# ①

ਆਪ ਸਾਰੇ ਗੁਰਮੁਖ ਪਿਆਰੇ ਵਾਹਿਗੁਰੂ ਦੇ ਪਿਆਰ ਵਿਚ ਲੀਨ ਹੋਏ ਹੋਏ ਇਕ ਰਸ ਤਿੰਨ ਘੰਟੇ ਆਸਾ ਜੀ ਦੀ ਵਾਰ ਸਰਵਣ ਕੀਤੀ ਅਤੇ ਆਪ ਸਾਰਿਆਂ ਨੇ ਜੋਟੀਆਂ ਅਤੇ ਧਾਰਨਾ ਨਾਲ ਗੁਰਬਾਣੀ ਸੁਣੀ ਅਤੇ ਪੜ੍ਹੀ। ਉਪਰੰਤ ਅਰਦਾਸ ਹੋਈ ਗੁਰੂ ਮਹਾਰਾਜ ਜੀ ਨੇ ਆਪਣਾ ਪਾਵਨ ਹੁਕਮਨਾਮਾ ਜੋ ਪੰਨਾ 682 ਧਨਾਸਰੀ ਰਾਗ ਵਿਚ ਅੰਕਿਤ ਹੈ, ਉਹ ਸਰਵਣ ਕਰਿਆ। ਆਪ ਸਾਰੇ ਹੀ ਬੁੱਧੀਵਾਨ ਅਤੇ ਵਿਚਾਰਵਾਨ ਸੱਚੀ ਲਗਨ ਵਾਲੇ ਸਤਿਸੰਗ ਮੰਡਲ ਵਿਚ ਸ਼ਾਮਲ ਹੋ। ਸਾਰੇ ਪੜ੍ਹੇ ਲਿਖੇ ਹੋ, ਬਾਣੀ ਵਿਚ ਕੋਈ ਐਡੀ ਵੱਡੀ ਗਹਿਰੀ ਗੱਲ ਦਾ ਜ਼ਿਕਰ ਨਹੀਂ ਹੋਇਆ ਜੋ ਆਪ ਦੀ ਸਮਝ ਵਿਚ ਨਾ ਆਵੇ ਪਰ ਫੇਰ ਵੀ ਅੱਜ ਦੇ ਹੁਕਮਨਾਮੇ ਵਿਚ ਆਏ ਸਿਧਾਂਤ ਪੂਰੀ ਤਰ੍ਹਾਂ ਨਾਲ ਵਿਚਾਰ ਕੇ ਹਿਰਦੇ ਵਿਚ ਧਾਰਨਾ ਕਰੋ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

*ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥*
*ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥*
*ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥*
*ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ ॥*
*ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ ॥*
*ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ ਪ੍ਰਭਿ ਪੂਰਨ ਪੈਜ ਰਖਾਈ ॥ ਪੰਨਾ – 682*

ਇਸ ਸ਼ਬਦ ਦੀ ਜੇ ਆਮ ਤੌਰ ਤੇ ਵਿਚਾਰ ਕੀਤੀ ਗਈ ਤਾਂ ਇਸ ਵਿਚ ਐਸੇ ਵਿਚਾਰ ਹਨ ਜਿਹੜੇ ਕਈ ਤਰ੍ਹਾਂ ਦੇ ਸ਼ੰਕੇ ਪੈਦਾ ਕਰਦੇ ਹਨ। ਉਨ੍ਹਾਂ ਵਲ ਮੈਂ ਨਾ ਜਾਂਦਾ ਹੋਇਆ, ਜੋ ਇਸ ਦਾ ਸਿਧਾਂਤ ਹੈ ਉਸ ਨੂੰ ਹੀ ਵਿਚਾਰਨ ਦਾ ਯਤਨ ਕਰਾਂਗਾ। ਮਹਾਰਾਜ ਜੀ ਨੇ ਔਖੀ ਘੜੀ ਬਾਰੇ ਜ਼ਿਕਰ ਕੀਤਾ ਹੈ। ਸੰਸਾਰ ਦੇ ਅੰਦਰ ਜੀਵ ਜਨਮ ਲੈ ਕੇ ਸਰੀਰ ਧਾਰੀ ਹੋ ਕੇ ਬਚਪਨ ਤੋਂ ਹੀ ਆਪਣੇ ਜੀਵਨ ਨਿਰਬਾਹ ਲਈ ਕੁਝ ਤਾਣ ਲਾ ਰਹੇ ਹਨ। ਜਦੋਂ ਬੱਚੇ ਦਾ ਜਨਮ ਹੁੰਦਾ ਹੈ ਭਾਵੇਂ ਉਹ ਆਦਮੀ ਦਾ ਬੱਚਾ ਹੋਵੇ, ਭਾਵੇਂ ਹਰਨ ਦਾ ਬੱਚਾ ਹੋਵੇ, ਕਿਸੇ ਗਊ ਮੱਝ ਦਾ ਬੱਚਾ ਹੋਵੇ, ਭਾਵੇਂ ਸ਼ੇਰ ਆਦਿ ਦਾ ਬੱਚਾ ਹੋਵੇ, ਉਸ ਦੇ ਅੰਦਰ ਦੁੱਧ ਪੀਣ ਦੀ ਵਾਸ਼ਨਾ ਜਾਗਦੀ ਹੈ, ਪੇਟ ਵਿਚ ਕੁਝ ਪਾਉਣਾ ਚਾਹੁੰਦਾ ਹੈ ਪਰ ਉਸ ਨੂੰ ਗਿਆਨ ਨਹੀਂ ਕਿ ਇਹ ਚੀਜ਼ ਮੈਨੂੰ ਕਿਥੋਂ ਮਿਲੇਗੀ ਪਰ ਕੁਦਰਤ ਨੇ ਐਸਾ ਨੇਮ ਰਚਿਆ ਹੋਇਆ ਹੈ ਕਿ ਸਾਰੀ 84 ਲੱਖ ਜੂਨੀਆਂ ਦੇ ਬੱਚਿਆਂ ਨੂੰ ਸੁੱਤੇ ਹੀ ਗਿਆਨ ਹੋ ਜਾਂਦਾ ਹੈ ਕਿ ਮੈਂ ਦੁੱਧ ਪੀਣਾ ਹੈ ਜਾਂ ਕੁਝ ਚੁੰਝ ਰਾਹੀਂ ਲਿਆਂਦਾ ਖਾਣਾ ਹੈ। ਦੁੱਧ ਮਾਤਾ ਦੇ ਥਣਾਂ ਵਿਚ ਹੁੰਦਾ ਹੈ ਉਸ ਦੀ ਸੁਗੰਧੀ ਉਸ ਨੂੰ ਆਪਣੇ ਵਲ ਖਿਚਦੀ ਹੈ ਵਾਹਿਗੁਰੂ ਜੀ ਨੇ ਜੰਮਦੇ ਬੱਚੇ ਨੂੰ ਇਸ ਚੀਜ਼ ਦੀ ਕੋਈ ਸੋਝੀ ਦਿਤੀ ਹੋਈ ਹੈ ਕਿ ਉਹ ਆਪਣੀ ਮਾਤਾ ਦੇ ਥਣਾਂ ਤਕ ਪਹੁੰਚ ਸਕੇ, ਆਦਮੀ ਦਾ ਬੱਚਾ ਓਨਾਂ ਚੁਸਤ ਨਹੀਂ ਹੁੰਦਾ ਜਿੰਨੇ ਪਸ਼ੂਆਂ ਦੇ ਬੱਚੇ ਹੁੰਦੇ ਹਨ। ਬੱਚੇ ਨੂੰ ਆਪ ਦੁੱਧ ਚੁੰਘਣ ਲਾਇਆ ਜਾਂਦਾ ਹੈ ਪਰ ਕਟਰੂ ਬਛਰੂਆਂ ਨੂੰ ਦੁੱਧ ਚੁੰਘਣ ਦੀ ਜਾਣਕਾਰੀ ਆਪਣੇ ਆਪ ਹੀ ਹੋਈ ਹੁੰਦੀ ਹੈ। ਉਸ ਨੂੰ ਦਸਣਾ ਨਹੀਂ ਪੈਂਦਾ ਕਿ ਦੁੱਧ ਇਸ ਤਰ੍ਹਾਂ ਪੀਣਾ ਹੈ। ਇਸ ਤਰ੍ਹਾਂ ਇਸ ਸੰਸਾਰ ਵਿਚ ਆਏ ਹੋਏ ਸਾਰੇ ਜੀਵ ਆਪਣਾ ਜੀਵਨ ਨਿਰਬਾਹ ਕਰਨ ਲਈ ਕੁਝ ਨਾ ਕੁਝ ਕਰਦੇ ਹੀ ਰਹਿੰਦੇ ਹਨ। ਮਨੁੱਖ ਜਾਤੀ ਵਿਚ ਚਾਰ ਕਿਸਮ ਦੇ ਮਨੁੱਖ ਹੋਇਆ ਕਰਦੇ ਹਨ, ਇਕ ਤਾਂ ਉਹ ਹੋਇਆ ਕਰਦੇ ਹਨ ਜਿਨ੍ਹਾਂ ਨੂੰ ਆਪਣੇ ਵਿਸ਼ੇ ਭੋਗਣ ਤੋਂ ਅਤੇ ਉਨ੍ਹਾਂ ਦੀ ਪੂਰਤੀ ਲਈ ਕੁਝ ਕਰਦੇ ਰਹਿਣ ਤੋਂ ਛੁਟਕਾਰਾ ਹੀ ਨਹੀਂ ਮਿਲਦਾ। ਉਨ੍ਹਾਂ ਦੀ ਰੁਚੀ ਧਨ ਕਮਾਉਣ, ਆਪਣਾ ਨਾਮ ਕਮਾਉਣ ਅਤੇ ਅਮੀਰ ਹੋਣ ਵਿਚ ਹੀ ਹੋਇਆ ਕਰਦੀ ਹੈ। ਪ੍ਰਮੇਸ਼ਰ ਦਾ ਉਨ੍ਹਾਂ ਨੂੰ ਨਾ ਹੀ ਕੋਈ ਗਿਆਨ ਹੁੰਦਾ ਹੈ, ਨਾ ਹੀ ਉਨ੍ਹਾਂ ਅੰਦਰ ਕੋਈ ਲਗਨ ਲਗਦੀ ਹੈ।

ਉਹ ਤਮੋ ਗੁਣ ਵਰਗ ਦੇ ਜੀਵ ਹੋਇਆ ਕਰਦੇ ਹਨ। ਉਨ੍ਹਾਂ ਦੇ ਸਾਮ੍ਹਣੇ ਜੋ ਉਦੇਸ਼ ਹੈ ਉਹ ਸਿਰਫ ਐਨਾ ਹੀ ਹੈ ਖਾਓ ਪੀਓ ਅਤੇ ਮੌਜ ਕਰੋ ਇਸ ਸੰਸਾਰ ਵਿਚ ਪੈਦਾ ਹੋਣ ਤੋਂ ਪਹਿਲਾਂ ਸਾਡਾ ਕੋਈ ਵਜੂਦ ਨਹੀਂ ਸੀ। ਮਾਤਾ ਪਿਤਾ ਦੇ ਸੰਜੋਗ ਕਰਕੇ ਸਾਡਾ ਸਰੀਰ ਬਣਿਆ, ਅਸੀਂ ਹੋਂਦ ਵਿਚ ਆਏ। ਨਾ ਹੀ ਮਰਨ ਤੋਂ ਪਿਛੋਂ ਅਸੀਂ ਕਿਸੇ ਅਗੇ ਜੀਵਨ ਭਰ ਦੇ ਕੀਤੇ ਕਰਮਾਂ ਲਈ ਜਵਾਬ ਦੇਹ ਹੋਵਾਂਗੇ। ਉਨ੍ਹਾਂ ਦਾ ਐਸਾ ਹੀ ਮਤ ਹੁੰਦਾ ਹੈ ਕਿ ਖਾਓ ਪੀਓ ਮੌਜ ਓਡਾਓ, ਅਸੀਂ ਨਾ ਜਨਮ ਲੈਣ ਤੋਂ ਪਹਿਲਾਂ ਸੀ ਨਾ ਮਰਨ ਤੋਂ ਪਿਛੋਂ ਹੋਵਾਂਗੇ, ਉਨ੍ਹਾਂ ਦਾ ਵਿਸ਼ਵਾਸ਼ ਇਸ ਸਰੀਰ ਨੂੰ ਚਲਾਉਣ ਵਾਲੀ ਚੇਤਨ ਸ਼ਕਤੀ ਵਿਚ ਨਹੀਂ ਹੋਇਆ ਕਰਦਾ ਅਤੇ ਉਨ੍ਹਾਂ ਨੇ ਇਹ ਵੀ ਨਹੀਂ ਮੰਨਿਆ ਹੋਇਆ ਕਿ ਸਰੀਰ ਵਿਚ ਜੋ ਚੇਤਨ ਸ਼ਕਤੀ ਅੱਖਾਂ ਨੂੰ ਦੇਖਣ ਦੀ, ਨੱਕ ਨੂੰ ਸੁੰਘਣ ਦੀ ਜੀਭ ਨੂੰ ਬੋਲਣ ਦੀ ਸ਼ਕਤੀ ਦੇ ਰਹੀ ਹੈ ਉਹ ਸਰੀਰ ਤੋਂ ਵੱਖਰੀ ਚੀਜ਼ ਹੈ। ਉਨ੍ਹਾਂ ਦਾ ਮਤ ਇਹ ਹੁੰਦਾ ਹੈ ਕਿ ਇਹ ਸਰੀਰ ਖਾਣ ਪੀਣ ਨਾਲ ਚਲਦਾ ਹੈ। ਇਸ ਦੀ ਖਾਸ ਮਰਿਆਦਾ ਹੈ ਇਹਦੇ ਵਿਚ ਜਿੰਨੀ ਦੇਰ ਤਕ ਸਰੀਰ ਦੀ ਤੰਦਰੁਸਤੀ ਕਾਇਮ ਹੈ ਤਾਂ ਮੌਤ ਨਹੀਂ ਆਉਂਦੀ। ਜਦੋਂ ਸਾਰੇ ਅੰਗ ਕਮਜ਼ੋਰ ਹੋ ਗਏ ਤਾਂ ਇਸ ਦਾ ਨਾਸ਼ ਹੋਣਾ ਸ਼ੁਰੂ ਹੋ ਜਾਂਦਾ ਹੈ। ਅਜਿਹੇ ਵਰਗ ਅੰਦਰ ਵਾਸ਼ਨਾਵਾਂ ਦਾ ਹੜ੍ਹ ਚਲ ਰਿਹਾ ਹੁੰਦਾ ਹੈ, ਸ਼ਾਂਤੀ ਨਾਮ ਦੀ ਚੀਜ਼ ਉਨ੍ਹਾਂ ਨੂੰ ਪ੍ਰਾਪਤ ਨਹੀਂ ਹੁੰਦੀ ਅਤੇ ਨਾ ਹੀ ਉਨ੍ਹਾਂ ਨੂੰ ਪਤਾ ਲਗਦਾ ਹੈ ਕਿ ਸ਼ਾਂਤੀ ਦਾ ਸੋਮਾ ਕੀ ਹੈ, ਵਾਹਿਗੁਰੂ ਜੀ ਨੂੰ ਉਹ ਇਕ ਢਕੋਂਸਲਾ ਮੰਨਦੇ ਹਨ ਅਤੇ ਵਿਹਲੇ ਆਦਮੀਆਂ ਦੀ ਘਾੜਤ ਜਾਣ ਕੇ ਨਾ ਉਹ ਕਿਸੇ ਸਤਿਸੰਗ ਵਿਚ ਆਉਂਦੇ ਹਨ ਅਤੇ ਨਾ ਹੀ ਉਹ ਇਨ੍ਹਾਂ ਗੱਲਾਂ ਨੂੰ ਵਿਚਾਰਦੇ ਹਨ। ਉਹ ਇਨ੍ਹਾਂ ਵਲੋਂ ਬਿਲਕੁਲ ਅੱਖਾਂ ਮੀਚ ਕੇ ਰਖਦੇ ਹਨ। ਇਹ ਸਿਧਾਂਤ ਮਾਨਵ ਸ਼੍ਰੇਣੀ ਵਿਚੋਂ ਵਿਸ਼ਈ ਅਤੇ ਪਾਮਰ ਵਰਗ ਦਾ ਹੋਇਆ ਕਰਦਾ ਹੈ। ਮਹਾਂਪੁਰਸ਼ ਇਨ੍ਹਾਂ ਨੂੰ ਅਨੇਕ ਤਰੀਕਿਆਂ ਨਾਲ ਸਮਝਾਉਣ ਦਾ ਯਤਨ ਕਰਦੇ ਹਨ। ਜੇ ਕੋਈ ਰੂਹ ਵਿਛੜ ਜਾਵੇ ਅਤੇ ਉਹ ਕਈ ਘੰਟੇ ਪਿਛੋਂ ਫੇਰ ਸਰੀਰ ਵਿਚ ਪ੍ਰਵੇਸ਼ ਕਰ ਜਾਵੇ ਅਤੇ ਉਹ ਆਪਣਾ ਤਜਰਬਾ ਜੋ ਮਰਨ ਪਿਛੋਂ ਉਨ੍ਹਾਂ ਨੇ ਕੀਤਾ ਹੈ ਉਹ ਦਸਣ ਦਾ ਯਤਨ ਕਰੇ ਤਾਂ ਇਹ ਐਨਾ ਕਹਿ ਕੇ ਟਾਲ ਦਿੰਦੇ ਹਨ ਕਿ ਇਸ ਦਾ ਦਿਮਾਗ ਬੇਹੋਸ਼ੀ ਵਿਚ ਚਲਿਆ ਗਿਆ ਹੋਣਾ। ਜਿਸ ਤਰ੍ਹਾਂ ਸੁੱਤੇ ਪਏ ਸੁਪਨਾ ਆਉਂਦਾ ਹੈ ਇਸ ਤਰ੍ਹਾਂ ਇਸ ਨੇ ਕੋਈ ਸੁਪਨਾ ਦੇਖਿਆ ਹੈ। ਉਸਦੀ ਗੱਲ ਉਪਰ ਕੋਈ ਵੀ ਅਸਰ ਨਹੀਂ ਕਰਦਾ। ਭਾਵੇਂ ਮਹਾਂਪੁਰਸ਼ ਕਿੰਨੀਆਂ ਹੀ ਦਲੀਲਾਂ ਦੇਣ ਅਤੇ ਪ੍ਰਤੱਖ ਰੂਪ ਵਿਚ ਉਨ੍ਹਾਂ ਦੇ ਸਾਮ੍ਹਣੇ ਮਿਸਾਲਾਂ ਰੱਖਣ ਪਰ ਉਹ ਮੰਨਣ ਨੂੰ ਤਿਆਰ ਨਹੀਂ ਹੁੰਦੇ। ਜਿਹੜੇ ਪੁਰਸ਼ ਮੌਤ ਪਿਛੋਂ ਫਿਰ ਮੁੜ ਕੇ ਜਿਉਂਦੇ ਹੋ ਜਾਂਦੇ ਹਨ ਉਨ੍ਹਾਂ ਦੀ ਗੱਲ ਨੂੰ ਉਹ ਮੰਨਦੇ ਹੀ ਨਹੀਂ। ਇਸ ਕਰਕੇ ਉਹ ਸ਼ੁਭ ਕਰਮਾਂ ਅਤੇ ਸੁਧ ਜੀਵਨ ਸਚਾਈ ਭਰੇ ਵਾਤਾਵਰਣ ਵਿਚ ਵਿਸ਼ਵਾਸ਼ ਨਹੀਂ ਰਖਦੇ ਪਰ ਐਸੀਆਂ ਗੱਲਾਂ ਬਹੁਤ ਸਾਰੀਆਂ ਹਨ ਜਿਨ੍ਹਾਂ ਦਾ ਉਨ੍ਹਾਂ ਕੋਲ ਕੋਈ ਵੀ ਉਤਰ ਨਹੀਂ। ਵਾਹਿਗੁਰੂ ਜੀ ਨੇ ਐਸੀ ਨੇਤ ਰੱਖੀ ਹੋਈ ਹੈ ਕਿ ਸਮੇਂ-ਸਮੇਂ ਮਨੁੱਖ ਨੂੰ ਖਬਰਦਾਰ ਕਰਨ ਵਾਸਤੇ ਕੋਈ ਐਸੀ ਘਟਨਾ ਹੋ ਹੀ ਜਾਂਦੀ ਹੈ ਜਿਸ ਨੂੰ ਪਰਖਿਆ ਅਤੇ ਵਿਚਾਰਿਆ ਜਾਵੇ ਤਾਂ ਉਸ ਨੂੰ ਸੱਚ ਮੰਨਣ ਤੋਂ ਟਾਲਿਆ ਨਹੀਂ ਜਾ ਸਕਦਾ। ਇਸ ਗੱਲ ਨੂੰ ਸਮਝਣ ਲਈ ਪੁਰਾਣੀਆਂ ਗੱਲਾਂ ਸਾਰੀਆਂ ਛੱਡ ਕੇ ਇਕ ਪ੍ਰਤੱਖ ਵਰਤੀ ਹੋਈ ਘਟਨਾ ਮੈਂ ਆਪ ਸਾਰਿਆਂ ਨਾਲ ਸਾਂਝੀ ਕਰਦਾ ਹਾਂ।

ਇਕ ਵਾਰੀ ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ ਜੀ ਦੇ ਦੀਵਾਨ ਮਾਲਵੇ ਵਿਚ ਕਲਿਆਣ ਦੇ ਪੁਲ ਪਾਸ ਲੱਗੇ ਹੋਏ ਸਨ। ਉਸ ਦੀਵਾਨ ਵਿਚ ਪ੍ਰਿੰਸੀਪਲ ਗੁਰਦਿਆਲ ਸਿੰਘ ਜੀ ਜੋ ਅੱਜਕਲ੍ਹ ਸੰਤ ਈਸ਼ਰ ਸਿੰਘ ਪਬਲੀਕੇਸ਼ਨ ਟਰੱਸਟ ਲੁਧਿਆਣੇ ਦੇ ਮੁਖੀ ਹਨ, ਬੈਠੇ ਕੀਰਤਨ ਸੁਣ ਰਹੇ ਸਨ। ਉਹ ਸੰਤ ਮਹਾਰਾਜ ਜੀ ਦੇ ਕਾਫੀ ਨਿਕਟਵਰਤੀ ਸਨ ਅਤੇ ਸੰਤ ਮਹਾਰਾਜ (ਸੰਤ ਈਸ਼ਰ ਸਿੰਘ ਜੀ) ਕਈ ਜ਼ਰੂਰੀ ਗੱਲਾਂ ਵਿਚ ਉਨ੍ਹਾਂ ਦੀ ਸਲਾਹ ਲੈ ਲਿਆ ਕਰਦੇ ਸਨ। ਜਦੋਂ ਇਸ ਪਿੰਡ ਵਿਚ ਕੀਰਤਨ ਦੀ ਸਮਾਪਤੀ ਹੋਈ ਤਾਂ ਸੰਤ ਮਹਾਰਾਜ ਜੀ ਨੇ ਕਿਹਾ ਕਿ ਇਥੇ ਇਕ ਕਰਨੀ ਕਮਾਈ ਵਾਲੇ ਪੁਰਸ਼ ਰਹਿੰਦੇ ਹਨ ਜਿਨ੍ਹਾਂ ਦਾ ਨਾਮ ਭਾਈ ਕਿਰਪਾਲ ਸਿੰਘ ਹੈ, ਤੁਸੀਂ ਉਨ੍ਹਾਂ ਨੂੰ ਮਿਲ ਕੇ ਆਓ। ਪ੍ਰਿੰ. ਗੁਰਦਿਆਲ ਸਿੰਘ ਮਹਾਰਾਜ ਜੀ ਦੇ ਹੁਕਮ ਮੁਤਾਬਿਕ

ਉਨ੍ਹਾਂ ਪਾਸ ਚਲੇ ਗਏ। ਉਹ ਆਪਣੇ ਖੇਤ ਵਿਚ ਕੁਟੀਆ ਬਣਾ ਕੇ ਰਿਹਾ ਕਰਦੇ ਸਨ। ਪਰਿਵਾਰ ਦੇ ਮੈਂਬਰ ਪ੍ਰਸ਼ਾਦ ਪਾਣੀ ਦਾ ਬੰਦੋਬਸਤ ਕੁਟੀਆਂ ਵਿਚ ਹੀ ਕਰ ਦਿਆ ਕਰਦੇ ਸਨ। ਉਹ ਬਹੁਤਾ ਸਮਾਂ ਵਾਹਿਗੁਰੂ ਦੇ ਭਜਨ ਵਿਚ ਹੀ ਬਤੀਤ ਕਰਿਆ ਕਰਦੇ ਸਨ। ਜਦੋਂ ਇਨ੍ਹਾਂ ਨੇ ਆਪਣਾ ਪਰੀਚਾ ਕਰਾਇਆ ਤਾਂ ਭਾਈ ਕਿਰਪਾਲ ਸਿੰਘ ਜੀ ਨੇ ਇਨ੍ਹਾਂ ਨੂੰ ਬਿਠਾ ਲਿਆ ਅਤੇ ਆਪਣੀ ਹੱਡਬੀਤੀ ਸੁਣਾਉਣ ਲੱਗੇ।

ਉਨ੍ਹਾਂ ਨੇ ਕਿਹਾ ਕਿ ਮੈਂ 18 ਸਾਲ ਦੀ ਉਮਰ ਵਿਚ ਫੌਜ ਵਿਚ ਭਰਤੀ ਹੋ ਗਿਆ। ਮੇਰਾ ਕਦ ਕਾਠ ਖੁਲ੍ਹਾ ਡੁਲ੍ਹਾ ਸੀ ਅਤੇ ਸਰੀਰ ਵਿਚ ਜ਼ੋਰ ਵੀ ਬਹੁਤ ਸੀ ਉਨ੍ਹਾਂ ਦਿਨਾਂ ਵਿਚ ਫੌਜ ਵਿਚ ਮਜ਼ਬੂਤ ਬੰਦੇ ਭਰਤੀ ਕੀਤੇ ਜਾਇਆ ਕਰਦੇ ਸਨ। ਦੋ ਤਿੰਨ ਸੌ ਉਮੀਦਵਾਰਾਂ ਵਿਚੋਂ ਦੋ ਜਾਂ ਤਿੰਨ ਭਰਤੀ ਕੀਤੇ ਜਾਇਆ ਕਰਦੇ ਸਨ। ਮੈਂ ਫੌਜ ਵਿਚ ਚਲਿਆ ਗਿਆ। ਪੂਰੇ ਧਿਆਨ ਨਾਲ ਟਰੇਨਿੰਗ ਹਾਸਲ ਕੀਤੀ। ਜਦੋਂ ਮੇਰੀ ਸਰਵਿਸ ਪੰਜ ਸਾਲ ਦੀ ਹੋਈ ਤਾਂ ਮੈਨੂੰ ਰੀਜ਼ਰਵ ਲਿਸਟ ਤੇ ਲੈ ਕੇ ਕੁਝ ਮਾਇਆ ਜੋ ਰੀਜ਼ਰਵ ਲਿਸਟ ਵਾਲਿਆਂ ਨੂੰ ਦਿਆ ਕਰਦੇ ਹਨ ਉਹ ਮੇਰੀ ਤਨਖਾਹ ਦੇ ਰੂਪ ਵਿਚ ਦੇ ਕੇ ਮੈਨੂੰ ਘਰ ਭੇਜ ਦਿਤਾ। ਮੈਂ ਇਕੱਲਾ ਰਹਿੰਦਾ ਸੀ, ਪੂਰਾ ਜਵਾਨ ਸੀ, ਕੰਮ ਮੈਂ ਬਹੁਤ ਜੀਅ ਲਾ ਕੇ ਕਰਿਆ ਕਰਦਾ ਸੀ। ਮੈਂ ਪਿੰਡ ਦੇ ਗੁਰਦੁਆਰੇ ਸਾਹਿਬ ਵੀ ਜਾਂਦਾ ਸੀ, ਉਥੇ ਸ਼ਾਮ ਵੇਲੇ ਰਹਿਰਾਸ ਸਾਹਿਬ ਦਾ ਪਾਠ ਸੁਣਨਾ, ਅੰਮ੍ਰਿਤ ਵੇਲੇ ਗੁਰਦੁਆਰਾ ਸਾਹਿਬ ਦੀ ਖੂਹੀ ਤੇ ਹੀ ਇਸ਼ਨਾਨ ਕਰ ਲਿਆ ਕਰਦਾ ਸੀ ਅਤੇ ਪੰਜ ਬਾਣੀਆਂ ਜੋ ਫੌਜ ਵਿਚ ਗੁਰਦੁਆਰੇ ਸਾਹਿਬ ਦੇ ਗ੍ਰੰਥੀ, ਸਿਪਾਹੀਆਂ ਨੂੰ ਸਿਖਾ ਦਿਆ ਕਰਦੇ ਸਨ ਉਹ ਮੇਰੇ ਜ਼ੁਬਾਨੀ ਯਾਦ ਸਨ। ਮੈਂ ਉਨ੍ਹਾਂ ਦਾ ਨਿਤਨੇਮ ਕਰਦਾ ਸੀ।

ਇਕ ਵਾਰੀ ਅਜਿਹਾ ਹੋਇਆ ਕਿ ਮੈਂ ਬਿਮਾਰ ਪੈ ਗਿਆ ਅਤੇ ਥੋੜ੍ਹੇ ਦਿਨਾਂ ਵਿਚ ਚੜ੍ਹਾਈ ਕਰ ਗਿਆ। ਘਰ ਵਿਚ ਅਫਸੋਸ ਤਾਂ ਹੋਣਾ ਹੀ ਸੀ ਕਿਉਂਕਿ ਮੈਂ ਚੰਗਾ ਕਮਾਊ ਬੰਦਾ ਸੀ। ਰਿਸ਼ਤੇਦਾਰ ਵਗੈਰਾ ਇਕੱਠੇ ਹੋਏ ਅਤੇ ਮੇਰਾ ਸਸਕਾਰ ਕਰਨ ਲਈ ਸ਼ਮਸ਼ਾਨ ਭੂਮੀ ਵਲ ਲੈ ਗਏ। ਦੂਜੇ ਪਾਸੇ ਜਦੋਂ ਮੈਂ ਸਰੀਰ ਵਿਚੋਂ ਨਿਕਲਿਆ ਤਾਂ ਮੈਂ ਕੀ ਦੇਖਿਆ ਕਿ ਆਪਣੇ ਸਰੀਰ ਨੂੰ ਵੇਖ ਰਿਹਾ ਹਾਂ, ਘਰ ਵਾਲਿਆਂ ਨੂੰ ਰੋਂਦੇ ਪਿਟਦੇ ਵੀ ਦੇਖ ਰਿਹਾ ਹਾਂ, ਮੈਨੂੰ ਪਤਾ ਹੀ ਨਹੀਂ ਸੀ ਲਗ ਰਿਹਾ ਕਿ ਇਹ ਕਿਉਂ ਐਨਾ ਰੋ ਰਹੇ ਹਨ। ਮੈਂ ਆਪਣੇ ਸਰੀਰ ਨੂੰ ਦੇਖ ਰਿਹਾ ਸੀ। ਕੁਝ ਗਾਈਡ ਧਰਮਰਾਜ ਵਲੋਂ ਮੈਨੂੰ ਲੈਣ ਵਾਸਤੇ ਆਏ। ਜਮਦੂਤ ਸ਼ਾਇਦ ਇਸ ਕਰਕੇ ਨਾ ਆਏ ਹੋਣ ਕਿਉਂਕਿ ਮੈਂ ਗੁਰੂ ਦੀ ਬਾਣੀ ਪੜ੍ਹਦਾ ਸੀ। ਸ਼ਰਾਬ ਵਗੈਰਾ ਮੈਂ ਪੀਂਦਾ ਹੀ ਨਹੀਂ ਸੀ, ਨਾ ਮੈਂ ਮਾਸ ਖਾਂਦਾ ਸੀ। ਸਾਧੂ ਸੰਤਾਂ ਦੇ ਬਚਨਾਂ ਦਾ ਮੇਰੇ ਮਨ ਵਿਚ ਅਸਰ ਹੋਇਆ ਹੋਇਆ ਸੀ। ਮੈਂ ਹਮੇਸ਼ਾ ਹੀ ਸੋਚਦਾ ਰਹਿੰਦਾ ਸੀ ਕਿ ਦਰਗਾਹ ਵਿਚ ਮੇਰੇ ਉਪਰ ਕਿਤੇ ਮਾਰ ਨਾ ਪਵੇ, ਇਸ ਕਰਕੇ ਨਾ ਮੈਂ ਕਿਸੇ ਨਾਲ ਦੁਰਵਿਹਾਰ ਕਰਦਾ ਸੀ, ਨਾ ਕਿਸੇ ਦਾ ਬੁਰਾ ਕਰਦਾ ਸੀ, ਚੁਗਲੀ ਨਿੰਦਿਆ ਮੈਂ ਕਰਦਾ ਹੀ ਨਹੀਂ ਸੀ। ਇਸ ਕਰਕੇ ਮੈਨੂੰ ਸਾਰੇ ਹੀ ਪਿਆਰ ਕਰਿਆ ਕਰਦੇ ਸਨ। ਮੇਰੇ ਇਸ ਸੁਭਾਅ ਨੂੰ ਦੇਖ ਕੇ ਬਹੁਤ ਸਾਰੇ ਮੇਰੇ ਮਿਤਰ ਬਣ ਗਏ। ਜੋ ਪੁਰਸ਼ ਮੈਨੂੰ ਲੈਣ ਆਏ ਸਨ ਉਨ੍ਹਾਂ ਨੇ ਦਸਿਆ ਕਿ ਤੂੰ ਚੜ੍ਹਾਈ ਕਰ ਗਿਆ ਹੈਂ, ਤੇਰਾ ਸਰੀਰ ਹੁਣ ਮੁਰਦਾ ਹੋ ਚੁਕਿਆ ਹੈ। ਅਸੀਂ ਤੈਨੂੰ ਛੇਤੀ ਤੋਂ ਛੇਤੀ ਧਰਮਰਾਜ ਦੀ ਦਰਗਾਹ ਵਿਚ ਲਿਜਾਉਣਾ ਚਾਹੁੰਦੇ ਹਾਂ, ਉਹ ਮੈਨੂੰ ਬਹੁਤ ਛੇਤੀ ਦਰਗਾਹ ਵਿਚ ਲੈ ਗਏ, ਉਥੇ ਮੇਰਾ ਹਿਸਾਬ ਕਿਤਾਬ ਦੇਖਣ ਲੱਗੇ ਤਾਂ ਮੇਰਾ ਨਾਮ ਕ੍ਰਿਪਾਲ ਸਿੰਘ ਤਾਂ ਮਿਲਦਾ ਸੀ ਪਰ ਮੇਰੇ ਪਿਤਾ ਦਾ ਨਾਮ ਨਹੀਂ ਸੀ ਮਿਲਦਾ। ਇਕ ਗੱਲ ਦਾ ਮੈਨੂੰ ਉਥੇ ਪਤਾ ਲੱਗਿਆ ਕਿ ਉਹ ਇਹ ਕਹਿ ਰਹੇ ਸਨ ਕਿ ਇਹ ਕਿਰਪਾਲ ਸਿੰਘ ਗੁਰੂ ਨਾਨਕ ਪਾਤਸ਼ਾਹ ਦਾ ਸਿੱਖ ਹੈ, ਇਸ ਨੇ ਅੰਮ੍ਰਿਤ ਛਕ ਕੇ ਗੁਰੂ ਧਾਰਨ ਕੀਤਾ ਹੋਇਆ ਹੈ, ਇਸ ਕਰਕੇ ਇਹ ਧਰਮਰਾਜ ਦੀ ਕਚਹਿਰੀ ਵਿਚ ਨਹੀਂ ਬੁਲਾਇਆ ਜਾ ਸਕਦਾ। ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਦਾ ਐਸਾ ਫੁਰਮਾਨ ਹੈ -

***ਧਰਮਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥***
***ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥***
***ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥***

*ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥* *ਪੰਨਾ - 39*

ਉਹ ਕੁਝ ਹੈਰਾਨ ਸਨ ਕਿ ਅਸਾਥੋਂ ਕੋਈ ਭੁੱਲ ਹੋ ਗਈ ਹੈ, ਉਨ੍ਹਾਂ ਨੇ ਕਿਹਾ ਕਿ ਇਸ ਕ੍ਰਿਪਾਲ ਸਿੰਘ ਨੂੰ ਨਹੀਂ ਸੀ ਲਿਆਉਣਾ ਪਰ ਇਸੇ ਪਿੰਡ ਵਿਚ ਕ੍ਰਿਪਾਲ ਸਿੰਘ ਨਾਮ ਦਾ ਤਰਖਾਣਾਂ ਦਾ ਮੁੰਡਾ ਹੈ, ਉਸ ਨੂੰ ਛੇਤੀ ਤੋਂ ਛੇਤੀ ਲਿਆਓ ਅਤੇ ਇਸ ਨੂੰ ਦੇਹ ਵਿਚ ਪ੍ਰਵੇਸ਼ ਕਰਾ ਕੇ ਜਿਉਂਦਾ ਕਰੋ। ਉਨ੍ਹਾਂ ਦਾ ਵਤੀਰਾ ਮੇਰੇ ਨਾਲ ਬਹੁਤ ਪਿਆਰ ਵਾਲਾ ਸੀ। ਕੁਝ ਕਹਿਣ ਦਾ ਹੌਂਸਲਾ ਮੈਨੂੰ ਹੋ ਗਿਆ ਉਨ੍ਹਾਂ ਨੂੰ ਮੈਂ ਕਿਹਾ ਕਿ ਤੁਸੀਂ ਮੈਨੂੰ ਵਾਪਸ ਸੰਸਾਰ ਵਿਚ ਭੇਜ ਰਹੇ ਹੋ ਉਥੇ ਮੈਨੂੰ ਲੋਕ ਪੁਛਣਗੇ ਕਿ ਤੂੰ ਕੀ ਦੇਖਿਆ ਹੈ? ਤੁਸੀਂ ਤਾਂ ਮੈਨੂੰ ਅਜਿਹੇ ਰਸਤੇ ਤੋਂ ਲਿਆਏ ਹੋ ਕਿ ਮੈਂ ਕੁਝ ਨਹੀਂ ਦੇਖ ਸਕਿਆ। ਤੁਸੀਂ ਮੈਨੂੰ ਜਾਂਦੇ ਹੋਏ ਨਰਕ ਤਾਂ ਦਿਖਾ ਦੇਵੋ ਕਿਹੋ ਜਿਹੇ ਹੁੰਦੇ ਹਨ। ਉਨ੍ਹਾਂ ਨੇ ਆਪਸ ਵਿਚ ਵਿਚਾਰ ਕਰਕੇ ਮੈਨੂੰ ਨਰਕਾਂ ਦੇ ਉਪਰੋਂ ਦੀ ਲੰਘਾਇਆ। ਉਥੇ ਅਤਿ ਦੀ ਗਰਮੀ ਮਹਿਸੂਸ ਹੋਈ ਜਿਸ ਬਾਰੇ ਬਾਣੀ ਵਿਚ ਵੀ ਫੁਰਮਾਨ ਹੈ -

*ਫਰੀਦਾ ਮਉਤੈ ਦਾ ਬੰਨਾ ਏਵੈ ਦਿਸੈ ਜਿਉ ਦਰੀਆਵੈ ਢਾਹਾ॥*
*ਅਗੈ ਦੋਜਕੁ ਤਪਿਆ ਸੁਣੀਐ ਹੂਲ ਪਵੈ ਕਾਹਾਹਾ॥* *ਪੰਨਾ - 1383*

*ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ॥*
*ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ॥* *ਪੰਨਾ - 1383*

ਗੁਰੂ ਨਾਨਕ ਪਾਤਸ਼ਾਹ ਨੇ ਵੀ ਉਸ ਦੇ ਬਾਰੇ ਦਸਿਆ ਹੈ -

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥* *ਪੰਨਾ - 1425*

ਮੈਂ ਸਵਰਗ ਦੇਖਣ ਦੀ ਵੀ ਇੱਛਾ ਕੀਤੀ ਉਨ੍ਹਾਂ ਨੇ ਕਿਹਾ ਕਿ ਤੇਰਾ ਸਰੀਰ ਸਮਸ਼ਾਨ ਭੂਮੀ ਵਲ ਨੂੰ ਲਿਜਾ ਰਹੇ ਹਨ। ਇਸ ਤੋਂ ਪਹਿਲਾਂ ਕਿ ਉਹ ਅਗਨ ਭੇਟ ਕਰ ਦੇਣ ਅਸੀਂ ਤੈਨੂੰ ਵਾਪਸ ਦੇਹ ਵਿਚ ਪਾਉਣਾ ਚਾਹੁੰਦੇ ਹਾਂ। ਜਦੋਂ ਮੈਂ ਬਾਰ-ਬਾਰ ਬੇਨਤੀ ਕੀਤੀ ਤਾਂ ਉਨ੍ਹਾਂ ਨੇ ਸਵਰਗਾਂ ਦਾ ਹਵਾਈ ਜਹਾਜ਼ ਵਾਂਗੂੰ ਦ੍ਰਿਸ਼ ਦਿਖਾ ਦਿਤਾ। ਮੈਂ ਐਨਾ ਹੀ ਕਹਿ ਸਕਦਾ ਹਾਂ ਕਿ ਨਰਕਾਂ ਵਿਚ ਦੁਖ ਹੀ ਦੁਖ ਹਨ, ਸਵਰਗਾਂ ਵਿਚ ਸੁਖ ਹੀ ਸੁਖ ਹਨ ਹੋਰ ਮੈਂ ਕੁਝ ਨਹੀਂ ਜਾਣਦਾ।

ਇਧਰ ਇਹ ਹੋਇਆ ਕਿ ਮੇਰਾ ਸਰੀਰ ਅਗਨ ਭੇਟ ਕਰ ਦਿਤਾ ਉਸੇ ਸਮੇਂ ਉਨ੍ਹਾਂ ਨੇ ਮੇਰੀ ਰੂਹ ਸਰੀਰ ਵਿਚ ਪ੍ਰਵੇਸ਼ ਕਰਾ ਦਿਤੀ ਮੈਂ ਇਕ ਦਮ ਝਟਕਾ ਮਾਰਿਆ ਅਤੇ ਅਰਥੀ ਨਾਲ ਜੋ ਬਾਣ ਦੀਆਂ ਰੱਸੀਆਂ ਮੇਰੇ ਉਪਰ ਬੰਨ੍ਹੀਆਂ ਹੋਈਆਂ ਸਨ ਟੁੱਟ ਗਈਆਂ। ਉਪਰਲੀਆਂ ਲੱਕੜਾਂ ਇਧਰ ਉਧਰ ਖਿੰਡ ਗਈਆਂ ਲੋਕਾਂ ਨੂੰ ਕੁਝ ਵੀ ਨਾ ਪਤਾ ਲੱਗਿਆ ਕਿ ਕੀ ਹੋ ਰਿਹਾ ਹੈ ਜਦੋਂ ਉਨ੍ਹਾਂ ਨੇ ਦੇਖਿਆ ਤਾਂ ਮੈਂ ਇਕ ਪਾਸੇ ਬੈਠਾ ਆਪਣੀ ਲੱਤ ਨੂੰ ਲੱਗੀ ਅੱਗ ਬੁਝਾ ਰਿਹਾ ਸੀ। ਆਹ ਮੇਰੀ ਲੱਤ ਦੇਖੋ ਇਸ ਉਪਰ ਨਿਸ਼ਾਨ ਪਿਆ ਹੋਇਆ ਹੈ। ਸਾਰੇ ਸੋਗ ਖੁਸ਼ੀਆਂ ਵਿਚ ਬਦਲ ਗਏ। ਮੈਂ ਆਪਣੇ ਮਾਂ ਬਾਪ ਭਰਾਵਾਂ ਨੂੰ ਬੁਲਾ ਕੇ ਕਿਹਾ ਕਿ ਮੈਂ ਸਭ ਕੁਝ ਆਪਣੀਆਂ ਅੱਖਾਂ ਨਾਲ ਦੇਖ ਆਇਆ ਹਾਂ ਉਹ ਮੈਨੂੰ ਛੱਡ ਗਏ ਪਰ ਕਿਰਪਾਲ ਸਿੰਘ ਮਿਸਤਰੀ ਨੂੰ ਲੈਣ ਚਲੇ ਗਏ। ਉਹ ਥੋੜ੍ਹੀ ਦੇਰ ਪਹਿਲਾਂ ਕੁਹਾੜੇ ਨਾਲ ਮੇਰੀ ਚਿਤਾ ਵਿਚ ਪਾਉਣ ਲਈ ਲਕੜਾਂ ਪਾੜ ਕੇ ਹਟਿਆ ਸੀ। ਅਗ ਲੱਗਣ ਉਪਰੰਤ ਉਹ ਕਿੱਕਰ ਉਪਰ ਚੜ੍ਹ ਗਿਆ ਜਿਥੋਂ ਉਸ ਨੇ ਬਾਂਹੇ (ਦਸਤੇ) ਲਈ ਲੱਕੜੀ ਕਟਣੀ ਸੀ। ਜਦੋਂ ਉਸ ਨੇ ਕੁਹਾੜਾ ਟਾਹਣੇ ਨੂੰ ਮਾਰਿਆ ਤਾਂ ਉਹ ਆਪਣਾ **balance** ਕਾਬੂ ਨਾ ਰੱਖ ਸਕਿਆ ਅਤੇ ਸਿਰ ਭਰਨੇ ਗਿਰ ਕੇ ਮਰ ਗਿਆ। ਉਸੇ ਵੇਲੇ ਜਮਦੂਤਾਂ ਨੇ ਉਸ ਦੀ ਰੂਹ ਨੂੰ ਫੜ ਲਿਆ, ਰੋਲਾ ਪੈ ਗਿਆ ਕਿ ਕਿਰਪਾਲ ਸਿੰਘ ਮਿਸਤਰੀ ਮਰ ਗਿਆ, ਮੇਰੀ ਚਿਖਾ ਉਪਰ ਹੀ ਉਸ ਦਾ ਸੰਸਕਾਰ ਕੀਤਾ ਗਿਆ।

ਭਾਈ ਕਿਰਪਾਲ ਸਿੰਘ ਜੀ ਕਹਿਣ ਲੱਗੇ ਕਿ ਪ੍ਰਿੰਸੀਪਲ ਜੀ! ਸੰਤ ਮਹਾਰਾਜ ਜੀ ਇਸ ਘਟਨਾ ਬਾਰੇ ਪੂਰੀ ਤਰ੍ਹਾਂ ਨਾਲ ਜਾਣਦੇ ਹਨ ਜਦੋਂ ਵੀ ਹੁਕਮ ਦੇ ਕੇ ਕਿਸੇ ਨੂੰ ਭੇਜਦੇ ਹਨ ਤਾਂ ਉਨ੍ਹਾਂ ਦੀ ਮਨਸਾ ਇਹੀ ਹੁੰਦੀ ਹੈ ਕਿ ਮੈਂ ਆਪਣੀ ਹੱਡਬੀਤੀ ਸੁਣਾਵਾਂ। ਤੁਸੀਂ ਇਸ ਉਪਰ ਵਿਸ਼ਵਾਸ਼ ਰੱਖੋ ਅਤੇ ਉਹ ਦਿਨ ਯਾਦ ਰੱਖੋ ਕਿ ਤੁਸੀਂ ਵੀ ਇਕ ਦਿਨ ਸੰਸਾਰ ਛੱਡ ਕੇ ਚਲੇ ਜਾਣਾ ਹੈ।

ਪਰਿਵਾਰ ਮੇਰੇ ਆਲੇ ਦੁਆਲੇ ਇਕੱਠਾ ਹੋ ਗਿਆ। ਪਿੰਡ ਦੇ ਹਕੀਮ ਨੂੰ ਛੇਤੀ ਬੁਲਾ ਕੇ ਲਿਆਏ। ਉਸ ਨੇ ਮੇਰੇ ਜਲੇ ਹੋਏ ਥਾਂ ਉਪਰ ਦਵਾਈ ਲਗਾਈ। ਮੈਨੂੰ ਸਹਾਰਾ ਦੇ ਕੇ ਘਰ ਲਿਜਾਉਣ ਵਾਸਤੇ ਖੜ੍ਹਾ ਕਰ ਲਿਆ। ਘਰ ਆ ਕੇ ਮੈਂ ਇਸ ਜ਼ਖਮ ਦਾ ਇਲਾਜ ਕਰਾਇਆ ਅਤ ਘਰਦਿਆਂ ਨੂੰ ਦਸਿਆ ਕਿ ਮੈਂ ਸਭ ਕੁਝ ਦੇਖ ਆਇਆ ਹਾਂ ਇਸ ਸੰਸਾਰ ਤੋਂ ਸਭ ਨੇ ਜਾਣਾ ਹੈ। ਗੁਰੂ ਮਹਾਰਾਜ ਜੀ ਕਿੰਨੀ ਸਪਸ਼ਟਤਾ ਨਾਲ ਸਾਨੂੰ ਦਸ ਰਹੇ ਹਨ –

***ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥***
***ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥***
***ਅਉਧ ਘਟੈ ਦਿਨਸੁ ਰੈਣਾਰੇ॥***
***ਮਨ ਗੁਰ ਮਿਲਿ ਕਾਜ ਸਵਾਰੇ॥***
***ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥***
***ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ॥*** ***ਪੰਨਾ – 13***

ਇਹ ਤੁਸੀਂ ਵੀ ਪੜ੍ਹਦੇ ਸੁਣਦੇ ਹੋ ਮੈਂ ਵੀ ਪੜ੍ਹਦਾ ਹਾਂ ਪਰ ਮੈਂ ਸਭ ਕੁਝ ਆਪਣੀਆਂ ਅੱਖਾਂ ਨਾਲ ਦੇਖ ਆਇਆ ਹਾਂ। ਇਹ ਕਾਰੋਬਾਰ, ਧਨ ਕਮਾਉਣ ਦੇ ਯਤਨ ਇਹ ਸਾਰੇ ਝੂਠੇ ਹਨ। ਦੇਖੋ ਤੁਸੀਂ ਮੇਰੀ ਕੋਈ ਸਹਾਇਤਾ ਨਹੀਂ ਕਰ ਸਕਿਆ, ਤੁਸੀਂ ਤਾਂ ਇਥੇ ਵੀ ਮੇਰੀ ਸਹਾਇਤਾ ਨਹੀਂ ਕਰਦੇ ਦਰਗਾਹ ਵਿਚ ਤਾਂ ਕੀ ਕਰਨੀ ਹੈ। ਦਰਗਾਹ ਵਿਚ ਮੈਂ ਤਾਂ ਬਚ ਗਿਆ ਕਿਉਂਕਿ ਮੈਂ ਗੁਰੂ ਵਾਲਾ ਬਣਿਆ ਹੋਇਆ ਸੀ, ਬਾਣੀ ਪਿਆਰ ਨਾਲ ਪੜ੍ਹਿਆ ਕਰਦਾ ਸੀ। ਰਾਤ ਨੂੰ ਵੀ ਸਿਮਰਨ ਵਿਚ ਕੁਝ ਸਮਾਂ ਬੈਠ ਜਾਈਦਾ ਸੀ। ਉਸ ਨੇ ਹੀ ਮੇਰੀ ਸਹਾਇਤਾ ਕੀਤੀ ਹੈ। ਉਹ ਮੈਨੂੰ ਕਿਸੇ ਕਠਨ ਥਾਂ ਤੋਂ ਨਹੀਂ ਲੈ ਕੇ ਗਏ, ਨਾ ਉਥੇ ਮੈਨੂੰ ਪਿਆਸ ਲੱਗੀ, ਨਾ ਭੁੱਖ ਲੱਗੀ ਜਿਹੜਾ ਮੈਂ ਆਪਣੇ ਜੀਵਨ ਵਿਚ ਥੋੜ੍ਹਾ ਬਹੁਤ ਭਜਨ ਕਰਿਆ ਓਹੀ ਮੇਰਾ ਅਧਾਰ ਬਣਿਆ ਰਿਹਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥***
***ਹਰਿ ਕਾ ਨਾਮੁ ਊਹਾ ਸੰਗਿ ਤੋਸਾ॥***
***ਜਿਹ ਪੈਡੈ ਮਹਾ ਅੰਧ ਗੁਬਾਰਾ॥***
***ਹਰਿ ਕਾ ਨਾਮੁ ਸੰਗਿ ਉਜੀਆਰਾ॥***
***ਜਹਾ ਪੰਥਿ ਤੇਰਾ ਕੋ ਨ ਸਿਞਾਨੂ॥***
***ਹਰਿ ਕਾ ਨਾਮੁ ਤਹ ਨਾਲਿ ਪਛਾਨੂ॥***
***ਜਹ ਮਹਾ ਭਇਆਨ ਤਪਤਿ ਬਹੁ ਘਾਮ॥***
***ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥***
***ਜਹਾ ਤ੍ਰਿਖਾ ਮਨ ਤੁਝੁ ਆਕਰਖੈ॥***
***ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥*** ***ਪੰਨਾ – 264***

***ਜਹ ਮਾਤ ਪਿਤਾ ਸੁਤ ਮੀਤ ਨ ਭਾਈ॥***
***ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥***

*ਜਹ ਮਹਾ ਭਇਆਨ ਦੂਤ ਜਮ ਦਲੈ॥*
*ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥*
*ਜਹ ਮੁਸਕਲ ਹੋਵੈ ਅਤਿ ਭਾਰੀ॥*
*ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥*
*ਅਨਿਕ ਪੁਨਹ ਚਰਨ ਕਰਤ ਨਹੀ ਤਰੈ॥*
*ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥*
*ਗੁਰਮੁਖਿ ਨਾਮੁ ਜਪਹੁ ਮਨ ਮੇਰੇ॥*
*ਨਾਨਕ ਪਾਵਹੁ ਸੂਖ ਘਨੇਰੇ॥* *ਪੰਨਾ - 264*

ਕਹਿਣ ਲੱਗੇ ਕਿ ਪ੍ਰਿੰਸੀਪਲ ਜੀ! ਦੇਖੋ ਮੈਂ ਸਪਸ਼ਟ ਤੌਰ ਤੇ ਦੁਨੀਆਂ ਦੇ ਬੰਦਿਆਂ ਨੂੰ ਇਸ ਘਟਨਾ ਬਾਰੇ ਦਸ ਰਿਹਾ ਹਾਂ ਪਰ ਕੋਈ ਭਾਗਾਂ ਵਾਲਾ ਹੀ ਹੈ ਜੋ ਮੇਰੀ ਗੱਲ ਤੇ ਵਿਸ਼ਵਾਸ਼ ਕਰਕੇ ਦ੍ਰਿੜ੍ਹਤਾ ਨਾਲ ਨਾਮ ਬਾਣੀ ਦੀ ਕਮਾਈ ਕਰੇ। ਪਰ ਮੈਂ ਹੈਰਾਨ ਹਾਂ ਕਿ ਗੱਲ ਸੁਣ ਕੇ ਕੁਝ ਦੇਰ ਤਾਂ ਉਹ ਸਹਿਮ ਜਾਂਦੇ ਹਨ ਪਰ ਥੋੜ੍ਹੀ ਦੇਰ ਬਾਦ ਫੇਰ ਉਥੇ ਦੇ ਉਥੇ ਆ ਜਾਂਦੇ ਹਨ। ਜਿਵੇਂ ਕਿ - 'ਪੰਚਾ ਦਾ ਕਹਿਆ ਸਿਰ ਮੱਥੇ ਪਤਨਾਲਾ ਥਾਂ ਦੀ ਥਾਂ', ਵਾਲੀ ਗੱਲ ਹੈ। ਇਹ ਸੁਣਦੇ ਨਹੀਂ ਹਨ। ਬਾਬਾ ਫਰੀਦ ਜੀ ਨੇ ਸਪਸ਼ਟ ਕਿਹਾ ਹੈ ਕਿ ਇਸ ਬੰਦੇ ਨੂੰ ਚਾਰੇ ਵੇਦ, ਛੇ ਸਾਸ਼ਤਰ, ਸਾਰੇ ਧਰਮ ਗ੍ਰੰਥ ਉਚੀ-ਉਚੀ ਬੋਲ ਕੇ ਦਸ ਰਹੇ ਹਨ ਕਿ ਪਿਆਰਿਆ! ਤੂੰ ਇਸ ਸੰਸਾਰ ਵਿਚ ਨਹੀਂ ਰਹਿਣਾ, ਤੈਨੂੰ ਜਾਣਾ ਹੀ ਪੈਣਾ ਹੈ, ਤੂੰ ਅੱਗੇ ਵਾਸਤੇ ਤੋਸਾ ਬੰਨ੍ਹ ਲੈ, ਤੂੰ ਆਪਣਾ ਜੀਵਨ ਮਾਇਆ ਵਿਚ ਲਗਾ ਕੇ ਬਰਬਾਦ ਨਾ ਕਰ। ਬਾਬਾ ਫਰੀਦ ਜੀ ਫੁਰਮਾਨ ਕਰਦੇ ਹਨ -

*ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥*
*ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥* *ਪੰਨਾ - 1378*

ਸੰਤ ਮਹਾਰਾਜ ਜੀ ਬਹੁਤ ਵਾਰੀ ਇਸ ਘਟਨਾ ਦਾ ਜ਼ਿਕਰ ਦੀਵਾਨਾਂ ਵਿਚ ਵੀ ਕਰਿਆ ਕਰਦੇ ਸਨ। ਅਸੀਂ ਕੁਝ ਸਹਿਮ ਵੀ ਜਾਂਦੇ ਸਾਂ ਅਤੇ ਕੁਝ ਕਰਨ ਦਾ ਇਰਾਦਾ ਵੀ ਹੋ ਜਾਂਦਾ ਸੀ। ਸੋਚ ਲੈਂਦੇ ਸੀ ਕਿ ਜੇ ਮੁਕਤ ਨਹੀਂ ਹੋ ਸਕਦੇ ਤਾਂ ਥੋੜ੍ਹਾ ਬਹੁਤ ਤੋਸਾ ਤਾਂ ਨਾਲ ਬੰਨ੍ਹ ਲਈਏ। ਸਾਧਸੰਗਤ ਜੀ! ਇਹ ਬਚਨ ਮੈਂ ਇਸ ਕਰਕੇ ਕਹੇ ਹਨ ਕਿ ਐਨਾ ਪ੍ਰਤੱਖ ਹੋਣ ਦੇ ਬਾਵਜੂਦ ਵੀ ਆਦਮੀ ਉਪਰ ਕੋਈ ਅਸਰ ਨਹੀਂ ਹੋਇਆ ਕਰਦਾ। ਇਹ ਘਟਨਾ ਯਾਦਦਾਸ਼ਤ ਲਈ ਸੋਹਣੀ ਗੱਲ ਬਣ ਜਾਂਦੀ ਹੈ ਪਰ ਅਸੀਂ ਇਸ ਤੋਂ ਕੋਈ ਸੇਧ ਨਹੀਂ ਲੈਂਦੇ।

ਸਾਧਸੰਗਤ ਜੀ! ਮੈਂ ਜਿਵੇਂ ਬੇਨਤੀ ਕੀਤੀ ਸੀ ਕਿ ਪਾਮਰ ਅਤੇ ਭੋਗੀ ਪੁਰਸ਼ ਐਨੀ ਵੱਡੀ ਸਚਾਈ ਹੋਣ ਦੇ ਬਾਵਜੂਦ ਵੀ ਆਪਣਾ ਜੀਵਨ ਭੋਗਾਂ ਵਿਚ ਮਨਮੁਖਤਾਈ ਵਿਚ ਪਏ ਹੋਏ ਗੁਜ਼ਾਰ ਦਿੰਦੇ ਹਨ। ਜੇ ਕਹੋ ਖਾਓ, ਪੀਓ, ਮੌਜ ਕਰੋ, ਤਾਂ ਆਦਮੀ ਕਿੰਨਾ ਕੁ ਖਾ ਸਕਦਾ ਹੈ, ਬਹੁਤਾ ਖਾਣ ਨਾਲ ਰੋਗੀ ਹੋ ਜਾਂਦੇ ਹਨ। ਆਦਮੀ ਦਾ ਸਰੀਰ ਪੀੜਤ ਹੁੰਦਾ ਹੈ। ਸ਼ਰਾਬ ਪੀਣ ਨਾਲ ਸਾਰੀ ਸਪਿਰਟ ਅੰਦਰ ਚਲੀ ਜਾਂਦੀ ਹੈ। ਦਿਮਾਗ ਦੀ ਸੋਚਣ ਸ਼ਕਤੀ ਘਟ ਜਾਂਦੀ ਹੈ। ਸ਼ਰਾਬੀ ਨਾ ਆਪਣੀ ਇਜ਼ਤ ਦੀ ਪਰਵਾਹ ਕਰਦਾ ਹੈ ਅਤੇ ਨਾ ਕਿਸੇ ਹੋਰ ਦੀ ਪਰਵਾਹ ਕਰਦਾ ਹੈ। ਜੇ ਕਹੋ **be merry** ਇਹ ਸਭ ਖਿਆਲੀ ਗੱਲਾਂ ਹਨ, ਭੋਗ ਦੇਰ ਤਕ ਕਾਇਮ ਨਹੀਂ ਰਹਿੰਦੇ। ਪਹਿਲਾਂ ਰਜ ਕੇ ਖਾ ਲਿਆ ਪਰ ਉਸ ਨੇ ਜੋ ਪੀੜਾ ਦੇਣੀ ਹੈ, ਜੋ ਇਸ ਮਾੜਾ ਖਾਧੇ ਨੇ ਨਾੜਾਂ ਵਿਚ ਆਪਣੇ ਅੰਸ ਜਮਾਂ ਕਰ ਦੇਣੇ ਹਨ ਅਤੇ ਚਲਦੇ ਖੂਨ ਨੂੰ ਰੋਕ ਦੇਣਾ ਹੈ ਉਸ ਨਾਲ ਰੋਗ ਲਗ ਜਾਣੇ ਨੇ। ਮਹਾਰਾਜ ਜੀ ਦਾ ਫੁਰਮਾਨ ਹੈ -

*ਖਸਮੁ ਵਿਸਾਰਿ ਕੀਏ ਰਸ ਭੋਗ॥*
*ਤਾਂ ਤਨਿ ਉਠਿ ਖਲੋਏ ਰੋਗ॥* *ਪੰਨਾ - 1256*

ਸੋ ਇਸ ਕਰਕੇ ਇਹ ਜੋ ਸਿਧਾਂਤ ਹੈ ਇਹ ਉਨ੍ਹਾਂ ਪੁਰਸ਼ਾਂ ਦੀ ਹੈ ਜੋ ਅੱਖਾਂ ਦੇ ਅੰਨੇ ਅਤੇ ਕੰਨਾਂ ਦੇ ਬੋਲੇ ਹਨ। ਉਨ੍ਹਾਂ ਬਾਰੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ –

***ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ।।***
***ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ॥ ਪੰਨਾ – 947***

ਇਸ ਤਰ੍ਹਾਂ ਹੁੰਦਾ ਹੈ ਜਦੋਂ ਸਰੀਰ ਛੱਡ ਜਾਂਦਾ ਹੈ ਤਾਂ ਉਸ ਵੇਲੇ ਵਾਸ਼ਨਾਵਾਂ ਸੂਖਸ਼ਮ ਸਰੀਰ ਨੂੰ ਘੇਰ ਲੈਂਦੀਆਂ ਹਨ ਅਤੇ ਉਨ੍ਹਾਂ ਦੀ ਪੂਰਤੀ ਨਾ ਹੋਣ ਕਰਕੇ ਇਹ ਦੁਖੀ ਹੁੰਦਾ ਹੈ, ਰੋਂਦਾ ਹੈ, ਵਿਰਲਾਪ ਕਰਦਾ ਹੈ। ਉਨ੍ਹਾਂ ਵਾਸ਼ਨਾਵਾਂ ਦੇ ਮੁਤਾਬਿਕ ਜਦੋਂ ਉਸ ਨੂੰ ਨਵੇਂ ਸਰੀਰ ਵਿਚ ਪਾਇਆ ਜਾਂਦਾ ਹੈ ਤਾਂ ਉਸ ਦੇ ਸਾਮ੍ਹਣੇ ਕਿੰਨੇ ਦੁਖ ਆ ਜਾਂਦੇ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜੇ ਬਿਰਤੀ ਮਾਇਆ ਵਿਚ ਰਹਿ ਜਾਵੇ ਤਾਂ ਸੱਪ ਬਣ ਜਾਇਆ ਕਰਦਾ ਹੈ, ਜੇ ਬਾਲ ਬੱਚਿਆਂ ਵਿਚ ਰਹਿ ਜਾਵੇ ਤਾਂ ਸੂਰ ਦੀ ਜੂਨੀ ਮਿਲਦੀ ਹੈ। ਜੇ ਕਾਮੁਕ ਭੋਗਾਂ ਵਿਚ ਰਹਿ ਜਾਵੇ ਤਾਂ ਵੇਸਵਾ ਦਾ ਜਨਮ ਮਿਲਿਆ ਕਰਦਾ ਹੈ। ਜੇ ਪ੍ਰਾਪਟੀਆਂ, ਜਾਇਦਾਦਾਂ ਵਿਚ ਸੁਰਤੀ ਰਹਿ ਜਾਵੇ ਤਾਂ ਸਰੀਰ ਛੱਡਣ ਤੋਂ ਬਾਦ ਪ੍ਰੇਤ ਦੀ ਸਭ ਤੋਂ ਪੀੜਤ ਤੇ ਨੀਵੀਂ ਜੂਨ ਮਿਲਿਆ ਕਰਦੀ ਹੈ। ਇਹ ਭਾਰੀ ਨਰਕਾਂ ਦੇ ਦੁੱਖ ਸਹਿਨ ਵਾਲੀ ਜੂਨ ਹੈ। ਪਰ ਜੇ ਕਿਸੇ ਪ੍ਰੇਮੀ ਦੀ ਬਿਰਤੀ ਨਾਮ ਵਲ ਲੱਗੀ ਹੋਵੇ ਉਸ ਲਈ ਕਦੇ ਦੁਖ ਨਹੀਂ ਹੋਇਆ ਕਰਦਾ ਅਤੇ ਸੱਚੀ ਦਰਗਾਹ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਚਾਰ ਪ੍ਰਕਾਰ ਦੀਆਂ ਮੁਕਤੀਆਂ ਹਨ ਉਹ ਉਸ ਨੂੰ ਪ੍ਰਾਪਤ ਹੋ ਜਾਂਦੀਆਂ ਹਨ। ਚਾਰ ਮੁਕਤੀਆਂ ਬਾਰੇ ਮਹਾਂਪੁਰਸ਼ ਫੁਰਮਾਨ ਕਰਦੇ ਹਨ 1. ਸਮੀਪ 2. ਸਾਲੋਕ 3. ਸਾਰੂਪ 4. ਸਾਜੁਜ਼। ਇਹ ਚਾਰ ਤਰ੍ਹਾਂ ਦੀਆਂ ਮੁਕਤੀਆਂ ਕਰਨੀ ਕਮਾਈ ਵਾਲੇ ਜੀਵਾਂ ਨੂੰ ਪ੍ਰਾਪਤ ਹੋਇਆ ਕਰਦੀਆਂ ਹਨ। ਜੇ ਬ੍ਰਹਮ ਗਿਆਨ ਹੋ ਜਾਵੇ ਤਾਂ ਪ੍ਰਮੇਸ਼ਰ ਵਿਚ ਹੀ ਲੀਨ ਹੋ ਕੇ ਪ੍ਰਮੇਸ਼ਰ ਦਾ ਰੂਪ ਹੀ ਬਣ ਜਾਇਆ ਕਰਦਾ ਹੈ ਜਿਸ ਦੇ ਬਾਰੇ ਫੁਰਮਾਨ ਹੈ –

***ਅੰਤਿ ਕਾਲ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਸਰਪ ਜੋਨਿ ਵਲਿ ਵਲਿ ਅਉਤਰੈ॥***
***ਅਰੀ ਬਾਈ ਗੋਬਿੰਦ ਨਾਮੁ ਮਤਿ ਬੀਸਰੈ॥***
***ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਬੇਸਵਾ ਜੋਨਿ ਵਲਿ ਵਲਿ ਅਉਤਰੈ॥***
***ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਸੂਕਰ ਜੋਨਿ ਵਲਿ ਵਲਿ ਅਉਤਰੈ॥***
***ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਪ੍ਰੇਤ ਜੋਨਿ ਵਲਿ ਵਲਿ ਅਉਤਰੈ॥***
***ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥***
***ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ॥ ਪੰਨਾ – 526***

ਸੋ ਇਹ ਜੋ ਜ਼ਿਕਰ ਕੀਤਾ ਹੈ ਉਨ੍ਹਾਂ ਪੁਰਸ਼ਾਂ ਵਾਸਤੇ ਵਿਸ਼ੇਸ਼ ਹੁੰਦਾ ਹੈ ਜਿਨ੍ਹਾਂ ਦਾ ਇਹ ਮਤ ਹੁੰਦਾ ਹੈ ਕਿ **Eat drink and be merry for we shall have to die.** ਇਹ ਪਾਮਰ ਅਤੇ ਵਿਸ਼ਈ ਸ਼੍ਰੇਣੀ ਵਿਚ ਆਉਂਦੇ ਹਨ। ਇਨ੍ਹਾਂ ਨੂੰ ਸਤਿਸੰਗ ਦੀ ਕੋਈ ਸੋਝੀ ਨਹੀਂ ਹੋਇਆ ਕਰਦੀ, ਨਾ ਹੀ ਸਤਿਸੰਗ ਕਰਨ ਦਾ ਕੋਈ ਲੇਖ ਹੀ ਇਨ੍ਹਾਂ ਦੇ ਮੱਥੇ ਵਿਚ ਲਿਖਿਆ ਹੁੰਦਾ ਹੈ। ਪਸ਼ੂਆਂ ਵਾਂਗੂੰ ਖਾਣ ਪੀਣ ਸੌਣ ਤਕ ਹੀ ਇਹ ਜੀਵ ਹੋਇਆ ਕਰਦਾ ਹੈ। ਇਹ ਲੋਕ ਪਸ਼ੂਆਂ ਵਾਂਗੂੰ ਹੀ ਜੀਵਨ ਬਤੀਤ ਕਰਦੇ ਹਨ। ਇਸ ਕਰਕੇ ਇਹ ਸੰਸਾਰ ਵਿਚ ਜਿਹੋ ਜਿਹੇ ਆਏ ਉਹੋ ਜਿਹੇ ਨਾ ਆਏ ਦੇ ਬਰਾਬਰ ਹੀ ਹੋਇਆ ਕਰਦੇ ਹਨ ਇਨ੍ਹਾਂ ਬਾਰੇ ਹੀ ਫੁਰਮਾਨ ਆਉਂਦਾ ਹੈ –

***ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥***
***ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ॥*** ***ਪੰਨਾ – 1383***

ਇਹ ਸੁੰਨੇ ਘਰ ਦੇ ਕਾਂ ਵਾਂਗੂੰ ਕਾਂ-ਕਾਂ ਕਰਦੇ ਸੰਸਾਰ ਤੋਂ ਤੁਰ ਜਾਇਆ ਕਰਦੇ ਹਨ। ਦੂਜੀ ਗੱਲ ਇਹ ਹੈ ਕਿ ਇਨ੍ਹਾਂ ਨੂੰ ਕਿੰਨਾ ਹੀ ਸਤਿਸੰਗ ਬਾਰੇ ਦੱਸੋ ਇਨ੍ਹਾਂ ਨੂੰ ਕੋਈ ਅਸਰ ਨਹੀਂ ਹੁੰਦਾ ਕਿਉਂਕਿ ਇਨ੍ਹਾਂ ਦੇ ਲੇਖ ਨਹੀਂ ਲਿਖੇ ਹੁੰਦੇ।

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*** ***ਪੰਨਾ – 642***

ਨਾ ਹੀ ਇਨ੍ਹਾਂ ਨੂੰ ਮਹਾਂਪੁਰਸ਼ਾਂ ਦਾ ਸਤਿਕਾਰ, ਪਿਆਰ ਆਉਂਦਾ ਹੈ। ਇਹ ਉਨ੍ਹਾਂ ਨੂੰ ਆਮ ਮਨੁੱਖ ਵਾਂਗ ਹੀ ਸਮਝਦੇ ਹਨ, ਕੋਲ ਰਹਿੰਦੇ ਹੋਏ ਵੀ ਸਤਿਸੰਗ ਵਿਚ ਪ੍ਰਵੇਸ਼ ਨਹੀਂ ਕਰ ਸਕਦੇ ਅਤੇ ਨਾ ਹੀ ਮਹਾਂਪੁਰਸ਼ਾਂ ਦਾ ਆਦਰ ਸਤਿਕਾਰ ਕਰਨਾ ਇਨ੍ਹਾਂ ਦੇ ਮਨ ਵਿਚ ਆਇਆ ਕਰਦਾ ਹੈ। ਲੇਖ ਵਾਹਿਗੁਰੂ ਜੀ ਨੇ ਨਹੀਂ ਬਣਾਏ ਇਹ ਇਨ੍ਹਾਂ ਦੇ ਪਹਿਲਾਂ ਹੀ ਕੀਤੇ ਹੋਏ ਮਾੜੇ ਕਰਮ ਹੁੰਦੇ ਹਨ। ਦੋਸ਼ ਇਨ੍ਹਾਂ ਦੇ ਕਰਮਾਂ ਦਾ ਹੀ ਹੈ।

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*** ***ਪੰਨਾ – 433***

ਸਾਧਸੰਗਤ ਜੀ! ਇਕ ਵਰਗ ਉਹ ਹੋਇਆ ਕਰਦਾ ਹੈ ਜਿਸ ਨੂੰ ਜਗਿਆਸੂ ਵਰਗ ਆਖਿਆ ਜਾਂਦਾ ਹੈ ਜੇ ਆਪਾਂ ਇਨ੍ਹਾਂ ਦੀ ਗਿਣਤੀ ਕਰੀਏ ਤਾਂ ਸਹਿਜੇ ਹੀ ਇਸ ਤਰ੍ਹਾਂ ਹੋ ਸਕਦਾ ਹੈ ਕਿ ਸੰਸਾਰ ਵਿਚ 92% ਪਾਮਰ ਅਤੇ ਵਿਸ਼ਈ ਲੋਕ ਹੋਇਆ ਕਰਦੇ ਹਨ ਅਤੇ 7.9% ਜਗਿਆਸੂ ਹੋਇਆ ਕਰਦੇ ਹਨ ਅਤੇ ਪੁਆਇੰਟ 0001 ਉਹ ਮੁਕਤ ਆਤਮਾਵਾਂ ਹੋਇਆ ਕਰਦੀਆਂ ਹਨ ਜਿਨ੍ਹਾਂ ਦਾ ਜਨਮ ਸੰਸਾਰ ਵਿਚ ਕਿਸੇ ਕਰਮ ਬੰਧਨ ਨਾਲ ਨਹੀਂ ਹੋਇਆ ਕਰਦਾ। ਉਨ੍ਹਾਂ ਨੂੰ ਪ੍ਰਭੂ ਵਲੋਂ ਕਾਰਜ ਸੌਂਪਿਆ ਜਾਂਦਾ ਹੈ ਕਿ ਤੁਸੀਂ ਸੰਸਾਰ ਦੇ ਅੰਧਕਾਰ ਨੂੰ ਦੂਰ ਕਰੋ, ਉਨ੍ਹਾਂ ਨੂੰ ਨਾਮ ਮਾਰਗ ਬਾਰੇ ਦੱਸੋ ਅਤੇ ਪ੍ਰਭੂ ਦੇ ਨਾਮ ਵਿਚ ਜੋ ਸੁਖ ਹਨ, ਬਰਕਤਾਂ ਹਨ ਉਨ੍ਹਾਂ ਨੂੰ ਇਹ ਲੋਕ ਨਹੀਂ ਜਾਣ ਸਕਦੇ, ਤੁਸੀਂ ਉਨ੍ਹਾਂ ਬਾਰੇ ਖੋਲ੍ਹ ਕੇ ਦੱਸੋ ਉਨ੍ਹਾਂ ਵਿਚ ਵਿਸ਼ਵਾਸ਼ ਪੈਦਾ ਕਰੋ।

***ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥***
***ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥***
***ਪ੍ਰਭ ਕੈ ਸਿਮਰਨਿ ਕਾਲੁ ਪਰਹਰੈ॥***
***ਪ੍ਰਭ ਕੈ ਸਿਮਰਨਿ ਦੁਸਮਨੁ ਟਰੈ॥***
***ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ॥***
***ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ॥***
***ਪ੍ਰਭ ਕੈ ਸਿਮਰਨਿ ਭਉ ਨ ਬਿਆਪੈ॥***
***ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ॥*** ***ਪੰਨਾ – 262***

ਇਨ੍ਹਾਂ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥***
***ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*** ***ਪੰਨਾ – 749***

ਇਹ ਮੁਕਤ ਆਤਮਾਵਾਂ ਸੰਸਾਰ ਤੇ ਆ ਕੇ ਜਿਨ੍ਹਾਂ ਨੂੰ ਸੰਤ ਮਹਾਂਪੁਰਸ਼ ਆਖਿਆ ਜਾਂਦਾ ਹੈ ਉਹ ਨਾਮ ਦਾ ਪ੍ਰਕਾਸ਼ ਕਰਕੇ ਹਨ੍ਹੇਰੇ ਮਨਾਂ ਵਿਚ ਰੋਸ਼ਨਾਈ ਕਰਦੇ ਹਨ। ਕਾਫੀ ਸਮਾਂ ਲੰਘ ਜਾਣ ਤੋਂ ਪਿਛੋਂ ਬਹੁਤ ਵੱਡੇ ਮਹਾਂਪੁਰਸ਼ ਆਇਆ ਕਰਦੇ ਹਨ ਅਤੇ ਜੁਗ ਬੀਤਣ ਪਿਛੋਂ ਪ੍ਰਮੇਸ਼ਰ ਰੂਪ ਸਤਿਗੁਰੂ ਸੰਸਾਰ ਤੇ ਆਇਆ

ਕਰਦਾ ਹੈ। ਐਉਂ ਸਮਝ ਲਓ ਕਿ ਪ੍ਰਭੂ ਆਪ ਹੀ ਗੁਰੂ ਰੂਪ ਬਣ ਕੇ ਆਪਣਾ ਪ੍ਰਕਾਸ਼ ਪਾਉਂਦਾ ਹੈ।

ਸੋ ਮੈਂ ਜਗਿਆਸੂ ਦੀ ਗੱਲ ਕਰਦਾ ਸੀ ਉਨ੍ਹਾਂ ਦੀ ਨਿਸ਼ਾਨੀ ਇਹ ਹੋਇਆ ਕਰਦੀ ਹੈ ਉਨ੍ਹਾਂ ਦੇ ਮਨ ਵਿਚ ਇਹ ਸਦਾ ਹੀ ਲਗਨ ਲੱਗੀ ਰਹਿੰਦੀ ਹੈ ਕਿ ਅਸੀਂ ਮਾਨਸ ਜਨਮ ਧਾਰਨ ਕੀਤਾ ਹੈ –

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ।।*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ।।* *ਪੰਨਾ – 12*

ਇਸ ਦੇ ਅਸਰ ਅਧੀਨ ਉਹ ਸਤਿਸੰਗ ਕਰਦੇ ਹਨ ਆਪਣੇ ਜੀਵਨ ਨੂੰ ਸੁਧ ਅਤੇ ਸੁੱਚਾ ਰਖਦੇ ਹਨ, ਮਾੜੇ ਕੰਮ ਭੁੱਲ ਕੇ ਵੀ ਨਹੀਂ ਕਰਦੇ ਅਤੇ ਸ਼ਰਾਬ ਮਾਸ, ਅੰਡਿਆਂ ਵਲ ਧਿਆਨ ਹੀ ਨਹੀਂ ਦਿੰਦੇ। ਉਨ੍ਹਾਂ ਅੰਦਰ ਪ੍ਰਭੂ ਦਾ ਪਿਆਰ ਹੁੰਦਾ ਹੈ ਅਤੇ ਬੇਨਤੀਆਂ ਕਰਦੇ ਰਹਿੰਦੇ ਹਨ ਕਿ ਮੈਨੂੰ ਐਸਾ ਪਿਆਰਾ ਮਿਲਾ ਜੋ ਮੇਰੇ ਮਨ ਦੇ ਹਨ੍ਹੇਰ ਨੂੰ ਕੱਟ ਦੇਵੇ, ਸੋਝੀ ਵਾਲਾ ਪੁਰਸ਼ ਮੈਨੂੰ ਕੋਈ ਮਿਲਾ, ਤੇਰੇ ਤੋਂ ਸਮਰੱਥ ਕੋਈ ਨਹੀਂ ਜੋ ਮੇਰੀਆਂ ਬੇਨਤੀਆਂ ਨੂੰ ਸੁਣੇ। ਸੋ ਇਨ੍ਹਾਂ ਬੇਨਤੀਆਂ ਨੂੰ ਸੁਣ ਕੇ ਅਕਾਲ ਪੁਰਖ ਜੀ ਸਤਿਸੰਗ ਮੰਡਲ ਰਚਣ ਦੀ ਪ੍ਰੇਰਨਾ ਦਿੰਦੇ ਹਨ। ਤੁਸੀਂ ਆਪ ਹੀ ਵਿਚਾਰ ਕਰ ਲਵੋ। ਇਸ ਵੇਲੇ ਸਾਰਾ ਸੰਸਾਰ ਸੁੱਤਾ ਪਿਆ ਹੈ, ਦਿਨ ਚੜ੍ਹਨ ਵਾਲਾ ਹੈ, ਟਾਂਵੇਂ-ਟਾਂਵੇ ਆਦਮੀ ਸੜਕਾਂ ਤੇ ਸੈਰ ਕਰਨ ਵਾਸਤੇ ਨਿਕਲੇ ਹਨ। ਅਜੇ ਕਾਰੋਬਾਰ ਵਾਲੇ ਬੰਦਿਆਂ ਨੇ ਜਾਗਣਾ ਹੈ ਪਰ ਇਸ ਦੇ ਵਿਪਰੀਤ ਤੁਹਾਡੀਆਂ ਅਰਦਾਸਾਂ ਸੁਣ ਕੇ ਪ੍ਰਮੇਸ਼ਰ ਨੇ ਸਤਿਸੰਗ ਮੰਡਲ ਤਿਆਰ ਕਰ ਦਿਤਾ ਅਤੇ ਤੁਸੀਂ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦੇ ਹੋਂ, ਹਨ੍ਹੇਰੇ ਵਿਚ ਪੁਲਿਸ ਦੇ ਨਾਕਿਆਂ ਵਿਚੀਂ ਹੁੰਦੇ ਹੋਏ ਘਰ ਭਾਲ ਲੈਂਦੇ ਹੋ। ਮੈਨੂੰ ਤਾਂ ਗੱਡੀ ਵਿਚ ਬੈਠੇ ਨੂੰ ਵੀ ਘਰ ਨਹੀਂ ਲੱਭਦਾ, ਅਵਾਜ਼ ਘੁੰਮ ਕੇ ਹੋਰ ਪਾਸਿਓਂ ਆਉਣ ਲਗਦੀ ਹੈ। ਕੋਈ ਸਤਿਸੰਗੀ ਮਿਲਦਾ ਹੈ ਤਾਂ ਪਹੁੰਚੀਦਾ ਹੈ। ਮੈਂ ਦੇਖ ਰਿਹਾ ਹਾਂ ਕਿ ਕਿਵੇਂ ਛੋਟੇ-ਛੋਟੇ ਬੱਚੇ ਕਿੰਨੀ ਸਾਵਧਾਨੀ ਨਾਲ ਸ਼ਬਦ ਵਿਚ ਬੋਲ ਰਹੇ ਹਨ। ਲਗਨ ਨਾਲ ਸੁਣ ਰਹੇ ਹਨ। ਇਨ੍ਹਾਂ ਦੇ ਪਿਛਲੇ ਜਨਮਾਂ ਦੇ ਉਚੇ ਸੰਸਕਾਰ ਹੋਣ ਕਰਕੇ ਇਨ੍ਹਾਂ ਨੂੰ ਬਚਪਨ ਵਿਚ ਸਤਿਸੰਗ ਪ੍ਰਾਪਤ ਹੋ ਗਿਆ। ਇਹ ਵਾਹਿਗੁਰੂ ਜੀ ਦੀ ਕ੍ਰਿਪਾ ਹੈ ਕਿ ਕਲਜੁਗ ਦੇ ਸਮੇਂ ਵਿਚ ਜਦੋਂ ਆਦਮੀ ਦੀ ਵਿਚਾਰਧਾਰਾ ਪੈਰ-ਪੈਰ ਉਪਰ ਬਦਲ ਰਹੀ ਹੈ। ਚੰਗੇ ਮੰਦੇ ਖਿਆਲ ਚਲ ਰਹੇ ਹਨ ਅਸੀਂ ਸ਼ੁਕਰ ਕਰਦੇ ਹਾਂ ਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਛੱਤਰ ਛਾਇਆ ਹੇਠ ਗੁਰਬਾਣੀ ਦੇ ਚਾਨਣ ਵਿਚ ਰੁਲਣ ਤੋਂ ਬਚ ਰਹੇ ਹਾਂ। ਤੁਸੀਂ ਮਹਾਂਵਾਕ ਸਰਵਣ ਕੀਤਾ ਹੈ ਜਿਸ ਵਿਚ ਜ਼ਿਕਰ ਆਉਂਦਾ ਹੈ –

*ਅਉਖੀ ਘੜੀ ਨਾ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥*
*ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥* *ਪੰਨਾ – 682*

ਇਸ ਵਿਚ ਜੋ ਵਿਚਾਰ ਕਰਨ ਵਾਲਾ ਵਿਸ਼ਾ ਹੈ ਉਹ ਹੈ ਕਿ ਔਖੀ ਘੜੀ ਕਦੋਂ ਆਉਂਦੀ ਹੈ, ਵਾਹਿਗੁਰੂ ਦਾ ਆਪਣਾ ਕੌਣ ਹੈ, ਵਾਹਿਗੁਰੂ ਜੀ ਦਾ ਬਿਰਦ ਕੀ ਹੈ, ਕਿਉਂ ਆਪਣਿਆਂ ਨੂੰ ਰਖਦਾ ਹੈ ਸਾਰਿਆਂ ਨੂੰ ਕਿਉਂ ਨਹੀਂ ਰਖਦਾ, ਇਹ ਚਾਰ ਵਿਸ਼ੇ ਹਨ ਜਿਨ੍ਹਾਂ ਨੂੰ ਅਸੀਂ ਚੰਗੀ ਤਰ੍ਹਾਂ ਵਿਚਾਰਨਾ ਹੈ।



# ②

ਵਾਹਿਗੁਰੂ ਜੀ ਦੀ ਅਪਾਰ ਕਿਰਪਾ ਹੈ ਕਿ ਆਪ ਸਾਰੇ ਅੰਮ੍ਰਿਤ ਵੇਲੇ ਉਠ ਕੇ ਸਰਦੀ ਗਰਮੀ ਦੀ ਪਰਵਾਹ ਨਾ ਕਰਦੇ ਹੋਏ ਕੀਰਤਨ ਦਰਬਾਰ ਵਿਚ ਪਹੁੰਚ ਜਾਂਦੇ ਹੋ, ਇਸ ਵੇਲੇ ਸਾਰਾ ਸੰਸਾਰ ਨੀਂਦ ਦੀ ਬੇਹੋਸ਼ੀ ਵਿਚ ਪਿਆ ਸੁਪਨ ਦੇਸ਼ ਦੀ ਲੀਨਤਾ ਵਿਚ ਹੈ ਅਤੇ ਚੁੱਪ ਐਨੀ ਛਾਈ ਹੋਈ ਹੈ ਕਿ ਸਾਂ-ਸਾਂ ਦੀ ਅਵਾਜ਼ ਉਸ ਥਾਂ ਤੋਂ ਆ ਰਹੀ ਹੈ ਜਿਥੇ ਅਨੇਕ ਕਿਸਮ ਦੀਆਂ ਬੋਲੀਆਂ ਦਿਨ ਵਿਚ ਸੁਣਾਈ ਦਿੰਦੀਆਂ ਹਨ। ਸੁਹਾਵੜਾ ਸਮਾਂ ਹੈ ਅਤੇ ਇਸ ਦੇ ਉਪਰੰਤ ਗੁਰੂ ਮਹਾਰਾਜ ਜੀ ਦੀ ਬਾਣੀ ਆਪ ਸਾਰੇ ਪੜ੍ਹ ਰਹੇ ਹੋ, ਇਉਂ ਲਗਦਾ ਹੈ ਜਿਵੇਂ ਸਚਮੁੱਚ ਹੀ ਬੈਕੁੰਠਪਤੀ ਬੈਕੁੰਠ ਦੇ ਸਾਰੇ ਅਨੰਦ ਲੈ ਕੇ ਸੰਗਤ ਵਿਚ ਹੀ ਸ਼ਸ਼ੋਭਤ ਹੋ ਕੇ ਗੁਪਤ ਰੂਪ ਵਿਚ ਸਥਿਤ ਹੈ। ਜਿਥੇ ਹਰੀ ਦਾ ਜਸ ਕੀਤਾ ਜਾਂਦਾ ਹੈ ਉਸ ਥਾਂ ਸਾਰੇ ਤੀਰਥਾਂ ਦੇ ਅਭਿਮਾਨੀ ਦੇਵਤੇ ਪਹੁੰਚ ਜਾਇਆ ਕਰਦੇ ਹਨ ਜਿਵੇਂ ਕਿ ਮਹਾਂਪੁਰਸ਼ਾਂ ਦੇ ਵਿਚਾਰ ਹਨ -

***ਹਰਿ ਕੀ ਕਥਾ ਹੋਤ ਹੈ ਜਹਾਂ ਗੰਗਾ ਭੀ ਚਲ ਆਵਤ ਤਹਾਂ।***

ਗੁਰਬਾਣੀ ਵਿਚ ਆਉਂਦਾ ਹੈ -

***ਕਹੁ ਕਬੀਰ ਇਹ ਕਹੀਐ ਕਾਹਿ॥ ਸਾਧਸੰਗਤਿ ਬੈਕੁੰਠੈ ਆਹਿ॥ ਪੰਨਾ - 325***

ਇਕ ਦ੍ਰਿਸ਼ਟੀ ਤਾਂ ਉਹ ਹੈ ਜਿਸ ਨਾਲ ਅਸੀਂ ਸੰਸਾਰ ਵਿਚ ਝਾਕਦੇ ਹਾਂ। ਇਹ ਸੂਰਜ ਦੀ ਰੋਸ਼ਨੀ ਪੈਣ ਨਾਲ ਦੇਖ ਸਕਦੀ ਹੈ, ਹਨ੍ਹੇਰੇ ਵਿਚ ਇਸ ਤੋਂ ਦੇਖਿਆ ਨਹੀਂ ਜਾਂਦਾ। ਇਕ ਦ੍ਰਿਸ਼ਟੀ ਉਹ ਹੈ ਜਿਸ ਨੂੰ ਦਿਬਯ ਦ੍ਰਿਸ਼ਟ ਆਖਿਆ ਜਾਂਦਾ ਹੈ, ਜਿਸ ਰਾਹੀਂ ਅਵਿਅਕਤ ਦੁਨੀਆਂ ਵਿਚ ਹੋ ਰਿਹਾ ਵਰਤਾਵਾ ਨਜ਼ਰ ਆਉਂਦਾ ਹੈ ਅਤੇ ਸਤਿਸੰਗ ਵਿਚ ਪ੍ਰਤੱਖ ਰੂਪ ਵਿਚ ਸਵਰਗਾਂ ਅਤੇ ਹੋਰ ਉਚੇ ਲੋਕਾਂ ਦੇ ਦੇਵ ਅਤੇ ਅਦੇਵ ਦ੍ਰਿਸ਼ਟੀ ਆ ਜਾਇਆ ਕਰਦੇ ਹਨ। ਭਾਈ ਗੁਰਦਾਸ ਜੀ ਇਕ ਉਦਾਹਰਣ ਦਿੰਦੇ ਹੋਏ ਫੁਰਮਾਨ ਕਰਦੇ ਹਨ ਕਿ ਇਕ ਵਾਰੀ ਨਾਰਦਮੁਨੀ ਨੇ ਵਰਤ ਰੱਖ ਕੇ ਇਹ ਸੋਚਿਆ ਕਿ ਇਸ ਦਾ ਉਪਾਹਨ ਸ੍ਰੀ ਵਿਸ਼ਨੂੰ ਜੀ ਦੇ ਸਨਮੁਖ ਜਾ ਕੇ ਬੈਕੁੰਠ ਧਾਮ ਵਿਚ ਕਰਨਾ ਹੈ। ਜਦੋਂ ਆਪ ਉਸ ਥਾਂ ਪਹੁੰਚਦੇ ਹਨ ਤਾਂ ਲੱਛਮੀ ਜੀ ਨੂੰ ਪੁਛਿਆ ਕਿ ਬੈਕੁੰਠਪਤੀ ਜੀ ਨਜ਼ਰ ਨਹੀਂ ਆ ਰਹੇ, ਆਪ ਕ੍ਰਿਪਾ ਕਰਕੇ ਦਸੋ ਕਿ ਉਹ ਕਿਸੇ ਭਗਤ ਦਾ ਕਾਰਜ ਕਰਨ ਵਾਸਤੇ ਗਏ ਹੋਏ ਹਨ ਜਾਂ ਕਿਸੇ ਪਰਮ ਭਗਤ ਨੂੰ ਦਰਸ਼ਨ ਦੇਣ ਵਾਸਤੇ ਗਏ ਹੋਏ ਹਨ। ਉਸ ਵੇਲੇ ਲੱਛਮੀ ਜੀ ਨੇ ਕਿਹਾ ਕਿ ਨਾਰਦ ਜੀ! ਤੁਹਾਨੂੰ ਤਾਂ ਦਿਬਯ ਦ੍ਰਿਸ਼ਟ ਬਖਸ਼ੀ ਹੋਈ ਹੈ, ਤੁਸੀਂ ਤਾਂ ਭਗਵਾਨ ਨੂੰ ਹਰ ਥਾਂ ਵਿਚ ਦੇਖ ਸਕਦੇ ਹੋ। ਨਾਰਦ ਜੀ ਨੇ ਨਾਰਾਇਣ ਨਾਰਾਇਣ ਕਹਿੰਦਿਆਂ ਬੇਨਤੀ ਕੀਤੀ ਕਿ ਅਜ ਮੈਂ ਇਨ੍ਹਾਂ ਨੂੰ ਯੋਗੀਆਂ ਦੇ ਹਿਰਦਿਆਂ ਵਿਚ ਦੇਖ ਚੁਕਿਆ ਹਾਂ, ਪਹਾੜਾਂ ਦੀਆਂ ਗਹਿਰੀਆਂ ਕੰਦਰਾਂ ਵਿਚ ਵੀ ਦੇਖ ਚੁਕਿਆ ਹਾਂ, ਸਮੁੰਦਰ ਵਿਚ ਵੀ ਸਾਰੇ ਝਾਤੀ ਮਾਰ ਲਈ ਹੈ, ਤਿੰਨਾਂ ਲੋਕਾਂ ਦੇ ਅੰਦਰ ਕੋਈ ਥਾਂ ਮੈਂ ਨਹੀਂ ਛੱਡੀ ਜਿਥੇ ਮੈਂ ਉਨ੍ਹਾਂ ਨੂੰ ਨਾ ਲੱਭਿਆ ਹੋਵੇ ਤਾਂ ਲੱਛਮੀ ਜੀ ਨੇ ਵੀ ਉਤਰ ਦਿਤਾ ਕਿ ਮੈਨੂੰ ਵੀ ਪਤਾ ਨਹੀਂ ਕਿ ਉਹ ਅਚਾਨਕ ਕਿਥੇ ਚਲੇ ਜਾਂਦੇ ਹਨ। ਇਸ ਤਰ੍ਹਾਂ ਜਾਣਾ ਮੇਰੇ ਤੋਂ ਵੀ ਗੁਪਤ ਰਖਦੇ ਹਨ। ਉਸ ਵੇਲੇ ਨਾਰਦਮੁਨੀ ਨੇ ਅਰਦਾਸ ਕੀਤੀ ਤਾਂ ਕੀ ਦੇਖਦੇ ਹਨ ਕਿ ਪ੍ਰਭੂ ਦੇ ਪਿਆਰੇ ਉਸ ਦੇ ਪਿਆਰ ਵਿਚ ਲੀਨ ਹੋਏ ਉਸ ਦੇ ਗੁਣ ਗਾ ਰਹੇ ਹਨ। ਨਾਰਦ ਨੇ ਦੀਰਘ ਦ੍ਰਿਸ਼ਟੀ ਨਾਲ ਦੇਖਿਆ ਕਿ ਮਹਾਨ ਪ੍ਰਭੂ ਸਵਰਨ ਹੀਰੇ ਜੜਤ ਤਖਤਾਂ ਤੇ ਬੈਠਣ ਵਾਲੇ ਅੱਜ ਸਤਿਸੰਗ ਵਿਚ ਹੀ ਸਭ ਤੋਂ ਪਿਛੇ ਸਮਾਧੀ ਸਥਿਤ ਹਨ। ਉਹ ਹੈਰਾਨ ਹੋ ਗਏ ਕਿ ਇਹ ਕੀ ਕੌਤਕ ਹੋਇਆ, ਉਥੇ ਪਹੁੰਚ ਕੇ ਉਸ ਨੇ ਆਪਣਾ ਵਰਤ ਉਪਾਹਨ ਕਰਨਾ ਸੀ, ਨਾਰਾਇਣ-ਨਾਰਾਇਣ ਦੀ ਅਵਾਜ਼ ਕੀਤੀ। ਭਗਵਾਨ ਨੇ ਨੇਤਰ ਖੋਲੇ ਉਸ ਵੇਲੇ ਨਾਰਦ ਨੂੰ ਦੇਖ ਕੇ ਮੁਸਕਰਾਏ, ਨਾਰਦ ਨੇ ਕਿਹਾ ਹੇ ਪ੍ਰਭੂ! ਮੈਂ ਤਾਂ ਬਹੁਤ ਹੈਰਾਨ ਹਾਂ ਕਿ ਆਪ ਜ਼ਮੀਨ ਉਤੇ ਹੀ ਦਰੀ ਉਤੇ ਬੈਠੇ ਹੋਂ, ਇਹ ਕੀ ਕਾਰਨ ਹੈ? ਉਸ ਵੇਲੇ ਭਗਵਾਨ ਨੇ ਕਿਹਾ, "ਨਾਰਦਮੁਨੀ! ਤੂੰ ਮੇਰਾ ਪਿਆਰਾ

ਭਗਤ ਹੈਂ, ਸੰਸਾਰ ਇਹ ਕਹਿੰਦਾ ਹੈ ਕਿ ਮੈਂ ਘਰ ਦਰ ਤੋਂ ਹੀਣ ਹਾਂ, ਮੇਰਾ ਕੋਈ ਘਰ ਨਹੀਂ, ਕੋਈ ਦਰ ਨਹੀਂ, ਮੇਰਾ ਕੋਈ ਰਿਸ਼ਤੇਦਾਰ ਨਹੀਂ ਹੈ ਪਰ ਆ ਮੈਂ ਤੈਨੂੰ ਭੇਤ ਦੀ ਗੱਲ ਦਸਦਾ ਹਾਂ ਕਿ ਗੁਰਮੁਖਾਂ, ਸਤਿਪੁਰਸ਼ਾਂ ਦੀ ਸੰਗਤ ਮੇਰਾ ਨਿਵਾਸ ਅਸਥਾਨ ਹੈ, ਜੇ ਮੇਰੇ ਸਚਮੁੱਚ ਦਰਸ਼ਨ ਕਿਸੇ ਨੇ ਕਰਨੇ ਹੋਣ ਤਾਂ ਮਹਾਂਪੁਰਸ਼ਾਂ ਦੀ ਸੰਗਤ ਹੀ ਮੇਰਾ ਸਾਕਾਰ ਦਰਸ਼ਨ ਹੈ, ਪਰਮ ਸਤਿਗੁਰੂ ਦੇ ਪਿਆਰਿਆਂ ਦੀ ਸੰਗਤ ਮੇਰੇ ਲਈ ਮਾਤਾ ਪਿਤਾ, ਸਾਰਾ ਪਰਿਵਾਰ ਤੇ ਸਖਾ ਮਿਤਰ ਹੈ ਅਤੇ ਸਤਿਪੁਰਸ਼ਾਂ ਦੀ ਸੰਗਤ ਹੀ ਮੇਰੇ ਲਈ ਉਤਮ ਪੁੱਤਰ ਹੈ ਅਤੇ ਨਾਰਦ ਜੀ! ਇਹ ਸਾਧਸੰਗਤ ਐਵੇਂ ਮਨੁੱਖਾ ਦਾ ਇਕੱਠ ਨਹੀਂ ਹੋਇਆ ਕਰਦਾ, ਇਥੋਂ ਸਾਰੀਆਂ ਬਰਕਤਾਂ ਮਿਲਦੀਆਂ ਹਨ, ਸੁਖਾਂ ਦੇ ਸਾਰੇ ਖਜ਼ਾਨਿਆਂ ਦਾ ਇਹ ਭੰਡਾਰ ਹੈ, ਇਥੋਂ ਤਕ ਇਹ ਸਾਧਸੰਗਤ ਮੈਨੂੰ ਪਿਆਰੀ ਹੈ ਕਿ ਮੇਰੇ ਜੀਵਨ ਦਾ ਆਧਾਰ ਹੈ। ਮੈਨੂੰ ਪ੍ਰਾਪਤ ਕਰਨ ਦਾ, ਪਰਮ ਪਦ ਪ੍ਰਾਪਤ ਕਰਨ ਦਾ ਇਕੋ ਇਕ ਵਸੀਲਾ ਸਾਧਸੰਗਤ ਹੈ। ਇਹ ਮੇਰੀ ਪੂਜਾ ਕਰਨ ਦਾ ਅਸਥਾਨ ਤੇ ਗੁਰਮੁਖਾਂ ਦੀ ਸੰਗਤ ਆਤਮ ਸੁਖ ਮਾਨਣ ਲਈ ਅਤੇ ਨਾਮ ਰੰਗ ਦੇ ਅੰਮ੍ਰਿਤ-ਰਸ ਭੁੰਚਣ ਲਈ ਹੈ। ਸਾਧਸੰਗਤ ਦੀ ਸੋਭਾ ਬਹੁਤ ਹੀ ਉਸਤਤ ਵਾਲੀ ਅਤੇ ਉਪਮਾ ਤੋਂ ਵੀ ਅਤੀ ਵਧੇਰੇ ਉਪਮਾ ਵਾਲੀ ਹੈ। ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ -

***ਨਿਜ ਘਰ ਮੇਰੋ ਸਾਧ ਸੰਗਤਿ, ਨਾਰਦ ਮੁਨਿ,***
***ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ॥***
***ਸਾਧ ਸੰਗ ਮੇਰੋ ਮਾਤਾ ਪਿਤਾ ਅਉ ਕੁਟੰਬ ਸਖਾ,***
***ਸਾਧ ਸੰਗ ਮੇਰੋ ਸੁਤੁ ਸ੍ਰੇਸਟ ਅਨੂਪ ਹੈ॥***
***ਸਾਧ ਸੰਗ ਸਰਬ ਨਿਧਾਨ ਪ੍ਰਾਨ ਜੀਵਨ ਮੈ,***
***ਸਾਧ ਸੰਗ ਨਿਜ ਪਦ ਸੇਵਾ ਦੀਪ ਧੂਪ ਹੈ॥***
***ਸਾਧ ਸੰਗ ਰੰਗ ਰਸ ਭੋਗ ਸੁਖ ਸਹਜ ਮੈ,***
***ਸਾਧ ਸੰਗ ਸੋਭਾ ਅਤਿ ਉਪਮਾ ਅਉ ਊਪ ਹੈ॥੩੦੩॥ ਕਬਿੱਤ ਭਾਈ ਗੁਰਦਾਸ ਜੀ***

ਸਾਧ ਸੰਗਤ ਦੀ ਮਹਿਮਾ ਦਸਦਿਆਂ ਹੋਇਆਂ ਫੁਰਮਾਨ ਕੀਤਾ ਹੈ ਕਿ ਜਿਸ ਪ੍ਰਭੂ ਦੀ ਰਤਾ ਜਿੰਨੀ ਤਿਰਛੀ ਨਜ਼ਰ ਨਾਲ ਖੰਡਾਂ ਬ੍ਰਹਿਮੰਡਾਂ ਦੇ ਜੀਵ ਮੋਹੇ ਜਾਂਦੇ ਹਨ, ਉਹ ਪ੍ਰਭੂ ਨਾਮ-ਰਸੀਏ ਸਤ ਪੁਰਸ਼ਾਂ ਦੀ ਸੰਗਤਿ ਦੇ ਪ੍ਰੇਮ ਵਿਚ ਵਸ ਹੋਇਆ, ਉਸ ਵਿਚ ਸਮਾਇਆ ਰਹਿੰਦਾ ਹੈ। ਜਿਸ ਵਾਹਿਗੁਰੂ ਦੇ ਵਿਸਥਾਰ ਦੇ ਅਨੇਕ ਤਰ੍ਹਾਂ ਦੇ ਆਕਾਰ ਹਨ ਜਿਨ੍ਹਾਂ ਦਾ ਕੋਈ ਅੰਤ ਨਹੀਂ, ਉਹ ਵਾਹਿਗੁਰੂ ਕੀਰਤਨ ਸਮੇਂ ਸਾਧ ਸੰਗਤਿ ਨਾਲ ਪਰਚਿਆ ਰਹਿੰਦਾ ਹੈ। ਜਿਸ ਪਾਰਬ੍ਰਹਮ ਕਰਤਾਰ ਦੇ ਸਨਕ ਸਨੰਦਨ ਸੰਤ ਕੁਮਾਰ ਆਦਿ ਬ੍ਰਹਮਾ ਦੇ ਚਾਰ ਪੁੱਤਰ, ਬ੍ਰਹਮਾ ਆਦਿਕ ਤਿੰਨੇ ਦੇਵਤੇ ਆਗਿਆਕਾਰੀ ਹਨ, ਹੁਕਮੀ ਕਾਰ ਕਰਦੇ ਹਨ, ਉਹ ਅਗਿਣਤ ਗੁਣਾਂ ਵਾਲਾ ਵਾਹਿਗੁਰੂ ਸਾਧੂ ਪੁਰਸ਼ਾਂ ਦੀ ਸੰਗਤਿ ਦੇ ਸਾਮ੍ਹਣੇ ਆਗਿਆਕਾਰੀ ਹੋਇਆ ਰਹਿੰਦਾ ਹੈ। ਬੇਅੰਤ ਵਾਹਿਗੁਰੂ ਦੇ ਰੰਗ ਵਿਚ ਜੁੜੀ ਸਾਧ ਸੰਗਤਿ ਦੀ ਮਹਿਮਾ ਸਮਝ ਸੋਚ ਤੋਂ ਪਰ੍ਹੇ ਹੈ, ਗੁਰਮੁਖਿ ਉਸ ਵਿਚ ਜਲ ਦੀ ਮੱਛੀ ਵਾਂਗ ਅਤਿ ਅਟੁਟ ਪ੍ਰੀਤੀ ਨਾਲ ਲਿਵਲੀਨ ਰਹਿੰਦਾ ਹੈ। ਜਿਵੇਂ ਕਿ ਫੁਰਮਾਨ ਹੈ -

***ਕਿੰਚਤ ਕਟਾਛ ਮਾਇਆ ਮੋਹੇ ਬ੍ਰਹਮੰਡ ਖੰਡ,***
***ਸਾਧ ਸੰਗ ਰੰਗ ਮੈ ਬਿਮੋਹਿਤ ਮਗਨ ਹੈ॥***
***ਜਾਂ ਕੈ ਓਅੰਕਾਰ ਕੈ ਅਕਾਰ ਹੈ ਨਾਨਾ ਪ੍ਰਕਾਰ,***
***ਕੀਰਤਨ ਸਮੈ ਸਾਧ ਸੰਗਿ ਸੌ ਲਗਨ ਹੈ॥***
***ਸਿਵ ਸਨਕਾਦਿ ਬ੍ਰਹਮਾਦਿ ਆਗਿਆਕਾਰੀ ਜਾ ਕੇ,***
***ਅਗ੍ਰਭਾਗ ਸਾਧ ਸੰਗਿ ਗੁਨਨੁ ਅਗਨ ਹੈ॥***
***ਅਗਮ ਅਪਾਰ, ਸਾਧ ਮਹਿਮਾ ਅਪਾਰ ਬਿਖੈ,***
***ਅਤਿ ਲਿਵਲੀਨ ਜਲ-ਮੀਨ ਅਭਗਨ ਹੈ॥੩੦੨॥ ਕਬਿੱਤ ਭਾਈ ਗੁਰਦਾਸ ਜੀ***

ਇਸ ਤਰ੍ਹਾਂ ਆਪ ਉਸ ਮਹਾਨ ਸੰਗਮ ਵਿਚ ਬੈਠੇ ਹੋ, ਜਿਸਦੀ ਮਹਿਮਾ ਅਪਰੰਪਰ ਪਾਰ ਹੈ, ਕੀਰਤਨ ਉਪਰੰਤ ਆਪ ਜੀ ਨੇ ਗੁਰੂ ਮਹਾਰਾਜ ਜੀ ਦਾ ਹੁਕਮਨਾਮਾ ਸਰਵਣ ਕੀਤਾ, ਬਹੁਤ ਸਾਰੇ ਪ੍ਰੇਮੀਆਂ ਦੇ ਇਹ ਹੁਕਮਨਾਮਾ ਕੰਠ ਵੀ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥***
***ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥*** ***ਪੰਨਾ - 682***

ਇਸ ਵਿਚ ਗੁਰੂ ਮਹਾਰਾਜ ਜੀ ਨੇ ਔਖੀ ਘੜੀ ਦਾ ਜ਼ਿਕਰ ਕੀਤਾ ਹੈ। ਆਪ ਸਾਰੇ ਜਾਣਦੇ ਹੋ ਕਿ ਔਖੀ ਘੜੀ ਕੀ ਹੁੰਦੀ ਹੈ, ਮੋਟੇ ਅਖਰਾਂ ਵਿਚ ਜੀਵਨ ਚਾਲ ਚਲਦਿਆਂ ਕੋਈ ਐਸਾ ਸਮਾਂ ਆ ਜਾਵੇ ਜਦੋਂ ਅਸੀਂ ਘੋਰ ਸੰਕਟ ਵਿਚ ਫਸ ਜਾਈਏ ਅਤੇ ਇਨਸਾਨੀ ਬੁੱਧੀ ਮੁਤਾਬਿਕ ਉਸ ਦਾ ਕੋਈ ਵੀ ਹਲ ਨਾ ਨਿਕਲਦਾ ਹੋਵੇ ਅਤੇ ਪੁਰਸ਼ ਬਹੁਤ ਹੀ ਚਿੰਤਾ ਤੇ ਨਿਰਾਸ਼ਾ ਦੀ ਡੂੰਘੀ ਖੱਡ ਵਿਚ ਗਿਰ ਜਾਵੇ ਤਾਂ ਉਹ ਜੋ ਸਮਾਂ ਹੁੰਦਾ ਹੈ ਉਸ ਨੂੰ ਔਖੀ ਘੜੀ ਆਖਿਆ ਜਾਂਦਾ ਹੈ। ਔਖੀ ਘੜੀ ਤੋਂ ਅਸੀਂ ਸਾਰੇ ਡਰਦੇ ਹਾਂ। ਕੋਈ ਵੀ ਨਹੀਂ ਚਾਹੁੰਦਾ ਕਿ ਸਾਡੇ ਜੀਵਨ ਵਿਚ ਔਖਾ ਸਮਾਂ ਆਵੇ ਕਿਉਂਕਿ ਇਸ ਦਾ ਕੋਈ ਹੱਲ ਨਹੀਂ ਹੋਇਆ ਕਰਦਾ, ਦੰਡ ਹੀ ਦੰਡ ਭੁਗਤਣਾ ਪੈਂਦਾ ਹੈ, ਘਾਟੇ ਪੈਂਦੇ ਹਨ। ਨਿਰਾਸ਼ਾ ਵਧਦੀ ਹੈ, ਵਿਘਨਾਂ ਦਾ ਜਾਲ ਪਸਰ ਜਾਂਦਾ ਹੈ, ਸੱਤੇ ਸੁਧਾਂ ਭੁਲ ਜਾਂਦੀਆਂ ਹਨ। ਸਿਆਣਾ ਬੰਦਾ ਅਕਲ ਹੀਣ ਲਗਣ ਲਗ ਜਾਂਦਾ ਹੈ। ਇਥੋਂ ਤਕ ਕਿ ਮੌਤ ਦਾ ਦੰਡ ਵੀ ਭੁਗਤਣਾ ਪੈਂਦਾ ਹੈ ਪਰ ਸਮਰੱਥ ਗੁਰੂ ਆਪਣੇ ਸਿੱਖ ਨੂੰ ਅਜਿਹੀ ਅਜਮਾਇਸ਼ ਵਿਚੋਂ ਕੱਢ ਲੈਂਦਾ ਹੈ ਕਿਉਂਕਿ ਗੁਰਮਤਿ ਵਿਚ ਅਸੀਂ ਭਾਣਾ ਵੀ ਮੰਨਦੇ ਹਾਂ ਅਤੇ ਉਸ ਨਾਲ ਪਿਆਰ ਵਿਗੁਤੇ ਉਸ ਦੇ ਚਰਨਾਂ ਵਿਚ ਬੇਨਤੀ ਵੀ ਕਰਦੇ ਹਾਂ ਕਿ ਹੇ ਪ੍ਰਭੂ! ਜੀਵਨ ਆਪ ਦੇ ਪਿਆਰ ਵਿਚ ਲੰਘਾਉਂਦਿਆਂ ਸੰਕਟਾਂ ਤੋਂ ਬਚਾਈਂ ਅਤੇ ਅਸੀਂ ਆਪ ਦੀ ਸ਼ਰਨ ਹਾਂ, ਆਪ ਸਮਰੱਥ ਹੋਂ ਸੰਕਟ ਹਰਨ ਕਰਨ ਵਾਲੇ ਹੋ। ਆਪ ਦਾ ਬਿਰਦ ਹੀ ਇਹ ਹੈ ਕਿ ਆਪ ਆਪਣੇ ਪਿਆਰੇ ਨੂੰ ਸੰਕਟ ਵਿਚੋਂ ਬਚਾਵੋਂ ਅਤੇ ਗੁਰਸਿੱਖ ਦੀ ਇਹ ਨਿਤ ਦੀ ਅਰਦਾਸ ਹੈ ਕਿ ਗੁਰਮੁਖ ਕਿੱਡੀ ਵੀ ਉਚੀ ਪਦਵੀ ਤੇ ਪਹੁੰਚ ਜਾਵੇ ਫੇਰ ਵੀ ਅਰਦਾਸ ਦਾ ਸਹਾਰਾ ਨਹੀਂ ਛੱਡਿਆ ਕਰਦਾ। ਜੇ ਉਹ ਭਜਨ ਬੰਦਗੀ ਕਰਦਾ ਹੈ, ਕੋਈ ਨਵਾਂ ਕੰਮ ਅਰੰਭ ਕਰਦਾ ਹੈ, ਕੋਈ ਕਾਰਜ ਕਰਦਾ ਹੈ ਤਾਂ ਉਹ ਸਦਾ ਹੀ ਸਤਿਗੁਰੂ ਦਾ ਸਹਾਰਾ ਲੈ ਕੇ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ! ਕ੍ਰਿਪਾ ਕਰਕੇ ਜੀਵਨ ਨੂੰ ਸੁਖਾਲਾ ਬਣਾ ਕੇ ਸਮਾਂ ਲੰਘਾ ਦੇਵੋ, ਅਸਾਡਾ ਵੀ ਹੁਣ ਇਹ ਫਰਜ਼ ਬਣ ਜਾਂਦਾ ਹੈ ਕਿ ਅਸੀਂ ਗੁਰੂ ਨੂੰ ਪੂਰਨ ਰੂਪ ਵਿਚ ਪਿਆਰ ਕਰੀਏ ਕਿਉਂਕਿ ਗੁਰੂ ਤੇ ਪ੍ਰਭੂ ਦਾ ਇਕੋ ਰੂਪ ਹੈ। ਇਹ ਪਿਆਰ ਦੇ ਵਸ ਵਿਚ ਹੁੰਦੇ ਹੋਏ ਆਪਣੇ ਪਿਆਰੇ ਦੇ ਸਾਰੇ ਕਾਰਜ ਅਚਿੰਤ ਹੀ ਕਰ ਦਿਆ ਕਰਦਾ ਹੈ ਜਿਵੇਂ ਕਿ ਫੁਰਮਾਨ ਹੈ -

***ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥*** ***ਪੰਨਾ - 638***

ਪਿਆਰ ਬਾਰੇ ਤੁਸੀਂ ਜਾਣਦੇ ਹੀ ਹੋ ਕਿ ਨੰਬਰ ਇਕ ਉਤੇ ਵਾਹਿਗੁਰੂ ਜੀ ਦਾ ਪਿਆਰ ਹੋਇਆ ਕਰਦਾ ਹੈ। ਇਸ ਤੋਂ ਵਿਪਰੀਤ ਜੋ ਸਾਰੇ ਸੰਸਾਰਕ ਪਿਆਰ ਹਨ ਉਨ੍ਹਾਂ ਤੋਂ ਗੁਰਮੁਖ ਨਿਰਲੇਪ ਰਿਹਾ ਕਰਦਾ ਹੈ। ਜੋ ਪ੍ਰਭੂ ਨੂੰ ਪਿਆਰ ਕਰਦਾ ਹੈ ਉਹ ਸਾਰਿਆਂ ਨੂੰ ਪਿਆਰ ਕਰਦਾ ਹੈ, ਸਭ ਦਾ ਭਲਾ ਮਨਾਉਂਦਾ ਹੈ ਅਤੇ ਉਸ ਦੀ ਸਦਾ ਹੀ ਧੁਰੋਂ ਦਿਲ ਦੀਆਂ ਡੂੰਘਾਈਆਂ ਵਿਚੋਂ ਅਰਦਾਸ ਹੁੰਦੀ ਹੈ -

***ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਕਾ ਭਲਾ।***

ਇਹ ਅਰਦਾਸ ਕਰਦਿਆਂ ਉਹ ਕਦੇ ਵੀ ਨਹੀਂ ਸੋਚਦਾ ਕਿ ਕੋਈ ਵਿਅਕਤੀ ਉਸ ਨੂੰ ਦੁੱਖ ਦੇ ਰਿਹਾ ਹੈ, ਉਸ ਦਾ ਜੀਵਨ ਦੁੱਭਰ ਕਰ ਰਿਹਾ ਹੈ, ਉਸ ਦੇ ਅੰਦਰ ਇਕੋ ਹੀ ਲਗਨ ਹੁੰਦੀ ਹੈ ਕਿ ਸੰਸਾਰ ਸੁਖੀ ਰਹੇ, ਇਥੇ ਕੋਈ ਦੁੱਖ ਦੀਆਂ ਗੱਲਾਂ ਨਾ ਹੋਣ, ਨਾ ਹੀ ਯੁੱਧ ਹੋਣ, ਨਾ ਹੀ ਮਾਰ ਧਾੜ, ਖੋਹ ਖਿੰਝ ਹੋਵੇ, ਅਮਨ ਹੋਵੇ, ਗੁਰਸਿੱਖ ਦਾ ਹਿਰਦਾ ਸਦਾ ਹੀ ਅਬਿਨਾਸ਼ੀ ਰਾਜ ਦੀ ਚਿਤਵਨਾ ਕਰਦਾ ਰਹਿੰਦਾ ਹੈ ਅਤੇ ਐਸੀ ਚਿਤਵਨੀ ਉਸ ਦੇ ਅੰਦਰ ਹੁੰਦੀ ਹੈ ਕਿ ਅਜਿਹਾ ਥਾਂ ਜਿਥੇ ਕੋਈ ਵੀ ਦੁਖ ਨਾ ਹੋਵੇ, ਕਿਸੇ ਨੂੰ

ਕੋਈ ਅੰਦੇਸਾ ਨਾ ਹੋਵੇ, ਸਾਰੇ ਸੁਤੰਤਰਤਾ ਦੇ ਨਾਲ ਆਪਣਾ ਜੀਵਨ ਗੁਜ਼ਾਰਦੇ ਹੋਣ, ਆਪਣੇ ਫਰਜ਼ਾਂ ਨੂੰ ਪੂਰੇ ਕਰਦੇ ਹੋਣ, ਛੋਟੇ ਵੱਡੇ ਦਾ ਕੋਈ ਉਥੇ ਦਿਖਾਵਾ ਨਾ ਹੋਵੇ, ਸਚਮੁਚ ਹੀ ਇਹ ਬੇਗਮਪੁਰਾ ਸ਼ਹਿਰ ਹੋਵੇ, ਖੌਫ ਜਿਥੇ ਨੇੜੇ ਤੇੜੇ ਨਾ ਆਵੇ, ਅਜਿਹੇ ਪਿਆਰ ਨੂੰ ਗੁਰਮੁਖ ਚਿਤਵਦਾ ਰਹਿੰਦਾ ਹੈ। ਉਹ ਆਪ ਵੀ ਪਿਆਰ ਦਾ ਰੂਪ ਹੁੰਦਾ ਹੈ ਅਤੇ ਆਪਣੇ ਸਤਿਗੁਰੂ ਦੇ ਪੂਰਨ ਪਿਆਰ ਨੂੰ ਹਿਰਦੇ ਵਿਚ ਵਸਾ ਲੈਂਦਾ ਹੈ। ਉਸ ਦਾ ਜੀਵਨ ਹੀ ਆਪਣਾ ਪਿਆਰਾ ਹੋਇਆ ਕਰਦਾ ਹੈ, ਜੇ ਪਿਆਰਾ ਰੱਤੀ ਭਰ ਲਈ ਵਿਛੜ ਜਾਵੇ ਤਾਂ ਉਸ ਵਾਸਤੇ ਜੀਉਣਾ ਔਖਾ ਹੋ ਜਾਂਦਾ ਹੈ, ਤੋੜ ਲਗ ਜਾਂਦੀ ਹੈ, ਅੰਗ ਮੁੜਦੇ ਹਨ ਜਿਵੇਂ ਕਿ ਬਾਬਾ ਫਰੀਦ ਜੀ ਨੇ ਫੁਰਮਾਨ ਕੀਤਾ ਹੈ -

***ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥***
***ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥ ਪੰਨਾ - 1379***

ਇਹ ਪਿਆਰ ਅਤਿ ਉਤਮ ਨਿਰਮਲ ਪਿਆਰ ਹੈ ਜਿਸ ਵਿਚ ਕੋਈ ਗਰਜ਼ ਨਹੀਂ, ਕੋਈ ਮੰਗ ਨਹੀਂ। ਜੇ ਕੋਈ ਹੈ ਤਾਂ ਪਿਆਰੇ ਦੇ ਪਿਆਰ ਵਿਚ ਮਸਤ ਰਹਿਣ ਦੀ ਹੀ ਹੈ। ਭਾਈ ਗੁਰਦਾਸ ਜੀ ਸੰਸਾਰੀ ਜੀਵਾਂ ਦੇ ਪਿਆਰ ਦਾ ਇਕ ਪ੍ਰਕਰਣ ਲੈ ਕੇ ਇਸ ਨੂੰ ਅਨੁਭਵ ਕਰਾਉਣ ਲਈ ਫੁਰਮਾਨ ਕਰਦੇ ਹਨ-

***ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।***
***ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।***
***ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ।***
***ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ।***
***ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮ੍ਹਾਲੇ।***
***ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ॥ ਭਾਈ ਗੁਰਦਾਸ ਜੀ, ਵਾਰ 27/4***

ਅਤੇ ਇਸ ਪਿਆਰ ਦੀ ਤੀਬਰਤਾ ਅਤੇ ਜੀਵਨ ਨਾਲ ਜੋ ਸਬੰਧ ਹੈ, ਉਸ ਨੂੰ ਦਸਦੇ ਫੁਰਮਾਨ ਕਰਦੇ ਹਨ ਕਿ ਇਹ ਜੀਵਨ ਗੁਰਸਿਖਾਂ ਦਾ ਅਤਿ ਜ਼ਰੂਰੀ ਹਿੱਸਾ ਹੈ। ਆਪਣੇ ਗੁਰੂ ਨੂੰ ਆਪਣੇ ਅੰਦਰ ਵਸਾ ਕੇ ਕੋਈ ਸਮਾਂ ਵੀ ਐਸਾ ਨਾ ਆਉਣ ਦੇਣਾ ਕਿ ਆਪਣੇ ਪਿਆਰੇ ਤੋਂ ਬਿਨਾਂ ਸੰਸਾਰ ਉਸ ਦੇ ਮਨ ਵਿਚ ਵਸ ਜਾਵੇ। ਇਹ ਬੇ ਗਰਜ਼ ਪਿਆਰ ਹੋਇਆ ਕਰਦਾ ਹੈ। ਪਸ਼ੂਆਂ, ਪੰਛੀਆਂ ਦੇ ਜੀਵਨ ਵਿਚੋਂ ਇਕ ਅੰਗ ਲੈ ਕੇ ਇਸ ਦੀ ਤੀਬਰਤਾ ਨੂੰ ਅਨੁਭਵ ਕਰਦੇ ਫੁਰਮਾਨ ਕਰਦੇ ਹਨ -

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥ ਪੰਨਾ - 708***

ਨਾਮਦੇਵ ਜੀ ਦੀ ਬਾਣੀ ਵਿਚ ਬਹੁਤ ਸਾਰੇ ਦ੍ਰਿਸ਼ਟਾਂਤਾਂ ਨਾਲ ਇਸ ਪਿਆਰ ਦੇ ਰਹੱਸ ਨੂੰ ਪ੍ਰਗਟ ਕੀਤਾ ਗਿਆ ਹੈ ਜਦੋਂ ਆਪ ਪ੍ਰਭੂ ਰੂਪ ਬੇਢੀ ਨੇ ਛਪਰੀ ਬਣਾਈ, ਤਾਂ ਨਾਲ ਦੀ ਗੁਆਂਢਣ ਬੀਬੀ ਨੇ ਉਸ ਛਪਰੀ ਦੀ ਸੁੰਦਰਤਾ ਨੂੰ ਤਕ ਕੇ ਕਿਹਾ ਕਿ ਨਾਮਦੇਵ! ਇਹ ਛਪਰੀ ਤੂੰ ਕਿਸ ਤੋਂ ਬਣਵਾਈ ਹੈ, ਮੈਨੂੰ ਵੀ ਉਸ ਦਾ ਥਹੁ ਟਿਕਾਣਾ ਦਸ ਦੇਹ। ਜਿੰਨੀ ਮਜੂਰੀ ਤੂੰ ਉਸ ਨੂੰ ਦਿਤੀ ਹੈ ਮੈਂ ਉਸ ਨੂੰ ਉਸ ਤੋਂ ਦੁਗਣੀ ਮਜੂਰੀ ਦੇ ਦੇਵਾਂਗੀ ਪਰ ਤੂੰ ਮੈਨੂੰ ਉਹਦਾ ਪਤਾ ਜ਼ਰੂਰ ਦਸ। ਨਾਮਦੇਵ ਜੀ ਨੇ ਕਿਹਾ ਕਿ ਹੇ ਭੈਣ ਜੀ! ਉਹ ਬੇਢੀ ਦੇ ਥਹੁ ਟਿਕਾਣੇ ਬਾਰੇ ਕੁਝ ਨਹੀਂ ਦਸਿਆ ਜਾ ਸਕਦਾ। ਦੇਖ ਜਿਥੇ ਵੀ ਤੇਰੀ ਨਿਗ੍ਹਾ ਜਾਂਦੀ ਹੈ, ਅਕਾਸ਼ ਧਰਤੀ, ਪਤਾਲ, ਅਕਾਸ਼ ਤੇ ਧਰਤੀ ਦੇ ਵਿਚਲੇ ਮਹੀਅਲ ਵਿਚ ਜਾਂਦੀ ਹੈ ਉਹ ਸਾਰੇ ਹੀ ਨਜ਼ਰ

ਆਉਂਦਾ ਹੈ। ਜੋ ਤੂੰ ਮਜੂਰੀ ਦੀ ਗੱਲ ਕੀਤੀ ਹੈ ਉਹ ਪੈਸੇ ਟਕੇ ਦੀ ਮਜੂਰੀ ਨਹੀਂ ਮੰਗਦਾ ਹੈ, ਉਹ ਤਾਂ ਮਹਾਂ ਧਨਾਢ ਹੈ। ਸਾਰੇ ਖੰਡਾਂ ਬ੍ਰਹਿਮੰਡਾਂ ਦੀ ਦੌਲਤ ਉਸ ਦੀ ਇਕ ਦ੍ਰਿਸ਼ਟੀ ਨਾਲ ਪੈਦਾ ਹੋ ਜਾਂਦੀ ਹੈ ਉਹ ਇਨ੍ਹਾਂ ਮਜੂਰੀਆਂ ਵਿਚ ਲੁਭਾਇਮਾਨ ਨਹੀਂ ਹੁੰਦਾ। ਬੀਬੀ ਨੇ ਪੁਛਿਆ ਕਿ ਫੇਰ ਤੇਰੇ ਪਾਸ ਕਿਵੇਂ ਆ ਗਿਆ? ਨਾਮਦੇਵ ਜੀ ਨੇ ਕਿਹਾ ਕਿ ਮੈਂ ਤਾਂ ਉਸ ਤੋਂ ਬਿਨਾਂ ਇਕ ਸਕਿੰਟ ਵੀ ਨਹੀਂ ਜਿਉਂ ਸਕਦਾ, ਉਹ ਤਾਂ ਮੇਰੇ ਪ੍ਰਾਣਾਂ ਦਾ ਅਧਾਰ ਹੈ, ਮੈਂ ਤਾਂ ਜਿਉਂਦਾ ਹੀ ਉਸ ਕਰਕੇ ਹਾਂ। ਮੈਂ ਤੈਨੂੰ ਦਸਦਾ ਹਾਂ ਕਿ ਉਹ ਕੰਮ ਮਜਦੂਰੀਆਂ ਲੈ ਕੇ ਨਹੀਂ ਕਰਦਾ ਪਰ ਉਸਦੀ ਮਜਦੂਰੀ ਹੈ ਵੀ ਅਨੋਖੀ, ਉਹ ਹੈ ਪਿਆਰ ਦੀ ਮਜੂਰੀ। ਇਕ ਗੱਲ ਮੈਂ ਤੈਨੂੰ ਦਸਦਾ ਹਾਂ ਕਿ ਤੂੰ ਸੋਚਦੀ ਹੋਵੇਂਗੀ ਕਿ ਪਿਆਰ ਤਾਂ ਅਸੀਂ ਵੀ ਉਸਨੂੰ ਕਰਦੇ ਹਾਂ, ਉਸ ਨੂੰ ਪਿਆਰ ਕਰਦੇ ਹੋਏ ਮੰਦਰ ਵਿਚ ਅਸੀਂ ਜਾਂਦੇ ਹਨ, ਪੁਸ਼ਪ ਚੜ੍ਹਾਉਂਦੇ ਹਾਂ, ਪੂਜਾ ਕਰਦੇ ਹਾਂ। ਇਹ ਪਿਆਰ ਕੱਚਾ ਹੈ, ਆਪਣੀ ਗਰਜ਼ ਦੀ ਪੂਰਤੀ ਵਾਸਤੇ ਪੂਜਾ ਕਰਦੇ ਹਾਂ, ਫੁੱਲ ਚੜ੍ਹਾਉਂਦੇ ਹਾਂ, ਸੁਗੰਧੀਆਂ ਵਗੈਰਾ ਅਰਪਣ ਕਰਦੇ ਹਾਂ ਉਹ ਤਾਂ ਨਿਰਾ ਹੀ ਪਿਆਰ ਦਾ ਭੁੱਖਾ ਹੈ। ਪੂਰਨ ਪਿਆਰ ਦੀ ਮਜੂਰੀ ਮੰਗਦਾ ਹੈ। ਤੁਹਾਡਾ ਪਿਆਰ ਖਿੰਡਿਆਂ ਹੋਇਆ ਪੁੱਤਰ, ਧੀਆਂ, ਰਿਸ਼ਤੇਦਾਰਾਂ ਵਿਚ ਵੰਡਿਆ ਹੋਇਆ ਹੈ। ਇਹ ਪਿਆਰ ਉਹੋ ਜਿਹਾ ਪਿਆਰ ਨਹੀਂ ਹੈ ਜਿਹੜਾ ਪਿਆਰ ਪ੍ਰਭੂ ਮੰਗਦਾ ਹੈ। ਉਸ ਦੇ ਬਾਰੇ ਫੁਰਮਾਨ ਹੈ ਕਿ ਸਭ ਨਾਲੋਂ ਪਿਆਰ ਤੋੜ ਕੇ ਅਜਿਹਾ ਪਿਆਰ ਹੋਣਾ ਚਾਹੀਦਾ ਹੈ ਜਿਸ ਤਰ੍ਹਾਂ ਕਿ -

***ਆਖਾ ਜੀਵਾ ਵਿਸਰੈ ਮਰਿ ਜਾਉ॥*** ***ਪੰਨਾ - 9***

ਨਾਮਦੇਵ ਜੀ ਫੁਰਮਾਨ ਕਰਦੇ ਹਨ -

***ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥*** ***ਪੰਨਾ - 657***

ਸਾਰਾ ਸ਼ਬਦ ਇਸ ਤਰ੍ਹਾਂ ਹੈ -

***ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ॥***
***ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ॥***
***ਰੀ ਬਾਈ ਬੇਢੀ ਦੇਨੁ ਨ ਜਾਈ॥***
***ਦੇਖੁ ਬੇਢੀ ਰਹਿਓ ਸਮਾਈ॥***
***ਹਮਾਰੈ ਬੇਢੀ ਪ੍ਰਾਨ ਅਧਾਰਾ॥***
***ਬੇਢੀ ਪ੍ਰੀਤਿ ਮਜੂਰੀ ਮਾਂਗੈ***
***ਜਉ ਕੋਊ ਛਾਨਿ ਛਵਾਵੈ ਹੋ॥***
***ਲੋਗ ਕੁਟੰਬ ਸਭਹੁ ਤੇ ਤੋਰੈ***
***ਤਉ ਆਪਨ ਬੇਢੀ ਆਵੈ ਹੋ॥***
***ਐਸੋ ਬੇਢੀ ਬਰਨਿ ਨ ਸਾਕਉ***
***ਸਭ ਅੰਤਰ ਸਭ ਠਾਂਈ ਹੋ॥*** ***ਪੰਨਾ - 657***

ਸੋ ਇਹ ਪਿਆਰ ਦੀ ਇਕ ਝਲਕ ਹੈ ਜਿਸ ਤੋਂ ਸਾਨੂੰ ਅਨੁਮਾਨ ਲਗਦਾ ਹੈ ਕਿ ਜਿਸ ਪਿਆਰ ਨੂੰ ਅਸੀਂ ਪਿਆਰ ਕਹਿੰਦੇ ਹਾਂ ਉਹ ਤਾਂ ਸਾਡੀ ਇਕ ਗਰਜ਼ ਹੈ, ਮੰਗਾਂ ਹਨ, ਉਨ੍ਹਾਂ ਦੀ ਪੂਰਤੀ ਵਾਸਤੇ ਅਸੀਂ ਸਤਿਸੰਗ ਵਿਚ ਜਾਂਦੇ ਹਾਂ, ਪੂਜਾ, ਅਨੇਕ ਤਰ੍ਹਾਂ ਦੇ ਪੁੰਨ ਦਾਨ ਕਰਦੇ ਹਾਂ। ਵਾਸ਼ਨਾਵਾਂ ਦੇ ਅਧੀਨ ਹੋਏ ਹੋਏ ਵਾਸ਼ਨਾਵਾਂ ਦੀ ਪੂਰਤੀ ਚਾਹੁੰਦੇ ਹਾਂ, ਇਹ ਪਿਆਰ ਨਹੀਂ ਹੋਇਆ ਕਰਦਾ, ਇਹ ਤਾਂ ਸੌਦੇਬਾਜ਼ੀ ਹੋਇਆ ਕਰਦੀ ਹੈ। ਪ੍ਰਭੂ ਦਿਆਲੂ ਹੈ ਉਹ ਬਿਨਾਂ ਮੰਗੇ ਹੀ ਸਭ ਕੁਝ ਦੇ ਦਿੰਦਾ ਹੈ -

***ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*** ***ਪੰਨਾ - 681***

ਜਿਸ ਪਿਆਰ ਦੀ ਮੈਂ ਗੱਲ ਕਰਦਾ ਹਾਂ ਉਹ ਗੁਰੂ ਨਾਲ ਪੂਰਨ ਪਿਆਰ ਹੋਇਆ ਕਰਦਾ ਹੈ ਹਰ

ਵਕਤ ਉਸ ਦਾ ਧਿਆਨ ਹਿਰਦੇ ਵਿਚ ਵਸਿਆ ਰਹਿਣਾ ਅਤੇ ਹਰ ਵਕਤ ਗੁਰੂ ਦੇ ਸ਼ਬਦ ਦੀ ਕਮਾਈ ਕਰਦੇ ਰਹਿਣਾ ਅਤੇ ਸੇਵਾ, ਪਾਠ, ਪੂਜਾ ਕਰਕੇ ਉਸ ਦਾ ਫਲ ਗੁਰੂ ਦੇ ਚਰਨਾਂ ਵਿਚ ਅਰਪਣ ਕਰਦੇ ਰਹਿਣਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਦੇ ਅੰਦਰ ਗੁਰੂ ਦੀ ਪ੍ਰਤੀਤ ਪੈਦਾ ਹੋ ਗਈ ਸਿਰਫ ਉਹੀ ਪੁਰਸ਼ ਨਾਮ ਵਿਚ ਰੰਗਿਆ ਜਾਂਦਾ ਹੈ -

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥*** ***ਪੰਨਾ - 283***

ਗੁਰੂ ਉਸ ਦੀ ਸਦਾ ਹੀ ਰਖਵਾਲੀ ਕਰਦਾ ਹੈ -

***ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ॥***
***ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ॥***
***ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ॥***
***ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ॥*** ***ਪੰਨਾ - 1399***

ਗੁਰੂ ਆਪਣੇ ਸੇਵਕ ਦੀ ਸਦਾ ਹੀ ਰਾਖੀ ਕਰਦਾ ਹੈ ਜਿਵੇਂ ਕਿ -

***ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥***
***ਸੇਵਕ ਕਉ ਗੁਰੁ ਸਦਾ ਦਇਆਲ॥***
***ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥***
***ਗੁਰ ਬਚਨੀ ਹਰਿ ਨਾਮੁ ਉਚਰੈ॥***
***ਸਤਿਗੁਰੁ ਸਿਖ ਕੇ ਬੰਧਨ ਕਾਟੈ॥***
***ਗੁਰ ਕਾ ਸਿਖੁ ਬਿਕਾਰ ਤੇ ਹਾਟੈ॥***
***ਸਤਿਗੁਰ ਸਿਖ ਕਉ ਨਾਮ ਧਨੁ ਦੇਇ।।***
***ਗੁਰ ਕਾ ਸਿਖੁ ਵਡਭਾਗੀ ਹੇ॥***
***ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥***
***ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥*** ***ਪੰਨਾ - 286***

ਗੁਰ ਇਤਿਹਾਸ ਵਿਚ ਇਕ ਕਥਾ ਆਉਂਦੀ ਹੈ ਕਿ ਗੁਰੂ ਪੰਜਵੇਂ ਪਾਤਸ਼ਾਹ ਜੀ ਦੇ ਦਰਬਾਰ ਵਿਚ ਅਫਗਾਨਿਸਤਾਨ ਵਿਚ ਗਜਨੀ ਤੋਂ ਇਕ ਪ੍ਰੇਮੀ ਜਿਸ ਦਾ ਨਾਮ ਭਾਈ ਤਿਲੋਕਾ ਸੀ ਗੁਰ ਦਰਬਾਰ ਵਿਚ ਹਾਜ਼ਰ ਹੋਇਆ, ਉਸ ਨੇ ਗੁਰੂ ਚਰਨਾਂ ਵਿਚ ਆਪਣਾ ਸੀਸ ਨਿਵਾਇਆ ਅਤੇ ਗੁਰੂ ਮਹਾਰਾਜ ਜੀ ਦੇ ਸਨਮੁਖ ਹੋ ਕੇ ਦੋਵੇਂ ਹੱਥ ਜੋੜ ਕੇ ਅਰਜ਼ ਗੁਜ਼ਾਰੀ ਕਿ ਹੇ ਪ੍ਰਭੂ! ਮੈਂ ਆਪ ਦੀ ਸ਼ਰਨ ਆਇਆ ਹਾਂ, ਮੇਰਾ ਦੁਨੀਆਂ ਵਿਚ ਕੋਈ ਆਸਰਾ ਨਹੀਂ ਹੈ, ਆਪ ਹੀ ਮੇਰਾ ਆਸਰਾ ਹੋ, ਸ਼ਰਨ ਆਏ ਦੀ ਲਾਜ ਰੱਖੋ, ਵਾਧ ਘਾਟ ਵਿਚ ਸਹਾਈ ਹੋਵੋ। ਆਪ ਕ੍ਰਿਪਾ ਕਰੋ ਮੈਨੂੰ ਉਪਦੇਸ਼ ਬਖਸ਼ੋ, ਜਿਸ ਤੋਂ ਮੇਰਾ ਵੀ ਇਸ ਕਲਜੁਗ ਵਿਚ ਉਧਾਰ ਹੋ ਜਾਵੇ। ਸੱਚੇ ਪਾਤਸ਼ਾਹ! ਮੈਂ ਮੁਗਲ ਫੌਜ ਵਿਚ ਗਜ਼ਨੀ ਦੇ ਨਵਾਬ ਪਾਸ ਨੌਕਰੀ ਕਰਦਾ ਹਾਂ ਅਤੇ ਮੇਰਾ ਅਹੁਦਾ ਸੈਨਾਪਤੀ ਦੇ ਬਰਾਬਰ ਹੈ ਅਤੇ ਅਤਿ ਰੁਝੇਵਿਆਂ ਦਾ ਮੇਰਾ ਜੀਵਨ ਹੈ, ਅਨੇਕਾਂ ਕਲੇਸ਼ਾਂ ਦਾ ਹਰ ਵਕਤ ਡਰ ਰਹਿੰਦਾ ਹੈ। ਐਸਾ ਕੋਈ ਉਪਦੇਸ਼ ਦੇਵੋ ਕਿ ਮੇਰਾ ਉਧਾਰ ਵੀ ਹੋ ਜਾਵੇ, ਇਥੇ ਉਥੇ ਮੈਨੂੰ ਮਹਾਨ ਖੁਸ਼ੀ ਪ੍ਰਾਪਤ ਹੋਵੇ, ਉਹ ਉਪਦੇਸ਼ ਦੇਵੋ ਜਿਸ ਨੂੰ ਸੁਣ ਕੇ ਕਲੇਸ਼ਾਂ ਦਾ ਨਾਸ਼ ਹੋ ਜਾਵੇ।

ਸਾਧਸੰਗਤ ਜੀ! ਸੰਸਾਰ ਵਿਚ ਪੰਜ ਕਿਸਮ ਦੇ ਕਲੇਸ਼ ਹਰ ਬੰਦੇ ਨੂੰ ਘੇਰੀ ਰਖਦੇ ਹਨ ਅਤੇ ਉਸਦਾ ਨਾਮ ਧਨ ਦਿਨ ਰਾਤ ਲੁੱਟ ਰਹੇ ਹਨ, ਲੁੱਟਣ ਵਾਲਿਆਂ ਨੂੰ ਚੋਰ ਕਿਹਾ ਜਾਂਦਾ ਹੈ-

***ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥***
***ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥ ਪੰਨਾ - 600***

ਇਕ ਹੋਰ ਥਾਂ ਫੁਰਮਾਨ ਹੈ -

***ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ ਮਨਮੁਖਾ ਸਾਦੁ ਨ ਪਾਇਆ॥***
***ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ।।***
***ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ॥ ਪੰਨਾ - 644***

ਇਹ ਪੰਜ ਕਲੇਸ਼ ਜਿਨ੍ਹਾਂ ਦੇ ਨਾਮ ਕਰਮਵਾਰ ਅਵਿਦਿਆ, ਅਸਿਮਿਤਾ, ਅਭਿਨਿਵੇਸ਼, ਰਾਗ ਅਤੇ ਦ੍ਵੈਸ਼ ਹਨ ਇਹ ਹਰ ਜੀਵ ਦੇ ਅੰਦਰ ਅੰਧਕਾਰ ਦੇ ਰੂਪ ਵਿਚ ਪਾਏ ਜਾਂਦੇ ਹਨ। ਇਨ੍ਹਾਂ ਕਲੇਸ਼ਾਂ ਤੋਂ ਹੀ ਸਾਰੇ ਦੁਖ ਪੈਦਾ ਹੁੰਦੇ ਹਨ ਕਿਉਂਕਿ ਇਹ ਅਗਿਆਨ ਵਸ ਆਇਆ ਹੋਇਆ ਜੀਵ ਪ੍ਰਭੂ ਨੂੰ ਆਪਣੇ ਅੰਦਰ ਬਾਹਰ ਪਛਾਣ ਨਹੀਂ ਸਕਦਾ ਅਤੇ ਹਿਤ ਅਤੇ ਅਹਿਤ ਦੇ ਰੂਪ ਵਿਚ ਫਸਿਆ ਹੋਇਆ ਸਦਾ ਹੀ ਦੁਖ ਪੈਦਾ ਕਰਨ ਵਾਲੀਆਂ ਗੱਲਾਂ ਕਰਦਾ ਹੈ। ਮੌਤ ਦਾ ਡਰ ਇਸ ਨੂੰ ਹਰ ਸਮੇਂ ਬਣਿਆ ਰਹਿੰਦਾ ਹੈ, ਆਸਾ ਤੇ ਅੰਦੇਸਾਂ ਦੀਆਂ ਡੈਣਾਂ ਇਸ ਨੂੰ ਰਿੜਕਦੀਆਂ ਹਨ ਅਤੇ ਇਹ ਜੀਵ ਮਹਾਨ ਦੁਖੀ ਹੁੰਦਾ ਹੈ। ਗੁਰਬਾਣੀ ਅਤੇ ਸਤਿਪੁਰਸ਼ਾਂ ਦੇ ਬਚਨਾਂ ਨੂੰ ਬਿਲਕੁਲ ਨਹੀਂ ਮੰਨਦਾ, ਕੋਈ ਧਿਆਨ ਨਹੀਂ ਦਿੰਦਾ ਕਿ ਇਹ ਬਚਨ ਸਤਿ ਹਨ ਉਨ੍ਹਾਂ ਨੂੰ ਝੂਠੇ ਹੀ ਸਮਝਦਾ ਹੈ। ਜਿਹੜੀਆਂ ਚੀਜ਼ਾਂ ਦੁਖੀ ਕਰਨ ਵਾਲੀਆਂ ਹਨ, ਮਨ ਨੂੰ ਲੁਭਾਉਣ ਵਾਲੀਆਂ ਹਨ ਉਨ੍ਹਾਂ ਵਲ ਨੂੰ ਇਹ ਜਾਂਦਾ ਹੈ। ਸੋ ਇਹ ਪੰਜੇ ਕਲੇਸ਼ ਜਨਮ ਮਰਨ ਦਾ ਦੁਖ ਭੁਗਤਾਉਂਦੇ ਰਹਿੰਦੇ ਹਨ।

ਸੋ ਭਾਈ ਤਿਲੋਕਾ ਜੀ ਨੇ ਬੇਨਤੀ ਕੀਤੀ ਕਿ ਮੈਨੂੰ ਉਪਦੇਸ਼ ਦੇਵੋ ਜਿਵੇਂ ਕਿ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸ 3 ਅੰਕ 51 ਵਿਚ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ -

***ਅਸ ਮੁਝ ਕਉ ਦੀਜਹਿ ਉਪਦੇਸ਼। ਸੁਨਤਿ ਕਮਾਵਤਿ ਨਸਹਿਂ ਕਲੇਸ਼।***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 2145***

ਉਸ ਦੇ ਆਪਣੇ ਧੁਰ ਹਿਰਦਿਓਂ ਬੇਨਤੀ ਕਰਨ ਸਮੇਂ ਪਿਆਰ ਨਾਲ ਅੱਖਾਂ ਵਿਚੋਂ ਹੰਝੂ ਆ ਗਏ। ਮਹਾਰਾਜ ਜੀ ਨੇ ਵੀ ਉਸ ਨੂੰ ਉਤਮ ਅਧਿਕਾਰੀ ਜਾਣ ਕੇ ਬਚਨ ਕੀਤਾ ਕਿ ਭਾਈ ਤਿਲੋਕਾ ਜੀ! ਤੁਸੀਂ ਸਾਡੇ ਇਨ੍ਹਾਂ ਬਚਨਾਂ ਨੂੰ ਸਤਿ ਜਾਣ ਕੇ ਕਮਾਈ ਕਰਿਓ, ਉਹ ਇਹ ਹਨ ਕਿ ਸਤਿਨਾਮ ਦਾ ਉਪਦੇਸ਼ ਅਸੀਂ ਤੁਹਾਨੂੰ ਦਿੰਦੇ ਹਾਂ ਇਸ ਨਾਲ ਸਦਾ ਹੀ ਲਿਵ ਲਾ ਕੇ ਰੱਖੋ, ਇਸ ਵਿਚ ਸਦਾ ਧਿਆਨ ਰੱਖੋ, ਜਦੋਂ ਸ੍ਵਾਸ ਅੰਦਰ ਨੂੰ ਜਾਵੇ ਤਾਂ ਵੀ ਵਾਹਿਗੁਰੂ ਮੰਤਰ ਨਾਲ ਲੱਦਿਆ ਹੋਵੇ, ਖਾਲੀ ਨਾ ਜਾਵੇ ਅਤੇ ਜਦੋਂ ਬਾਹਰ ਨੂੰ ਆਵੇ ਤਾਂ ਵੀ ਵਾਹਿਗੁਰੂ ਮੰਤਰ ਨਾਲ ਭਰਿਆ ਹੋਵੇ, ਸੱਖਣਾ ਨਾ ਆਵੇ। ਤੁਹਾਡੇ ਕੋਲ ਐਨਾ ਸਮਾਂ ਨਹੀਂ ਕਿ ਤੁਸੀਂ ਸਮਾਧੀਆਂ ਲਾਓ, ਆਪਣੇ ਨਵਾਬ ਦੀ ਰਾਖੀ ਕਰਨੀ ਇਹ ਰੁਝੇਵਿਆਂ ਭਰਿਆਂ ਜੀਵਨ ਹੋਇਆ ਕਰਦਾ ਹੈ, ਇਸ ਵਿਚ ਜੋ ਕ੍ਰਿਆ ਤੁਹਾਨੂੰ ਦੱਸੀ ਹੈ ਜਿਸ ਨੂੰ ਸ੍ਵਾਸ ਸ੍ਵਾਸ ਦਾ ਸਿਮਰਨ ਕਿਹਾ ਜਾਂਦਾ ਹੈ ਇਹ ਸਦਾ ਹੀ ਕਰਦੇ ਰਹਿਣਾ ਹੈ, ਸਾਰੀਆਂ ਚਿੰਤਾਵਾਂ, ਸਾਰੇ ਦੁਖ ਇਸ ਨਾਲ ਉਤਰ ਜਾਂਦੇ ਹਨ। ਸਦਾ ਹੀ ਰਸ ਭਿੰਨਾਂ ਅਨੁਭਵ ਰਹਿੰਦਾ ਹੈ। ਜਿਵੇਂ ਕਿ ਫੁਰਮਾਨ ਹੈ -

***ਸਾਸਿ ਸਾਸਿ ਸਿਮਰਹੁ ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥ ਪੰਨਾ - 295***

ਇਸ ਤਰ੍ਹਾਂ ਗੁਰੂ ਮਹਾਰਾਜ ਜੀ ਦੀ ਦਇਆ ਦਾ ਪਾਤਰ ਹੋ ਕੇ, ਉਸ ਨੇ ਗੁਰੂ ਮਹਾਰਾਜ ਜੀ ਦਾ ਉਪਦੇਸ਼, ਘੁੱਟ ਕੇ ਪੱਲੇ ਬੰਨ੍ਹ ਲਿਆ ਅਤੇ ਪੱਕਾ ਇਰਾਦਾ ਕਰ ਲਿਆ ਕਿ ਕੋਈ ਸ੍ਵਾਸ ਬਿਰਥਾ ਨਹੀਂ ਜਾਣ ਦੇਣਾ ਕਿਉਂਕਿ ਉਸਦਾ ਗੁਰੂ ਮਹਾਰਾਜ ਨਾਲ ਪਿਆਰ ਸੀ। ਪਿਆਰੇ ਦੇ ਬਚਨ ਨੂੰ ਕਮਾਉਣ ਵਿਚ ਹੀ ਅਨੰਦ ਪ੍ਰਾਪਤ ਹੋਇਆ ਕਰਦਾ ਹੈ। ਗੁਰੂ ਮਹਾਰਾਜ ਨੇ ਕਿਹਾ ਕਿ ਉਠਦੇ ਬਹਿੰਦੇ, ਆਉਂਦੇ ਜਾਂਦੇ ਪ੍ਰਮੇਸ਼ਰ ਨੂੰ ਧਿਆਨ

ਵਿਚ ਵਸਾ ਕੇ ਉਸ ਦੀ ਹਾਜ਼ਰੀ ਆਪਣੇ ਅੰਦਰ ਮਹਿਸੂਸ ਕਰਦੇ ਰਹਿਣਾ, ਦਿਨ ਤੇ ਰਾਤ ਇਸ ਤਰ੍ਹਾਂ ਨਾਮ ਦਾ ਸਿਮਰਨ ਕਰਨਾ ਹੈ।

ਦੂਜੀ ਗੱਲ ਜੋ ਤੁਸੀਂ ਰਹਿਤ ਦੇ ਰੂਪ ਵਿਚ ਯਾਦ ਰਖਣੀ ਹੈ, ਉਹ ਹੈ ਕਿ ਵਾਹਿਗੁਰੂ ਜੀ ਜੋ ਕੁਝ ਕਰ ਰਹੇ ਹਨ, ਉਹ ਭਲਾ ਹੀ ਕਰ ਰਹੇ ਹਨ। ਖੁਸ਼ੀ ਵਿਚ, ਗਮੀ ਵਿਚ ਇਹੋ ਹੀ ਮਨ ਵਿਚ ਰੱਖੋ ਕਿ ਪ੍ਰਭੂ ਠੀਕ ਹੀ ਕਰ ਰਹੇ ਹਨ। ਉਸ ਦੀ ਰਜ਼ਾ ਵਿਚ ਰਾਜ਼ੀ ਰਹੋ, ਕਿਸੇ ਉਪਰ ਦੋਸ਼ ਨਾ ਦੇਵੋ, ਦੋਸ਼ ਕੇਵਲ ਆਪਣੇ ਕਰਮਾਂ ਦਾ ਹੋਇਆ ਕਰਦਾ ਹੈ, ਦੁਖ ਸੁਖ ਆਪਣੇ ਕਰਮਾਂ ਦੇ ਹਿਸਾਬ ਨਾਲ ਹੀ ਹੋਇਆ ਕਰਦੇ ਹਨ। ਜਿਵੇਂ ਕਿ ਫੁਰਮਾਨ ਹੈ –

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ ਪੰਨਾ – 433***

ਵਾਹਿਗੁਰੂ ਜੀ ਹਰ ਥਾਂ ਉਤੇ ਵਿਆਪਕ ਹਨ ਜਿਧਰ ਵੀ ਤੇਰੀ ਨਿਗ੍ਹਾ ਜਾਂਦੀ ਹੈ ਜੋ ਕੁਝ ਵੀ ਤੂੰ ਸੋਚ ਸਕਦਾ ਹੈਂ, ਜਿਥੋਂ ਤਕ ਵੀ ਤੇਰੀ ਪਹੁੰਚ ਹੈ, ਕੋਈ ਥਾਂ ਖਾਲੀ ਨਹੀਂ ਹੈ, ਜਿਥੇ ਵਾਹਿਗੁਰੂ ਜੀ ਦੀ ਜੋਤ ਦਾ ਪ੍ਰਕਾਸ਼ ਨਾ ਹੋਵੇ, ਜਦੋਂ ਤਕ ਪ੍ਰਭੂ ਦਾ ਸਿਮਰਨ ਕਰਕੇ ਦਿਬਯ ਦ੍ਰਿਸ਼ਟ ਪ੍ਰਾਪਤ ਨਹੀਂ ਹੁੰਦੀ, ਉਨਾਂ ਚਿਰ ਤਕ ਇਹ ਜੋਤ ਪ੍ਰਗਟ ਨਹੀਂ ਹੁੰਦੀ। ਜਿਵੇਂ ਅਕਾਸ਼ ਹਰ ਥਾਂ ਵਿਆਪਕ ਹੈ, ਇਸ ਤਰ੍ਹਾਂ ਪ੍ਰਭੂ ਹਰ ਜੀਵ ਵਿਚ ਵਿਆਪਕ ਹੈ। ਕੋਈ ਦੁਖ ਆਵੇ, ਕੋਈ ਸੁਖ ਆਵੇ ਉਸ ਵਿਚ ਪ੍ਰਭੂ ਨੂੰ ਦੋਸ਼ ਨਾ ਦੇਵੋ, ਉਸ ਨਾਲ ਪਿਆਰ ਵਿਚ ਰਹੋ।

ਤੀਜਾ ਤੈਨੂੰ ਅਸੀਂ ਉਪਦੇਸ਼ ਦਿੰਦੇ ਹਾਂ ਕਿ ਜੋ ਤੇਰਾ ਸਰੀਰ ਹੈ ਉਹ ਤੂੰ ਨਹੀਂ ਹੈਂ। ਸਰੀਰ ਵਿਚ ਪੰਜ ਤੱਤ, 25 ਪ੍ਰਕ੍ਰਿਤੀਆਂ ਦੇ ਬਣੇ ਗਿਆਨ ਇੰਦਰੇ, ਕਰਮ ਇੰਦਰੇ, ਪੰਜ ਪ੍ਰਾਣ, ਮਨ, ਬੁੱਧੀ ਚਿਤ ਤੇ ਹੰਗਤਾ ਰੂਪੀ ਅੰਤਸ਼ਕਰਣ ਹੈ। ਇਹ ਸਾਰੀਆਂ ਚੀਜ਼ਾਂ ਪ੍ਰਕ੍ਰਿਤੀ ਨਾਲ ਸਬੰਧ ਰਖਦੀਆਂ ਹਨ, ਤੂੰ ਇਨ੍ਹਾਂ ਤੋਂ ਨਿਆਰਾ ਚੇਤਨ ਸਰੂਪ ਹੈਂ। ਤੂੰ ਵਾਹਿਗੁਰੂ ਦਾ ਹੀ ਸਰੂਪ ਹੈਂ, ਆਪਣੇ ਆਪ ਨੂੰ ਪਛਾਣ, ਆਤਮ ਚਿੰਤਨ ਕਰਨ ਨਾਲ ਅਗਿਆਨ ਦਾ ਨਾਸ਼ ਹੋ ਜਾਵੇਗਾ। ਆਪ ਦਾ ਫੁਰਮਾਨ ਹੈ–

***ਦੋਸ਼ ਅਰੋਪਹੁ ਕੋਇ ਨ ਪ੍ਰਭੁ ਮੈਂ। ਜੋ ਬਯਾਪਕ ਨਭ ਕੀ ਸਮ ਸਭਿ ਮੈਂ।***
***ਤਨ ਹੰਤਾ ਕੋ ਤਜਿ ਅੱਭਯਾਸ। ਸਨੈ ਸਨੈ ਲਖਿ ਰੂਪ ਪ੍ਰਕਾਸ਼॥***
***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 2145***

ਹੌਲੀ–ਹੌਲੀ ਤੈਨੂੰ ਆਪਣੇ ਸਰੂਪ ਦਾ ਗਿਆਨ ਹੋ ਜਾਵੇਗਾ ਕਿਉਂਕਿ ਨਾਮ ਨਾਲ ਜਨਮਾਂ–ਜਨਮਾਂ ਦੀ ਲੱਗੀ ਹੋਈ ਮੈਲ ਧੋ ਹੋ ਜਾਂਦੀ ਹੈ, ਕਪੜੇ ਨੂੰ ਧੋਣ ਵਾਸਤੇ ਸਾਬਣ ਦੀ ਲੋੜ ਹੈ, ਹੱਥਾਂ ਪੈਰਾਂ, ਤਨ ਤੇ ਪਈ ਗਰਦ ਪਾਣੀ ਨਾਲ ਧੋਤੀ ਜਾਂਦੀ ਹੈ ਇਸੇ ਤਰ੍ਹਾਂ ਨਾਮ ਜਪਣ ਨਾਲ ਉਹ ਮੈਲ ਧੋਤੀ ਜਾਂਦੀ ਹੈ ਜਿਸ ਨੇ ਇਸ ਜੀਵ ਨੂੰ ਪ੍ਰਮੇਸ਼ਰ ਤੋਂ ਵਿਛੋੜਿਆ ਹੋਇਆ ਹੈ –

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥ ਪੰਨਾ – 651***

ਇਕ ਗੱਲ ਦਾ ਖਾਸ ਕਰਕੇ ਧਿਆਨ ਦੇਣਾ ਹੈ ਕਿ ਕਿਸੇ ਵੀ ਹਾਲਤ ਵਿਚ ਜੀਵ ਘਾਤ ਨਹੀਂ ਕਰਨਾ ਅਤੇ ਅਹਿੰਸਾ ਦਾ ਪਾਲਣ ਪੂਰੀ ਤਰ੍ਹਾਂ ਨਾਲ ਕਰਨਾ ਹੈ। ਜਦੋਂ ਅਸੀਂ ਹਿੰਸਾ ਬਾਰੇ ਵਿਚਾਰ ਕਰਦੇ ਹਾਂ ਤਾਂ ਪਤਾ ਲਗਦਾ ਹੈ ਕਿ ਹਿੰਸਾ ਦੇ ਕਿੰਨੇ ਰੂਪ ਹਨ। ਸਰੀਰ ਨਾਲ ਕਿਸੇ ਨੂੰ ਦੁਖ ਦੇਣਾ, ਮਾਰਨਾ ਸਰੀਰਕ ਹਿੰਸਾ ਹੋਇਆ ਕਰਦੀ ਹੈ। ਕਠੋਰ ਬਚਨ ਬੋਲ ਕੇ ਕਿਸ ਦਾ ਹਿਰਦਾ ਵਿੰਨ ਦੇਣਾ ਇਹ ਵਾਚਕ ਹਿੰਸਾ ਹੋਇਆ ਕਰਦੀ ਹੈ। ਮਨ ਨਾਲ ਕਿਸੇ ਦਾ ਬੁਰਾ ਚਿਤਵਦੇ ਰਹਿਣਾ, ਇਹ ਮਾਨਸਿਕ ਹਿੰਸਾ ਹੋਇਆ ਕਰਦੀ ਹੈ, ਆਪਣੀ

ਬੁੱਧੀ ਦੇ ਬਲ ਨਾਲ ਕਿਸੇ ਨੂੰ ਸੰਕਟ ਵਿਚ ਫਸਾ ਦੇਣਾ, ਜ਼ਮੀਨ ਜਾਇਦਾਦ ਖੋਹ ਲੈਣੀ, ਇਹ ਬੁੱਧੀ ਦੀ ਹਿੰਸਾ ਕਹਾਇਆ ਕਰਦੀ ਹੈ। ਇਕ ਹਿੰਸਾ ਉਹ ਹੋਇਆ ਕਰਦੀ ਹੈ ਕਿਸੇ ਨੂੰ ਨੁਕਸਾਨ ਪਹੁੰਚਾਉਣ ਲਈ ਕਿਸੇ ਤਾਂਤਰੀ ਤੋਂ ਜਾਦੂ ਟੂਣੇ ਕਰਵਾ ਕੇ ਨੁਕਸਾਨ ਪਹੁੰਚਾਉਣਾ ਜਾਂ ਆਪ ਚਿਲੇ ਕੱਟਣੇ। ਇਹ ਹਿੰਸਾ ਦੇ ਰੂਪ ਹਨ। ਇਸ ਕਰਕੇ ਗੁਰਸਿਖਾਂ ਵਿਚ ਗੁਰੂ ਮਹਾਰਾਜ ਦਾ ਇਹ ਇਹ ਆਦੇਸ਼ ਪ੍ਰਚਲਤ ਹੈ ਕਿ ਅਰਦਾਸ ਪਿਛੋਂ ਜਾਂ ਇਕੱਲਿਆਂ ਵੀ ਉਹ ਕਹਿੰਦੇ ਹਨ –

***ਨਾਨਕ ਨਾਮ ਚੜ੍ਹਦੀ ਕਲਾ, ਤੇਰਾ ਭਾਣੇ ਸਰਬੱਤ ਕਾ ਭਲਾ।***

ਸੋ ਇਸ ਤਰ੍ਹਾਂ ਦੇ ਨਾਲ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਹਿੰਸਾ ਨੂੰ ਛੱਡ ਕੇ ਸਭ ਜੀਵਾਂ ਉਤੇ ਦਇਆ ਕਰਨੀ, ਕਿਸੇ ਦਾ ਹਿਰਦਾ ਨਹੀਂ ਦੁਖਾਉਣਾ, ਗਰੀਬ ਮਾਰ ਨਹੀਂ ਕਰਨੀ, ਗਰੀਬ ਮਾਰ ਕਰਨ ਤੇ ਪ੍ਰਭੂ ਦੀ ਖੁਸ਼ੀ ਪ੍ਰਾਪਤ ਨਹੀਂ ਹੋਇਆ ਕਰਦੀ। ਇਹ ਆਪਣੇ ਅਤੇ ਪ੍ਰਭੂ ਵਿਚਾਲੇ ਕੰਧ ਬਣਾ ਲਿਆ ਕਰਦੀ ਹੈ ਉਸ ਦੀਆਂ ਰਹਿਮਤਾਂ ਤੇ ਬਰਕਤਾਂ ਉਸ ਕੰਧ ਕਾਰਨ ਰੁਕ ਜਾਇਆ ਕਰਦੀਆਂ ਹਨ। ਮਹਾਂਪੁਰਸ਼ਾਂ ਦੇ ਅਨੁਭਵ ਹਨ ਕਿ ਗਰੀਬ ਨੂੰ ਦੁਖ ਦੇਣਾ ਬਹੁਤ ਹੀ ਬੁਰਾ ਹੈ–

***ਬੁਰਾ ਗਰੀਬ ਕਾ ਮਾਰਨਾ ਬੁਰੀ ਗਰੀਬ ਕੀ ਆਨ।***
***ਮੁਏ ਬਕਰੇ ਕੀ ਖਾਲ ਸੇ ਲੋਹਾ ਭਸਮ ਹੋ ਜਾਏ।***

ਇਸ ਕਰਕੇ ਹਿਰਦੇ ਵਿਚ ਦਇਆ ਬਹੁਤ ਜ਼ਰੂਰੀ ਹੈ। ਦਇਆ ਤੋਂ ਹੀ ਧਰਮ ਦੀ ਪੈਦਾਇਸ਼ ਹੁੰਦੀ ਹੈ। ਜਿਸ ਹਿਰਦੇ ਵਿਚ ਦਇਆ ਹੈ ਉਸ ਹਿਰਦੇ ਵਿਚ ਧੀਰਜ ਹੈ, ਖਿਮਾਂ ਹੈ ਸੰਤੋਖ ਹੈ, ਅਹਿੰਸਾ ਹੈ, ਲੋਕ ਸੇਵਾ ਦਾ ਜਜ਼ਬਾ ਹੈ, ਸੌਚ ਹੈ, ਪਵਿੱਤਰਤਾ ਹੈ, ਚਰਿੱਤਰ ਹੈ, ਸ਼ੀਲ ਹੈ, ਮਿਠਾਸ ਹੈ, ਇਹ ਗੁਣ ਦਇਆ ਵਿਚੋਂ ਪੈਦਾ ਹੋਇਆ ਕਰਦੇ ਹਨ। ਜਿਥੇ ਦਇਆ ਨਹੀਂ ਹੈ, ਉਥੋਂ ਪ੍ਰਮੇਸ਼ਰ ਦੂਰ ਰਹਿੰਦਾ ਹੈ –

***ਕਬੀਰ ਜਹਾ ਗਿਆਨ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ॥***
***ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ॥ ਪੰਨਾ – 1372***

ਸੋ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਭਾਈ ਤਿਲੋਕਾ ਜੀ! ਇਹ ਗੱਲ ਧਿਆਨ ਵਿਚ ਰਖਣੀ ਹੈ ਕਿ ਮਿਹਨਤ ਜੀਅ ਭਰਕੇ ਕਰੋ ਅਤੇ ਜੋ ਕੁਝ ਇਸ ਦੇ ਬਦਲੇ ਪ੍ਰਾਪਤ ਹੁੰਦਾ ਹੈ ਉਸ ਉਪਰ ਸੰਤੋਖ ਰੱਖੋ, ਕਲਪਣਾ ਨਾ ਕਰੋ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਸਦਾ ਹੀ ਅਲੇਪ ਰਹੋ ਪਰ-ਇਸਤ੍ਰੀ ਗਮਨ ਗਿਰਾਵਟ ਲਈ ਬਜਰ ਅਸਤਰ ਦਾ ਕੰਮ ਕਰਦਾ ਹੈ, ਜਪ ਤਪ ਸਾਰੇ ਖਤਮ ਹੋ ਜਾਂਦੇ ਹਨ। ਪ੍ਰਭੂ ਦਾ ਪਿਆਰ ਅੰਦਰੋਂ ਖਤਮ ਹੋ ਜਾਂਦਾ ਹੈ ਅਤੇ ਕਾਮੁਕ ਬਿਰਤੀ ਉਸ ਨੂੰ ਹਰ ਪਾਸੋਂ ਗਿਰਾਵਟ ਵਿਚ ਲੈ ਜਾਂਦੀ ਹੈ। ਇਸ ਤਰ੍ਹਾਂ ਗੁਰੂ ਮਹਾਰਾਜ ਜੀ ਤੋਂ ਉਪਦੇਸ਼ ਲੈ ਕੇ ਅਤੇ ਬਹੁਤ ਸਮੇਂ ਲਈ ਸਤਿਸੰਗ ਕਰਕੇ ਬੇਅੰਤ ਬਚਨ ਪੱਲੇ ਬੰਨ੍ਹ ਕੇ ਭਾਈ ਤਿਲੋਕਾ ਜੀ ਆਪਣੇ ਦੇਸ਼ ਨੂੰ ਮੁੜੇ। ਉਹ ਗਜ਼ਨੀ ਵਿਚ ਮੁਗਲ ਨਵਾਬ ਦੀ ਚਾਕਰੀ ਕਰਦੇ ਸਨ। ਉਹ ਬਹੁਤ ਹੀ ਡਿਊਟੀ ਦੇ ਪਾਬੰਧ ਸਨ, ਕਦੇ ਕੋਈ ਸ਼ਿਕਾਇਤ ਨਹੀਂ ਸੀ ਆਉਂਦੀ ਅਤੇ ਨਵਾਬ ਦੇ ਮਨ ਵਿਚ ਭਾਈ ਤਿਲੋਕਾ ਲਈ ਬਹੁਤ ਸਤਿਕਾਰ ਅਤੇ ਵਿਸ਼ਵਾਸ਼ ਸੀ। ਉਹ ਪੰਜ ਰੁਪਏ ਰੋਜ਼ ਤਨਖਾਹ ਲੈਂਦੇ ਸਨ, ਐਸਾ ਵੀ ਜ਼ਿਕਰ ਆਉਂਦਾ ਹੈ ਕਿ –

***ਲੇਤਿ ਰਜਤਪਨ ਨਿਤ ਪੰਚਾਸ।***
***ਆਯੁਧ ਧਰੇ ਰਹਤਿ ਤਿਸ ਪਾਸਿ॥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ – 2145***

ਪੰਜਾਹ ਰੁਪਏ ਉਨ੍ਹਾਂ ਦੀ ਹਰ ਰੋਜ਼ ਦੀ ਤਨਖਾਹ ਸੀ ਉਨ੍ਹਾਂ ਸਮਿਆਂ ਵਿਚ 50 ਰੁਪਏ ਰੋਜ਼ ਦੇਣੇ ਬਹੁਤ ਹੀ ਵੱਡੀ ਤਨਖਾਹ ਹੋਇਆ ਕਰਦੀ ਸੀ ਜੇ ਅਸੀਂ ਪੰਜ ਰੁਪਏ ਵੀ ਮੰਨ ਲਈਏ ਤਾਂ ਅੱਜ ਦੇ 750 ਰੁਪਏ ਰੋਜ਼ ਦੀ ਤਨਖਾਹ ਸੀ ਅਤੇ ਜੇ 50 ਰੁਪਏ ਮੰਨਦੇ ਹਾਂ ਤਾਂ 7500 ਰੁਪਏ ਰੋਜ਼ ਦੀ ਤਨਖਾਹ ਲੈਂਦੇ ਸਨ।

ਭਾਈ ਤਿਲੋਕਾ ਜੀ ਵਾਪਸ ਚਲੇ ਗਏ ਅਤੇ ਆਪ ਨੇ ਗੁਰਸਿੱਖੀ ਦੀ ਰਹਿਤ ਕਮਾਉਣੀ ਸ਼ੁਰੂ ਕਰ ਦਿਤੀ। ਜਿਸ ਦੇ ਬਾਰੇ ਗੁਰੂ ਗ੍ਰੰਥ ਸਾਹਿਬ ਵਿਚ ਫੁਰਮਾਨ ਹੈ ਕਿ ਜੇ ਕੋਈ ਆਪਣੇ ਆਪ ਨੂੰ ਸਿੱਖ ਅਖਵਾਉਂਦਾ ਹੈ ਤਾਂ ਉਹ ਸਿੱਖੀ ਦੀ ਪੂਰੀ ਰਹਿਤ ਰੱਖੇ, ਭੇਖ ਵਾਲਾ ਸਿੱਖ ਨਹੀਂ ਅਖਵਾਇਆ ਕਰਦਾ। ਅੱਜਕਲ੍ਹ ਅਸੀਂ ਭੇਖ ਵਾਲੇ ਹੋ ਕੇ ਗੁਰੂ ਤੋਂ ਟੁੱਟ ਕੇ ਜੀਵਨ ਅਕਾਰਥ ਗੁਜ਼ਾਰ ਰਹੇ ਹਾਂ। ਗੁਰੂ ਦਾ ਉਪਦੇਸ਼ ਹੈ ਕਿ ਜੇ ਆਪਣੇ ਆਪ ਨੂੰ ਸਿੱਖ ਅਖਵਾਉਣਾ ਹੈ ਤਾਂ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰ, ਉਦਮ ਧਾਰਨ ਕਰ ਅਤੇ ਗੁਰੂ ਨੇ ਜੋ ਉਪਦੇਸ਼ ਦਿਤਾ ਹੈ ਉਸ ਨਾਮ ਦਾ ਸਿਮਰਨ ਕਰ, ਇਸ ਉਪਦੇਸ਼ ਨੂੰ ਕਮਾਉਣ ਨਾਲ ਜਨਮਾਂ-ਜਨਮਾਂ ਦੇ ਪਾਪ ਲਹਿ ਜਾਂਦੇ ਹਨ। ਫੇਰ ਜਦੋਂ ਦਿਨ ਚੜ੍ਹਦਾ ਹੈ ਫੇਰ ਗੁਰੂ ਦੀ ਬਾਣੀ ਦੀ ਵਿਚਾਰ ਕਰੇ ਅਤੇ ਜੇ ਗੁਰੂ ਮਹਾਰਾਜ ਨੇ ਕ੍ਰਿਪਾ ਕੀਤੀ ਹੋਈ ਹੈ ਤਾਂ ਕੀਰਤਨ ਵੀ ਕਰੇ ਅਤੇ ਪਰਿਵਾਰ ਨੂੰ ਵੀ ਇਸ ਕ੍ਰਿਆ ਵਿਚ ਲਾਵੇ। ਪਰਿਵਾਰ ਵਿਚ ਸੁਖਾਂ ਦੇ ਖਜ਼ਾਨੇ ਖੁਲ੍ਹ ਜਾਣਗੇ ਅਤੇ ਦੁੱਖ ਦੂਰ ਹੋ ਜਾਣਗੇ। ਬਹਿੰਦਿਆਂ ਉਠਦਿਆਂ ਜਿਸ ਤਰ੍ਹਾਂ ਗੁਰੂ ਮਹਾਰਾਜ ਜੀ ਨੇ ਦਸਿਆ ਹੈ ਉਸ ਤਰ੍ਹਾਂ ਧਿਆਵੇ, ਕੋਈ ਸ੍ਵਾਸ ਖਾਲੀ ਨਾ ਜਾਣ ਦੇਵੇ। ਇਸ ਕ੍ਰਿਆ ਤੋਂ ਪ੍ਰਸੰਨ ਹੋ ਕੇ ਗੁਰੂ ਮਹਾਰਾਜ ਜੀ ਉਸ ਦੇ ਅੰਦਰਲੇ ਨੈਣ ਖੋਲ੍ਹ ਦਿੰਦੇ ਹਨ ਜਿਵੇਂ ਕਿ ਫੁਰਮਾਨ ਹੈ -

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥*** ***ਪੰਨਾ - 407***

ਸੋ ਭਾਈ ਤਿਲੋਕਾ ਜੀ ਨੇ ਇਸ ਤਰ੍ਹਾਂ ਨਾਲ ਅਧਿਆਤਮੀ ਕਰਮ ਕਰਨੇ ਸ਼ੁਰੂ ਕਰ ਦਿਤੇ ਅਤੇ ਸਦਾ ਹੀ ਗੁਰੂ ਪਿਆਰ ਵਿਚ ਲੀਨ ਰਹਿ ਕੇ ਜੀਵਨ ਬਤੀਤ ਕਰ ਰਹੇ ਸਨ।

ਅੱਜ ਗਜ਼ਨੀ ਦੇ ਨਵਾਬ ਨੇ ਹੁਕਮ ਦਿਤਾ ਕਿ ਸ਼ਿਕਾਰ ਖੇਲ੍ਹਣ ਜਾਣਾ ਹੈ ਭਾਈ ਤਿਲੋਕਾ ਜੀ ਘੋੜੇ ਤੇ ਸਵਾਰ ਹੋ ਕੇ ਨਾਲ ਜਾ ਰਹੇ ਸਨ, ਹੁਕਮ ਇਹ ਹੋਇਆ ਕਿ ਜਿਸਦੇ ਅੱਗੇ ਸ਼ਿਕਾਰ ਆਵੇ ਉਹੋ ਹੀ ਉਸ ਨੂੰ ਮਾਰੇ ਜਾਂ ਪਕੜੇ। ਭਾਈ ਤਿਲੋਕਾ ਜੀ ਦੇ ਸਾਮ੍ਹਣੇ ਇਕ ਹਰਨੀ ਆ ਗਈ, ਭਾਈ ਤਿਲੋਕਾ ਜੀ ਉਸ ਦੇ ਪਿਛੇ ਘੋੜਾ ਨਠਾ ਕੇ ਜਾ ਰਹੇ ਸਨ, ਘੋੜਾ ਬਹੁਤ ਹੀ ਸੁੰਦਰ ਅਤੇ ਤਿੱਖੀ ਚਾਲ ਵਾਲਾ ਸੀ। ਉਹ ਹਰਨੀ ਦੇ ਨੇੜੇ ਚਲਿਆ ਗਿਆ। ਭਾਈ ਤਿਲੋਕਾ ਜੀ ਨੇ ਤਲਵਾਰ ਖਿੱਚ ਕੇ ਜਿਸ ਵਕਤ ਉਸ ਦੇ ਮਾਰੀ ਉਸ ਦੇ ਪੇਟ ਵਿਚ ਦੋ ਬੱਚੇ ਸਨ। ਤਲਵਾਰ ਨਾਲ ਉਹ ਦੋਨੋਂ ਬੱਚੇ ਵੀ ਕਟ ਗਏ, ਹਰਨੀ ਜ਼ਮੀਨ ਉਪਰ ਗਿਰ ਪਈ। ਉਸ ਵੇਲੇ ਭਾਈ ਤਿਲੋਕਾ ਜੀ ਦੇ ਚਿੱਤ ਵਿਚ ਬਹੁਤ ਤਰਸ ਉਤਪੰਨ ਹੋਇਆ। ਉਹ ਬੱਚਿਆਂ ਨੂੰ ਤੜਫ-ਤੜਫ ਕੇ ਮਰਦਿਆਂ ਦੇਖ ਰਹੇ ਸਨ। ਉਸ ਵੇਲੇ ਭਾਈ ਤਿਲੋਕਾ ਜੀ ਦੇ ਅੰਦਰੋਂ ਅਵਾਜ਼ ਆਉਣ ਲੱਗੀ ਕਿ ਮੈਨੂੰ ਧਿਰਕਾਰ ਹੈ, ਮੇਰੀ ਨੌਕਰੀ ਨੂੰ ਧਿਰਕਾਰ ਹੈ, ਮੈਂ ਗੁਰੂ ਦੇ ਬਚਨ ਦੀ ਉਲੰਘਣਾ ਕਰਦਿਆਂ ਕੁਦਇਆ ਦੇ ਅਧੀਨ ਹੋਏ ਨੇ ਹਰਨੀ ਦੇ ਬੱਚਿਆਂ ਨੂੰ ਮਾਰ ਦਿਤਾ ਹੈ। ਮੇਰਾ ਜੀਵਨ ਧਿਰਕਾਰ ਹੈ, ਮੇਰਾ ਕਰਮ ਧਿਰਕਾਰ ਹੈ, ਮੈਂ ਕਿਹੋ ਜਿਹਾ ਪਾਪ ਕਰ ਦਿਤਾ ਕਿ ਮਾਰਨਾ ਤਾਂ ਇਕ ਨੂੰ ਸੀ ਪਰ ਮੈਂ ਤਾਂ ਤਿੰਨ ਮਾਰ ਦਿਤੇ। ਆਪਣੇ ਆਪ ਨੂੰ ਸੰਬੋਧਨ ਕਰਕੇ ਕਹਿਣ ਲੱਗੇ ਕਿ ਪਿਆਰਿਆ! ਕਿਥੇ ਗਿਆ ਗੁਰੂ ਦਾ ਬਚਨ, ਉਨ੍ਹਾਂ ਨੇ ਤਾਂ ਕਿਹਾ ਸੀ ਕਿ ਦਇਆ ਕਮਾਈਂ, ਕਿਸੇ ਜੀਵ ਨੂੰ ਨਾ ਮਾਰੀਂ ਪਰ ਮੈਂ ਆਪਣੇ ਰੁਜ਼ਗਾਰ ਵਾਸਤੇ ਗੁਰੂ ਦਾ ਬਚਨ ਪਲਟ ਦਿਤਾ ਅਤੇ ਮੈਂ ਤਿੰਨ ਜੀਵਾਂ ਦੀ ਹੱਤਿਆ ਕਰ ਦਿਤੀ। ਮੈਂ ਮਹਾਨ ਦੋਸ਼ੀ ਹਾਂ। ਉਸ ਵੇਲੇ ਉਸ ਦੇ ਮਨ ਵਿਚ ਆਈ ਕਿ ਜੇ ਮੇਰੇ ਕੋਲ ਸ਼ਸ਼ਤਰ ਹੋਵੇਗਾ ਤਾਂ ਹੀ ਕੋਈ ਜੀਵ ਮਰੇਗਾ, ਜੇ ਕੋਈ ਸ਼ਸ਼ਤਰ ਹੀ ਮੇਰੇ ਕੋਲ ਨਹੀਂ ਹੋਵੇਗਾ ਤਾਂ ਕੋਈ ਜੀਵ ਨਹੀਂ ਮਰ ਸਕੇਗਾ। ਇਸ ਕਰਕੇ ਇਹ ਸੋਚ ਕੇ ਉਸ ਨੇ ਇਸਪਾਤ ਦੀ ਤਲਵਾਰ ਲਾਹ ਕੇ ਕਾਠ ਦੀ ਤਲਵਾਰ ਉਸੇ ਤਰ੍ਹਾਂ ਦੀ ਪਾਲਿਸ਼ ਕਰਵਾ ਕੇ ਪਾ ਲਈ। ਉਸ ਨੂੰ ਕੋਈ ਕਹਿ ਨਹੀਂ ਸੀ ਸਕਦਾ ਕਿ ਇਹ ਇਸਪਾਤ ਦੀ ਨਹੀਂ ਹੈ। ਨਵਾਬ ਦੇ ਪਾਸ ਹੀ ਇਕ ਹੋਰ ਵੱਡਾ ਕਰਮਚਾਰੀ ਸੀ ਜੋ ਭਾਈ ਤਿਲੋਕੇ ਨਾਲ ਖਾਰ ਖਾਂਦਾ ਸੀ, ਇਕ ਤਾਂ ਇਸ ਕਰਕੇ ਕਿ ਇਹ ਬਹੁਤ ਵੱਡੇ ਅਹੁਦੇ ਤੇ ਲੱਗਿਆ ਹੈ, ਦੂਸਰਾ ਨਵਾਬ ਇਸ ਤੇ ਬਹੁਤ ਭਰੋਸਾ ਕਰਦਾ ਹੈ। ਇਕ ਵਾਰੀ ਉਸ ਨੂੰ ਸੂਹ ਮਿਲ

ਗਈ ਕਿ ਭਾਈ ਤਿਲੋਕਾ ਜੀ ਨੇ ਕਾਠ ਦੀ ਤਲਵਾਰ ਪਾਈ ਹੋਈ ਹੈ। ਅਜਿਹਾ ਸ਼ਾਨਦਾਰ ਮੌਕਾ ਉਹ ਆਪਣੇ ਹੱਥੋਂ ਨਹੀਂ ਗਵਾਉਣਾ ਚਾਹੁੰਦਾ ਸੀ। ਉਸ ਨੂੰ ਮੌਕਾ ਮਿਲ ਗਿਆ ਕਿ ਅੱਜ ਇਹ ਇਸਨੂੰ ਉਹ ਸਜ਼ਾ ਦਿਵਾਵੇਗਾ ਜੋ ਇਸਨੂੰ ਪੁਸ਼ਤਾਂ ਤਕ ਯਾਦ ਰਹੇ। ਉਹ ਨਵਾਬ ਪਾਸ ਗਿਆ ਅਤੇ ਕਹਿਣ ਲੱਗਿਆ ਕਿ ਨਵਾਬ ਸਾਹਿਬ! ਤਿਲੋਕਾ ਬਹੁਤ ਵੱਡਾ ਸਿਪਾਹੀ ਹੈ, ਵੱਡਾ ਜਰਨੈਲ ਹੈ, ਤੁਹਾਡੀ ਰਕਸ਼ਾ ਦਾ ਪ੍ਰਬੰਧ ਉਸ ਦੇ ਪਾਸ ਹੈ ਪਰ ਜੇ ਕੋਈ ਦੁਸ਼ਮਨ ਆਪ ਤੇ ਵਾਰ ਕਰੇ ਤਾਂ ਭਾਈ ਤਿਲੋਕਾ ਉਸ ਉਪਰ ਆਪਣੇ ਵਾਰ ਨਾਲ ਉਸ ਨੂੰ ਮਾਰ ਨਹੀਂ ਸਕਦਾ। ਮੈਂ ਤੁਹਾਨੂੰ ਭੇਤ ਦੀ ਗੱਲ ਦੱਸਾਂ, ਉਸ ਨੇ ਕਾਠ ਦੀ ਤਲਵਾਰ ਪਾਈ ਹੋਈ ਹੈ। ਉਸ ਨੇ ਉਤੇ ਲੋਹੇ ਦਾ ਮੁੱਠਾ ਲਾ ਕੇ ਦਿਖਲਾਇਆ ਹੋਇਆ ਹੈ ਕਿ ਇਹ ਇਸਪਾਤ ਦੀ ਹੈ ਪਰੰ ਜੋ ਮਿਆਨ ਦੇ ਅੰਦਰ ਹੈ ਉਹ ਕਾਠ ਹੈ। ਉਹ ਬਹੁਤ ਹੀ ਚਲਾਕੀ ਨਾਲ ਆਪ ਤੋਂ ਧਨ ਹਾਸਲ ਕਰ ਰਿਹਾ ਹੈ। ਨਵਾਬ ਨੇ ਉਸ ਦੀ ਗੱਲ ਸੁਣੀ ਅਤੇ ਆਪਣੇ ਅੰਦਰ ਵਿਚਾਰ ਕਰਨ ਲੱਗਿਆ ਤੇ ਉਸ ਨੇ ਉਸ ਚੁਗਲ ਦੀ ਗੱਲ ਨੂੰ ਦਿਲ ਵਿਚ ਨਾ ਲਿਆਂਦਾ। ਉਸ ਨੇ ਸੋਚਿਆ ਕਿ ਭਾਈ ਤਿਲੋਕਾ ਤਾਂ ਮਹਾਨ-ਮਹਾਨ ਸੂਰਮਾ ਹੈ, ਮੈਂ ਤਾਂ ਉਸ ਨੂੰ ਆਪਣੇ ਪਾਸ ਖਾਸ ਤਨਖਾਹ ਦੇ ਕੇ ਰੱਖਿਆ ਹੋਇਆ ਹੈ ਕਿਉਂਕਿ ਉਹ ਜੰਗ ਵਿਚ ਬਹੁਤ ਬਹਾਦਰੀ ਨਾਲ ਯੁੱਧ ਕਰਦਾ ਹੈ। ਉਸਨੇ ਚੁਗਲ ਨੂੰ ਵੀ ਇਹੀ ਗੱਲ ਕਹੀ। ਉਸ ਨੇ ਕਿਹਾ ਕਿ ਨਵਾਬ ਸਾਹਿਬ 'ਹੱਥ ਕੰਗਣ ਨੂੰ ਆਰਸੀ ਕੀ' ਇਹ ਤਾਂ ਮੈਂ ਪ੍ਰਤੱਖ ਗੱਲ ਕਹਿ ਰਿਹਾ ਹਾਂ। ਆਪ ਇਸ ਤਰ੍ਹਾਂ ਕਰੋ ਕਿ ਆਪ ਸਾਰੀ ਫੌਜ ਨੂੰ ਬਾਹਰ ਕੱਢ ਕੇ ਲਾਇਨਾਂ ਲਵਾਓ ਅਤੇ ਆਪ ਸਾਰਿਆਂ ਦੇ ਹਥਿਆਰ ਦੇਖੋ। ਭਾਈ ਤਿਲੋਕਾ ਜੀ ਦੀ ਤਲਵਾਰ ਆਪਣੇ ਆਪ ਹੀ ਕਾਠ ਦੀ ਨਜ਼ਰ ਆ ਜਾਵੇਗੀ। ਜਿਹੋ ਜਿਹੀ ਤਲਵਾਰ ਪਹਿਨੀ ਹੋਵੇਗੀ ਉਹ ਦਿਸ ਜਾਵੇਗੀ। ਆਪ ਮੇਰੇ ਤੇ ਸ਼ੱਕ ਨਾ ਕਰੋ ਕਿ ਮੈਂ ਉਸ ਦੀ ਚੁਗਲੀ ਕਰ ਰਿਹਾ ਹੈ। ਜੇ ਉਸ ਪਾਸ ਕਾਠ ਦੀ ਤਲਵਾਰ ਨਿਕਲ ਆਈ ਤਾਂ ਤੁਸੀਂ ਉਸ ਨੂੰ ਨੌਕਰੀ ਤੋਂ ਅਲਹਿਦਾ ਕਰ ਦੇਣਾ, ਜੇ ਉਸ ਕੋਲ ਇਸਪਾਤ ਦੀ ਤਲਵਾਰ ਨਿਕਲੀ ਤਾਂ ਜੋ ਦੰਡ ਤੁਸੀਂ ਮੈਨੂੰ ਦੇਵੋਂਗੇ ਮੈਂ ਪ੍ਰਵਾਨ ਕਰਾਂਗਾ। ਐਨੀ ਗੱਲ ਸੁਣ ਕੇ ਨਵਾਬ ਦੇ ਮਨ ਵਿਚ ਆਇਆ ਕਿ ਇਹ ਹੋ ਸਕਦਾ ਹੈ ਕਿ ਮੇਰਾ ਹਿਤੂ ਹੀ ਹੋਵੇ, ਮੈਨੂੰ ਹਿਤ ਦੀ ਗੱਲ ਹੀ ਦਸ ਰਿਹਾ ਹੋਵੇ, ਮੈਨੂੰ ਵੀ ਪਰਖ ਕਰ ਲੈਣੀ ਚਾਹੀਦੀ ਹੈ। ਉਸ ਨੇ ਸਾਰੀ ਫੌਜ ਨੂੰ ਇਕ ਥਾਂ ਇਕੱਠਾ ਕਰ ਲਿਆ, ਉਸ ਵੇਲੇ ਉਸ ਨੇ ਸੋਚਿਆ ਕਿ ਜੇ ਮੈਂ ਇਕ ਦਮ ਕਹਿ ਦਿਤਾ ਕਿ ਭਾਈ ਤਿਲੋਕਾ ਮੈਂ ਤੁਹਾਡੀ ਤਲਵਾਰ ਦੇਖਣੀ ਚਾਹੁੰਦਾ ਹਾਂ; ਜੇ ਇਸ ਪਾਸ ਇਸਪਾਤ ਦੀ ਤਲਵਾਰ ਹੋਈ ਤਾਂ ਇਸ ਦੇ ਮਨ ਵਿਚ ਆਵੇਗਾ ਕਿ ਨਵਾਬ ਨੇ ਕਿਸੇ ਚੁਗਲ ਦੀ ਚੁਗਲੀ ਮੰਨ ਕੇ ਮੇਰੇ ਤੇ ਸ਼ੱਕ ਕੀਤਾ ਹੈ। ਉਹ ਇਸ ਕਰਮ ਨੂੰ ਨਿਰਾਦਰੀ ਮੰਨੇਗਾ। ਨਵਾਬ ਨੇ ਆਪਣੀ ਤਲਵਾਰ ਕੱਢੀ ਅਤੇ ਭਾਈ ਤਿਲੋਕਾ ਨੂੰ ਕਹਿਣ ਲੱਗਾ ਕਿ ਦੇਖੋ। ਭਾਈ ਤਿਲੋਕਾ ਜੀ ਨੇ ਕਿਹਾ ਕਿ ਇਹ ਤਾਂ ਬਹੁਤ ਸੋਹਣੀ ਹੈ, ਇਸ ਦਾ ਇਸਪਾਤ ਐਸਾ ਹੈ ਜੋ ਲੋਹੇ ਨੂੰ ਵੀ ਕੱਟ ਦਿੰਦਾ ਹੈ। ਇਸ ਤਰ੍ਹਾਂ ਸਭ ਦੀਆਂ ਤਲਵਾਰਾਂ ਦੇਖਣੀਆਂ ਸ਼ੁਰੂ ਕਰ ਦਿਤੀਆਂ ਅਤੇ ਹੁਕਮ ਕੀਤਾ ਕਿ ਛੋਟੇ ਵੱਡੇ ਸਭ ਸੂਰਮੇ ਆਪਣੀਆਂ ਤਲਵਾਰਾਂ ਮੈਨੂੰ ਦਿਖਾਓ।

ਜਦੋਂ ਇਹ ਗੱਲ ਕਹੀ ਗਈ, ਉਸ ਵੇਲੇ ਭਾਈ ਤਿਲੋਕਾ ਨੂੰ ਪਤਾ ਸੀ ਕਿ ਮੇਰੀ ਤਾਂ ਤਲਵਾਰ ਕਾਠ ਦੀ ਹੈ। ਸਾਰੀ ਫੌਜ ਵਿਚ ਮੇਰੀ ਬੇਇਜ਼ਤੀ ਹੋ ਜਾਵੇਗੀ। ਨਵਾਬ ਮੇਰੇ ਉਪਰ ਹੱਦੋਂ ਵੱਧ ਭਰੋਸਾ ਕਰਦਾ ਹੈ, ਜੇ ਇਸ ਦਾ ਭਰੋਸਾ ਟੁੱਟ ਗਿਆ ਤਾਂ ਇਹ ਮੈਨੂੰ ਨੌਕਰੀ ਤੋਂ ਹਟਾ ਦੇਵੇਗਾ, ਹੋ ਸਕਦਾ ਹੈ ਮੇਰੀ ਜ਼ਮੀਨ ਜਾਇਦਾਦ ਜ਼ਬਤ ਕਰ ਲਵੇ, ਮੇਰੇ ਬੱਚਿਆਂ ਨੂੰ ਕੈਦ ਕਰ ਲਵੇ ਅਤੇ ਮੈਨੂੰ ਮੌਤ ਦੰਡ ਦੇ ਦੇਵੇ। ਬੜਾ ਭਾਰੀ ਫਿਕਰ ਭਾਈ ਤਿਲੋਕੇ ਦੇ ਮਨ ਵਿਚ ਪੈਦਾ ਹੋ ਗਿਆ। ਇਹ ਉਸ ਲਈ ਅਤਿ ਔਖੀ ਘੜੀ ਸੀ ਜਿਸ ਵਿਚ ਕੁਝ ਵੀ ਨਹੀਂ ਸੀ ਬਣ ਸਕਦਾ। ਨਵਾਬ ਨੇ ਥੋੜ੍ਹੀ ਦੇਰ ਤਕ ਸਭ ਤਲਵਾਰਾਂ ਦੇਖਦੇ-ਦੇਖਦੇ ਭਾਈ ਤਿਲੋਕਾ ਕੋਲ ਪਹੁੰਚ ਜਾਣਾ ਸੀ, ਹੁਣ ਨਾ ਤਾਂ ਭਾਈ ਤਿਲੋਕਾ ਉਥੋਂ ਹਿਲ ਸਕਦਾ ਸੀ, ਨਾ ਹੀ ਇਹ ਕਰ ਸਕਦਾ ਸੀ ਕਿ ਕਿਸੇ ਦਾਸ ਨੂੰ ਭੇਜ ਕੇ ਲੋਹੇ ਦੀ ਮਿਆਨ ਵਾਲੀ ਤਲਵਾਰ ਮੰਗਵਾ ਲੈਂਦਾ। ਉਸ ਪਾਸ ਇਕੋ ਚਾਰਾ ਸੀ ਉਹ ਸੀ, ਗੁਰੂ ਮਹਾਰਾਜ ਦਾ ਆਸਰਾ। ਗੁਰੂ ਸਿੱਖ ਨੂੰ ਸੰਕਟ ਵਿਚ ਨਹੀਂ ਪੈਣ ਦਿੰਦਾ, ਬਚਾ ਲੈਂਦਾ ਹੈ

ਇਸ ਗੱਲ ਦਾ ਉਸ ਦੇ ਅੰਦਰ ਪੂਰਨ ਭਰੋਸਾ ਸੀ।

ਉਸਨੇ ਸੋਚਿਆ ਮੁਗਲ ਨੇ ਮੈਨੂੰ ਲਾਹਨਤਾਂ ਪਾਉਣੀਆਂ ਹਨ ਕਿ ਕਿਥੇ ਹੈ ਤੇਰੀ ਤਲਵਾਰ, ਮੈਂ ਉਸ ਨੂੰ ਕੀ ਦਸਾਂਗਾ ਕਿ ਮੇਰੇ ਸਤਿਗੁਰੂ ਨੇ ਹੁਕਮ ਦਿਤਾ ਹੈ ਕਿ ਦਇਆ ਕਮਾ, ਦਇਆ ਨਾਲ ਗੁਰੂ ਦੀ ਪ੍ਸੰਨਤਾ ਪ੍ਰਾਪਤ ਕਰਨੀ ਹੈ। ਹੁਣ ਕੀ ਬਣੇਗਾ। ਇਹ ਤਾਂ ਸਾਰੀ ਸਭਾ ਅੰਦਰ ਮੇਰਾ ਪੜਦਾ ਲਹਿ ਜਾਵੇਗਾ। ਉਸ ਵੇਲੇ ਉਸ ਨੇ ਧਿਆਨ ਗੁਰੂ ਚਰਨਾਂ ਵਿਚ ਲਾ ਲਿਆ ਅਤੇ ਬੇਨਤੀ ਕਰਨ ਲੱਗਿਆ ਕਿ ਹੇ ਸਤਿਗੁਰੂ! ਮੈਂ ਆਪ ਦੇ ਉਪਦੇਸ਼ ਦੀ ਕਮਾਈ ਕਰਦੇ ਨੇ ਇਸਪਾਤ ਦੀ ਤਲਵਾਰ ਦੀ ਥਾਂ ਕਾਠ ਦੀ ਤਲਵਾਰ ਪਹਿਨ ਲਈ ਸੀ। ਇਥੇ ਮੇਰੀ ਬਹੁਤ ਬੇਇਜ਼ਤੀ ਹੋਵੇਗੀ। ਇਨ੍ਹਾਂ ਲੋਕਾਂ ਨੇ ਕਹਿਣਾ ਹੈ ਕਿ ਗੁਰੂ ਦੇ ਸਿੱਖ ਧੋਖਾ ਦਿੰਦੇ ਹਨ, ਇਹ ਨਵਾਬ ਦਾ ਵੱਡਾ ਅੰਗ ਰਖਸ਼ਕ ਹੁੰਦਾ ਹੋਇਆ ਵੀ ਧੋਖਾ ਕਰਦਾ ਹੈ। ਹੇ ਗੁਰੂ ਮਹਾਰਾਜ! ਹੁਣ ਮੇਰੀ ਸਹਾਇਤਾ ਕਰਨ ਵਾਲਾ ਕੋਈ ਨਹੀਂ ਹੈ ਮੇਰੇ ਬਾਰ-ਬਾਰ ਆਪ ਦਾ ਫੁਰਮਾਨ ਯਾਦ ਆ ਰਿਹਾ ਹੈ -

***ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥***
***ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥*** ***ਪੰਨਾ - 682***

ਹੇ ਪ੍ਰਭੂ! ਹੁਣ ਆਪ ਮੇਰੀ ਲਾਜ ਰੱਖੋ, ਆਪ ਸਰਬ ਕਲਾ ਸਮਰਥ ਹੋ, ਉਸ ਵੇਲੇ ਭਾਈ ਤਿਲੋਕਾ ਜੀ ਦੇ ਸਾਮ੍ਹਣੇ ਉਹ ਨਕਸ਼ਾ ਆ ਗਿਆ ਜਦੋਂ ਦਰੋਪਤੀ ਨੂੰ ਦੁਰਯੋਧਨ ਦੇ ਹੁਕਮ ਨਾਲ ਵਾਲਾਂ ਤੋਂ ਖਿੱਚ ਕੇ ਸਭਾ ਵਿਚ ਲੈ ਆਏ ਸੀ। ਉਸ ਵੇਲੇ ਦੁਰਯੋਧਨ ਨੇ ਕਿਹਾ ਕਿ ਇਸ ਪੰਚਾਲੀ ਨੂੰ ਸਭਾ ਵਿਚ ਨਗਨ ਕਰ ਦੇਵੋ; ਉਸ ਵੇਲੇ ਦਰੋਪਤੀ ਅਤਿ ਔਖੀ ਘੜੀ ਵਿਚ ਫਸ ਗਈ। ਉਸ ਨੇ ਬਜ਼ੁਰਗਾਂ, ਭੀਸ਼ਮ ਪਿਤਾਮਾ, ਦਰੋਣਾਚਾਰੀਆ ਗੁਰੂ, ਕ੍ਰਿਪਾਚਾਰੀਆ ਅੱਗੇ ਪੁਕਾਰ ਕੀਤੀ ਪਰ ਕਿਸੇ ਨੇ ਵੀ ਕੋਈ ਗੱਲ ਨਾ ਸੁਣੀ। ਉਸ ਨੇ ਅੰਧੇ ਰਾਜਾ ਧ੍ਰਿਤਰਾਸ਼ਟਰ ਨੂੰ ਬੇਨਤੀ ਕੀਤੀ। ਪੰਜੇ ਪਾਂਡਵ ਜੋ ਸਭ ਕੁਝ ਜੂਏ ਵਿਚ ਹਾਰ ਕੇ ਬੈਠੇ ਸਨ। ਉਨ੍ਹਾਂ ਨੂੰ ਇਹ ਸੋਚ ਕੇ ਕਿਹਾ ਕਿ ਭੀਮਸੈਨ ਨੂੰ ਜੋਸ਼ ਆਵੇਗਾ, ਉਹ ਮਹਾਂਬਲੀ ਮੈਨੂੰ ਸਭਾ ਵਿਚੋਂ ਕੱਢ ਕੇ ਲੈ ਜਾਵੇਗਾ। ਪਰ ਉਨ੍ਹਾਂ ਵਿਚੋਂ ਕਿਸੇ ਅੱਖ ਨਾ ਰਲਾਈ। ਉਸ ਵੇਲੇ ਕੋਈ ਆਸਰਾ ਨਾ ਰਿਹਾ ਤਾਂ ਉਸ ਦੇ ਯਾਦ ਆ ਗਿਆ ਕਿ ਜਿਸ ਦੇ ਸਾਰੇ ਆਸਰੇ ਛੀਨ ਹੋ ਜਾਣ, ਉਸ ਦਾ ਆਸਰਾ ਪ੍ਰਭੂ ਹੋਇਆ ਕਰਦਾ ਹੈ। ਇੰਨੇ ਵਿਚ ਦੁਸ਼ਾਸ਼ਨ ਨੇ ਝਟਕਾ ਮਾਰਿਆ, ਦਰੋਪਤੀ ਦੀ ਅੱਧੀ ਸਾੜ੍ਹੀ ਲਹਿ ਗਈ। ਉਸ ਨੇ ਪ੍ਰਭੂ ਨੂੰ ਪ੍ਰਾਥਨਾ ਕੀਤੀ ਕਿ ਹੇ ਪ੍ਰਭੂ! ਤੂੰ ਹੀ ਮੇਰਾ ਆਸਰਾ ਹੈਂ, ਤੂੰ ਮੇਰੇ ਅੰਗ ਸੰਗ, ਅੰਦਰ ਬਾਹਰ ਹੈਂ, ਤੂੰ ਕ੍ਰਿਪਾ ਕਰ। ਗੁਰੂ ਮਹਾਰਾਜ ਜੀ ਇਸ ਬਾਰੇ ਫੁਰਮਾਨ ਕਰਦੇ ਹਨ -

***ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥***
***ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥*** ***ਪੰਨਾ - 1008***

ਉਸ ਵੇਲੇ ਸਾਰੀ ਸਭਾ ਜੋ ਇਹ ਦ੍ਰਿਸ਼ ਦੇਖ ਰਹੀ ਸੀ ਹੈਰਾਨ ਹੋ ਗਈ ਕਿ ਦੁਸ਼ਾਸ਼ਨ ਝਟਕੇ ਮਾਰ-ਮਾਰ ਕੇ ਸਾੜ੍ਹੀ ਲਾਹੁਣ ਦਾ ਯਤਨ ਕਰਦਾ ਹੈ ਪਰ ਉਸ ਦੇ ਨੀਚੇ ਹੋਰ ਸਾੜ੍ਹੀ ਆ ਜਾਂਦੀ ਹੈ। ਇਸ ਤਰ੍ਹਾਂ ਇਸ ਰੰਗਾਂ-ਰੰਗਾਂ ਦੀਆਂ ਸਾੜ੍ਹੀਆਂ ਦੇ ਢੇਰ ਲੱਗ ਗਏ। ਦਸਮ ਗ੍ਰੰਥ ਵਿਚ ਆਉਂਦਾ ਹੈ ਕਿ ਸੱਤ ਦਿਨ, ਸੱਤ ਰਾਤਾਂ ਇਹ ਕੁਕਰਮ ਜਾਰੀ ਰਿਹਾ, ਕਪੜਿਆਂ ਦੇ ਢੇਰ ਲਗ ਗਏ। ਅਖੀਰ ਉਹ ਸ਼ਰਮਿੰਦੇ ਹੋਣ ਲੱਗੇ, ਸਿਰ ਧੁਣਨ ਲੱਗੇ ਤੇ ਪਛਤਾਵਾ ਕਰਨ ਲੱਗੇ। ਜਦੋਂ ਇਸ ਚੰਡਾਲ ਚੌਂਕੜੀ ਵਿਚੋਂ ਛੁਟ ਕੇ ਦਰੋਪਤੀ ਘਰ ਆਈ ਤਾਂ ਉਸ ਨੇ ਕ੍ਰਿਸ਼ਨ ਮਹਾਰਾਜ ਅੱਗੇ ਸ਼ਿਕਵਾ ਕੀਤਾ ਕਿ ਤੁਸੀਂ ਵੀ ਬਹੁਤ ਦੇਰ ਪਿਛੋਂ ਆਏ ਹੋ। ਆਪ ਨੇ ਕਿਹਾ ਕਿ ਦਰੋਪਤੀ! ਤੂੰ ਮੈਨੂੰ ਉਸ ਵੇਲੇ ਯਾਦ ਕੀਤਾ ਜਿਸ ਵਕਤ ਅੱਧੀ ਸਾੜ੍ਹੀ ਲਹਿ ਚੁਕੀ ਸੀ ਪ੍ਰਭੂ ਨੂੰ ਤਾਂ ਬਾਣ ਹੈ ਕਿ ਜਿਸਦਾ ਕੋਈ ਨਾ ਹੋਵੇ ਉਸ ਦੀ ਰਕਸ਼ਾ ਕਰਨੀ ਹੈ -

***ਅੰਦਰਿ ਸਭਾ ਦੁਸਾਸਨੈ ਮਥੇਵਾਲ ਦ੍ਰੋਪਤੀ ਆਂਦੀ।***
***ਦੂਤਾ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ।***

*ਪੰਜੇ ਪਾਂਡੋ ਵੇਖਦੇ ਅਉਘਟਿ ਰੁਧੀ ਨਾਰਿ ਜਿਨ੍ਹਾਂ ਦੀ।*
*ਅਖੀ ਮੀਟਿ ਧਿਆਨੁ ਧਰਿ ਹਾਹਾ ਕ੍ਰਿਸਨ ਕਰੈ ਬਿਲਲਾਂਦੀ।*
*ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ।*
*ਹਥ ਮਰੋੜਨਿ ਸਿਰੁ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ।*
*ਘਰਿ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ।*
*ਨਾਥ ਅਨਾਥਾਂ ਬਾਣਿ ਧੁਰਾਂਦੀ।।* *ਭਾਈ ਗੁਰਦਾਸ ਜੀ, ਵਾਰ10/8*

ਇਹ ਸਾਰਾ ਕੁਝ ਅਨੁਭਵ ਕਰਕੇ ਭਾਈ ਤਿਲੋਕਾ ਜੀ ਨੇ ਕਿਹਾ ਕਿ ਹੇ ਪ੍ਰਭੂ! ਤੁਸੀਂ ਦਰੋਪਤੀ ਦੀ ਲਾਜ ਰੱਖੀ ਸੀ ਅਤੇ ਦੁਸ਼ਟਾਂ ਦੀ ਅਭਿਲਾਖਾ ਕਿਸੇ ਤਰ੍ਹਾਂ ਵੀ ਪੂਰੀ ਨਹੀਂ ਸੀ ਹੋਣ ਦਿਤੀ। ਤੁਸੀਂ ਮੇਰੀ ਵੀ ਲਾਜ ਰੱਖੋ। ਜੇ ਇਨ੍ਹਾਂ ਦੇ ਹੱਥ ਮੇਰੀ ਕਾਠ ਦੀ ਤਲਵਾਰ ਆ ਗਈ ਤਾਂ ਇਹ ਮੈਨੂੰ ਮਹਾਨ ਹਾਨੀ ਪਹੁੰਚਾਉਣਗੇ। ਆਪਣੇ ਮਨ ਅੰਦਰ ਗੁਰੂ ਮਹਾਰਾਜ ਦੇ ਚਰਨਾਂ ਵਿਚ ਬੇਨਤੀਆਂ ਕਰ ਰਿਹਾ ਹੈ, ਦਿਲ ਧੱਕ-ਧੱਕ ਕਰ ਰਿਹਾ ਅਤੇ ਕੰਬ ਰਿਹਾ ਹੈ ਹਿਰਦੇ ਵਿਚ ਧੀਰਜ ਨਹੀਂ ਆ ਰਿਹਾ। ਉਸ ਵੇਲੇ ਗੁਰੂ ਮਹਾਰਾਜ ਜੀ ਪਾਸ ਉਸ ਦੀ ਅਰਦਾਸ ਪਹੁੰਚੀ। ਗੁਰੂ ਮਹਾਰਾਜ ਉਸ ਨੂੰ ਆਪਣਾ ਸੇਵਕ ਵਿਚਾਰ ਕੇ ਉਸ ਦੀ ਲਾਜ ਰੱਖਣ ਲਈ ਤਤਪਰ ਹੋਏ। ਉਧਰ ਨਵਾਬ ਸਾਰਿਆਂ ਦੀਆਂ ਤਲਵਾਰਾਂ ਦੇਖ ਕੇ ਅਖੀਰ ਵਿਚ ਭਾਈ ਤਿਲੋਕਾ ਜੀ ਪਾਸ ਆਇਆ, ਉਸ ਨੇ ਕਿਹਾ ਕਿ ਭਾਈ ਤਿਲੋਕਾ ਤੂੰ ਆਪਣੀ ਤਲਵਾਰ ਮੈਨੂੰ ਦਿਖਾ, ਮੈਂ ਦੇਖਣਾ ਚਾਹੁੰਦਾ ਹਾਂ ਕਿ ਤੂੰ ਆਪਣੀ ਤਲਵਾਰ ਕਿਸ ਤਰ੍ਹਾਂ ਆਪਣੇ ਕੋਲ ਰਖਦਾ ਹੈਂ ਅਤੇ ਮੈਂ ਇਹ ਵੀ ਦੇਖਣਾ ਚਾਹੁੰਦਾ ਹਾਂ ਕਿ ਤੇਰੀ ਤਲਵਾਰ ਤੇ ਕਿਹੜੀ ਮੋਹਰ ਲੱਗੀ ਹੋਈ ਹੈ। ਉਸ ਵੇਲੇ ਭਾਈ ਤਿਲੋਕਾ ਨੇ ਕਿਹਾ ਕਿ ਮੇਰੀ ਤਲਵਾਰ ਤੇ ਗੁਰੂ ਮਹਾਰਾਜ ਦੀ ਮੋਹਰ ਲੱਗੀ ਹੋਈ ਹੈ, ਹੋਰ ਕੋਈ ਵੀ ਨਿਸ਼ਾਨ ਮੇਰੀ ਤਲਵਾਰ ਤੇ ਨਹੀਂ ਲੱਗਿਆ ਹੋਇਆ, ਜਿਹੋ ਜਿਹੀ ਮੇਰੇ ਸਤਿਗੁਰੂ ਨੇ ਦਿਤੀ ਹੈ ਉਹੋ ਮੇਰੇ ਪਾਸ ਹੈ। ਉਸ ਨੇ ਪੂਰੀ ਸ਼ਰਧਾ ਨਾਲ ਪੂਰੇ ਜਲਾਲ ਵਿਚ ਆ ਕੇ 'ਵਾਹਿਗੁਰੂ' ਕਿਹਾ ਅਤੇ ਤਲਵਾਰ ਖਿੱਚ ਲਈ। ਨਵਾਬ ਕੀ ਦੇਖਦਾ ਹੈ ਜਿਵੇਂ ਬਿਜਲੀ ਚਮਕਦੀ ਹੈ, ਐਸੀ ਚਮਕ ਉਸ ਤਲਵਾਰ ਵਿਚੋਂ ਨਿਕਲੀ। ਨਵਾਬ ਨੇ ਤਲਵਾਰ ਹੱਥ ਵਿਚ ਲਈ ਅਤੇ ਹੈਰਾਨ ਹੋ ਗਿਆ ਤੇ ਕਹਿਣ ਲੱਗਾ ਕਿ ਭਾਈ ਤਿਲੋਕਾ! ਇਹ ਕਿਹੋ ਜਿਹੀ ਤਲਵਾਰ ਹੈ, ਇਹ ਤਾਂ ਐਨੀ ਤਿਖੀ ਹੈ ਕਿ ਮੈਂ ਅੱਜ ਤਕ ਐਸੀ ਤਲਵਾਰ ਨਹੀਂ ਦੇਖੀ। ਤਲਵਾਰ ਦੇ ਦਰਸ਼ਨ ਕਰਕੇ ਮੁਗਲ ਖੁਸ਼ ਹੋ ਗਿਆ ਅਤੇ ਉਸੇ ਵੇਲੇ ਉਸ ਨੇ ਫੌਜ ਵਿਚ ਐਲਾਨ ਕਰ ਦਿਤਾ ਕਿ ਸਭ ਤੋਂ ਚੰਗੀ ਤਲਵਾਰ ਭਾਈ ਤਿਲੋਕਾ ਨੇ ਰੱਖੀ ਹੋਈ ਹੈ, ਮੈਨੂੰ ਬਹੁਤ ਖੁਸ਼ੀ ਹੋਈ ਕਿ ਇਹ ਤਲਵਾਰ ਜੰਗ ਵਿਚ ਰਖਸ਼ਾ ਕਰੇਗੀ। ਉਸ ਨੇ ਕਿਹਾ ਕਿ ਭਾਈ ਤਿਲੋਕਾ ਅੱਜ ਤੋਂ ਦੁਗਣੀ ਤਨਖਾਹ ਲਵੇਗਾ। ਜਿਸ ਨੇ ਚੁਗਲੀ ਕੀਤੀ ਸੀ ਉਹ ਵੀ ਇਹ ਕੌਤਕ ਦੇਖ ਰਿਹਾ ਸੀ। ਉਸ ਨੂੰ ਤਾਂ ਗਸ਼ ਪੈ ਗਈ ਕਿ ਮੈਂ ਤਾਂ ਨਵਾਬ ਨੂੰ ਕਿਹਾ ਸੀ ਕਿ ਜੇ ਭਾਈ ਤਿਲੋਕਾ ਦੀ ਕਾਠ ਦੀ ਤਲਵਾਰ ਹੋਈ ਤਾਂ ਉਸ ਨੂੰ ਨੌਕਰੀ ਤੋਂ ਕੱਢ ਦੇਣਾ ਤੇ ਜੇ ਇਸਪਾਤ ਦੀ ਹੋਈ ਤਾਂ ਜੋ ਦੰਡ ਤੁਸੀਂ ਮੈਨੂੰ ਦੇਵੋਂਗੇ ਉਹ ਮੈਨੂੰ ਮਨਜ਼ੂਰ ਹੋਵੇਗਾ। ਹੁਣ ਮੇਰੀ ਤਾਂ ਕੋਈ ਇਜ਼ਤ ਰਹੀ ਹੀ ਨਹੀਂ। ਜ਼ਰੂਰ ਇਸਦੇ ਪੀਰ ਨੇ ਇਸ ਦੀ ਰਾਖੀ ਕੀਤੀ ਹੈ। ਉਸ ਵੇਲੇ ਨਵਾਬ ਨੇ ਹੁਕਮ ਦਿਤਾ ਕਿ ਇਸ ਦਾ ਮੂੰਹ ਕਾਲਾ ਕਰ ਕੇ ਬਾਹਰ ਕੱਢ ਦੇਵੋ ਮੈਂ ਇਸ ਨੂੰ ਦੰਡ ਦੇਵਾਂਗਾ।

ਭਾਈ ਤਿਲੋਕਾ ਜੀ ਗੁਰੂ ਮਹਾਰਾਜ ਦਾ ਇਹ ਬਿਰਦ ਦੇਖ ਕੇ ਅਤਿ ਪ੍ਰਸੰਨ ਹੋਏ ਅਤੇ ਸਦਾ ਹੀ ਗੁਰੂ ਮਹਾਰਾਜ ਜੀ ਦੀ ਯਾਦ ਵਿਚ ਰਹਿਣਾ ਸ਼ੁਰੂ ਕਰ ਦਿਤਾ। ਥੋੜ੍ਹੇ ਦਿਨਾਂ ਪਿਛੋਂ ਗੁਰੂ ਪੰਜਵੇਂ ਪਾਤਸ਼ਾਹ ਦੇ ਚਰਨਾਂ ਵਿਚ ਹਾਜ਼ਰ ਹੋਏ ਅਤੇ ਕਿਹਾ ਕਿ ਪਾਤਸ਼ਾਹ! ਤੁਸੀਂ ਮੇਰੀ ਲਾਜ ਰੱਖੀ, ਆਪ ਧੰਨ ਹੋ। ਜਦੋਂ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਭਾਈ ਤਿਲੋਕਾ ਸੰਗਤ ਨੂੰ ਵੀ ਇਹ ਦੱਸ ਦਿਓ ਕਿ ਕਿਸ ਕਰਕੇ ਧੰਨ-ਧੰਨ ਕਰ ਰਹੇ ਹੋ, ਉਸ ਵੇਲੇ ਭਾਈ ਤਿਲੋਕਾ ਜੀ ਨੇ ਆਪ ਬੀਤੀ ਉਚੀ ਅਵਾਜ਼ ਵਿਚ ਸੰਗਤਾਂ ਨੂੰ ਸੁਣਾਈ। ਸਾਰੀ ਗੱਲ ਸੁਣਨ ਉਪਰੰਤ ਗੁਰੂ ਮਹਾਰਾਜ ਜੀ ਨੇ ਸੰਗਤਾਂ ਵਿਚ ਕਿਹਾ ਕਿ ਇਸ ਨੇ ਜੋ ਸਾਡਾ ਬਚਨ ਸੀ

ਉਸ ਨੂੰ ਨਿਭਾਉਣ ਵਾਸਤੇ ਕਾਠ ਦੀ ਤਲਵਾਰ ਪਹਿਨ ਲਈ, ਇਸ ਨੇ ਦਇਆ ਕਮਾਈ ਹੈ। ਹੁਣ ਗੁਰੂ ਦਾ ਵੀ ਫਰਜ਼ ਹੈ ਕਿ ਸਿੱਖ ਨੇ ਬਚਨ ਕਮਾਇਆ ਹੈ, ਉਸਦੀ ਰਾਖੀ ਕੀਤੀ ਜਾਵੇ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਸਾਰੀ ਸੰਗਤ ਵਿਚ ਇਹ ਬਿਰਦ ਬਾਣੀ ਦੀ ਲਾਜ ਰਖਣ ਵਾਲਾ ਸ਼ਬਦ ਉਚਾਰਨ ਕੀਤਾ –

***ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥***
***ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥***
***ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ॥***
***ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ॥***
***ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ॥***
***ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ ਪ੍ਰਭਿ ਪੂਰਨ ਪੈਜ ਰਖਾਈ॥***

***ਪੰਨਾ – 682***

ਸੋ ਗੁਰੂ ਆਪਣੇ ਸਿੱਖ ਦੀ ਲਾਜ ਰਖਦਾ ਹੈ। ਗੁਰੂ ਘਰ ਅੰਦਰ ਅਨੇਕਾਂ ਹੀ ਐਸੀਆਂ ਘਟਨਾਵਾਂ, ਕਥਾਵਾਂ ਹਨ ਕਿ ਗੁਰੂ ਮਹਾਰਾਜ ਜੀ ਨੇ ਉਸ ਵੇਲੇ ਰਖਿਆ ਕੀਤੀ ਕਿ ਜਦੋਂ ਉਹ ਔਖੀ ਘੜੀ ਵਿਚ ਪੂਰੀ ਤਰ੍ਹਾਂ ਫਸ ਚੁਕਿਆ ਸੀ। ਜਿਵੇਂ ਭਾਈ ਕਟਾਰੂ ਦੇ ਵੱਟੇ ਪੂਰੇ ਕੀਤੇ। ਇਹ ਕਥਾ ਫੇਰ ਸਮਾਂ ਮਿਲਿਆ ਤਾਂ ਆਪ ਦੇ ਚਰਨਾਂ ਵਿਚ ਪੇਸ਼ ਕੀਤੀ ਜਾਵੇਗੀ। ਹੁਣ ਕਿਉਂਕਿ ਸਮਾਂ ਬਹੁਤ ਹੋ ਚੁਕਿਆ ਹੈ ਸਭ ਨੇ ਆਪਣੇ ਕਾਰੋਬਾਰਾਂ ਤੇ ਜਾਣਾ ਹੈ। ਇਸ ਕਰਕੇ ਬੇਨਤੀ ਕਰਦਾ ਹਾਂ ਕਿ ਗੁਰੂ ਨੂੰ ਪਛਾਣੋ, ਗੁਰੂ ਸਦਾ ਅੰਗ ਸੰਗ ਰਹਿੰਦਾ ਹੈ, ਗੁਰੂ ਨੂੰ ਪਿਆਰ ਕੀਤਿਆਂ ਉਲਝਣਾਂ ਦੂਰ ਹੋ ਜਾਂਦੀਆਂ ਹਨ ਕਿਉਂਕਿ ਜਿਸ ਦੇ ਨਾਲ ਗੁਰੂ ਹੈ ਉਸ ਨੂੰ ਵਿਘਨ ਨਹੀਂ ਲੱਗਿਆ ਕਰਦੇ, ਔਖੀਆਂ ਘੜੀਆਂ ਗੁਰੂ ਮਹਾਰਾਜ ਜੀ ਦੂਰ ਕਰ ਦਿੰਦੇ ਹਨ। ਗੁਰੂ ਵਿਘਨਾਂ ਨੂੰ ਦੂਰ ਕਰਨ ਵਾਲਾ ਅਤੇ ਆਪਣੇ ਪਿਆਰਿਆਂ ਦੀ ਸਦਾ ਹੀ ਸਹਾਇਤਾ ਕਰਨ ਵਾਲਾ ਪਰਮ ਹਿਤੈਸ਼ੀ ਹੈ। ਗੁਰੂ ਮਹਾਰਾਜ ਜੀ ਨੇ ਤਾਂ ਇਥੋਂ ਤਕ ਉਚਾਰਨ ਕਰ ਦਿਤਾ ਹੈ ਕਿ ਹਰ ਸ੍ਵਾਸ ਆਪਣੇ ਸਿੱਖ ਦੀ ਪ੍ਰਤਿਪਾਲਣਾ ਕਰਦਾ ਹੈ। ਹੁਣ ਸਾਨੂੰ ਸੋਚਣਾ ਚਾਹੀਦਾ ਹੈ ਕਿ ਅਸੀਂ ਗੁਰੂ ਨਾਲ ਕਿੰਨੇ ਕੁ ਜੁੜੇ ਹੋਏ ਹਾਂ ਅਤੇ ਦੁਨੀਆਂ ਨਾਲ ਕਿੰਨੇ ਜੁੜੇ ਹੋਏ ਹਾਂ। ਕਿੰਨਾ ਭਰੋਸਾ ਸਾਡੇ ਅੰਦਰ ਹੈ, ਇਹ ਗੱਲ ਬਹੁਤ ਮੁਸ਼ਕਲ ਹੈ ਕਿਉਂਕਿ ਘੋਰ ਕਲਜੁੱਗ ਦਾ ਸਮਾਂ ਚਲ ਰਿਹਾ ਹੈ। ਜੇ ਅੱਜ ਦੇ ਹੁਕਮ ਦੀ ਪਛਾਣ ਕਰਨੀ ਹੈ ਤਾਂ ਗੁਰੂ ਮਹਾਰਾਜ ਜੀ ਧਰਮ ਕਮਾਉਣ ਵਾਸਤੇ ਕਹਿੰਦੇ ਹਨ, ਸਾਰੇ ਧਰਮ ਦਇਆ ਵਿਚੋਂ ਪੈਦਾ ਹੁੰਦੇ ਹਨ। ਪਰ ਜਦੋਂ ਜੀਵ ਵੱਢ-ਵੱਢ ਕੇ ਖਾਂਦਾ ਹੈ ਫਿਰ ਕੁਦਇਆ ਕਿਸ ਨੂੰ ਕਹੋਗੇ –

***ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ॥***
***ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥*** ***ਪੰਨਾ – 1103***

***ਵਿਣੁ ਗੁਣ ਕੀਤੇ ਭਗਤਿ ਨ ਹੋਇ॥*** ***ਪੰਨਾ – 4***

ਗੁਰੂ ਮਹਾਰਾਜ ਦਾ ਆਦੇਸ਼ ਹੈ, ਆਪਣੇ ਕਾਰੋਬਾਰ ਕਰੋ ਪਰ ਇਕ ਸ੍ਵਾਸ ਵੀ ਗੁਰੂ ਦੇ ਪਿਆਰ ਤੋਂ ਖਾਲੀ ਨਾ ਜਾਣ ਦੇਵੋ ਜਦੋਂ ਗੁਰੂ ਸਾਨੂੰ ਸੰਭਾਲਦਾ ਹੈ ਤਾਂ ਸਾਡਾ ਵੀ ਫਰਜ਼ ਬਣ ਜਾਂਦਾ ਹੈ ਕਿ ਅਸੀਂ ਗੁਰੂ ਮਹਾਰਾਜ ਦਾ ਹੁਕਮ ਮੰਨੀਏ ਅਤੇ ਹਰ ਸੁਆਸ ਉਸ ਦੀ ਯਾਦ ਵਿਚ ਨਾਮ ਜਪਦਿਆਂ ਲੰਘਾਈਏ, ਉਸ ਦਾ ਧਿਆਨ ਆਪਣੇ ਅੰਦਰ ਵਸਾਈਏ। ਫੁਰਮਾਨ ਹੈ –

***ਗੁਰ ਕੀ ਮੂਰਤਿ ਹਿਰਦੇ ਵਸਾਇ ਜੋ ਇਛੇ ਸੋਈ ਫਲ ਪਾਏ॥***



# 3

ਅੰਮ੍ਰਿਤ ਵੇਲੇ ਤੋਂ ਆਪ ਗੁਰੂ ਦਰਬਾਰ ਵਿਚ ਸਸ਼ੋਭਤ ਹੋ। ਕਲਜੁਗ ਦੇ ਸਮੇਂ ਵਿਚ ਸਭ ਤੋਂ ਦੁਰਲਭ ਸਤਿਸੰਗ ਦੀ ਪ੍ਰਾਪਤੀ ਹੈ। ਦੋ ਕਰਮਾਂ ਨੂੰ ਗੁਰੂ ਮਹਾਰਾਜ ਜੀ ਨੇ ਪ੍ਰੋੜ੍ਹਤਾ ਦਿਤੀ ਹੈ ਜਿਸ ਨਾਲ ਜੀਵ ਦਾ ਉਧਾਰ ਹੋ ਜਾਇਆ ਕਰਦਾ ਹੈ, ਇਕ ਹਰੀ ਦਾ ਕੀਰਤਨ ਕਰਨਾ ਦੂਸਰਾ ਸਾਧੂ ਦੀ ਸੰਗਤ ਦੀ ਪ੍ਰਾਪਤੀ ਹੋ ਜਾਣੀ। ਕਿਉਂਕਿ ਕਲਜੁਗ ਵਿਚ ਕੇਵਲ ਨਾਮ ਸਾਧਨ ਹੀ ਉਤਮ ਸਾਧਨ ਹੈ ਜਿਸ ਵਿਚ ਜੀਵ ਦੀ ਮੁਕਤੀ ਹੋ ਜਾਂਦੀ ਹੈ ਅਤੇ ਗੁਰੂ ਮਹਾਰਾਜ ਜੀ ਨੇ ਇਸ ਤਰ੍ਹਾਂ ਫੁਰਮਾਨ ਕੀਤਾ ਹੈ –

***ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥***
***ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥*** ***ਪੰਨਾ – 1185***

ਪਹਿਲੇ ਜੁਗਾਂ ਅੰਦਰ ਬੜੇ ਕਰੜੇ ਸਾਧਨ ਹੋਇਆ ਕਰਦੇ ਸਨ ਪਰ ਕਲਜੁੱਗ ਵਿਚ ਗੁਰੂ ਮਹਾਰਾਜ ਜੀ ਨੇ ਜੀਵ ਦੇ ਉਧਾਰ ਲਈ ਸਾਧੂ ਦੀ ਸੰਗਤ ਅਤੇ ਹਰਿ ਕੀਰਤ ਨੂੰ ਬਹੁਤ ਹੀ ਮਹਾਨਤਾ ਦਿਤੀ ਹੈ ਕਿਉਂਕਿ ਸਾਧੂ ਦੀ ਸੰਗਤ ਨਾਲ ਜੀਵ ਦਾ ਉਧਾਰ ਹੋ ਜਾਂਦਾ ਹੈ ਅਤੇ ਨਾਮ ਚਲ ਪੈਂਦਾ ਹੈ, ਕਲਜੁਗ ਵਿਚ ਇਹ ਅਮੁੱਲ ਵਸਤੂ ਹੈ।

ਇਕ ਵਾਰੀ ਕ੍ਰਿਸ਼ਨ ਮਹਾਰਾਜ ਜੀ ਪੰਜੇ ਪਾਂਡਵਾਂ ਸਮੇਤ ਦਿੱਲੀ ਬੈਠੇ ਸਨ, ਉਸ ਵੇਲੇ ਆਪ ਨੇ ਬਚਨ ਕੀਤਾ ਕਲਜੁੱਗ ਦੇ ਅੰਦਰ ਸਾਧੂਆਂ ਦੀ ਸੰਗਤ ਬਹੁਤ ਮਹਾਨਤਾ ਰਖਦੀ ਹੈ ਪਰ ਇਹ ਪ੍ਰਾਪਤ ਸਿਰਫ ਭਾਗਾਂ ਵਾਲਿਆਂ ਨੂੰ ਹੋਇਆ ਕਰਦੀ ਹੈ ਜਿਵੇਂ ਕਿ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ –

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*** ***ਪੰਨਾ – 642***

ਇਸ ਉਪਰ ਪੰਜੇ ਭਰਾ ਇਕ ਦਮ ਸੁਣਦੇ ਸਾਰ ਬੋਲ ਉਠੇ ਕਿ ਹੇ ਪ੍ਰਭੂ! ਸਤਿਸੰਗ ਤਾਂ ਖੁਲ੍ਹੇ ਆਮ ਹੋਇਆ ਕਰਦਾ ਹੈ ਇਸ ਵਿਚ ਕਿਸੇ ਨੂੰ ਰੁਕਾਵਟ ਨਹੀਂ ਹੈ ਕਿ ਉਹ ਸਤਿਸੰਗ ਵਿਚ ਨਾ ਆ ਸਕੇ। ਹਰ ਵਰਗ ਦਾ ਪ੍ਰੇਮੀ, ਸਾਧੂ ਸੰਗਤ ਵਿਚ ਅਨੰਦ ਮਾਣ ਸਕਦਾ ਹੈ। ਸਾਧੂ ਦੀ ਸੰਗਤ ਵਰਣਾਂ ਆਸ਼ਰਮਾਂ ਤੋਂ ਉਪਰ ਹੁੰਦੀ ਹੈ, ਇਸ ਵਿਚ ਇਹ ਹੁੰਦਾ ਹੀ ਨਹੀਂ ਕਿ ਕੋਈ ਨਾ ਆ ਸਕੇ। ਇਹ ਕਿਵੇਂ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ, ਇਹ ਤਾਂ ਹਰ ਜੀਵ ਕਰ ਸਕਦਾ ਹੈ।

ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਨਹੀਂ ਭਾਈ! ਕਲਜੁੱਗ ਛੇਤੀ ਹੀ ਆ ਰਿਹਾ ਹੈ, ਇਸ ਵਿਚ ਜੀਵ ਦੇ ਤਰਨ ਦਾ ਸਾਧਨ ਸਤਿਸੰਗ ਦੀ ਪ੍ਰਾਪਤੀ ਹੈ। ਵੈਸੇ ਤਾਂ ਸੰਗਤ ਸਤਿਜੁਗ ਤੋਂ ਚਲੀ ਆ ਰਹੀ ਹੈ, ਉਸ ਦੀ ਬਹੁਤ ਮਹਾਨਤਾ ਹੈ। ਇਥੋਂ ਤਕ ਕਿ ਬੈਕੁੰਠਪਤੀ ਵੀ ਆਪਣੇ ਆਸਣ ਤੋਂ ਉਠ ਕੇ ਸਤਿਸੰਗ ਵਿਚ ਆ ਕੇ ਸਤਿਸੰਗ ਦਾ ਅਨੰਦ ਮਾਣਦੇ ਹਨ। ਸਤਿਸੰਗ ਸਿਰਫ ਉਹ ਹੋਇਆ ਕਰਦਾ ਹੈ ਜਿਥੇ ਬੈਠ ਕੇ ਪ੍ਰਭੂ ਦੇ ਪਿਆਰੇ ਕੇਵਲ ਹਰੀ ਦੇ ਗੁਣ ਗਾਉਣ। ਉਸ ਦੀ ਬਹੁਤ ਹੀ ਮਹਾਨਤਾ ਹੋਇਆ ਕਰਦੀ ਹੈ। ਸਤਿਸੰਗ ਵਿਚ ਆ ਕੇ ਜੇ ਕੋਈ ਜੀਵ ਇਛਿਆ ਵੀ ਕਰਦਾ ਹੈ, ਉਹ ਵੀ ਉਸਦੀ ਪੂਰੀ ਹੋ ਜਾਇਆ ਕਰਦੀ ਹੈ। ਉਸ ਦਿਨ ਦਿੱਲੀ ਨੁਮਾਇਸ਼ ਲਗਣ ਕਰਕੇ ਭਾਰੀ ਮੇਲਾ ਸੀ। ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਚਲੋ ਭਾਈ! ਅੱਜ ਨੁਮਾਇਸ਼ ਵੇਖ ਆਈਏ, ਫੇਰ ਕਦੇ ਇਸ ਗੱਲ ਦਾ ਨਿਰਣਾ ਕਰਾਂਗੇ। ਪੰਜੇ ਪਾਂਡਵ ਨੁਮਾਇਸ਼ ਵਿਚ ਘੁੰਮਦੇ ਰਹੇ ਜਦੋਂ ਵਾਪਸ ਆਏ ਤਾਂ ਫਿਰ ਸਾਰੇ ਕ੍ਰਿਸ਼ਨ ਮਹਾਰਾਜ ਜੀ ਪਾਸ ਇਕੱਠੇ ਹੋਏ। ਨੁਮਾਇਸ਼ ਦੀ ਗੱਲ ਚਲ ਪਈ। ਭੀਮ ਨੇ ਕਿਹਾ ਕਿ ਮੈਂ ਮਲ ਯੁੱਧ ਦੇਖਦਾ ਰਿਹਾ, ਹੋਰ ਕਿਤੇ ਨਹੀਂ ਗਿਆ। ਅਰਜਨ ਨੇ

ਕਿਹਾ ਕਿ ਮੈਂ ਭੀ ਤੀਰ ਅੰਦਾਜ਼ਾਂ ਦੇ ਖੇਲ੍ਹ ਵੇਖਦਾ ਰਿਹਾ। ਬਾਕੀ ਸਾਰਿਆਂ ਨੇ ਭੀ ਆਪੋ ਆਪਣੀ ਗੱਲ ਕੀਤੀ। ਜਦੋਂ ਕ੍ਰਿਸ਼ਨ ਮਹਾਰਾਜ ਨੂੰ ਕਿਹਾ ਕਿ ਆਪ ਭੀ ਦੱਸੋ ਆਪ ਨੇ ਕੀ ਵੇਖਿਆ। ਆਪ ਨੇ ਫੁਰਮਾਨ ਕੀਤਾ ਕਿ ਮੈਂ ਤਾਂ ਜਮਨਾ ਤੀਰ ਸਤਿਸੰਗ ਵਿਚ ਬੈਠਾ ਰਿਹਾ ਅਤੇ ਹਰੀ ਜਸ ਕਰਦੇ ਰਹੇ। ਫੇਰ ਉਨ੍ਹਾਂ ਪਾਂਡਵਾਂ ਨੂੰ ਪੁਛਿਆ ਕਿ ਤੁਸੀਂ ਕਿਉਂ ਨਾ ਸਤਿਸੰਗ ਵਿਚ ਆਏ ਤਾਂ ਉਨ੍ਹਾਂ ਨੇ ਕਿਹਾ ਕਿ ਸਤਿਸੰਗ ਹੁੰਦਾ ਤਾਂ ਅਸੀਂ ਭੀ ਵੇਖਿਆ ਸੀ, ਅਸਾਨੂੰ ਹੋਰ ਚੀਜ਼ਾਂ ਵੇਖਣ ਤੋਂ ਹੀ ਵਿਹਲ ਨਹੀਂ ਮਿਲਿਆ। ਸੋ ਆਪ ਨੇ ਕਿਹਾ ਪਿਆਰਿਓ! ਸਤਿਸੰਗ ਦੀ ਪ੍ਰਾਪਤੀ ਪ੍ਰਭੂ ਕਿਰਪਾ ਕਰਕੇ ਹੀ ਹੋਇਆ ਕਰਦੀ ਹੈ।

ਇਕ ਕਥਾ ਆਉਂਦੀ ਹੈ ਕਿ ਇਕ ਰਾਜਾ ਬਹੁਤ ਪ੍ਰਤਾਪੀ ਸੀ ਪਰ ਉਹ ਨਾਸਤਕ ਬਿਰਤੀ ਦਾ ਹੋ ਜਾਣ ਕਰਕੇ ਸਾਧੂਆਂ ਮਹਾਂਪੁਰਸ਼ਾਂ ਨਾਲ ਨਫਰਤ ਕਰਿਆ ਕਰਦਾ ਸੀ ਅਤੇ ਉਸ ਨੇ ਰਾਜਸੀ ਹੁਕਮ ਦੇ ਕੇ ਸਤਿਸੰਗ ਬੰਦ ਕਰਵਾ ਦਿਤੇ ਸਨ ਕਿ ਕੋਈ ਬੰਦਾ ਸਤਿਸੰਗ ਵਿਚ ਨਹੀਂ ਜਾ ਸਕੇ। ਐਲਾਨ ਕਰ ਦਿਤਾ ਸੀ ਕਿ ਜੇ ਕਿਤੇ ਸਤਿਸੰਗ ਹੁੰਦੀ ਹੋਈ ਤਾਂ ਉਹ ਸਤਿਸੰਗ ਰਾਜ ਵਿਰੁੱਧ ਮੰਨਿਆ ਜਾਵੇਗਾ ਅਤੇ ਦੰਡ ਦਿਤਾ ਜਾਵੇਗਾ। ਉਸ ਰਾਜੇ ਨੇ ਨਾਸਤਕ ਮਤ ਵਿਚ ਆ ਕੇ ਸਤਿਸੰਗ ਸਮਾਗਮ ਬੰਦ ਕਰਾ ਦਿਤਾ ਪਰ ਸਤਿਸੰਗ ਕਰਨ ਵਾਲੇ ਪ੍ਰੇਮੀਆਂ ਨੇ ਰਾਤ ਦੇ ਹਨ੍ਹੇਰੇ ਵਿਚ ਸਤਿਸੰਗ ਕਰਨਾ ਸ਼ੁਰੂ ਕਰ ਦਿਤਾ। ਜਿਵੇਂ ਹੁਣ ਤੁਸੀਂ ਦੂਰ-ਦਰਾਜ਼ ਤੋਂ ਚਲ ਕੇ ਪੂਰੇ ਦੋ ਵਜੇ ਸਵੇਰੇ ਸਤਿਸੰਗ ਸਮਾਗਮ ਵਿਚ ਪਹੁੰਚ ਜਾਂਦੇ ਹੋ, ਇਸੇ ਤਰ੍ਹਾਂ ਉਸ ਸਮੇਂ ਦੇ ਪ੍ਰਾਣੀ ਵੀ ਅਨੇਕ ਵਿਘਨਾਂ ਰੁਕਾਵਟਾਂ ਦੇ ਹੁੰਦਿਆਂ ਹੋਇਆਂ ਵੀ ਪਹੁੰਚ ਜਾਇਆ ਕਰਦੇ ਸੀ, ਕਿਸੇ ਗੁਪਤ ਥਾਂ ਸਤਿਸੰਗ ਹੋਇਆ ਕਰਦਾ ਸੀ। ਮਹਾਂਪੁਰਸ਼ਾਂ ਦੀ ਜੋ ਬਾਣੀ ਹੋਇਆ ਕਰਦੀ ਹੈ ਉਸ ਦਾ ਗਾਇਨ ਕੀਤਾ ਜਾਂਦਾ ਸੀ ਉਸ ਨੂੰ ਗੁਰਬਾਣੀ ਕਿਹਾ ਜਾਂਦਾ ਸੀ, ਉਹ ਪੂਰੇ ਪਿਆਰ ਵਿਚ ਆ ਕੇ ਗਾਈ ਜਾਂਦੀ ਸੀ ਅਤੇ ਵਿਚਾਰ ਕੀਤੀ ਜਾਂਦੀ ਸੀ। ਇਸ ਤਰ੍ਹਾਂ ਇਹ ਸਮਾਗਮ ਚਲ ਰਹੇ ਸਨ। ਹੁਣ ਵੀ ਦੇਖੋ ਕਿ ਤੁਸੀਂ ਰਾਤਾਂ ਨੂੰ ਚਲਦੇ ਹੋ, ਕਿੰਨਾ ਖਤਰਾ ਮੁਲ ਲੈਂਦੇ ਹੋ ਕਿਉਂਕਿ ਹੁਣ ਬਹੁਤ ਜ਼ਿਆਦਾ ਗੜਬੜ ਵੱਧ ਜਾਣ ਕਰਕੇ ਪੁਲਿਸ ਵਾਲੇ ਕਰਮਚਾਰੀਆਂ ਨੂੰ, ਫੌਜ ਵਾਲਿਆਂ ਨੂੰ ਹੁਕਮ ਹੈ ਕਿ ਉਹ ਗੋਲੀ ਮਾਰ ਸਕਦੇ ਹਨ। ਕਿੰਨੀ ਵਾਰੀ ਤੁਹਾਨੂੰ ਆਉਂਦਿਆਂ ਨੂੰ ਰੋਕਿਆ ਜਾਂਦਾ ਹੈ, ਕਿੰਨੀ ਪੁਛਗਿੱਛ ਕੀਤੀ ਜਾਂਦੀ ਹੈ। ਤਾਮਿਲਨਾਡੂ, ਆਸਾਮ ਵਲੋਂ ਜੋ ਪੁਲਿਸ ਆਈ ਹੈ ਉਹ ਇਥੇ ਦੀ ਬੋਲੀ ਨੂੰ ਨਹੀਂ ਸਮਝਦੀ, ਉਨ੍ਹਾਂ ਨੂੰ ਇਹ ਵੀ ਪਤਾ ਨਹੀਂ ਕਿ ਸਤਿਸੰਗ ਕੀ ਹੁੰਦਾ ਹੈ। ਪਰ ਉਨ੍ਹਾਂ ਨੂੰ ਐਨਾ ਪਤਾ ਲਗ ਜਾਂਦਾ ਹੈ ਕਿ ਇਹ ਭਗਵਾਨ ਦੇ ਭਜਨ ਕਰਨ ਵਾਲੇ ਜਾ ਰਹੇ ਹਨ ਕਿਉਂਕਿ ਤੁਹਾਡੀ ਬੋਲੀ, ਤੁਹਾਡੀ ਹਲੀਮੀ ਉਨ੍ਹਾਂ ਨੂੰ ਪ੍ਰਭਾਵਿਤ ਕਰ ਲੈਂਦੀ ਹੈ। ਇਸੇ ਤਰ੍ਹਾਂ ਨਾਲ ਉਸ ਰਾਜੇ, ਜਿਸ ਦਾ ਨਾਮ ਹਰੀਚੰਦ ਸੀ, ਦੀ ਰਾਣੀ ਅਜਿਹੇ ਰਾਜਸੀ ਘਰਾਣੇ ਵਿਚੋਂ ਆਈ ਜਿਥੇ ਸਾਧੂਆਂ ਨੂੰ ਬੁਲਾ ਕੇ ਸਤਿਸੰਗ ਕੀਤਾ ਜਾਂਦਾ ਸੀ ਅਤੇ ਹਰੀ ਦੀ ਕਥਾ ਸਦਾ ਹੀ ਹੁੰਦੀ ਰਹਿੰਦੀ ਸੀ। ਸਤਿਸੰਗ ਤੋਂ ਬਿਨਾਂ ਉਸ ਨੂੰ ਜੀਉਣਾ ਐਨਾ ਔਖਾ ਸੀ ਜਿਵੇਂ ਮੱਛੀ ਪਾਣੀ ਬਿਨਾਂ ਨਹੀਂ ਰਹਿ ਸਕਦੀ। ਫੁਰਮਾਨ ਹੈ -

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥* *ਪੰਨਾ - 708*

ਉਸ ਦਾ ਵਿਆਹ ਰਾਜੇ ਹਰੀਚੰਦ ਨਾਲ ਹੋ ਗਿਆ, ਐਥੇ ਉਸ ਨੇ ਪਤਾ ਕੀਤਾ ਕਿ ਸਤਿਸੰਗ ਕਿਥੇ ਹੁੰਦਾ ਹੈ। ਉਸ ਨੂੰ ਪਤਾ ਲੱਗਿਆ ਕਿ ਇਹ ਰਾਜਾ ਨਾਸਤਕ ਹੈ, ਇਸ ਨੇ ਸਾਰੇ ਸਤਿਸੰਗ ਧਾਮ ਬੰਦ ਕਰਾ ਦਿਤੇ ਹਨ। ਉਹ ਵਿਚਾਰੀ ਬਹੁਤ ਹੀ ਦੁਖੀ ਹੋਈ। ਉਸ ਨੇ ਆਪਣੇ ਪੁਛ ਜਾਰੀ ਰੱਖੀ। ਅਖੀਰ ਇਕ ਭੇਤ ਵਾਲੀ ਬੀਬੀ ਨੇ ਦਸਿਆ ਕਿ ਮਹਾਰਾਣੀ ਸਾਹਿਬਾ! ਮੈਂ ਵੀ ਸਤਿਸੰਗ ਵਿਚ ਜਾਂਦੀ ਹਾਂ ਪਰ ਸਤਿਸੰਗ ਵਿਚ ਜਾਣਾ ਬਹੁਤ ਹੀ ਖਤਰਨਾਕ ਕੰਮ ਹੈ, ਜੇ ਰਾਜੇ ਨੂੰ ਪਤਾ ਲਗ ਜਾਵੇ ਜਾਂ ਇਸ ਦੀ ਪੁਲਿਸ ਨੂੰ ਪਤਾ

ਲਗ ਜਾਵੇ ਤਾਂ ਇਹ ਸਤਿਸੰਗ ਕਰਨ ਵਾਲੇ ਨੂੰ ਬਹੁਤ ਹੀ ਖੇਦ ਪਹੁੰਚਾਉਂਦੇ ਹਨ ਉਹ ਸਤਿਸੰਗ ਅੱਧੀ ਰਾਤ ਤੋਂ ਪਿਛੋਂ ਸ਼ੁਰੂ ਹੁੰਦਾ ਹੈ ਅਤੇ ਹਨ੍ਹੇਰੇ-ਹਨ੍ਹੇਰੇ ਹੀ ਖਤਮ ਹੋ ਜਾਂਦਾ ਹੈ। ਇਸ ਰਾਣੀ ਦਾ ਨਾਮ ਤਾਰਾਲੋਚਨ ਰਾਣੀ ਸੀ, ਇਹ ਪਤੀਵਰਤਾ ਅਤੇ ਆਪਣੇ ਪਤੀ ਨੂੰ ਪਿਆਰ ਕਰਨ ਵਾਲੀ ਸੀ। ਇਸ ਨੇ ਪਿਆਰ ਨਾਲ ਆਪਣੇ ਪਤੀ ਦਾ ਮਨ ਮੋਹ ਲਿਆ ਸੀ। ਉਹ ਇਸ ਉਪਰ ਕਿਸੇ ਕਿਸਮ ਦਾ ਸ਼ੱਕ ਨਹੀਂ ਸੀ ਕਰਦਾ ਪਰ ਸਤਿਸੰਗ ਦਾ ਉਸ ਨੂੰ ਪਤਾ ਨਹੀਂ ਲੱਗਿਆ।

ਇਸ ਨੇ ਐਸਾ ਪ੍ਰਬੰਧ ਬਣਾਇਆ ਕਿ ਇਕ ਗੋਲੀ, ਜਿਸ ਉਪਰ ਇਸ ਨੂੰ ਪੂਰਾ ਵਿਸ਼ਵਾਸ਼ ਸੀ ਉਸ ਨਾਲ ਸਤਿਸੰਗ ਤੇ ਜਾਣ ਦੀ ਸਲਾਹ ਕੀਤੀ ਅਤੇ ਅੱਧੀ ਰਾਤ ਢਲਦੇ ਹੀ ਇਸ਼ਨਾਨ ਕਰਕੇ, ਸਾਦੇ ਵਸਤਰਾਂ ਵਿਚ ਉਸ ਸਤਿਸੰਗ ਤੇ ਬਿਖਮ ਥਾਵਾਂ ਵਿਚੋਂ ਲੰਘ ਕੇ ਪਹੁੰਚ ਜਾਂਦੀ। ਸਤਿਸੰਗ ਸ਼ਹਿਰ ਦੇ ਨੇੜੇ ਹੀ ਪਹਾੜੀਆਂ ਦੀ ਓਟ ਵਿਚ ਕੰਦਰਾਂ ਵਿਚ ਹੋਇਆ ਕਰਦਾ ਸੀ। ਇਸ ਨੇ ਹਰ ਰੋਜ਼ ਹੀ ਇਹ ਨੇਮ ਨਿਭਾਉਣਾ ਸ਼ੁਰੂ ਕੀਤਾ। ਮਹੱਲ ਦੇ ਪਿਛਲੇ ਪਾਸੇ ਇਕ ਗੁਪਤ ਦਰਵਾਜ਼ਾ ਸੀ ਜਿਸ ਦਾ ਕਿਸੇ ਨੂੰ ਭੇਤ ਨਹੀਂ ਸੀ। ਰਾਜਾ ਤੇ ਰਾਣੀ ਨੂੰ ਹੀ ਭੇਤ ਸੀ। ਇਹ ਉਸ ਥਾਂ ਤੋਂ ਲੰਘ ਕੇ ਸਤਿਸੰਗ ਵਿਚ ਪਹੁੰਚ ਜਾਇਆ ਕਰਦੀ ਸੀ। ਇਕ ਦਿਨ ਰਾਜੇ ਨੂੰ ਅਚਾਨਕ ਜਾਗ ਆ ਗਈ। ਮਹਾਰਾਣੀ ਦਾ ਪਲੰਘ ਖਾਲੀ ਵੇਖ ਕੇ ਹੈਰਾਨ ਹੋ ਗਿਆ। ਰਾਜੇ ਦੇ ਮਨ ਵਿਚ ਬਹੁਤ ਸਾਰੀਆਂ ਵੀਚਾਰਾਂ ਲੰਘੀਆਂ, ਉਸ ਨੂੰ ਇਹ ਤਾਂ ਵਿਸ਼ਵਾਸ਼ ਸੀ ਕਿ ਰਾਣੀ ਪਤੀਵਰਤਾ ਇਸਤ੍ਰੀ ਹੈ, ਕਿਸੇ ਗਲਤ ਥਾਂ ਤੇ ਤਾਂ ਜਾ ਹੀ ਨਹੀਂ ਸਕਦੀ ਪਰ ਆਪਣੀਆਂ ਅੱਖਾਂ ਨਾਲ ਦੇਖਣਾ ਚਾਹੁੰਦਾ ਸੀ ਕਿ ਉਹ ਕਿਥੇ ਜਾਂਦੀ ਹੈ।

ਦੂਸਰੇ ਦਿਨ ਰਾਜੇ ਨੇ ਆਪਣੇ ਆਪ ਨੂੰ ਜਾਗਦੇ ਰੱਖਿਆ, ਉਪਰੋਂ ਅੱਖਾਂ ਬੰਦ ਕਰਕੇ ਸੁੱਤਾ ਪਿਆ ਸੀ ਜਦੋਂ ਰਾਣੀ ਉਠੀ ਇਸ਼ਨਾਨ ਕੀਤਾ, ਸਾਦੇ ਵਸਤਰ ਪਹਿਨੇ ਜਿਸ ਤੋਂ ਕੋਈ ਇਸ ਨੂੰ ਪਹਿਚਾਣ ਨਹੀਂ ਸੀ ਸਕਦਾ ਕਿ ਇਹ ਮਹਾਰਾਣੀ ਹੈ ਉਹ ਗੋਲੀ ਨੂੰ ਨਾਲ ਲੈ ਕੇ ਗੁਪਤ ਦਰਵਾਜੇ ਤੋਂ ਨਿਕਲੀ ਅਤੇ ਥੋੜ੍ਹੀ ਦੂਰ ਗਲੀਆਂ ਵਿਚ ਚਲ ਕੇ ਰਸਤਾ ਇਕ ਪਾਸੇ ਨੂੰ ਮੁੜਦਾ ਸੀ। ਛੋਟੀਆਂ-ਛੋਟੀਆਂ ਪਹਾੜੀਆਂ ਤੇ ਨਾਲਿਆਂ ਵਿਚੀਂ ਲੰਘਦੀ ਹੋਈ ਉਸ ਥਾਂ ਪਹੁੰਚ ਗਈ ਜਿਥੇ ਸਤਿਸੰਗ ਹੋਇਆ ਕਰਦਾ ਸੀ। ਇਹ ਰਾਜਾ ਵੀ ਭੇਸ ਵਟਾ ਕੇ ਬੀਰ ਯਾਤਰਾ ਵਾਲੀ ਵਰਦੀ ਪਹਿਨ ਕੇ ਰਾਣੀ ਦੇ ਪਿਛੇ ਕੁਝ ਫਾਸਲੇ ਤੇ ਚਲਦਾ ਰਿਹਾ, ਉਸ ਥਾਂ ਚਲਾ ਗਿਆ ਜਿਥੇ ਸਤਿਸੰਗ ਹੋ ਰਿਹਾ ਸੀ, ਕੀ ਦੇਖਦਾ ਹੈ ਬਹੁਤ ਹੀ ਪਿਆਰਾ ਵਾਤਾਵਰਣ ਹੈ, ਚਿਤ ਮੱਲੋਮੱਲੀ ਜੁੜਦਾ ਜਾਂਦਾ ਹੈ, ਰਾਣੀ ਨੇ ਮਹਾਂਪੁਰਸ਼ਾਂ ਨੂੰ ਜਾ ਕੇ ਨਮਸ਼ਕਾਰ ਕੀਤੀ ਅਤੇ ਇਕ ਪਾਸੇ ਜਾ ਕੇ ਐਉਂ ਬੈਠ ਗਈ ਜਿਵੇਂ ਕੋਈ ਮਹਾਨ ਯੋਗੀ ਸਮਾਧੀ ਵਿਚ ਬੈਠਾ ਹੋਵੇ, ਨਿਮੀ-ਨਿਮੀ ਰੋਸ਼ਨੀ ਸਾਰਿਆਂ ਦੇ ਚਿਹਰਿਆਂ ਤੇ ਪੈ ਰਹੀ ਸੀ। ਹਰੀਚੰਦ ਵੀ ਪਿਛੇ ਬੈਠ ਗਿਆ ਅਤੇ ਮਨ ਹੀ ਮਨ ਵਿਚ ਸੋਚਣ ਲੱਗਿਆ ਕਿ ਕਿਹੋ ਜਿਹਾ ਸ਼ਾਂਤ ਵਾਤਾਵਰਣ ਹੈ, ਕਿਸ ਤਰ੍ਹਾਂ ਦੇ ਮਧੁਰ-ਮਧੁਰ ਭਜਨ ਗਾਏ ਜਾ ਹੋ ਰਹੇ ਹਨ ਅਤੇ ਸਾਰੇ ਸ਼ਰਧਾਲੂਆਂ ਤੇ ਖਾਸ ਕਿਸਮ ਦਾ ਅਸਰ ਹੋ ਰਿਹਾ ਹੈ। ਇਸਦਾ ਚਿਤ ਵੀ ਜੁੜਨਾ ਸ਼ੁਰੂ ਹੋ ਗਿਆ ਅਤੇ ਕਲਪਨਾਵਾਂ ਮਨ ਵਿਚੋਂ ਨਿਕਲਣੀਆਂ ਸ਼ੁਰੂ ਹੋ ਗਈਆਂ। ਇਸ ਨੂੰ ਕੁਝ ਰਸ ਆਇਆ, ਕੁਝ ਸਰੂਰ ਆਇਆ। ਕਾਫੀ ਦੇਰ ਬੈਠਣ ਪਿਛੋਂ ਇਸ ਨੇ ਮਨ ਹੀ ਮਨ ਵਿਚ ਫੈਸਲਾ ਕੀਤਾ ਕਿ ਇਹ ਮਾਹੌਲ ਬਹੁਤ ਹੀ ਸੁਖਾਵਾਂ ਹੈ, ਇਥੇ ਸਾਰੀਆਂ ਪਰੇਸ਼ਾਨੀਆਂ ਦੂਰ ਹੋ ਜਾਂਦੀਆਂ ਹਨ, ਇਸ ਦੀ ਨਾਸਤਕ ਮਤ ਨੂੰ ਢਾਹ ਲੱਗੀ ਅਤੇ ਖਿਆਲ ਆਇਆ ਕਿ ਇਹ ਸਤਿਪੁਰਸ਼ਾਂ ਦੇ ਜੋ ਬਚਨ ਹਨ, ਉਹ ਸਤਿ ਹਨ, ਕਮਾਏ ਹੋਏ ਬਚਨ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਜਿਸ ਕੈ ਅੰਤਰਿ ਬਸੈ ਨਿਰੰਕਾਰੁ॥ ਤਿਸ ਕੀ ਸੀਖ ਤਰੈ ਸੰਸਾਰੁ॥ ਪੰਨਾ - 269***

ਉਹ ਚਸ਼ਮੇ ਦੇ ਵਿਚੋਂ ਨਿਕਲਣ ਵਾਲੇ ਪਾਣੀ ਦੀ ਤਰ੍ਹਾਂ ਨਿਰਮਲ ਹੁੰਦੇ ਹਨ ਅਤੇ ਸਭ ਤੇ ਅਸਰ ਕਰਦੇ ਹਨ। ਵੈਸੇ ਵੀ ਮਹਾਂਪੁਰਸ਼ਾਂ ਦੀ ਬਾਣੀ ਵਿਚ ਪ੍ਰੇਰਨਾ, ਸੇਧ ਹੁੰਦੀ ਹੈ ਅਤੇ ਸਭ ਦੇ ਭਲੇ ਦੀ ਲੋਚਾ

ਹੁੰਦੀ ਹੈ। ਮਧੁਰਤਾ ਹਦ ਤੋਂ ਜ਼ਿਆਦਾ ਹੁੰਦੀ ਹੈ ਜੋ ਬੋਲਦੇ ਹਨ ਮਿੱਠਾ ਬੋਲਦੇ ਹਨ, ਸਭ ਨੂੰ ਮੋਹ ਲਿਆ ਕਰਦੇ ਹਨ। ਇਸ ਸਮੁੱਚੇ ਵਾਤਾਵਰਣ ਦਾ ਅਸਰ ਰਾਜੇ ਹਰੀਚੰਦ ਤੇ ਬਹੁਤ ਪਿਆ। ਇਸ ਨੇ ਸੋਚਿਆ ਕਿ ਮੈਂ ਗਲਤ ਕੀਤਾ ਕਿ ਸਤਿਸੰਗ ਬੰਦ ਕਰਾ ਦਿਤੇ, ਇਹ ਤਾਂ ਜੀਵਨ ਲਈ ਅਤਿ ਜ਼ਰੂਰੀ ਹਨ। ਕਿੰਨੇ ਸ਼ਾਂਤ ਦਿਸਦੇ ਹਨ ਜੋ ਪੁਰਸ਼ ਸਤਿਸੰਗ ਕਰਦੇ ਹਨ, ਇਨ੍ਹਾਂ ਤੋਂ ਕਦੀ ਬਦੀ ਨਹੀਂ ਹੋ ਸਕਦੀ, ਇਹ ਲੋਭੀ ਨਹੀਂ ਹੋ ਸਕਦੇ, ਹੰਕਾਰੀ ਨਹੀਂ ਹੋ ਸਕਦੇ, ਚਾਲਾਕ ਨਹੀਂ ਹੋ ਸਕਦੇ। ਇਨ੍ਹਾਂ ਦੇ ਖਿਆਲ ਕਿੰਨੇ ਮਾਨਵਤਾ ਦੇ ਭਲੇ ਲਈ ਨਿਕਲ ਰਹੇ ਹਨ। ਦੂਜਾ ਜੋ ਸਤਿਸੰਗ ਦਾ ਵਾਤਾਵਰਣ ਸੀ ਉਸ ਵਿਚ ਵੈਸੇ ਵੀ ਸ਼ੁਧ ਖਿਆਲਾਂ ਦਾ ਓਰਾ ਹੋਇਆ ਕਰਦਾ ਹੈ, ਉਸ ਓਰੇ ਵਿਚ ਜੋ ਵੀ ਆ ਜਾਂਦਾ ਹੈ ਉਸ ਦਾ ਮਨ ਸ਼ਾਂਤ ਹੋ ਜਾਂਦਾ ਹੈ। ਇਸ ਤੋਂ ਪਹਿਲਾਂ ਕਿ ਸਤਿਸੰਗ ਦੀ ਸਮਾਪਤੀ ਹੁੰਦੀ, ਇਹ ਰਾਜਾ ਅਛੋਪਲੇ ਹੀ ਉਠਿਆ ਅਤੇ ਰਾਣੀ ਦੀ ਇਕ ਖੜਾਂਵ ਚੁੱਕ ਲਈ ਅਤੇ ਇਕ ਉਥੇ ਹੀ ਛੱਡ ਦਿਤੀ। ਇਸ ਦੀ ਆਸਾ ਇਹ ਸੀ ਕਿ ਮੈਂ ਰਾਣੀ ਨੂੰ ਪੁਛਾਂਗਾ ਕਿ ਤੇਰੀ ਦੂਜੀ ਖੜਾਂਵ ਕਿਥੇ ਹੈ। ਇਸ ਤਰ੍ਹਾਂ ਗੱਲ ਚਲ ਪਵੇਗੀ। ਮੈਂ ਹੁਣ ਇਸ ਗੱਲ ਤੋਂ ਨਰਾਜ਼ ਨਹੀਂ ਕਿ ਉਹ ਸਤਿਸੰਗ ਵਿਚ ਕਿਉਂ ਆਈ। ਪਰ ਮੈਂ ਇਸ ਗੱਲ ਤੋਂ ਨਰਾਜ਼ ਹਾਂ ਕਿ ਮੈਨੂੰ ਪੁਛ ਕੇ ਕਿਉਂ ਨਹੀਂ ਆਈ। ਰਾਜਾ ਹਰੀ ਚੰਦ ਖੜਾਂਵ ਆਪਣੇ ਕਪੜੇ ਵਿਚ ਵਲੇਟ ਕੇ ਲੈ ਗਿਆ ਅਤੇ ਆਪਣੇ ਪਲੰਘ ਉਪਰ ਜਾ ਕੇ ਸੌਂ ਗਿਆ।

ਇਧਰ ਥੋੜ੍ਹੇ ਸਮੇਂ ਪਿਛੋਂ ਸਤਿਸੰਗ ਦੀ ਸਮਾਪਤੀ ਹੋਈ, ਮਹਾਰਾਣੀ ਨੇ ਜਦੋਂ ਖੜਾਵਾਂ ਪਾਉਣੀਆਂ ਚਾਹੀਆਂ ਤਾਂ ਉਹ ਹੈਰਾਨ ਹੋ ਗਈ ਕਿ ਉਸਦੀ ਇਕ ਖੜਾਂਵ ਨਹੀਂ ਸੀ। ਉਸ ਨੇ ਸਤਿਸੰਗੀਆਂ ਨਾਲ ਗੱਲ ਕੀਤੀ ਕਿ ਮੇਰੀ ਖੜਾਂਵ ਗਲਤੀ ਨਾਲ ਤਾਂ ਨਹੀਂ ਕਿਸੇ ਨੇ ਪਾ ਲਈ। ਉਸ ਦੇ ਮਨ ਵਿਚ ਇਹ ਖਿਆਲ ਨਹੀਂ ਆਇਆ ਕਿ ਖੜਾਂਵ ਚੁਕੀ ਗਈ। ਅੱਜਕਲ੍ਹ ਵਾਤਾਵਰਣ ਬਦਲਿਆ ਹੋਇਆ ਹੈ। ਸੋਹਣੀ ਜੁੱਤੀ ਦੇਖ ਕੇ ਚੁਕ ਲੈਂਦੇ ਹਨ, ਲੰਗਰ ਦੇ ਬਰਤਨ ਚੁਕ ਲੈਂਦੇ ਹਨ, ਹੋਰ ਭੀ ਜੋ ਕੁਝ ਹੱਥ ਆਇਆ, ਉਹ ਵੀ ਲੈ ਜਾਂਦੇ ਹਨ। ਦੇਖਣ ਨੂੰ ਬਹੁਤ ਹੀ ਭਲੇ ਬੰਦੇ ਹੁੰਦੇ ਹਨ। ਤੁਹਾਨੂੰ ਪਤਾ ਹੀ ਹੈ ਕਿ ਆਪਣੇ ਲੰਗਰ ਵਿਚ ਜਿਨ੍ਹਾਂ ਲੋਕਾਂ ਨੇ ਭਾਂਡੇ ਚੁਕੇ ਸਨ ਜਦੋਂ ਪਤਾ ਲੱਗਿਆ ਕਿ ਉਹ ਤਾਂ ਪੂਰੀ ਰਹਿਤ ਬਹਿਤ ਦਾ ਪਾਖੰਡ ਕਰੇ ਹੋਏ ਸਨ। ਅਸਾਥੋਂ ਸਾਰਿਆਂ ਤੋਂ ਵੀ ਰਹਿਤ ਬਹਿਤ ਵਿਚ ਪੱਕੇ ਨਜ਼ਰ ਆਉਂਦੇ ਸਨ। ਇਹ ਕਲਜੁਗ ਦਾ ਪ੍ਰਭਾਵ ਹੈ ਪਰ ਉਸ ਸਮੇਂ ਵਿਚ ਦੇਵਤਿਆਂ ਵਰਗੇ ਲੋਕ ਹੋਇਆ ਕਰਦੇ ਸਨ। ਗੁਰੂ ਮਹਾਰਾਜ ਜੀ ਨੇ ਵੀ ਫੁਰਮਾਨ ਕੀਤਾ ਹੈ ਕਿ ਕਲਜੁੱਗ ਵਿਚ ਬੰਦਾ ਪ੍ਰੇਤ ਵਰਗਾ ਹੋ ਗਿਆ।

***ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ ਸਤਜੁਗਿ ਪਰਮ ਹੰਸ ਬੀਚਾਰੀ॥***
***ਦੁਆਪੁਰ ਤ੍ਰੇਤੈ ਮਾਣਸ ਵਰਤਹਿ ਵਿਰਲੈ ਹਉਮੈ ਮਾਰੀ॥ ਪੰਨਾ – 1132***

ਉਸ ਸਮੇਂ ਜੋ ਲੋਕ ਸਨ ਉਹ ਸਾਧੂ ਹੀ ਹੋਇਆ ਕਰਦੇ ਸਨ ਜਦੋਂ ਰਾਣੀ ਨੂੰ ਖੜਾਂਵ ਨਾ ਮਿਲੀ ਤਾਂ ਉਸ ਨੇ ਮਹਾਂਪੁਰਸ਼ਾਂ ਨੂੰ ਕਿਹਾ ਕਿ ਮਹਾਂਪੁਰਸ਼ੋ! ਰਾਜਾ ਜੀ ਮੇਰੇ ਵਾਸਤੇ ਵਲਾਇਤ ਤੋਂ ਇਹ ਖਾਸ ਜੋੜਾ ਲਿਆਏ ਸਨ। ਉਹ ਮੈਂ ਸਤਿਸੰਗ ਵਿਚ ਪਾ ਕੇ ਆਉਂਦੀ ਸੀ ਪਰ ਉਨ੍ਹਾਂ ਵਿਚੋਂ ਇਕ ਖੜਾਂਵ ਪਤਾ ਨਹੀਂ ਕਿਥੇ ਗਈ। ਜੇ ਮਹਾਰਾਜਾ ਸਾਹਿਬ ਨੂੰ ਪਤਾ ਲੱਗਿਆ ਤਾਂ ਉਹ ਨਰਾਜ਼ ਹੋਣਗੇ ਅਤੇ ਜੇ ਮੈਂ ਇਹ ਦਸਿਆ ਕਿ ਮੈਂ ਸਤਿਸੰਗ ਵਿਚ ਜਾਂਦੀ ਹਾਂ ਤਾਂ ਆਪ ਨੂੰ ਪਤਾ ਹੀ ਹੈ ਕਿ ਉਨ੍ਹਾਂ ਦੇ ਹੁਕਮ ਦੇ ਮੁਤਾਬਿਕ ਕੋਈ ਸਤਿਸੰਗ ਨਹੀਂ ਲਗ ਸਕਦਾ। ਮੈਨੂੰ ਡਰ ਹੈ ਕਿ ਉਹ ਸਤਿਸੰਗ ਨਾ ਬੰਦ ਕਰਾ ਦੇਣ ਅਤੇ ਸਤਿਸੰਗੀਆਂ ਦਾ ਨਿਰਾਦਰ ਨਾ ਹੋਵੇ। ਉਸ ਸਮੇਂ ਸਾਰੇ ਸਤਿਸੰਗੀ ਗੰਭੀਰ ਹੋ ਗਏ ਅਤੇ ਸਭ ਨੇ ਪ੍ਰਭੂ ਪਾਸ ਖੜ੍ਹੇ ਹੋ ਕੇ ਅਰਦਾਸ ਕੀਤੀ। ਉਨ੍ਹਾਂ ਦਾ ਨਿਸ਼ਚਾ ਸੀ ਕਿ ਪ੍ਰਭੂ ਆਪਣੇ ਪਿਆਰਿਆਂ ਦੀ ਅਰਦਾਸ ਸੁਣਦੇ ਹਨ। ਕਿਉਂਕਿ ਪ੍ਰਭੂ ਦੀ ਜੁਗਾਂ ਜੁਗਾਂਤਰਾਂ ਤੋਂ ਆਦਤ ਬਣੀ ਹੋਈ ਹੈ ਕਿ ਉਹ ਆਪਣੇ ਪਿਆਰਿਆਂ ਦੀ ਰਾਖੀ ਕਰਦੇ ਹਨ। ਇਕ ਮਨ ਇਕ ਚਿਤ ਹੋ ਕੇ ਸਭ ਨੇ ਅਰਦਾਸ ਕੀਤੀ ਤਾਂ ਕੀ ਦੇਖਿਆ ਕਿ ਹੂ-ਬ-ਹੂ ਉਨੀਂ ਹੀ ਵਰਤੀ ਹੋਈ, ਉਹੋ ਜਿਹੀ ਹੀ ਖੜਾਂਵ ਪਹਿਲੀ ਖੜਾਂਵ ਨਾਲ ਆ ਕੇ ਜੁੜ ਗਈ। ਰਾਣੀ ਨੇ ਖੜਾਵਾਂ ਪਾ ਲਈਆਂ

ਅਤੇ ਆਪਣੇ ਨੇਮ ਅਨੁਸਾਰ ਆਪਣੇ ਪਲੰਘ ਤੇ ਆ ਕੇ ਬਿਰਾਜ ਗਈ। ਸਹੀ ਟਾਈਮ ਤੇ ਉਠ ਕੇ ਉਸ ਨੇ ਆਪਣਾ ਨਿਤਨੇਮ ਕੀਤਾ, ਐਨੇ ਵਿਚ ਰਾਜੇ ਨੂੰ ਵੀ ਜਾਗ ਆ ਗਈ। ਥੋੜ੍ਹੀ ਦੇਰ ਇਧਰ ਉਧਰ ਦੀਆਂ ਗੱਲਾਂ ਕਰਨ ਉਪਰੰਤ ਰਾਜੇ ਨੇ ਕਿਹਾ ਕਿ ਰਾਣੀ ਸਾਹਿਬਾ! ਤੁਹਾਨੂੰ ਯਾਦ ਹੋਵੇਗਾ ਕਿ ਜਦੋਂ ਮੈਂ ਬਾਹਰ ਗਿਆ ਸੀ ਤਾਂ ਤੁਹਾਡੇ ਲਈ ਮੈਂ ਇਕ ਮੋਤੀਆਂ ਦੀ ਜੜ੍ਹੀ ਹੋਈ ਖੜਾਂਵ ਲਿਆਇਆ ਸੀ, ਤੁਹਾਡੇ ਪਹਿਨੀ ਹੋਈ ਮੈਨੂੰ ਬਹੁਤ ਪਿਆਰੀ ਲਗਦੀ ਸੀ, ਮੈਂ ਉਹ ਦੇਖਣੀ ਚਾਹੁੰਦਾ ਹਾਂ। ਉਸੇ ਵੇਲੇ ਰਾਣੀ ਨੇ ਆਪਣੀਆਂ ਖੜਾਵਾਂ ਚੁਕੀਆਂ ਅਤੇ ਮਹਾਰਾਜੇ ਨੂੰ ਦਿਖਾ ਦਿਤੀਆਂ। ਰਾਜੇ ਨੇ ਦੋਨੋਂ ਖੜਾਵਾਂ ਫੜ ਕੇ ਦੇਖੀਆਂ ਤਾਂ ਉਹ ਹੈਰਾਨ ਹੋ ਗਿਆ ਕਿ ਦੂਜੀ ਖੜਾਂਵ ਵਿਚ ਕੋਈ ਵੀ ਫਰਕ ਨਹੀਂ ਸੀ। ਉਸ ਨੇ ਉਠ ਕੇ ਆਪਣੀ ਅਲਮਾਰੀ ਖੋਲ੍ਹੀ ਅਤੇ ਜੋ ਸਤਿਸੰਗ ਵਿਚੋਂ ਖੜਾਂਵ ਚੁੱਕ ਕੇ ਲਿਆਇਆ ਸੀ, ਉਹ ਵੀ ਨਾਲ ਰਲਾ ਲਈ। ਹੁਣ ਉਹ ਪਛਾਣ ਨਾ ਸਕਿਆ ਕਿ ਕਿਹੜੀ ਖੜਾਂਵ ਮੈਂ ਚੁਕੀ ਸੀ। ਕਿਉਂਕਿ ਤਿੰਨੋ ਖੜਾਂਵਾਂ ਇਕੋ ਜਿਹੀਆਂ ਸਨ। ਉਸ ਨੇ ਹੈਰਾਨ ਹੋ ਕੇ ਪੁਛਿਆ ਕਿ ਰਾਣੀ ਸਾਹਿਬਾ! ਇਹ ਸਾਰੀ ਵਾਰਤਾ ਕੀ ਹੈ। ਉਸ ਵੇਲੇ ਮਹਾਰਾਣੀ ਨੇ ਬੇਨਤੀ ਕੀਤੀ ਕਿ ਹੇ ਪਤੀਦੇਵ! ਮੈਂ ਹਰ ਰੋਜ਼ ਸਤਿਸੰਗ ਵਿਚ ਜਾਂਦੀ ਹਾਂ। ਮੈਂ ਆਪ ਤੋਂ ਇਸ ਗੱਲ ਦੀ ਮਾਫੀ ਮੰਗਦੀ ਹਾਂ ਕਿ ਮੈਂ ਆਪ ਨੂੰ ਦਸਿਆ ਨਹੀਂ ਅਤੇ ਨਾ ਹੀ ਆਗਿਆ ਲਈ ਸੀ। ਫੇਰ ਮੈਂ ਆਪ ਨੂੰ ਦੂਜੀ ਬੇਨਤੀ ਕਰਦੀ ਹਾਂ ਕਿ ਸਤਿਸੰਗ ਪ੍ਰਮੇਸ਼ਰ ਨਾਲ ਜੁੜਨ ਦਾ ਸਾਧਨ ਹੈ। ਜੀਵ ਨੂੰ ਸੂਝ ਪ੍ਰਾਪਤ ਹੁੰਦੀ ਹੈ ਅਤੇ ਉਹ ਮਹਾਂਪੁਰਸ਼ਾਂ ਤੋਂ ਨਾਮ ਦੀ ਦਾਤ ਲੈ ਕੇ ਰਸਤਾ ਪੁਛ ਕੇ ਉਸ ਉਪਰ ਚਲ ਕੇ ਪ੍ਰਭੂ ਦੀ ਪ੍ਰਾਪਤੀ ਹਾਸਲ ਕਰਦਾ ਹੈ। ਇਸ ਤਰ੍ਹਾਂ ਬਹੁਤ ਸਾਰੇ ਬਚਨ ਰਾਣੀ ਨੇ ਰਾਜੇ ਹਰੀਚੰਦ ਨੂੰ ਕਹੇ। ਰਾਜੇ ਨੇ ਕਿਹਾ ਕਿ ਮਹਾਰਾਣੀ ਸਾਹਿਬਾ ਮੈਂ ਤਾਂ ਆਪ ਹੈਰਾਨ ਹਾਂ ਕਿ ਸਤਿਸੰਗ ਸਚਮੁੱਚ ਹੀ ਅਸਲੀ ਚੀਜ਼ ਹੈ ਜਿਸ ਨੇ ਤੈਨੂੰ ਤੀਸਰੀ ਖੜਾਂਵ ਦੇ ਦਿਤੀ। ਭਾਈ ਗੁਰਦਾਸ ਜੀ ਲਿਖਦੇ ਹਨ-

*ਸੁਖੁ ਰਾਜੇ ਹਰੀ ਚੰਦ ਘਰਿ ਨਾਰਿ ਸੁ ਤਾਰਾ ਲੋਚਨ ਰਾਣੀ।*
*ਸਾਧ ਸੰਗਤਿ ਮਿਲਿ ਗਾਵਦੇ ਰਾਤੀ ਜਾਇ ਸੁਣੈ ਗੁਰਬਾਣੀ।*
*ਪਿਛੈ ਰਾਜਾ ਜਾਗਿਆ ਅਧੀ ਰਾਤਿ ਨਿਖੰਡਿ ਵਿਹਾਣੀ।*
*ਰਾਣੀ ਦਿਸਿ ਨ ਆਵਈ ਮਨ ਵਿਚਿ ਵਰਤ ਗਈ ਹੈਰਾਣੀ।*
*ਹੋਰਤੁ ਰਾਤੀ ਉਠਿ ਕੈ ਚਲਿਆ ਪਿਛੈ ਤਰਲ ਜੁਆਣੀ।*
*ਰਾਣੀ ਪਹੁਤੀ ਸੰਗਤੀ ਰਾਜੇ ਖੜੀ ਖੜਾਉ ਨੀਸਾਣੀ।*
*ਸਾਧ ਸੰਗਤਿ ਆਰਾਧਿਆ ਜੋੜੀ ਜੁੜੀ ਖੜਾਉ ਪੁਰਾਣੀ।*
*ਰਾਜੇ ਡਿਠਾ ਚਲਿਤੁ ਇਹੁ ਏਹ ਖੜਾਵ ਹੈ ਚੋਜ ਵਿਡਾਣੀ।*
*ਸਾਧ ਸੰਗਤਿ ਵਿਟਹੁ ਕੁਰਬਾਣੀ॥* *ਭਾਈ ਗੁਰਦਾਸ ਜੀ, ਵਾਰ 10/6*

ਹੁਣ ਮੈਨੂੰ ਵੀ ਸਤਿਸੰਗ ਵਿਚ ਨਾਲ ਲੈ ਕੇ ਜਾਇਆ ਕਰੋ। ਉਸ ਰਾਜੇ ਨੇ ਹੁਕਮ ਕਰ ਦਿਤਾ ਕਿ ਹਰ ਥਾਂ, ਹਰ ਸ਼ਹਿਰ ਵਿਚ ਮਹਾਂਪੁਰਸ਼ਾਂ ਦੇ ਸਮਾਗਮ ਹੋਣ। ਇਸ ਤਰ੍ਹਾਂ ਉਹ ਪ੍ਰਮ ਦਾਨੀ ਰਾਜਾ ਗਿਣਿਆ ਗਿਆ। ਗੁਰੂ ਮਹਾਰਾਜ ਜੀ ਨੇ ਬਾਣੀ ਵਿਚ ਉਸ ਦਾ ਜ਼ਿਕਰ ਕਰਦਿਆਂ ਫੁਰਮਾਨ ਕੀਤਾ ਹੈ-

*ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ॥*
*ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ॥* *ਪੰਨਾ - 1344*

ਰਾਜਾ ਹਰੀਚੰਦ ਮਹਾਂ ਦਾਨੀ ਪ੍ਰਸਿੱਧ ਹੋਇਆ ਅਤੇ ਵਿਸ਼ਵਾਮਿਤਰ ਅਤੇ ਇੰਦਰ ਦੇਵਤਾ ਦੀ ਈਰਖਾ ਕਰਕੇ ਇਸ ਨੂੰ ਬਹੁਤ ਕਸ਼ਟ ਸਹਿਣੇ ਪਏ। ਇਸ ਨੇ ਸੁਪਨੇ ਵਿਚ ਆਪਣਾ ਰਾਜ ਵਿਸ਼ਵਾਮਿਤਰ ਨੂੰ ਪੁੰਨ ਕਰ ਦਿਤਾ। ਸਵੇਰੇ ਹੀ ਵਿਸ਼ਵਾਮਿਤਰ ਆ ਗਿਆ ਅਤੇ ਆ ਕੇ ਕਿਹਾ ਕਿ ਰਾਜਨ! ਤੂੰ ਰਾਤ ਮੈਨੂੰ ਰਾਜ ਪੁੰਨ ਕੀਤਾ ਹੈ, ਉਸ ਬਚਨ ਦੀ ਪਾਲਣਾ ਕਰ। ਨਾਲ ਹੀ ਉਸ ਨੇ ਰਾਜੇ ਤੋਂ ਦੱਛਣਾ ਦੀ ਮੰਗ ਕੀਤੀ।

ਕਿਉਂਕਿ ਰਾਜ ਪਹਿਲਾਂ ਹੀ ਦਾਨ ਕਰ ਚੁਕਿਆ ਸੀ, ਉਸ ਪਾਸ ਕੋਈ ਪੈਸਾ ਨਹੀਂ ਸੀ, ਉਹ ਆਪਣੀ ਰਾਣੀ ਅਤੇ ਆਪਣੇ ਇਕਲੌਤੇ ਪੁੱਤਰ ਸਮੇਤ ਕਾਸ਼ੀ ਵਿਚ ਜਾ ਕੇ ਗੁਲਾਮ ਦੇ ਤੌਰ ਤੇ ਵਿਕਿਆ ਅਤੇ ਆਪਣੇ ਪਰਿਵਾਰ ਨੂੰ ਅਤੇ ਆਪਣੇ ਆਪ ਨੂੰ ਵੇਚ ਕੇ ਦਛਣਾ ਦੀ ਰਕਮ ਵਿਸ਼ਵਾਮਿਤਰ ਨੂੰ ਦਿਤੀ। ਇਸ ਪਿਛੋਂ ਵੀ ਉਸ ਉਪਰ ਕਸ਼ਟ ਹੀ ਕਸ਼ਟ ਆਉਂਦੇ ਹਨ। ਰਾਣੀ ਜਿਸ ਘਰ ਵਿਚ ਵਿਕੀ ਉਹ ਬਹੁਤ ਹੀ ਗਿਰਿਆ ਹੋਇਆ ਘਰ ਸੀ, ਰਾਣੀ ਨੂੰ ਕੋਈ ਸਹੂਲਤ ਨਹੀਂ ਸੀ। ਉਸ ਨੂੰ ਐਨਾ ਕੰਮ ਕਰਨਾ ਪੈ ਰਿਹਾ ਸੀ ਕਿ ਉਸ ਨੂੰ ਸੌਣ ਲਈ ਵੀ ਸਮਾਂ ਨਹੀਂ ਸੀ ਮਿਲਦਾ। ਅਜਿਹੀ ਹਾਲਤ ਵਿਚ ਭੁੱਖ ਦਾ ਮਾਰਿਆ ਉਸ ਦਾ ਪੁੱਤਰ ਚੜ੍ਹਾਈ ਕਰ ਗਿਆ। ਇਧਰ ਹਰੀਚੰਦ ਰਾਜਾ ਇਕ ਚੰਡਾਲ ਪਾਸ ਵਿਕ ਗਿਆ। ਉਹ ਉਸ ਦੇ ਸੂਰ ਵੀ ਚਾਰਦਾ ਸੀ, ਉਹ ਚੰਡਾਲ ਜਲਾਦ ਸੀ। ਉਸ ਨੇ ਜਲਾਦੀ ਦਾ ਕੰਮ ਹਰੀਚੰਦ ਨੂੰ ਸੌਂਪ ਦਿਤਾ ਅਤੇ ਸ਼ਮਸ਼ਾਨ ਭੂਮੀ ਵਿਚ ਬਿਠਾ ਦਿਤਾ ਅਤੇ ਕਿਹਾ ਕਿ ਕੋਈ ਵੀ ਮੁਰਦਾ ਟੈਕਸ ਦਿਤੇ ਬਗੈਰ ਨਹੀਂ ਸਾੜ ਸਕੇਗਾ। ਅੱਜ ਰਾਣੀ ਆਪਣੇ ਪੁੱਤਰ ਨੂੰ ਲੈ ਕੇ ਸ਼ਮਸ਼ਾਨ ਘਾਟ ਗਈ। ਤਾਂ ਇਹ ਦਾਸ ਧਰਮ ਦਾ ਬੰਨ੍ਹਿਆ ਹੋਇਆ ਉਸ ਦੀ ਕੋਈ ਮਦਦ ਨਾ ਕਰ ਸਕਿਆ। ਰਾਤ ਨੂੰ ਚੋਰੀ ਕਰਨ ਵਾਲੇ ਚੋਰ ਰਾਣੀ ਦੇ ਗਲ ਵਿਚ ਚੋਰੀ ਦੀ ਮਾਲਾ ਪਾ ਗਏ, ਜੋ ਉਥੋਂ ਦੇ ਰਾਜੇ ਦੀ ਸੀ। ਪੁਲਿਸ ਨੇ ਰਾਣੀ ਨੂੰ ਫੜ ਲਿਆ। ਰਾਜੇ ਪਾਸ ਗੱਲ ਪਹੁੰਚੀ। ਰਾਜੇ ਨੇ ਹੁਕਮ ਦਿਤਾ ਕਿ ਰਾਣੀ ਜੋ ਦਾਸੀ ਬਣ ਕੇ ਮੁੱਲ ਵਿਕੀ ਹੋਈ ਸੀ, ਨੂੰ ਕਤਲ ਕਰ ਦਿਤਾ ਜਾਵੇ। ਹਰੀਚੰਦ ਨੂੰ ਹੁਕਮ ਹੋਇਆ ਕਿ ਉਹ ਇਸ ਚੋਰ ਔਰਤ ਨੂੰ ਕਤਲ ਕਰੇ। ਜਦੋਂ ਕਤਲ ਕਰਨ ਲਈ ਤਿਆਰੀ ਹੋ ਗਈ ਤਾਂ ਰਾਜਾ ਭੀ ਤੇ ਹਰੀਚੰਦ ਦਾ ਸੁਆਮੀ ਚੰਡਾਲ, ਵਜ਼ੀਰ ਅਮੀਰ ਸਾਰੇ ਹਾਜ਼ਰ ਸਨ। ਹਰੀਚੰਦ ਨੇ ਸਸ਼ਤਰ ਵਾਰ ਕਰਨ ਲਈ ਉਭਾਰਿਆ, ਜਦੋਂ ਵਾਰ ਕੀਤਾ ਤਾਂ ਭਗਵਾਨ ਨੇ ਹਰੀਚੰਦ ਦੀ ਬਾਂਹ ਫੜ ਕੇ ਵਾਰ ਵਿਚਾਲੇ ਰੋਕ ਕੇ ਦਰਸ਼ਨ ਦਿਤੇ। ਚਤੁਰਭੁਜ ਰੂਪ ਵਿਚ ਪ੍ਰਭੂ ਦੇ ਸਭ ਨੇ ਦਰਸਨ ਕੀਤੇ। ਸਾਰੇ ਦੇਵਤਿਆਂ ਨੇ ਫੂਲ ਵਰਸਾਏ। ਜੈ ਜੈਕਾਰ ਦੀਆਂ ਧੁਨੀਆਂ ਲਗ ਰਹੀਆਂ ਸਨ। ਹਰੀਚੰਦ ਮਹਾਰਾਣੀ ਤਾਰਾ ਲੋਚਨ ਤੇ ਪੁੱਤਰ ਰਾਹੁਲ ਨੂੰ ਇਕੱਠੇ ਕਰ ਦਿਤਾ, ਧਰਮ ਦੀ ਜਿੱਤ ਹੋਈ, ਵਿਸ਼ਵਾਮਿਤ੍ਰ ਅਤੇ ਇੰਦ੍ਰ ਧਰਮ ਤੋਂ ਗਿਰਾ ਨਾ ਸਕੇ। ਉਸ ਦੇ ਧਰਮ ਦੇ ਪ੍ਰਭਾਵ ਕਰਕੇ ਸਾਰੀ ਅਯੁੱਧਿਆ ਸਵਰਗ ਵਿਚ ਚਲੀ ਗਈ।

ਸੋ ਸਾਧਸੰਗਤ ਜੀ! ਇਹ ਅੰਮ੍ਰਿਤ ਵੇਲੇ ਦੀ ਸੰਗਤ ਦੀ ਮਹਾਨਤਾ ਹੈ। ਭਾਵੇਂ ਕਲਜੁੱਗ ਦਾ ਸਮਾਂ ਚਲ ਰਿਹਾ ਹੈ ਪਰ ਫੇਰ ਵੀ ਪ੍ਰਮੇਸ਼ਰ ਦੇ ਪਿਆਰੇ ਆਲਸ ਦਾ ਤਿਆਗ ਕਰਕੇ ਇਥੇ ਪਹੁੰਚ ਜਾਂਦੇ ਹਨ, ਅੱਜ ਆਪ ਨੇ ਕੀਰਤਨ ਦੇ ਵਿਚ ਗੁਰਬਾਣੀ ਸੁਣਦਿਆਂ ਸਰਵਣ ਕੀਤਾ ਸੀ ਕਿ –

***ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥***
***ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥***
***ਸੇਵਕ ਕਉ ਨਿਕਟੀ ਹੋਇ ਦਿਖਾਵੈ॥***
***ਜੋ ਜੋ ਕਹੈ ਠਾਕੁਰ ਪਹਿ ਸੇਵਕੁ ਤਤਕਾਲ ਹੋਇ ਆਵੈ।।***
***ਤਿਸੁ ਸੇਵਕ ਕੈ ਹਉ ਬਲਿਹਾਰੀ ਜੋ ਅਪਨੇ ਪ੍ਰਭ ਭਾਵੈ॥***
***ਤਿਸ ਕੀ ਸੋਇ ਸੁਣੀ ਮਨੁ ਹਰਿਆ ਤਿਸੁ ਨਾਨਕ ਪਰਸਣਿ ਆਵੈ॥ ਪੰਨਾ – 403***

ਗੁਰੂ ਮਹਾਰਾਜ ਜੀ ਆਪਣੇ ਸੇਵਕ ਦੇ ਕਾਰਜ ਕਰਨ ਵਾਸਤੇ ਸਦਾ ਹੀ ਤਤਪਰ ਰਹਿੰਦੇ ਹਨ। ਪਿਛਲੀ ਵਾਰੀ ਮੈਂ ਦਸਿਆ ਸੀ –

***ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ।।***
***ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ।। ਪੰਨਾ – 682***

ਇਕ ਤਾਂ ਗੁਰੂ ਮਹਾਰਾਜ ਦਾ ਬਿਰਦ ਹੋਇਆ ਕਰਦਾ ਹੈ ਕਿ ਜਦੋਂ ਔਖੀ ਘੜੀ ਸੇਵਕ ਉਪਰ ਆ ਜਾਵੇ ਤਾਂ ਉਹ ਸੇਵਕ ਦੀ ਸੰਭਾਲ ਕਰਦਾ ਹੈ, ਸੇਵਕ ਨੂੰ ਉਹ ਬਿਪਤਾ ਵਿਚ ਨਹੀਂ ਪੈਣ ਦਿੰਦਾ। ਦੂਜਾ

ਹੱਥ ਦੇ ਕੇ ਰਾਖੀ ਕਰਦਾ ਹੈ। ਤੀਜਾ ਹਰ ਸੁਆਸ ਉਸ ਦੀ ਰਾਖੀ ਕਰਦਾ ਹੈ ਅਤੇ ਪ੍ਰਭੂ ਦਾ ਨਾਮ ਸੁਆਸ ਦੇ ਕੇ ਕਲਜੁੱਗ ਦੇ ਝੋਲਿਆਂ ਤੋਂ ਬਚਾ ਕੇ ਰਖਦਾ ਹੈ। ਪੰਜਾਂ ਚੋਰਾਂ ਤੋਂ ਸਤਿਗੁਰੂ ਪਹਿਰਾ ਦੇ ਕੇ ਬਚਾਉਂਦਾ ਹੈ ਅਤੇ ਆਪਣੇ ਪਿਆਰਿਆਂ ਨੂੰ ਸਦਾ ਹੀ ਪਿਆਰ ਕਰਦਾ ਹੈ। ਪਿਆਰੇ ਦਾ ਚਿੱਤ ਆਪਣੇ ਪ੍ਰਭੂ ਨਾਲ ਸਦਾ ਹੀ ਲੱਗਿਆ ਰਹਿੰਦਾ ਹੈ। ਹੁਣ ਆਪ ਨੇ ਸਰਵਣ ਕੀਤਾ ਹੈ -

***ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥***
***ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥*** ***ਪੰਨਾ - 403***

ਆਪਣੇ ਸੇਵਕ ਦੀ ਪੂਰਾ ਸਤਿਗੁਰੂ ਹਰ ਥਾਂ ਉਤੇ ਸਹਾਇਤਾ ਕਰਦਾ ਹੈ। ਵਾਹਿਗੁਰੂ ਜੀ ਦਾ ਸਰੂਪ ਭਾਵੇਂ ਰੂਪ ਰੰਗ ਰੇਖ ਭੇਖ ਤੋਂ ਨਿਆਰਾ ਹੈ ਪਰ ਉਹ ਸਦਾ ਹੀ ਹਾਜ਼ਰ ਨਾਜ਼ਰ ਹਨ, ਹਰੇਕ ਦੇ ਦਿਲ ਦੀ ਗੱਲ ਜਾਣਦੇ ਹਨ, ਕੋਈ ਵੀ ਗੱਲ ਨੂੰ ਉਨ੍ਹਾਂ ਤੋਂ ਛੁਪ ਨਹੀਂ ਸਕਦੀ, ਹਰ ਘਟ ਵਿਚ ਉਨ੍ਹਾਂ ਦਾ ਵਾਸਾ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥*** ***ਪੰਨਾ - 293***

ਅਤੇ ਨਾਲ ਹੀ ਬਚਨ ਕਰਦੇ ਹਨ ਕਿ ਜਿਧਰ ਵੀ ਮੈਂ ਦੇਖਦਾ ਹਾਂ, ਉਧਰ ਵਾਹਿਗੁਰੂ ਜੀ ਨਾਲ ਹੀ ਹੈ, ਦੂਰ ਕਦੇ ਵੀ ਨਹੀਂ ਹੁੰਦਾ। ਉਹ ਐਨਾ ਨੇੜੇ ਹੈ ਕਿ ਉਸ ਤੋਂ ਨੇੜੇ ਹੋਰ ਕੋਈ ਚੀਜ਼ ਹੈ ਹੀ ਨਹੀਂ। ਉਹ ਦੇਖਣ ਵਾਲੀ ਜੋਤ ਵਿਚ ਸਮਾਇਆ ਹੋਇਆ ਹੈ, ਸੁਣਨ ਵਾਲੀ ਸ਼ਕਤੀ ਕੰਨਾਂ ਵਿਚ ਉਸ ਦਾ ਵਾਸਾ ਹੈ, ਨਾਸਕਾ ਸੁਗੰਧੀ ਲੈਣ ਵਾਲੀ ਸ਼ਕਤੀ ਉਸ ਤੋਂ ਬਾਹਰ ਨਹੀਂ ਹੈ, ਸਾਰੇ ਰਸਾਂ ਵਿਚ ਉਸ ਦਾ ਵਾਸਾ ਹੈ, ਸਰਬ ਥਾਵਾਂ ਤੇ ਉਸ ਦਾ ਵਾਸਾ ਹੈ। ਦੂਰ ਕਦੇ ਵੀ ਨਹੀਂ ਜਾਂਦਾ, ਇਹ ਵਿਸ਼ਵਾਸ਼ ਸਾਡੇ ਮਨ ਵਿਚ ਪਤਾ ਨਹੀਂ ਕਿਉਂ ਨਹੀਂ ਪੈਦਾ ਹੁੰਦਾ। ਅਸੀਂ ਪ੍ਰਮੇਸ਼ਰ ਨੂੰ ਭੁੱਲੇ ਰਹਿੰਦੇ ਹਾਂ, ਇਹ ਵੀ ਨਹੀਂ ਪਤਾ ਲਗਦਾ ਕਿ ਉਹ ਸਾਡੇ ਨੇੜੇ ਹੈ ਜਾਂ ਦੂਰ ਹੈ ਕੇਵਲ ਜਦੋਂ ਮਹਾਂਪੁਰਸ਼ਾਂ ਦੇ ਬਚਨ ਸੁਣਦੇ ਹਾਂ ਤਾਂ ਕੁਝ ਸੂਝ ਪ੍ਰਾਪਤ ਹੁੰਦੀ ਹੈ ਜਾਂ ਕੋਈ ਅਨੁਭਵੀ ਮਹਾਂਪੁਰਸ਼ਾਂ ਦੇ ਕੀਰਤਨ ਵਿਚੋਂ ਸੋਝੀ ਪੈਂਦੀ ਹੈ। ਅਸੀਂ ਉਸ ਨੂੰ ਨੇੜੇ ਨਹੀਂ ਮੰਨਦੇ, ਦੂਰ ਦਾ ਸਾਨੂੰ ਪਤਾ ਨਹੀਂ ਹੈ। ਅਸਾਡੇ ਨਿਸ਼ਚਿਆਂ ਵਿਚ ਤਾਂ ਐਉਂ ਹੈ ਕਿ ਉਹ ਹੈ ਹੀ ਨਹੀਂ। ਜਿਸ ਦਾ ਕੋਈ ਰੂਪ, ਰੰਗ, ਰੇਖ, ਭੇਖ, ਕੋਈ ਜਾਤ ਪਾਤ ਨਹੀਂ ਉਹ ਚੀਜ਼ ਕੀ ਹੋਈ? ਇਹ ਸ਼ੰਕਾ ਆਮ ਬੰਦਿਆਂ ਦੇ ਮਨਾਂ ਵਿਚ ਆਮ ਹੀ ਪਿਆ ਰਹਿੰਦਾ ਹੈ। ਉਹ ਭਜਨ ਬੰਦਗੀ ਕਰਦੇ ਹਨ, ਪਾਠ ਵੀ ਕਰਦੇ ਹਨ, ਵਾਹਿਗੁਰੂ ਜੀ ਦੀ ਹਜ਼ੂਰੀ ਉਨ੍ਹਾਂ ਦੇ ਮਨਾਂ ਵਿਚ ਬਹੁਤ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ -

***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥***
***ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥***
***ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥***
***ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪੁ ਸੁਖੁ ਭਨੀਐ॥***
***ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ॥***
***ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥*** ***ਪੰਨਾ - 677***

ਐਨਾ ਨੇੜੇ ਹੁੰਦੇ ਹੋਏ ਜੋ ਸਾਡੇ ਹਰ ਸੁਆਸ ਨੂੰ ਸਤਾ ਦਿੰਦਾ ਹੈ ਕਿ ਮੁੜ ਕੇ ਸੁਆਸ ਫੇਰ ਆਕਸੀਜਨ ਲੈ ਕੇ ਸ਼ਕਤੀ ਲੈ ਕੇ ਸਰੀਰ ਵਿਚ ਪ੍ਰਵੇਸ਼ ਕਰੇ ਅਤੇ ਅੰਦਰ ਗਏ ਹੋਏ ਸੁਆਸ ਨੂੰ ਅੰਦਰ ਦੀ ਮਾਰੂ ਗੈਸ ਕਾਰਬਨ ਸਮੇਤ ਬਾਹਰ ਕੱਢਦਾ ਹੈ, ਐਤਨੀ ਕਮਾਲ ਤਾਂ ਹੋਰ ਕੋਈ ਕਰਦਾ ਹੀ ਨਹੀਂ ਪਰ ਹੈਰਾਨੀ ਦੀ ਗੱਲ ਹੈ ਕਿ ਅਸੀਂ ਉਸ ਨੂੰ ਨਾਲ ਨਹੀਂ ਸਮਝਦੇ ਹਾਂ। ਇਸੇ ਕਰਕੇ ਵਿਕਾਰਾਂ ਵਿਚ ਲਿਪਤ ਹੋ ਜਾਂਦੇ ਹਾਂ, ਬੁਰੇ ਕੰਮਾਂ ਵਿਚ ਪੈ ਜਾਂਦੇ ਹਾਂ, ਉਹ ਕੰਮ ਜਿਨ੍ਹਾਂ ਨੇ ਨਰਕਾਂ ਵਿਚ ਸਜ਼ਾ ਦਾ ਪਾਤਰ ਬਣਾਉਂਣਾ ਹੈ, ਉਹ ਕਰਦੇ ਹਾਂ-

***ਚੰਗਿਆਈ ਆਲਕੁ ਕਰੇ ਬੁਰਿਆਈ ਹੋਇ ਸੇਰ॥*** ***ਪੰਨਾ - 518***

ਘਟੀਆ ਕੰਮਾਂ ਨਾਲ ਸਾਡਾ ਪਿਆਰ ਹੈ, ਬੰਦਗੀ ਕਰਨ ਵੇਲੇ ਪਹਿਲਾਂ ਤਾਂ ਸਾਡਾ ਮਨ ਹੀ ਨਹੀਂ ਲਗਦਾ, ਫੇਰ ਸਾਨੂੰ ਵਿਸ਼ਵਾਸ਼ ਹੀ ਨਹੀਂ ਆਉਂਦਾ ਕਿ ਗੁਰੂ ਕਿਉਂ ਬਾਰ-ਬਾਰ ਕਹਿੰਦਾ ਹੈ ਕਿ ਨਾਮ ਜਪ। ਰੱਬ ਪਤਾ ਨਹੀਂ ਹੈ ਕਿ ਨਹੀਂ। ਇਹ ਨਿਸ਼ਚੇ ਬਹੁਤ ਮਾਰੂ ਹਨ ਪਰ ਇਸ ਦੇ ਵਿਪਰੀਤ ਬੰਦਗੀ ਕਰਨ ਵਾਲੇ ਜਗਿਆਸੂ ਜਿਨ੍ਹਾਂ ਦੇ ਸੀਨੇ ਵਿਚ ਖਿੱਚ ਪਈ ਹੈ ਕਿ ਅਸੀਂ ਇਸੇ ਜਨਮ ਵਿਚ ਵਾਹਿਗੁਰੂ ਜੀ ਨੂੰ ਮਿਲਣਾ ਹੈ, ਜਨਮ ਮਰਨ ਦਾ ਦੁਖ ਕਟਣਾ ਹੈ ਉਹ ਗੁਰੂ ਦੇ ਦੱਸੇ ਮਾਰਗ ਤੇ ਚਲਦੇ ਹਨ ਅਤੇ ਪ੍ਰਤੱਖ ਰੂਪ ਵਿਚ ਦੇਖਦੇ ਹਨ ਕਿ ਵਾਹਿਗੁਰੂ ਜੀ ਤੇ ਗੁਰੂ ਵਿਚ ਕੋਈ ਫਰਕ ਨਹੀਂ ਹੈ -

***ਸੰਤ ਅਨੰਤਹਿ ਅੰਤਰੁ ਨਾਹੀ॥*** ***ਪੰਨਾ - 486***

ਸਤਿਗੁਰੂ ਕੇਵਲ ਵਾਹਿਗੁਰੂ ਦਾ ਸਾਕਾਰ ਸਰੂਪ ਹੈ ਅਤੇ ਰੂਪ ਰੰਗ ਰੇਖ ਭੇਖ ਤੋਂ ਨਿਆਰੇ ਵਾਹਿਗੁਰੂ ਦੀ ਹੋਂਦ ਸਾਰੇ ਪਸਰ ਰਹੀ ਹੈ, ਦੋਵੇਂ ਇਕੋ ਹੀ ਹਨ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥*** ***ਅਕਾਲ ਉਸਤਤਿ***

ਜਿਨ੍ਹਾਂ ਦੇ ਮਨ ਵਿਚ ਵਿਸ਼ਵਾਸ਼ ਹੈ ਅਤੇ ਸਤਿਗੁਰੂ ਦਾ ਸਰੂਪ ਹਿਰਦੇ ਵਿਚ ਵਸਾ ਕੇ ਰਖਦੇ ਹਨ ਉਨ੍ਹਾਂ ਦੀਆਂ ਸਾਰੀਆਂ ਇਛਾਵਾਂ ਪਿਆਰ ਵਸ ਆਏ ਹੋਏ ਸਤਿਗੁਰੂ ਜੀ ਪੂਰੀਆਂ ਕਰਦੇ ਹਨ। ਉਸ ਦੀ ਰਾਖੀ ਕਰਦੇ ਹਨ ਜਿਵੇਂ ਕਿ ਫੁਰਮਾਨ ਹੈ -

***ਸਤਿਗੁਰ ਕੀ ਮੂਰਤਿ ਹਿਰਦੈ ਵਸਾਏ॥ ਜੋ ਇਛੈ ਸੋਈ ਫਲੁ ਪਾਏ॥*** ***ਪੰਨਾ - 661***

ਸਤਿਗੁਰੂ ਸਦਾ ਹੀ ਆਪਣੇ ਸਿੱਖ ਦੀ ਪ੍ਰਤਿਪਾਲ ਕਰਦਾ ਹੈ, ਸਤਿਗੁਰੂ ਨੂੰ ਮਿਲ ਕੇ ਜਿਸ ਦਾ ਮਨ ਉਨ੍ਹਾਂ ਦੇ ਪਿਆਰ ਵਿਚ ਰੰਗਿਆ ਗਿਆ ਹੈ, ਉਹ ਸਤਿਗੁਰੂ ਦਾ ਹੀ ਰੂਪ ਹੋ ਜਾਇਆ ਕਰਦਾ ਹੈ। ਜੇ ਲੋਹੇ ਨੂੰ ਪਾਰਸ ਨਾਲ ਲਾਇਆ ਜਾਵੇ, ਲੋਹਾ ਸੋਨਾ ਤਾਂ ਬਣ ਸਕਦਾ ਹੈ ਪਰ ਪਾਰਸ ਨਹੀਂ ਬਣ ਸਕਦਾ। ਇਸ ਦੇ ਵਿਪਰੀਤ ਸਤਿਗੁਰੂ ਸਿੱਖ ਨੂੰ ਆਪਣਾ ਹੀ ਰੂਪ ਬਣਾ ਲੈਂਦਾ ਹੈ -

***ਮਨੁ ਸਤਿਗੁਰ ਸਰਨਿ ਧਿਆਵੈਗੋ॥ ਲੋਹਾ ਹਿਰਨੁ ਹੋਵੈ ਸੰਗਿ ਪਾਰਸ***
***ਗੁਨੁ ਪਾਰਸ ਕੋ ਹੋਇ ਆਵੈਗੋ॥ ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ***
***ਗੁਰੁ ਸੇਵਕ ਪੈਜ ਰਖਾਵੈਗੋ॥*** ***ਪੰਨਾ - 1311***

ਮਨੂਰ ਹੋਇਆ ਹੋਇਆ ਹਿਰਦਾ ਸਤਿਗੁਰੂ ਦੇ ਨਾਮ ਨਾਲ, ਰਸ ਨਾਲ ਭਰ ਜਾਂਦਾ ਹੈ, ਉਸ ਵਿਚ ਮੁੜ ਕੇ ਸੁਰਜੀਤੀ ਆ ਜਾਂਦੀ ਹੈ ਅਤੇ ਜੀਵਨ ਦੀ ਰੌ ਰੁਮਕ ਪੈਂਦੀ ਹੈ ਜਿਵੇਂ ਕਿ -

***ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥***
***ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥*** ***ਪੰਨਾ - 990***

ਗੁਰੂ ਪੰਜਵੇਂ ਪਾਤਸ਼ਾਹ ਮਹਾਰਾਜ ਅੰਮ੍ਰਿਤਸਰ ਵਿਚ ਸੰਗਤਾਂ ਦਾ ਉਧਾਰ ਕਰ ਰਹੇ ਸਨ, ਦੂਰ ਦੇਸ਼ਾਂ ਦੀਆਂ ਸੰਗਤਾਂ ਆ ਕੇ ਆਪ ਦੇ ਪ੍ਰਵਚਨ ਸਰਵਣ ਕਰਕੇ ਆਪਣਾ ਜੀਵਨ ਸਫਲਾ ਕਰਦੀਆਂ ਸਨ। ਅੱਜ ਅਫਗਾਨਿਸਤਾਨ ਤੋਂ ਸੰਗਤ ਆਈ, ਉਨ੍ਹਾਂ ਨੇ ਗੁਰੂ ਮਹਾਰਾਜ ਜੀ ਦੇ ਬਚਨ ਬੜੇ ਪਿਆਰ ਪ੍ਰੇਮ ਨਾਲ ਸੁਣੇ, ਦਸਵੰਧ ਦੀ ਰਕਮ ਸੀ, ਉਹ ਵੀ ਦਿਤੀ, ਉਨ੍ਹਾਂ ਨੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਡੰਡਉਤ ਬੰਦਨਾ ਕੀਤੀ। ਡੰਡਉਤ ਬੰਦਨ ਵਿਚ ਅੱਠ ਅੰਗ ਸਰੀਰ ਦੇ ਧਰਤੀ ਨਾਲ ਲਗਿਆ ਕਰਦੇ ਹਨ ਅਤੇ ਡੰਡੇ ਵਾਂਗੂੰ ਲੰਮਾ ਪੈ ਕੇ ਕੀਤੀ ਜਾਂਦੀ ਹੈ ਜਿਵੇਂ ਕਿ ਅਸੀਂ ਪੜ੍ਹਦੇ ਹਾਂ -

***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥ ਪੰਨਾ - 256***

ਉਸ ਪਿਛੋਂ ਇਕ ਪ੍ਰੇਮੀ ਖੜ੍ਹਾ ਹੋਇਆ, ਗਲ ਵਿਚ ਪੱਲਾ ਪਾਇਆ ਹੋਇਆ ਹੈ, ਬਹੁਤ ਹੀ ਪ੍ਰੇਮ ਦੀ ਮੂਰਤੀ ਹੈ, ਉਸ ਨੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ! ਆਪ ਗੁਰਸਿੱਖਾਂ ਦੇ ਸਹਾਇਕ ਹੋ, ਸਿੱਖਾਂ ਦੇ ਵਿਘਨਾਂ ਦਾ ਨਾਸ਼ ਕਰ ਦਿੰਦੇ ਹੋ, ਆਪ ਸਰਬ ਕਲਾ ਸਮਰੱਥ ਹੋ, ਜੋ ਵੀ ਆਪ ਦੀ ਸ਼ਰਨ ਵਿਚ ਆ ਗਿਆ, ਉਹ ਬੜਾ ਵਡਭਾਗੀ ਹੈ। ਹੇ ਪਾਤਸ਼ਾਹ! ਮੈਂ ਵੀ ਆਪ ਦੀ ਸ਼ਰਨ, ਦੂਰ ਤੋਂ ਚਲ ਕੇ ਆਇਆ ਹਾਂ, ਆਪ ਕ੍ਰਿਪਾ ਕਰਕੇ ਮੈਨੂੰ ਉਪਦੇਸ਼ ਦੇਵੋ ਜਿਸ ਨਾਲ ਮੇਰੇ ਹਿਰਦੇ ਵਿਚੋਂ ਪੰਜਾਂ ਕਲੇਸ਼ਾਂ ਦਾ ਨਾਸ਼ ਹੋ ਜਾਵੇ, ਕਾਮ, ਕ੍ਰੋਧ, ਲੋਭ ਮੋਹ, ਅਹੰਕਾਰ, ਆਸਾ, ਅੰਦੇਸਾ, ਤ੍ਰਿਸ਼ਨਾਂ ਦੇ ਵਾਰਾਂ ਤੋਂ ਬਚ ਜਾਵਾਂ ਅਤੇ ਤੇਰੇ ਨਾਮ ਦੇ ਰਸ ਵਿਚ ਜੁੜਿਆ ਰਹਾਂ ਅਤੇ ਉਹ ਮਨੋਰਥ ਜਿਸ ਕਰਕੇ ਮੈਨੂੰ ਮਾਨਸ ਦੇਹੀ ਪ੍ਰਾਪਤ ਹੋਈ ਹੈ ਉਹ ਪ੍ਰਾਪਤ ਕਰਾਂ। ਮਹਾਰਾਜ! ਮੈਂ ਸੂਬਾ ਕਾਬਲ ਵਿਚ ਰਹਿੰਦਾ ਹਾਂ, ਜੀਵਕਾ ਜੋ ਆਪ ਨੇ ਬਖਸ਼ਿਸ਼ ਕੀਤੀ ਹੈ, ਉਹ ਮੈਂ ਕਰਦਾ ਹਾਂ। ਮੈਂ ਧੜਵਾਈ ਹਾਂ, ਅਨਾਜ ਤੋਲਦਾ ਹਾਂ, ਸਰਕਾਰੀ ਅਨਾਜ ਜੋ ਲੋੜਵੰਦਾਂ ਨੂੰ ਦਿਤਾ ਜਾਂਦਾ ਹੈ ਉਹ ਮੈਂ ਤੋਲ ਕੇ ਦਿੰਦਾ ਹਾਂ। ਉਸ ਵੇਲੇ ਸੁਣ ਕੇ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਭਾਈ ਕਟਾਰੂ! ਗੁਰਸਿੱਖੀ ਧਾਰਨ ਕਰਨੀ ਕਠਨ ਹੋਇਆ ਕਰਦੀ ਹੈ, ਇਸ ਦੀਆਂ ਰਹਿਤਾਂ ਨਿਯਮ ਪੂਰਵਕ ਸਾਰੀ ਜ਼ਿੰਦਗੀ ਕਮਾਉਣੀਆਂ ਪੈਂਦੀਆਂ ਹਨ। ਗੁਰੂ ਚੌਥੇ ਪਾਤਸ਼ਾਹ ਮਹਾਰਾਜ ਜੀ ਨੇ ਬਹੁਤ ਵਿਸਥਾਰ ਨਾਲ ਖੋਲ੍ਹ ਕੇ ਇਸ ਦਾ ਜ਼ਿਕਰ ਕੀਤਾ ਹੈ ਕਿ -

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥***
***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥***
***ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ***
***ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥***
***ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ***
***ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥***
***ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ***
***ਸੋ ਗੁਰਸਿਖੁ ਗੁਰੂ ਮਨਿ ਭਾਵੈ॥ ਪੰਨਾ - 305***

ਸੋ ਭਾਈ ਕਟਾਰੂ! ਸਿੱਖੀ ਕਮਾਉਣੀ ਬਹੁਤ ਮੁਸ਼ਕਲ ਹੈ, ਉਸ ਦੇ ਵਾਸਤੇ ਆਦੇਸ਼ ਹੈ -

***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥ ਪੰਨਾ - 1102***

ਆਦਮੀ ਦੇ ਅੰਦਰ ਦੋ ਚੀਜ਼ਾਂ ਹੰਗਤਾ ਤੇ ਮਮਤਾ ਹਨ ਜਿਸ ਨੂੰ ਹਉਮੈ ਕਿਹਾ ਜਾਂਦਾ ਹੈ, ਉਹ ਹਮੇਸ਼ਾ ਹੀ ਪ੍ਰਭੂ ਨਾਲੋਂ ਤੋੜ ਕੇ ਰਖਦੀ ਹੈ। ਇਸ ਦੇ ਅੰਦਰ ਬਾਹਰ ਵਾਹਿਗੁਰੂ ਜੀ ਦਾ ਵਾਸਾ ਹੈ, ਇਕੋ ਆਤਮਾ ਸਾਰੇ ਸਰੀਰਾਂ ਵਿਚ ਪ੍ਰਵਿਰਤ ਹੈ, ਗੁਰੂ ਦੇ ਉਪਦੇਸ਼ ਨੂੰ ਕਮਾ ਕੇ ਉਸ ਨੂੰ ਲੱਭਣਾ ਹੈ। ਉਹ ਬਾਹਰ ਵੀ ਹੈ ਅਤੇ ਅੰਦਰ ਵੀ ਹੈ। ਇਹ ਸਰੀਰ ਧਰਮ ਕਮਾਉਣ ਵਾਸਤੇ ਪ੍ਰਭੂ ਵਲੋਂ ਪ੍ਰਾਪਤ ਹੋਇਆ ਹੈ। ਇਸ ਦੇ ਅੰਦਰ ਪ੍ਰਤੱਖ ਰੂਪ ਵਿਚ ਆਤਮਾ ਦਾ ਵਾਸਾ ਹੈ, ਆਤਮਾ ਨੂੰ ਹੀ ਬ੍ਰਹਮ ਅਤੇ ਏਕੰਕਾਰ ਕਿਹਾ ਜਾਂਦਾ ਹੈ, ਵੱਖਰੇ-ਵੱਖਰੇ ਨਾਮ ਹਨ ਉਥੇ ਆਤਮਾ ਨੇ ਹੀ ਸਾਰਾ ਪਸਾਰਾ ਕੀਤਾ ਹੋਇਆ ਹੈ, ਇਕੋ ਪ੍ਰਮੇਸ਼ਰ ਹਰ ਥਾਂ ਉਤੇ ਓਤ ਪੋਤ ਹੋਇਆ ਹੋਇਆ ਹੈ। ਗੁਰਮੁਖ ਪਿਆਰਿਆਂ ਦੇ ਜਦੋਂ ਨੇਤਰ ਖੁਲ੍ਹ ਜਾਂਦੇ ਹਨ ਉਹ ਇਕੋ ਆਤਮਾ ਦੇ ਸਾਰੇ ਸੰਸਾਰ ਵਿਚ ਦਰਸ਼ਨ ਕਰਦੇ ਹਨ ਅਤੇ ਆਪਣੇ ਆਪ ਨੂੰ ਵੀ ਆਤਮ ਸਰੂਪ ਜਾਣਦੇ ਹੋਏ ਆਤਮਾ

ਤੋਂ ਵੱਖ ਨਹੀਂ ਹੁੰਦੇ। ਹਉਮੈ ਨੇ ਬੜੀ ਕਰੜੀ ਦੀਵਾਰ ਆਤਮਾ ਤੇ ਜੀਵ ਵਿਚ ਬਣਾਈ ਹੋਈ ਹੈ, ਜਦੋਂ ਤਕ ਨਾਮ ਦੀ ਕਮਾਈ ਨਾ ਕੀਤੀ ਜਾਵੇ ਉਨਾਂ ਚਿਰ ਉਸ ਆਤਮਕ ਸਰੀਰ ਦੇ ਦਰਸ਼ਨ ਨਹੀਂ ਹੁੰਦੇ, ਆਤਮ ਸਾਖਸ਼ਾਤਕਾਰ ਨਹੀਂ ਹੁੰਦਾ।

*ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥*
*ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥*
*ਸਭੁ ਆਤਮ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥*
*ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥*
*ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥* *ਪੰਨਾ - 310*

ਇਥੇ ਗੁਰੂ ਮਹਾਰਾਜ ਜੀ ਨੇ 'ਖੋਤ' ਅੱਖਰ ਦੀ ਵਰਤੋਂ ਕੀਤੀ ਹੈ, ਖੋਤ ਇਕ ਕ੍ਰਿਆ ਹੋਇਆ ਕਰਦੀ ਹੈ। ਆਮ ਤੌਰ ਉਪਰ ਪਿੰਡਾਂ ਵਿਚ ਜਦੋਂ ਨਹਿਰਾਂ ਵਗੈਰਾ ਨਹੀਂ ਆਈਆਂ ਸਨ, ਮਾਰੂ ਖੇਤੀਆਂ ਮੀਂਹ ਦੇ ਆਸਰੇ ਹੋਇਆ ਕਰਦੀਆਂ ਸਨ, ਕੋਈ ਕੋਈ ਭਾਗਸ਼ਾਲੀ ਕਿਸਾਨ ਧਰਤੀ ਵਿਚ ਖੂਹ ਪੁਟ ਲਿਆ ਕਰਦੇ ਸਨ ਅਤੇ ਆਪਣੀ ਖੇਤੀਬਾੜੀ ਨੂੰ ਪਾਣੀ ਦਿਆ ਕਰਦੇ ਸਨ, ਟਿਬਿਆਂ ਵਾਲੀ ਜ਼ਮੀਨ ਵਿਚ ਓਡਾਰ ਦੇ ਟਿੱਬੇ ਹਵਾ ਦੇ ਵੇਗ ਨਾਲ ਇਕ ਥਾਂ ਟਿਕਿਆ ਨਹੀਂ ਸੀ ਕਰਦੇ। ਰੇਤ ਦੇ ਬਹੁਤ ਉਚੇ-ਉਚੇ ਢੇਰ ਲਗ ਜਾਂਦੇ ਸਨ, ਸੈਂਕੜੇ ਏਕੜ ਜ਼ਮੀਨ ਆਪਣੇ ਹੇਠ ਦਬ ਲੈਂਦੇ ਸਨ। ਕਈ-ਕਈ ਸਾਲ ਆਪਣੀ ਥਾਂ ਤੋਂ ਹਿਲਦੇ ਨਹੀਂ ਸਨ। ਬਹੁਤ ਹਨ੍ਹੇਰੀਆਂ, ਲਗਾਤਾਰ ਹਵਾ ਦੇ ਵੇਗ ਨਾਲ ਉਹ ਥੋੜ੍ਹਾ ਹਿਲਿਆ ਕਰਦੇ ਸਨ ਅਤੇ ਪੁੱਤ ਪੜੋਤਿਆਂ ਨੂੰ ਸਿਆਣੇ ਦਸ ਜਾਇਆ ਕਰਦੇ ਸਨ ਕਿ ਇਸ ਥਾਂ ਖੂਹ ਦਬਿਆ ਹੋਇਆ ਹੈ ਜਦੋਂ ਰੇਤਾ ਕਾਫੀ ਉਡ ਜਾਂਦਾ ਹੈ ਤਾਂ ਖੂਹ ਕੱਢਿਆ ਜਾਂਦਾ ਸੀ ਪਰ ਪਤਾ ਨਹੀਂ ਸੀ ਲਗਦਾ ਕਿ ਖੂਹ ਕਿਥੇ ਹੈ। ਉਹ ਇਕ ਯਤਨ ਕਰਿਆ ਕਰਦੇ ਸਨ। ਇਕ ਕੌਮ ਜੋ ਖੇਤਾਂ ਵਿਚ ਰਿਹਾ ਕਰਦੀ ਸੀ ਜਿਨ੍ਹਾਂ ਨੂੰ ਓਡ ਆਖਦੇ ਹਨ। ਉਹ ਕੁੱਤੇ ਰਖਦੇ ਹਨ, ਲੋਕ ਉਨ੍ਹਾਂ ਪਾਸ ਜਾਇਆ ਕਰਦੇ ਸਨ। ਉਨ੍ਹਾਂ ਨੂੰ ਜਾ ਕੇ ਕਹਿੰਦੇ ਸਨ ਕਿ ਸਾਡਾ ਖੂਹ ਓਡਾਰ ਵਿਚ ਦਬ ਗਿਆ ਸੀ ਬਜ਼ੁਰਗਾਂ ਤੋਂ ਅਸੀਂ ਸੁਣਿਆ ਸੀ, ਉਹ ਕੱਢ ਦਿਓ। ਉਹ ਓਡ ਬੱਕਰੀਆਂ ਪਾਲਿਆ ਕਰਦੇ ਸਨ ਅਤੇ ਖੂਹ ਕੱਢਣ ਦੇ ਪੈਸੈ ਮਿੱਥ ਕੇ ਬਕਰੀਆਂ ਦੇ ਇੱਜੜ ਇਕੱਠੇ ਕਰਕੇ ਖੇਤਾਂ ਦੇ ਵਿਚ ਘੁੰਮਾਉਣੇ ਸ਼ੁਰੂ ਕਰ ਦਿੰਦੇ ਸਨ। ਬੱਕਰੀਆਂ ਨੂੰ ਇਕ ਦੂਜੇ ਨਾਲ ਜੋੜ ਕੇ ਤੋਰਦੇ ਸਨ, ਬਕਰੀਆਂ ਨੂੰ ਕੁਦਰਤ ਵਲੋਂ ਗਿਆਨ ਹੈ ਕਿ ਕਿਸ ਥਾਂ ਧਰਤੀ ਵਿਚ ਪੋਲੀ ਥਾਂ ਹੈ। ਜਿਥੇ ਖੂਹ ਦਬਿਆ ਹੁੰਦਾ ਸੀ ਉਥੇ ਆ ਕੇ ਬੱਕਰੀਆਂ ਰੁਕ ਜਾਇਆ ਕਰਦੀਆਂ ਸਨ ਅਤੇ ਉਹ ਖੂਹ ਦੀ ਗੋਲਾਈ ਦੇ ਉਤੋਂ ਦੀ ਲੰਘਦੀਆਂ ਸਨ। ਉਹ ਦੋ ਚਾਰ ਵਾਰੀ ਕਰਕੇ ਨਿਸ਼ਚਾ ਕਰ ਲੈਂਦੇ ਸਨ ਕਿ ਇਸ ਥਾਂ ਬੱਕਰੀਆਂ ਨੇ ਪੈਰ ਨਹੀਂ ਪਾਏ, ਇਸ ਥਾਂ ਹੀ ਖੂਹ ਹੈ। ਉਸ ਵਕਤ ਟੋਕਰੀਆਂ, ਕਹੀਆਂ, ਪੌੜੀਆਂ ਲਾ ਕੇ ਉਸ ਥਾਂ ਨੂੰ ਖੁਣਿਆ ਕਰਦੇ ਸਨ ਜਿਵੇਂ ਕਿ ਗੁਰੂ ਮਹਾਰਾਜ ਜੀ ਨੇ ਵੀ ਫੁਰਮਾਨ ਕੀਤਾ ਹੈ -

*ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ॥*
*ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ॥*

*ਪੰਨਾ - 1179*

ਸੋ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਭਾਈ ਕਟਾਰੂ! ਕਈ ਬੰਦਿਆਂ ਨੂੰ ਜਾਂਚ ਹੁੰਦੀ ਹੈ ਕਿ ਧਰਤੀ ਵਿਚ ਦਬਿਆ ਹੋਇਆ ਧਨ ਕਿਥੇ ਹੈ, ਇਹ ਗੁਪਤ ਵਿਦਿਆ ਹੈ ਇਹ ਧਰਤੀ ਵਿਚ ਦੱਬੇ ਹੋਏ ਖੂਹ ਵੀ ਦਸ ਦਿਆ ਕਰਦੇ ਹਨ। ਇਨ੍ਹਾਂ ਨੂੰ ਸੇਂਗਾ ਆਖਿਆ ਜਾਂਦਾ ਹੈ, ਇਹ ਜਿਸ ਤਰ੍ਹਾਂ ਖੂਹ ਕੱਢ ਦਿੰਦੇ ਹਨ ਇਵੇਂ ਜਿਵੇਂ ਗੁਰੂ ਗੁਰਮੁਖ ਦੇ ਰਾਹੀਂ ਇਸ ਸਰੀਰ ਵਿਚ ਛੁਪੀ ਆਤਮਾ ਨੂੰ ਪ੍ਰਤੱਖ ਕਰ ਦਿੰਦੇ ਹਨ।

ਸੋ ਗੁਰਸਿੱਖ ਦੇ ਕਰਮ ਕਮਾਉਂਦਾ ਹੋਇਆ ਸਤਿਨਾਮ ਦਾ ਸਿਮਰਨ ਸਦਾ ਹੀ ਕਰਦੇ ਰਹਿਣਾ ਹੈ,

ਤੇਰਾ ਕੰਮ ਧੜਵਈ ਦਾ ਹੈ, ਹੋਰ ਤਾਂ ਤੇਰੇ ਤੋਂ ਕੋਈ ਵੀ ਬੁਰਾ ਕੰਮ ਹੋ ਨਹੀਂ ਸਕਦਾ ਪਰ ਘੱਟ ਤੋਲਣਾ ਇਕ ਨਖਿੱਧ ਕਿਸਮ ਦਾ ਪਾਪ ਹੈ ਇਸ ਤੋਂ ਤੂੰ ਸਦਾ ਹੀ ਬਚ ਕੇ ਰਹਿਣਾ ਹੈ -

***ਸਤਿਗੁਰ ਕਹਯੋ ਘਾਟ ਨਹਿਂ ਦੀਜੈ।***
***ਸਤਿਨਾਮ ਕੋ ਸਿਮਰਨਿ ਕੀਜੈ॥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 2147***

ਅਤੇ ਆਪਣੀ ਕਮਾਈ ਸ਼ੁੱਧ ਰਖਣ ਵਾਸਤੇ ਕਿਰਤ ਕਰਕੇ ਜੋ ਤੈਨੂੰ ਮੁਨਾਫਾ ਹੋਵੇ ਉਸ ਵਿਚੋਂ ਦਸਵੰਧ ਕਢ ਕੇ ਗੁਰੂ ਦੇ ਲੇਖੇ ਦੇਣਾ ਜ਼ਰੂਰੀ ਹੋਇਆ ਕਰਦਾ ਹੈ। ਫੇਰ ਕਦੇ ਮੁੜ ਕੇ ਦਲਿੱਦਰ ਘਰ ਵਿਚ ਨਹੀਂ ਵੜਿਆ ਕਰਦਾ -

***ਦੇਹੁ ਦਸੌਂਧ ਗੁਰੂ ਹਿਤ ਸਦਾ।***
***ਦਾਰਿਦ ਸਦਨ ਹੋਹਿ ਨਹਿਂ ਕਦਾ॥ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 2147***

ਸਾਰੇ ਧਰਮਾਂ ਵਿਚ ਕਮਾਏ ਹੋਏ ਧਨ ਵਿਚੋਂ ਕੁਝ ਧਨ ਧਰਮ ਕਾਰਜਾਂ ਲਈ ਅਰਪਣ ਕਰਨਾ ਧਰਮੀ ਬੰਦੇ ਦਾ ਕਰੱਤਵ ਹੋਇਆ ਕਰਦਾ ਹੈ ਗੁਰੂ ਘਰ ਦੇ ਅੰਦਰ ਫੁਰਮਾਨ ਹੈ -

***ਦਸ ਨਖ ਕਰ ਜੋ ਕਾਰ ਕਮਾਵੈ***
***ਤਾਂ ਕਰ ਜੋ ਧਨ ਘਰ ਮੈ ਆਵੈ॥***
***ਤਿਸ ਤੇ ਗੁਰੁ ਦਸੌਂਧ ਜੋ ਦੇਈ,***
***ਸਿੰਘ ਸੁਯਸ ਬਹੁ ਜਗ ਮਹਿ ਲੇਈ॥***
***ਗੋਲਕ ਰਾਖੈ ਨਾਹਿ ਜੋ, ਛਲ ਕਾ ਕਰੈ ਵਪਾਰ।***
***ਕਹੈ ਗੋਬਿੰਦ ਸਿੰਘ ਲਾਲ ਜੀ! ਭੋਗੈ ਨਰਕ ਹਜ਼ਾਰ।***
***ਦਸਵੰਧ ਗੁਰੂ ਨਹਿ ਦੇਵਈ, ਝੂਠ ਬੋਲ ਜੋ ਖਾਇ।***
***ਕਹੈ ਗੋਬਿੰਦ ਸਿੰਘ ਲਾਲ ਜੀ!***
***ਤਿਸ ਕਾ ਕਛੁ ਨ ਬਿਸਾਹਿ।***
***ਜੋ ਪ੍ਰਸਾਦ ਛਕਨੇ ਲਗੇ, ਹਾਥ ਸੁਚੇਤ ਕਰੇਇ।***
***ਏਕਾਕੀ ਬਹਿ ਖਾਹਿ ਨਹਿ, ਅਵਰਨ ਕੋ ਭੀ ਦੇਇ।***

ਇਸਲਾਮ ਵਿਚ 40ਵਾਂ ਹਿੱਸਾ ਬਚਤ ਦਾ ਕੱਢਦੇ ਹਨ। ਭਾਰਤ ਵਰਸ਼ ਵਿਚ ਬਹੁਤ ਵੱਡੇ-ਵੱਡੇ ਦਾਨੀ ਹੋਏ ਹਨ ਜਿਵੇਂ ਕਿ ਰਾਜਾ ਹਰੀਚੰਦ, ਜਿਸ ਨੇ ਆਪਣਾ ਸਰਬੰਸ ਦਾਨ ਦੇ ਦਿਤਾ ਅਤੇ ਆਪ ਇਕ ਚੰਡਾਲ ਦਾ ਨੌਕਰ ਬਣ ਕੇ ਸੂਰ ਚਾਰਦਾ ਰਿਹਾ, ਸਮਸ਼ਾਨ ਭੂਮੀ ਵਿਚ ਮੁਰਦਿਆਂ ਦਾ ਕਰ ਲੈ ਕੇ ਸਸਕਾਰ ਕਰਾਉਂਦਾ ਰਿਹਾ। ਇਸੇ ਤਰ੍ਹਾਂ ਨਾਲ ਕਰਣ ਮਹਾਂਦਾਨੀ ਸੀ, ਮਹਾਂਭਾਰਤ ਦੇ ਯੁੱਧ ਵਿਚ ਜਦੋਂ ਅਰਜਨ ਦੇ ਹੱਥੋਂ ਕਰਣ ਜ਼ਖਮੀ ਹੋ ਗਿਆ ਉਹ ਜ਼ਿੰਦਗੀ ਅਤੇ ਮੌਤ ਦੇ ਵਿਚਕਾਰ ਲਟਕ ਰਿਹਾ ਸੀ ਉਸ ਵੇਲੇ ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ ਕਿ ਸੰਸਾਰ ਵਿਚ ਅੱਜ ਦਾਨ ਦਾ ਸੂਰਜ ਛੁਪ ਗਿਆ ਹੈ। ਅਰਜਨ ਨੇ ਇਸ ਗੱਲ ਨੂੰ ਚੰਗਾ ਨਾ ਸਮਝਿਆ, ਉਸ ਨੇ ਕਿਹਾ ਕਿ ਮਹਾਰਾਜ! ਦਾਨੀ ਤਾਂ ਬਹੁਤ ਵੱਡੇ-ਵੱਡੇ ਹੋਏ ਹਨ। ਕ੍ਰਿਸ਼ਨ ਮਹਾਰਾਜ ਨੇ ਕਿਹਾ, ਨਹੀਂ ਕਰਣ ਵੱਡਾ ਦਾਨੀ ਹੈ। ਇਸ ਗੱਲ ਨੂੰ ਪ੍ਰਤੱਖ ਰੂਪ ਵਿਚ ਦਿਖਾਉਣ ਲਈ ਉਸ ਵੇਲੇ ਆਪਣੇ ਰੂਪ ਬਦਲ ਲਏ, ਕ੍ਰਿਸ਼ਨ ਮਹਾਰਾਜ ਨੇ ਬੁੱਢੇ ਬ੍ਰਾਹਮਣ ਦਾ ਰੂਪ ਧਾਰ ਲਿਆ, ਉਥੇ ਪਹੁੰਚ ਜਾਂਦੇ ਹਨ ਜਿਥੇ ਕਰਣ ਯੁੱਧ ਦੇ ਮੈਦਾਨ ਵਿਚ ਅੰਤਲੇ ਸਾਹ ਲੈ ਰਿਹਾ ਸੀ। ਉਸ ਦੇ ਦੁਆਲੇ ਖੂਨ ਦਾ ਛਪੜ ਲੱਗਿਆ ਹੋਇਆ ਸੀ ਕਿਉਂਕਿ ਜ਼ਖਮੀਆਂ ਨੂੰ ਸੰਭਾਲਣ ਵਾਲਾ ਤਾਂ ਕੋਈ ਬਚਿਆ ਹੀ ਨਹੀਂ ਸੀ। 18 ਦਿਨ ਦੇ ਅੰਦਰ 18 ਕਸ਼ੂਣੀਆਂ ਫੌਜ ਮਾਰੀ ਗਈ ਇਕ ਕਸ਼ੂਣ ਸਵਾ ਦੋ ਤੋਂ ਢਾਈ ਲੱਖ ਦੀ ਹੋਇਆ ਕਰਦੀ ਹੈ। 18 ਦਿਨਾਂ ਵਿਚ 45 ਲੱਖ ਬੰਦਾ ਵੀਰ ਗਤੀ ਨੂੰ ਪ੍ਰਾਪਤ ਹੋਇਆ, ਸਿਰਫ ਦਸ ਯੋਧੇ ਬਚੇ ਸਨ ਜਿਨ੍ਹਾਂ ਵਿਚੋਂ ਪੰਜੇ ਪਾਂਡਵ

ਤੇ ਛੇਵੇਂ ਕ੍ਰਿਸ਼ਨ ਮਹਾਰਾਜ ਸਨ, ਇਕ ਦੋ ਪਿੱਠ ਦਿਖਾ ਕੇ ਜਿਹੜੇ ਚਲੇ ਗਏ ਸਨ।

ਕਰਨ ਪਾਸ ਆ ਕੇ ਉਨ੍ਹਾਂ ਕਿਹਾ ਕਿ ਮੈਂ ਬ੍ਰਾਹਮਣ ਹਾਂ, ਮੇਰੀ ਲੜਕੀ ਦੀ ਸ਼ਾਦੀ ਹੈ, ਮੈਨੂੰ ਬਹੁਤ ਖੇਦ ਹੈ ਕਿ ਮੈਂ ਪਛੜ ਕੇ ਪਹੁੰਚਿਆ ਹਾਂ, ਸੁਣਿਆ ਹੈ ਤੇਰੇ ਪਾਸ ਪਹੁੰਚ ਕੇ ਦਲਿੱਦਰ ਨੱਠ ਜਾਂਦਾ ਹੈ, ਮੈਂ ਬਹੁਤ ਗਰੀਬ ਹਾਂ, ਤੂੰ ਮੈਨੂੰ ਦਾਨ ਦੇ। ਕਰਣ ਨੇ ਕਿਹਾ ਕਿ ਤੂੰ ਆਪ ਹੀ ਦੇਖ ਕੇ ਮੈਂ ਯੁੱਧ ਦੇ ਮੈਦਾਨ ਵਿਚ ਪਿਆ ਹਾਂ, ਖ਼ੂਨ ਦਾ ਛਪੜ ਲੱਗਿਆ ਪਿਆ ਹੈ, ਮੇਰੇ ਵਿਚ ਬੋਲਣ ਦੀ ਤਾਕਤ ਨਹੀਂ ਰਹੀ, ਹੁਣ ਤਾਂ ਮੇਰੇ ਪਾਸ ਆਹ ਸਰੀਰ ਹੈ ਇਸ ਦਾ ਅੱਖ, ਦਿਲ ਜਾਂ ਹੋਰ ਕੋਈ ਅੰਗ ਕੰਮ ਆ ਸਕੇ ਤਾਂ ਤੂੰ ਲੈ ਸਕਦਾ ਹੈਂ। ਜੇ ਹੱਡੀਆਂ ਕੰਮ ਆ ਜਾਣ ਬੇਸ਼ੱਕ ਮੇਰੇ ਪ੍ਰਾਣ ਨਿਕਲਣ ਪਿਛੋਂ ਲੈ ਜਾਈਂ। ਉਸ ਨੇ ਕਿਹਾ ਕਿ ਕਰਣ! ਤੂੰ ਭੁੱਲ ਗਿਆ ਕਿ ਤੇਰੇ ਦੰਦਾਂ ਉਪਰ ਸੋਨਾ ਚੜ੍ਹਿਆ ਹੋਇਆ ਹੈ, ਤੂੰ ਉਹ ਮੈਨੂੰ ਦੇ ਦੇ। ਉਸ ਵੇਲੇ ਕਰਣ ਨੇ ਕਿਹਾ ਕਿ ਮੈਂ ਸਚਮੁੱਚ ਹੀ ਬੜਾ ਸ਼ਰਮਿੰਦਾ ਹਾਂ, ਮੈਂ ਭੁੱਲ ਗਿਆ ਸੀ ਕਿ ਮੇਰੇ ਦੰਦਾਂ ਉਪਰ ਸੋਨਾ ਚੜ੍ਹਿਆ ਹੋਇਆ ਹੈ, ਤੂੰ ਮੈਨੂੰ ਇਕ ਪੱਥਰ ਫੜਾ, ਮੈਂ ਦੰਦ ਭੰਨ੍ਹ ਕੇ ਤੈਨੂੰ ਦੇ ਦਿੰਦਾ ਹਾਂ। ਬ੍ਰਾਹਮਣ ਨੇ ਕਿਹਾ ਕਿ ਮੈਂ ਇਹ ਕੰਮ ਨਹੀਂ ਕਰ ਸਕਦਾ। ਜਦੋਂ ਬ੍ਰਾਹਮਣ ਤੁਰਨ ਲੱਗਿਆ, ਉਸ ਵੇਲੇ ਕਰਣ ਨੇ ਕਿਹਾ ਕਿ ਹੇ ਬ੍ਰਾਹਮਣ ਦੇਵ! ਤੂੰ ਨਰਾਸ਼ ਨਾ ਜਾਹ ਮੈਂ ਕੋਸ਼ਿਸ਼ ਕਰਦਾ ਹਾਂ। ਉਸ ਵੇਲੇ ਥੋੜ੍ਹੀ ਦੂਰੀ ਤੇ ਇਕ ਪੱਥਰ ਪਿਆ ਸੀ, ਉਹ ਥੋੜ੍ਹਾ-ਥੋੜ੍ਹਾ ਹਿੱਲ-ਹਿੱਲ ਕੇ ਪੱਥਰ ਤਕ ਪਹੁੰਚ ਗਿਆ। ਕਰਣ ਨੇ ਜਦੋਂ ਪੱਥਰ ਚੁੱਕ ਕੇ ਦੰਦ ਤੋੜਨ ਲਈ ਉਭਾਰਿਆ, ਪੱਥਰ ਦੰਦਾਂ ਤੇ ਮਾਰਨ ਲੱਗਿਆ ਤਾਂ ਉਸੇ ਵੇਲੇ ਕ੍ਰਿਸ਼ਨ ਮਹਾਰਾਜ ਨੇ ਆ ਕੇ ਬਾਂਹ ਫੜ ਲਈ ਅਤੇ ਉਸ ਨੂੰ ਬੈਕੁੰਠ ਧਾਮ ਨੂੰ ਤੋਰ ਦਿਤਾ। ਗੁਰੂ ਮਹਾਰਾਜ ਜੀ ਵੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ -

***ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥***
***ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥*** ***ਪੰਨਾ - 952***

ਇਸੇ ਤਰ੍ਹਾਂ ਸਰਬੰਸ ਦਾਨੀ ਗੁਰੂ ਦਸ਼ਮੇਸ਼ ਪਿਤਾ ਜੀ ਨੇ ਆਪਣਾ ਸਾਰਾ ਹੀ ਪਰਿਵਾਰ ਦੁਖੀਆਂ ਦਾ ਦੁਖ ਦੂਰ ਕਰਨ ਹਿਤ ਸ਼ਹੀਦ ਕਰਾ ਦਿਤਾ ਅਤੇ ਆਪ ਵੀ ਸ਼ਹੀਦ ਹੋ ਗਏ। ਆਪ ਨੇ ਇਕ ਮਹਾਨ ਕਾਰਜ ਵਾਸਤੇ ਆਪਣੇ ਪਰਿਵਾਰ ਦਾ ਬਲੀਦਾਨ ਦੇ ਦਿਤਾ।

ਮਾਇਆ ਵਿਚੋਂ ਦਸਵੰਧ ਕੱਢਣ ਦਾ ਹੁਕਮ ਉਸ ਨਾਲ ਇਕ ਤਾਂ ਮਾਇਆ ਵਿਚੋਂ ਮੋਹ ਟੁੱਟਦਾ ਹੈ, ਕੁਝ ਲੋੜਵੰਦਾਂ ਲਈ ਸਾਂਝੇ ਤੌਰ ਤੇ ਕੁਝ ਕੀਤਾ ਜਾਂਦਾ ਹੈ, ਲੋੜਵੰਦਾਂ ਨੂੰ ਵਸਤਰ ਮਿਲਦੇ ਹਨ, ਬਿਰਧਾਂ ਨੂੰ ਥਾਂ ਮਿਲਦਾ ਹੈ, ਕਥਾ ਕੀਰਤਨ, ਮੰਦਰ, ਗੁਰਦੁਆਰੇ, ਮਸਜਿਦਾਂ ਬਣਦੀਆਂ ਹਨ। ਸੋ ਸਾਰੇ ਧਰਮਾਂ ਵਿਚ ਦਸਵੰਧ ਕੱਢਣ ਦਾ ਰਿਵਾਜ ਸੀ।

ਦਾਨ ਕਰਨ ਦਾ ਗੁਣ ਅੰਗੀਕਾਰ ਕਰ, ਜੇ ਤੂੰ ਵਸਤੂਆਂ ਨੂੰ ਚਿਮਟਿਆਂ ਰਿਹਾ ਅਤੇ ਇਹੀ ਭਾਵਨਾ ਮਾਇਆ ਦੇ ਵਿਚ ਸੁਰਤ ਨੂੰ ਖਿਚ ਕੇ ਰਖਦੀ ਹੈ ਅੰਤ ਸਮੇਂ ਜਿਸ ਦੀ ਸੁਰਤੀ ਮਾਇਆ ਵਿਚ ਰਹਿ ਜਾਂਦੀ ਹੈ ਉਸ ਬਾਰੇ ਭਗਤ ਜੀ ਨੇ ਫੁਰਮਾਨ ਕੀਤਾ ਹੈ -

***ਅੰਤਿ ਕਾਲਿ ਜੋ ਲਛਮੀ ਸਿਮਰੈ***
***ਐਸੀ ਚਿੰਤਾ ਮਹਿ ਜੇ ਮਰੈ॥***
***ਸਰਪ ਜੋਨਿ ਵਲਿ ਵਲਿ ਅਉਤਰੈ॥*** ***ਪੰਨਾ - 526***

ਦਸੌਂਧ ਦਸਵੇਂ ਭਾਗ ਨੂੰ ਕਿਹਾ ਜਾਂਦਾ ਹੈ, ਕਮਾਈ ਵਿਚੋਂ ਦਸਵਾਂ ਹਿੱਸਾ ਕਰਤਾਰ ਅਰਥ ਦੇਣਾ, ਸਿੱਖ ਧਰਮ ਵਿਚ ਵਿਧਾਨ ਹੈ। ਰਹਿਤਨਾਮੇ ਵਿਚ ਲਿਖਿਆ ਹੋਇਆ ਹੈ -

***ਦਸਵਾਂ ਹਿੱਸਾ ਖੱਟ ਕੈ ਸਿੱਖਾਂ ਦੇ ਮੁਖ ਪਾਇ॥***

ਦਸਵੰਧ ਦੇਣ ਦਾ ਹੁਕਮ ਬਾਈਬਲ ਵਿਚ ਵੀ ਲਿਖਿਆ ਹੈ। ਪਰਾਸ਼ਰ ਰਿਖੀ ਦੇ ਲੇਖ ਅਨੁਸਾਰ

ਗ੍ਰਹਿਸਥੀਆਂ ਨੂੰ ਕੁੱਲ ਆਮਦਨ ਵਿਚੋਂ ਦੇਵਤਿਆਂ ਅਰਥ ਇਕੀਵਾਂ ਹਿੱਸਾ ਦੇਣਾ ਚਾਹੀਦਾ ਹੈ, ਪਰ ਬ੍ਰਾਹਮਣ ਗ੍ਰਹਿਸਥੀ ਤੀਹਵਾਂ ਹਿੱਸਾ ਦੇਵੇ। ਪਿਛਲੇ ਸਮਿਆਂ ਵਿਚ ਇਸ ਤਰ੍ਹਾਂ ਵੀ ਹੋਇਆ ਕਰਦਾ ਸੀ ਕਿ ਜਿਸ ਦੇ ਘਰ ਓਲਾਦ ਨਹੀਂ ਸੀ ਹੁੰਦੀ ਉਹ ਮਹਾਂਪੁਰਸ਼ਾਂ ਦੇ ਪਾਸ ਜਾ ਕੇ ਅਸ਼ੀਰਵਾਦ ਪ੍ਰਾਪਤ ਕਰਕੇ ਸੁੱਖਣਾ ਸੁਖਿਆ ਕਰਦੇ ਸਨ ਕਿ ਜੇ ਮੇਰੇ ਘਰ ਓਲਾਦ ਹੋ ਜਾਵੇ ਤਾਂ ਮੈਂ ਉਸ ਨੂੰ ਦਸੌਂਧੀਆ ਬਣਾਵਾਂਗਾ। ਰੀਤ ਇਹ ਸੀ ਕਿ ਮਾਤਾ ਪਿਤਾ ਪ੍ਰਣ ਕਰਦੇ ਸਨ ਕਿ ਜੇ ਬਾਲਕ ਹੋਵੇ ਤਾਂ ਉਸ ਦਾ ਦਸੌਂਧ ਗੁਰਦੁਆਰੇ ਦੇਵਾਂਗੇ। ਜਦ ਲੜਕਾ ਤੁਰਨ ਫਿਰਨ ਵਾਲਾ ਹੋ ਜਾਂਦਾ ਤਾਂ ਉਸ ਨੂੰ ਗੁਰਦੁਆਰੇ ਲੈ ਜਾਂਦੇ ਸਨ। ਪੰਜ ਸਿੰਘ ਉਸ ਦੀ ਹਸਤੀ ਦੇ ਮੁਤਾਬਿਕ ਉਸ ਦਾ ਦਸੌਂਧ ਬੰਨ੍ਹ ਦਿੰਦੇ ਸਨ ਅਤੇ ਉਹ ਰਕਮ ਦਸਵੰਧ ਵਿਚ ਦੇ ਦਿਆ ਕਰਦਾ ਸੀ।

ਇਸ ਤਰ੍ਹਾਂ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਭਾਈ ਕਟਾਰੂ! ਤੂੰ ਆਪਣੀ ਕਮਾਈ ਨੂੰ ਸ਼ੁੱਧ ਕਰਨ ਵਾਸਤੇ ਨੇਕ ਕਮਾਈ ਕਰਕੇ ਗੁਰੂ ਅਰਪਣ ਦਸੌਂਧ ਦਿਆ ਕਰ। ਤੇਰੇ ਘਰ ਕਦੇ ਵੀ ਦਲਿੱਦਰ ਨਹੀਂ ਆਵੇਗਾ, ਇਹ ਬਚਨ ਸੁਣ ਕੇ ਨਾਮ ਦੀ ਦਾਤ ਪ੍ਰਾਪਤ ਕਰਕੇ ਭਾਈ ਕਟਾਰੂ ਆਪਣੇ ਘਰ ਚਲਿਆ ਗਿਆ।

ਭਾਈ ਕਟਾਰੂ ਪਹਿਲਾਂ ਵਾਲਾ ਕਟਾਰੂ ਨਾ ਰਿਹਾ। ਹੁਣ ਉਹ ਦਿਨ ਰਾਤ ਸਤਿਨਾਮ ਵਾਹਿਗੁਰੂ ਦੀ ਧੁਨ ਉਚਾਰਦਾ ਰਹਿੰਦਾ ਹੈ ਅਤੇ ਬਹੁਤ ਹੀ ਮਿੱਠਾ ਬੋਲਦਾ ਸਾਰਿਆਂ ਦੇ ਮਨ ਨੂੰ ਭਾਅ ਜਾਂਦਾ, ਭਾਈ ਕਟਾਰੂ ਪੂਰਾ ਤੋਲਦਾ ਸੀ, ਡੰਡੀ ਮਾਰ ਨਹੀਂ ਸੀ ਕਰਿਆ ਕਰਦਾ। ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਪ੍ਰਭੂ ਦੇ ਧਿਆਨ ਵਿਚ ਬੈਠ ਜਾਇਆ ਕਰਦਾ ਸੀ ਅਤੇ 'ਗੁਰ ਕੀ ਮੂਰਤ ਮਨ ਮਹਿ ਧਿਆਨ' ਗੁਰੂ ਪੰਜਵੇਂ ਪਾਤਸ਼ਾਹ ਦਾ ਧਿਆਨ ਧਰਿਆ ਕਰਦਾ ਸੀ। ਧਿਆਨ ਇਕ ਜੀਵਤ ਸ਼ਕਤੀ ਹੈ। ਕੱਛੂ ਆਂਡੇ ਬਰੇਤੀ ਵਿਚ ਦੇ ਦਿੰਦਾ ਹੈ ਪਰ ਧਿਆਨ ਸ਼ਕਤੀ ਨਾਲ ਉਨ੍ਹਾਂ ਨੂੰ ਪਾਲਦਾ ਹੈ। ਕੂੰਜ ਯਾਦ ਸ਼ਕਤੀ ਨਾਲ ਆਪਣੇ ਬੱਚੇ ਪਾਲਦੀ ਹੈ ਜਿਸ ਦਾ ਕੋਈ ਧਿਆਨ ਧਰਦਾ ਹੈ, ਉਸ ਦੀ ਸੁਰਤੀ ਉਸ ਨਾਲ ਜੁੜ ਜਾਇਆ ਕਰਦੀ ਹੈ, ਇਹ ਕੁਦਰਤੀ ਅਸੂਲ ਹੈ, ਪੂਰੀ ਤਰ੍ਹਾਂ ਨਾਲ ਪ੍ਰਤਿਆ ਕੇ ਦੇਖਿਆ ਗਿਆ ਹੈ। ਸੋ ਜਿਸ ਦੇ ਹਿਰਦੇ ਵਿਚ ਗੁਰੂ ਦਾ ਧਿਆਨ ਰਹਿੰਦਾ ਹੈ ਉਹ ਸਦਾ ਗੁਰੂ ਨਾਲ ਜੁੜਿਆ ਰਹਿੰਦਾ ਹੈ, ਗੁਰੂ ਉਸ ਨਾਲ ਜੁੜਿਆ ਰਹਿੰਦਾ ਹੈ।

ਇਕ ਵਾਰੀ ਅਰਜਨ ਕ੍ਰਿਸ਼ਨ ਮਹਾਰਾਜ ਨੂੰ ਮਿਲਣ ਲਈ ਦੁਆਰਕਾ ਗਿਆ, ਉਸ ਵੇਲੇ ਕ੍ਰਿਸ਼ਨ ਮਹਾਰਾਜ ਜੀ ਧਿਆਨ ਵਿਚ ਮਹੱਵ ਸਨ, ਅਰਜਨ ਨੂੰ ਕਾਫੀ ਦੇਰ ਰੁਕਣਾ ਪਿਆ। ਆਪ ਸਮਾਧੀ ਤੋਂ ਉਥਾਨ ਹੋਏ ਤਾਂ ਅਰਜਨ ਨੇ ਕਿਹਾ ਮਹਾਰਾਜ! ਤੁਸੀਂ ਤਾਂ ਸਰਬੱਗ ਪੁਰਸ਼ ਹੋ, ਪੂਰਨ ਗਿਆਨਵਾਨ ਹੋ, ਆਪ ਲਈ ਕੋਈ ਕ੍ਰਿਆ ਬਾਕੀ ਨਹੀਂ ਜਿਸ ਨੂੰ ਪੂਰਾ ਕਰਨਾ ਹੈ। ਜੋ ਕੁਝ ਜਾਨਣ ਲਈ ਸੀ ਉਹ ਆਪ ਨੇ ਜਾਣਿਆ ਹੋਇਆ ਹੈ, ਜੋ ਪ੍ਰਾਪਤ ਕਰਨਾ ਸੀ ਉਹ ਪਹਿਲਾਂ ਹੀ ਪ੍ਰਾਪਤ ਕੀਤਾ ਹੋਇਆ ਹੈ। ਮੈਨੂੰ ਸਮਝ ਨਹੀਂ ਆਉਂਦਾ ਕਿ ਆਪ ਕਿਸ ਦੇ ਧਿਆਨ ਵਿਚ ਸਮਾਧੀ ਸਥਿਤ ਬੈਠੇ ਸੀ? ਉਸ ਵੇਲੇ ਕ੍ਰਿਸ਼ਨ ਮਹਾਰਾਜ ਨੇ ਕਿਹਾ ਹੇ ਅਰਜਨ! ਜੋ ਮੇਰਾ ਧਿਆਨ ਧਰਦੇ ਹਨ ਮੈਂ ਉਨ੍ਹਾਂ ਦੇ ਧਿਆਨ ਵਿਚ ਬੈਠਾ ਹੋਇਆ ਉਨ੍ਹਾਂ ਨਾਲ ਜੁੜਿਆ ਹੁੰਦਾ ਹਾਂ।

ਗੁਰ ਇਤਿਹਾਸ ਵਿਚ ਆਉਂਦਾ ਹੈ ਕਿ ਭਾਈ ਗੋਂਦੇ ਨਾਮ ਦਾ ਪ੍ਰੇਮੀ ਗੁਰੂ ਮਹਾਰਾਜ ਜੀ ਦੀ ਚਰਨ ਸ਼ਰਨ ਵਿਚ ਆਇਆ। ਆਪ ਨੇ ਨਾਮ ਦੇ ਕੇ ਆਤਮ ਸਾਖਸ਼ਾਤ ਕਰਾ ਦਿਤਾ, ਅੰਦਰ ਜੋਤ ਜਗਮਗਾ ਦਿਤੀ ਅਤੇ ਹੁਕਮ ਕੀਤਾ ਕਿ ਤੂੰ ਕਾਬਲ ਵਿਚ ਜਾ ਕੇ ਗੁਰੂ ਨਾਨਕ ਪਾਤਸ਼ਾਹ ਦੀ ਸਿੱਖੀ ਦਾ ਪ੍ਰਚਾਰ ਕਰ। ਕਲਜੁੱਗ ਦਾ ਸਮਾਂ ਹੈ, ਜਗਿਆਸੂ ਨੂੰ ਕੋਈ ਸਾਧਨ ਨਹੀਂ ਲੱਭ ਰਿਹਾ, ਉਹ ਯੋਗ ਸਾਧਨ ਵਿਚ ਲੱਗੇ ਹੋਏ ਹਨ ਕੁਝ ਪ੍ਰਾਪਤ ਕਰਨ ਦੀ ਥਾਂ ਆਪਣੇ ਸਵੱਸਥ ਹੀ ਵਿਗਾੜ ਕੇ ਬਹਿ ਜਾਂਦੇ ਹਨ। ਤੂੰ 'ਕਲਜੁਗ ਨਾਨਕ ਨਾਮ ਸੁਖਾਲਾ' ਦਾ ਪ੍ਰਚਾਰ ਕਰ।

ਭਾਈ ਗੌਂਦਾ ਕਾਬਲ ਵਿਚ ਚਲੇ ਜਾਂਦੇ ਹਨ ਅਤੇ ਗੁਰੂ ਸੱਤਵੇਂ ਪਾਤਸ਼ਾਹ ਦਾ ਧਿਆਨ ਸਦਾ ਹੀ

ਧਰਦੇ ਸਨ। ਅੱਜ ਆਪ ਨੇ ਅੰਮ੍ਰਿਤ ਵੇਲੇ ਇਸ਼ਨਾਨ ਕੀਤਾ। ਆਪਣੇ ਘਰ ਦੇ ਵਿਹੜੇ ਵਿਚ ਹੀ ਚੌਂਕੀ ਡਾਹ ਕੇ ਬੈਠ ਗਏ। ਸਾਰਾ ਦਿਨ ਲੰਘ ਗਿਆ। ਪਿਛਲੇ ਪਹਿਰ ਦਿਨ ਦਾ ਆ ਗਿਆ, ਆਪ ਸਮਾਧੀ ਤੋਂ ਉਥਾਨ ਨਾ ਹੋਏ, ਇਧਰ ਗੁਰੂ ਹਰਿਰਾਏ ਸਾਹਿਬ ਜੀ ਉਸ ਧਿਆਨ ਦੇ ਵਸੀਭੂਤ ਹੋ ਕੇ ਅੰਮ੍ਰਿਤ ਵੇਲੇ ਤੋਂ ਤੀਜੇ ਪਹਿਰ ਤਕ ਸਮਾਧੀ ਸਥਿਤ ਰਹੇ। ਸਿੱਖਾਂ ਦੇ ਪੁਛਣ ਤੇ ਆਪ ਨੇ ਦਸਿਆ ਕਿ ਭਾਈ ਗੋਂਦਾ ਹੁਣੇ ਹੀ ਸਮਾਧੀ ਤੋਂ ਉਥਾਨ ਹੋਇਆ ਹੈ, ਜੇ ਅਸੀਂ ਉਠਦੇ ਸੀ ਤਾਂ ਉਸ ਦੀ ਬਿਰਤੀ ਹਿਲਦੀ ਸੀ। ਗੁਰਸਿੱਖ ਦੇ ਪ੍ਰੇਮ ਵਿਚ ਉਨਾਂ ਚਿਰ ਤਕ ਅਸੀਂ ਬੈਠੇ ਰਹੇ ਜਿੰਨਾਂ ਚਿਰ ਤਕ ਉਸ ਨੇ ਸਾਡੇ ਚਰਨਾਂ ਤੋਂ ਜੱਫਾ ਨਾ ਖੋਲ੍ਹਿਆ।

ਇਹ ਕੋਈ ਮਨ ਕਲਪਤ ਗੱਲਾਂ ਨਹੀਂ ਹਨ, ਇਸ ਵਿਚ ਪੂਰਨ ਰੂਪ ਵਿਚ ਸਚਾਈ ਸੰਮਿਲਤ ਹੈ। ਧਿਆਨ ਇਕ ਸ਼ਕਤੀ ਹੈ, ਧਿਆਤਾ, ਧਿਆਨ, ਧੇਅ ਦੀ ਤ੍ਰਿਕੁਟੀ ਵਿਚੋਂ ਜਗਿਆਸੂ ਲੰਘਦਾ ਹੈ, ਉਸ ਵਿਚ ਜਿਸ ਦਾ ਉਹ ਧਿਆਨ ਕਰਦਾ ਹੈ ਉਸ ਨੂੰ ਹੀ ਦੇਖਦਾ ਹੈ, ਰੂਹਾਨੀ ਸਫਰ ਤਹਿ ਕਰਨ ਵਾਸਤੇ ਇਹ ਫਲਦਾਇਕ ਕ੍ਰਿਆ ਹੈ। ਵਾਹਿਗੁਰੂ ਜੀ ਦਾ ਰੂਪ, ਰੰਗ, ਰੇਖ, ਭੇਖ ਨਹੀਂ ਹੈ, ਫੇਰ ਧਿਆਨ ਕਿਵੇਂ ਕੀਤਾ ਜਾਵੇ? ਇਹ ਅਨੁਮਾਨ ਕਰਨ ਵਾਲੇ ਜਗਿਆਸੂ ਦੇ ਨਿਸ਼ਚੇ ਤੋੜ ਕੇ ਕਦੇ ਬੁੱਤ ਪ੍ਰਸਤੀ ਆਖਦੇ ਹਨ, ਕਦੇ ਨਿਰਾਰਥਕ ਆਖਦੇ ਹਨ, ਗੁਰੂ ਘਰ ਪਿਆਰ ਦਾ ਮਾਰਗ ਹੈ, ਗਿਆਨੀਆਂ ਦੇ ਖੁਸ਼ਕ ਗਿਆਨ ਨੂੰ ਇਥੇ ਕੋਈ ਥਾਂ ਨਹੀਂ। ਗੁਰਸਿਖਾਂ ਦੇ ਅੰਦਰ ਗੁਰੂ ਮੂਰਤੀਮਾਨ ਹੋਇਆ ਨਾਲ ਰਹਿੰਦਾ ਹੈ। ਉਸ ਨੂੰ ਪੂਰਨ ਭਰੋਸਾ ਹੋਇਆ ਹੁੰਦਾ ਹੈ ਕਿ ਗੁਰੂ ਮੇਰਾ ਮੇਰੇ ਨਾਲ ਹੈ ਅਤੇ ਹਰ ਔਕੜ ਵਿਚ ਮੇਰੀ ਸਹਾਇਤਾ ਹੀ ਕਰੇਗਾ।

ਸੋ ਇਸੇ ਤਰ੍ਹਾਂ ਭਾਈ ਕਟਾਰੂ ਆਪਣੇ ਦੇਸ਼ ਜਾ ਕੇ ਕਿਰਤ ਵੀ ਕਰਦੇ ਹਨ ਅਤੇ ਗੁਰੂ ਮਹਾਰਾਜ ਦੇ ਦੱਸੇ ਮਾਰਗ ਤੇ ਵੀ ਪੂਰੀ ਲਗਨ ਨਾਲ ਚਲਦੇ ਹਨ। ਉਸ ਦਾ ਜੱਸ ਦੂਰ ਤਕ ਫੈਲ ਗਿਆ। ਉਸ ਥਾਂ ਦਾ ਨਵਾਬ ਉਸ ਦੀ ਬਹੁਤ ਕਦਰ ਕਰਦਾ ਸੀ ਪਰ ਇਕ ਹੋਰ ਬਾਣੀਆਂ ਸੀ ਜਿਸ ਨੇ ਭਾਈ ਕਟਾਰੂ ਨਾਲ ਇਕ ਘੱਟ ਵੱਟਾ ਵਟਾ ਲਿਆ। ਉਸਦਾ ਖਿਆਲ ਸੀ ਭਾਈ ਕਟਾਰੂ ਇਸ ਨਾਲ ਕੋਈ ਨਾ ਕੋਈ ਆਪਣਾ ਮਾਲ ਜ਼ਰੂਰ ਤੋਲੇਗਾ ਅਤੇ ਭਾਈ ਕਟਾਰੂ ਨੂੰ ਜੋ ਕੀਰਤੀ ਪ੍ਰਾਪਤ ਹੈ ਉਸਦਾ ਅਪਜੱਸ ਹੋਵੇਗਾ। ਇਹ ਕਈ ਪ੍ਰੇਮੀਆਂ ਨੂੰ ਆਦਤ ਹੁੰਦੀ ਹੈ ਕਿ ਉਹ ਖਾਹਮਖਾਹ ਸਤਿਪੁਰਸ਼ਾਂ ਨਾਲ ਖਹਿੰਦੇ ਹਨ ਜਿਵੇਂ ਕਿ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ –

***ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ॥*** ***ਪੰਨਾ – 316***

ਇਸੇ ਤਰ੍ਹਾਂ ਨਾਲ ਇਕ ਵਾਰੀ ਇਕ ਬੰਦੇ ਨੇ ਘਰ ਵਿਚ ਲਿਆਂਦਾ ਸਮਾਨ ਤੋਲ ਲਿਆ, ਉਸ ਨੇ ਦੇਖਿਆ ਕਿ ਇਕ ਸੇਰ ਪਿਛੇ ਪੰਜ ਪੈਸੇ ਦੇ ਵਜ਼ਨ ਦਾ ਤੋਲ ਘੱਟ ਹੈ, ਉਹ ਨਵਾਬ ਪਾਸ ਗਿਆ ਅਤੇ ਜਾ ਕੇ ਚੁਗਲੀ ਕੀਤੀ ਕਿ ਆਪ ਦਾ ਧੜਵਈ ਘੱਟ ਤੋਲ ਕੇ ਦਿੰਦਾ ਹੈ। ਸੂਬਾ ਸੁਣ ਕੇ ਹੈਰਾਨ ਹੋ ਗਿਆ। ਉਸ ਨੇ ਭਾਈ ਕਟਾਰੂ ਦੇ ਸਾਰੇ ਵੱਟੇ ਮੰਗਾ ਲਏ ਅਤੇ ਉਨ੍ਹਾਂ ਨੂੰ ਤੋਲਣ ਲੱਗਿਆ। ਭਾਈ ਕਟਾਰੂ ਨੂੰ ਵੀ ਸ਼ੱਕ ਸੀ ਕਿ ਕਿਸੇ ਨੇ ਮੇਰਾ ਵੱਟਾ ਵਟਾਇਆ ਹੈ। ਇਹ ਕੰਮ ਮੈਨੂੰ ਨੁਕਸਾਨ ਪਹੁੰਚਾਉਣ ਵਾਸਤੇ ਕੀਤਾ ਹੈ। ਉਸ ਦਾ ਧਿਆਨ ਇਕ ਦਮ ਗੁਰੂ ਚਰਨਾਂ ਵਿਚ ਪਹੁੰਚ ਗਿਆ। ਇਸ ਗੱਲ ਤੋਂ ਡਰ ਗਿਆ ਕਿ ਮੇਰਾ ਵੱਟਾ ਕਿਤੇ ਘੱਟ ਨਾ ਹੋਵੇ, ਨਵਾਬ ਇਸ ਗੱਲ ਵਿਚ ਬਹੁਤ ਸਖਤ ਸੀ ਉਹ ਘੱਟ ਤੋਲਿਆ ਹੋਇਆ ਪੂਰਾ ਕਰਨ ਵਾਸਤੇ ਤੋਲਣ ਵਾਲੇ ਦੇ ਸਰੀਰ ਵਿਚੋਂ ਮਾਸ ਕੱਟ ਕੇ ਹੀ ਪੂਰਾ ਕਰਦਾ ਸੀ। ਭਾਈ ਕਟਾਰੂ ਘਬਰਾ ਗਿਆ ਅਤੇ ਉਸ ਨੇ ਬੇਨਤੀ ਕੀਤੀ ਕਿ ਪਾਤਸ਼ਾਹ! ਤੇਰੇ ਬਿਨਾਂ ਮੇਰਾ ਕੋਈ ਨਹੀਂ ਹੈ, ਮੈਂ ਤੇਰੇ ਭਰੋਸੇ ਤੇ ਸਮਾਂ ਲੰਘਾ ਰਿਹਾ ਹਾਂ। ਮੈਂ ਨਾ ਕਿਸੇ ਦੇਵੀ ਦੇਵਤਾ ਪੀਰ ਪੈਗੰਬਰ ਦੀ ਆਸ ਰਖਦਾ ਹਾਂ, ਮੈਨੂੰ ਜੇ ਆਸ ਹੈ ਤਾਂ ਸਿਰਫ ਤੇਰੀ ਹੈ। ਇਧਰ ਗੁਰੂ ਮਹਾਰਾਜ ਜੀ ਦਾ ਦੀਵਾਨ ਲੱਗਿਆ ਹੋਇਆ ਸੀ ਅਤੇ ਸੰਗਤਾਂ ਦੀ ਭੀੜ ਲੱਗੀ ਹੋਈ ਸੀ। ਸਾਰੇ ਇਉਂ ਗੁਰੂ ਮਹਾਰਾਜ ਜੀ ਦਾ ਦਰਸ਼ਨ ਕਰ ਰਹੇ ਸਨ ਜਿਵੇਂ ਲੱਖਾਂ ਚਕੋਰਾਂ ਚੰਦਰਮਾਂ ਦਾ ਦਰਸ਼ਨ ਕਰਦੀਆਂ ਅੱਖ ਵੀ ਨਹੀਂ ਝਮਕਦੀਆਂ। ਅਰਦਾਸ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਪਹੁੰਚਦੀ ਹੈ ਤਾਂ ਗੁਰੂ ਮਹਾਰਾਜ ਜੀ ਨੇ ਦੇਖਿਆ ਕਿ ਭਾਈ ਕਟਾਰੂ ਇਮਾਨਦਾਰ ਹੈ ਪਰ ਗਲਤੀ ਨਾਲ ਵੱਟਾ

ਵਟ ਜਾਣ ਕਰਕੇ ਮੁਸ਼ਕਲ ਵਿਚ ਫਸ ਗਿਆ। ਗੁਰੂ ਦਾ ਬਿਰਦ ਹੈ-

*ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥*
*ਸੇਵਕ ਕਉ ਗੁਰੁ ਸਦਾ ਦਇਆਲ॥*
*ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ॥*
*ਗੁਰ ਬਚਨੀ ਹਰਿ ਨਾਮੁ ਉਚਰੈ॥*
*ਸਤਿਗੁਰੁ ਸਿਖ ਕੇ ਬੰਧਨ ਕਾਟੈ॥*
*ਗੁਰ ਕਾ ਸਿਖੁ ਬਿਕਾਰ ਤੇ ਹਾਟੈ॥*
*ਸਤਿਗੁਰੁ ਸਿਖ ਕਉ ਨਾਮ ਧਨੁ ਦੇਇ॥*
*ਗੁਰ ਕਾ ਸਿਖੁ ਵਡਭਾਗੀ ਹੇ॥*
*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥* *ਪੰਨਾ - 286*

ਜਿਥੇ ਵੀ ਸੇਵਕ ਦਾ ਕੰਮ ਹੁੰਦਾ ਹੈ ਗੁਰੂ ਉਸ ਦੀ ਸਹਾਇਤਾ ਕਰਦਾ ਹੈ। ਆਪਣੇ ਸੇਵਕ ਦੀ ਆਪ ਹੀ ਰਾਖੀ ਕਰਦਾ ਹੈ -

*ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ।।*
*ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥* *ਪੰਨਾ - 403*

ਐਨੇ ਵਿਚ ਕੋਈ ਗੁਰਸਿੱਖ ਆਇਆ। ਉਸ ਨੇ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਪੰਜ ਪੈਸੇ ਚੜ੍ਹਾਏ। ਗੁਰੂ ਮਹਾਰਾਜ ਨੇ ਉਹ ਪੰਜ ਪੈਸੇ ਹੱਥ ਵਿਚ ਚੁਕ ਲਏ, ਆਪ ਕਦੇ ਖੱਬੇ ਵਿਚ ਰਖ ਲੈਂਦੇ ਹਨ ਅਤੇ ਕਦੇ ਸੱਜੇ ਵਿਚ ਬਦਲ ਦਿੰਦੇ ਹਨ। ਕਾਫੀ ਦੇਰ ਮਹਾਰਾਜ ਇਸੇ ਤਰ੍ਹਾਂ ਕਰਦੇ ਰਹੇ। ਸੰਗਤ ਦੇ ਮੁਖੀ ਇਸ ਕ੍ਰਿਆ ਨੂੰ ਸਮਝ ਨਾ ਸਕੇ, ਅਖੀਰ ਥੋੜ੍ਹੇ ਚਿਰ ਪਿਛੋਂ ਗੁਰੂ ਮਹਾਰਾਜ ਜੀ ਨੇ ਉਹ ਪੈਸੇ ਧਰਤੀ ਉਤੇ ਰਖ ਦਿਤੇ।

ਉਸ ਵੇਲੇ ਸੰਗਤਾਂ ਨੇ ਬੇਨਤੀ ਕੀਤੀ ਕਿ ਪਾਤਸ਼ਾਹ! ਅੱਜ ਤਕ ਆਪ ਨੇ ਮਾਇਆ ਨੂੰ ਹੱਥ ਨਹੀਂ ਸੀ ਲਾਇਆ, ਅੱਜ ਆਪ ਇਹ ਪੰਜ ਪੈਸੇ ਆਪਣੇ ਸੱਜੇ ਖੱਬੇ ਹੱਥ ਵਿਚ ਘੁਮਾਈ ਗਏ ਹੋ, ਕ੍ਰਿਪਾ ਕਰਕੇ ਇਹ ਭੇਤ ਸੰਗਤ ਨੂੰ ਦੱਸੋ ਕਿਉਂਕਿ ਸਾਡੇ ਮਨਾਂ ਵਿਚ ਸੰਸਾ ਪੈਦਾ ਹੋ ਗਿਆ ਹੈ। ਉਸ ਵੇਲੇ ਗੁਰੂ ਮਹਾਰਾਜ ਜੀ ਨੇ ਕਿਹਾ, ਪਿਆਰਿਓ! ਅਸੀਂ ਆਪਣੇ ਸਿੱਖ ਦਾ ਘੱਟ ਵੱਟਾ ਪੂਰਾ ਕਰ ਰਹੇ ਸੀ। ਭਾਈ ਕਟਾਰੂ ਅਭੇਦ ਅਵਸਥਾ ਦਾ ਗੁਰਸਿੱਖ ਹੈ। ਕਿਸੇ ਦੋਖੀ ਨੇ ਉਸ ਦਾ ਵੱਟਾ ਬਦਲ ਦਿਤਾ, ਉਹ ਵੱਟਾ ਪੰਜ ਪੈਸੇ ਘੱਟ ਸੀ। ਉਹ ਬਾਰ-ਬਾਰ ਤੋਲਦੇ ਰਹੇ ਕਿਉਂਕਿ ਚੁਗਲ ਨੇ ਪੂਰੀ ਤਰ੍ਹਾਂ ਨਾਲ ਚੁਗਲੀ ਕੀਤੀ ਸੀ। ਉਸ ਦਾ ਵੱਟਾ ਘੱਟ ਸੀ ਪਰ ਭਾਈ ਕਟਾਰੂ ਨੂੰ ਪਤਾ ਨਹੀਂ ਸੀ ਕਿ ਮੇਰਾ ਵੱਟਾ ਘਟ ਹੈ, ਉਹ ਪੂਰਾ ਈਮਾਨਦਾਰ ਸੀ। ਸੋ ਉਹ ਚੁਗਲੀ ਹੋਣ ਕਰਕੇ ਸੰਕਟ ਵਿਚ ਆ ਗਿਆ। ਗੁਰੂ ਦਾ ਬਿਰਦ ਹੈ -

*ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥*
*ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥* *ਪੰਨਾ - 682*

ਸੂਬੇ ਨੇ ਜਦੋਂ ਤਸੱਲੀ ਕਰ ਲਈ ਤਾਂ ਭਾਈ ਕਟਾਰੂ ਤੇ ਬਹੁਤ ਪ੍ਰਸੰਨ ਹੋਇਆ। ਦੁਸ਼ਟ ਚੁਗਲ ਝੂਠਾ ਹੋਇਆ ਅਤੇ ਭਾਈ ਕਟਾਰੂ ਦੀ ਧੰਨ-ਧੰਨ ਹੋਈ। ਉਸੇ ਵੇਲੇ ਸਭ ਦੇ ਸਾਮ੍ਹਣੇ ਨਵਾਬ ਨੇ ਪ੍ਰਸੰਨ ਹੋ ਕੇ ਉਸ ਨੂੰ ਕੋਸ਼ਪਤੀ ਬਣਾ ਦਿਤਾ ਅਤੇ ਖਜ਼ਾਨੇ ਦੀਆਂ ਚਾਬੀਆਂ ਦੇ ਕੇ ਖਜ਼ਾਨਚੀ ਬਣਾ ਦਿਤਾ ਅਤੇ ਕਿਹਾ ਗੁਰੂ ਦਾ ਸਿੱਖ ਝੂਠ ਨਹੀਂ ਬੋਲਦਾ, ਵਿਭਚਾਰ ਨਹੀਂ ਕਰਦਾ, ਨਮਕ ਖਾ ਕੇ ਹਰਾਮ ਨਹੀਂ ਕਰਦਾ। ਭਾਈ ਕਟਾਰੂ ਪੂਰੇ ਇਤਬਾਰ ਵਾਲਾ ਹੈ।

ਭਾਈ ਕਟਾਰੂ ਘਰ ਜਾ ਕੇ ਬਹੁਤ ਪ੍ਰਸੰਨ ਹੋਇਆ। ਬਾਰ-ਬਾਰ ਅੱਖਾਂ 'ਚੋਂ ਹੰਝੂ ਗਿਰਾ ਕੇ ਗੁਰੂ ਮਹਾਰਾਜ ਦਾ ਸ਼ੁਕਰਾਨਾ ਕਰ ਰਿਹਾ ਸੀ ਕਿ ਮਹਾਰਾਜ! ਤੁਸੀਂ ਮੇਰੀ ਲੱਜਾ ਉਸ ਤਰ੍ਹਾਂ ਹੀ ਰੱਖੀ ਜਿਵੇਂ ਦਰੋਪਤੀ ਦੀ ਕੌਰਵਾਂ ਦੀ ਸਭਾ ਵਿਚ ਰੱਖੀ ਸੀ। ਕਈ ਮਹੀਨੇ ਪਿਛੋਂ ਭਾਈ ਕਟਾਰੂ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਹਾਜ਼ਰ ਹੋਇਆ ਅਤੇ ਕਹਿਣ ਲੱਗਿਆ ਪਾਤਸ਼ਾਹ! ਜਿਥੇ ਮਾਤਾ-ਪਿਤਾ, ਰਿਸ਼ਤੇਦਾਰ ਸਹਾਇਤਾ ਨਹੀਂ ਕਰ ਸਕਦੇ ਉਸ ਥਾਂ ਤੁਸੀਂ ਮੇਰੀ ਰਕਸ਼ਾ ਕੀਤੀ ਹੈ। ਪਾਤਸ਼ਾਹ! ਮੈਂ ਰੋਮ-ਰੋਮ ਤੋਂ ਹਜ਼ੂਰ ਦਾ ਰਿਣੀ ਹਾਂ। ਉਸ ਨੇ ਕਿਹਾ ਕਿ -

***ਬਿਖਮ ਥਾਨ ਮਹਿਂ ਭਏ ਸਹਾਈ।***
***ਜਹਾਂ ਨ ਪਹੁਂਚਹਿ ਬਾਪ ਨ ਮਾਈ।*** ***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 2149***

ਸੋ ਸਾਧਸੰਗਤ ਜੀ! ਇਸ ਤਰ੍ਹਾਂ ਨਾਲ ਗੁਰੂ ਮਹਾਰਾਜ ਜੀ ਹਾਜ਼ਰ ਨਾਜ਼ਰ ਹਨ। ਗੁਰੂ ਨਾਨਕ ਪਾਤਸ਼ਾਹ ਆਪ ਪ੍ਰਮੇਸ਼ਰ ਰੂਪ ਹਨ, ਉਹ ਆਪਣੇ ਗੁਰਸਿੱਖ ਦੇ ਸਦਾ ਅੰਗ ਸੰਗ ਰਹਿੰਦੇ ਹਨ। ਜੇ ਗੁਰਸਿੱਖ ਨੇ ਉਨ੍ਹਾਂ ਦੀ ਮੂਰਤ ਹਿਰਦੇ ਵਿਚ ਵਸਾਈ ਹੋਈ ਹੈ ਉਨ੍ਹਾਂ ਦੇ ਆਸਰੇ ਜੀਵਨ ਬਤੀਤ ਕਰਦਾ ਹੈ ਤਾਂ ਉਹ ਅੰਤਰ ਆਤਮੇ ਗੁਰੂ ਨਾਲ ਜੁੜਿਆ ਹੋਇਆ ਹੈ -

***ਸਤਿਗੁਰੁ ਜਾਗਤਾ ਹੈ ਦੇਉ॥*** ***ਪੰਨਾ - 479***

ਭਰੋਸਾ ਲਿਆਓ, ਜੋ ਆਪ ਨੇ ਕੀਰਤਨ ਸੁਣਿਆ ਹੈ-

***ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ॥***
***ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ॥*** ***ਪੰਨਾ - 403***

ਇਸ ਉਪਰ ਪੂਰਾ ਭਰੋਸਾ ਰੱਖੋ। ਹੁਣ ਕਿਉਂਕਿ ਸਮਾਂ ਬਹੁਤ ਹੋ ਗਿਆ ਸਾਰਿਆਂ ਨੇ ਆਪਣੇ ਕਾਰਜ ਨਿਭਾਉਣੇ ਹਨ। ਸੋ ਇਥੇ ਹੀ ਮੈਂ ਸਮਾਪਤ ਕਰਦਾ ਹਾਂ।

***ਵਾਹਿਗੁਰੂ ਜੀ ਕਾ ਖਾਲਸਾ***
***ਵਾਹਿਗੁਰੂ ਜੀ ਕੀ ਫਤਹਿ।***



# 4

ਅੰਮ੍ਰਿਤ ਵੇਲੇ ਤੋਂ ਆਪ ਨੇ ਠੰਢੇ ਮੌਸਮ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਗੁਰੂ ਦਰਬਾਰ ਵਿਚ ਆ ਕੇ ਦੋ ਵਜੇ ਸਵੇਰ ਤੋਂ ਪੰਜ ਵਜੇ ਤੀਕਰ ਆਸਾ ਜੀ ਦੀ ਵਾਰ ਦਾ ਕੀਰਤਨ ਸਰਵਣ ਕਰਿਆ, ਕੀਰਤਨ ਵਿਚ ਸਾਰੇ ਪ੍ਰੇਮੀ ਭਾਗ ਲੈ ਰਹੇ ਹੋਂ, ਬਹੁਤ ਸਾਰਿਆਂ ਦੇ ਆਸਾ ਜੀ ਦੀ ਵਾਰ ਕੰਠ ਹੋਣ ਕਰਕੇ, ਜ਼ੁਬਾਨੀ ਕੀਰਤਨ ਕਰ ਰਹੇ ਹੋਂ। ਬਹੁਤ ਸਾਰੇ ਪ੍ਰੇਮੀ ਆਸਾ ਜੀ ਦੀ ਵਾਰ ਦੇ ਕੀਰਤਨੀ ਗੁਟਕੇ ਲੈ ਕੇ ਸ਼ਬਦ ਕੀਰਤਨ ਵਿਚ ਭਾਗ ਲੈ ਰਹੇ ਹੋਂ। ਜਦੋਂ ਮੈਂ ਅਜੇ ਇਸ ਗ੍ਰਹਿ ਵਿਚ ਪ੍ਰਵੇਸ਼ ਨਹੀਂ ਸੀ ਕੀਤਾ ਤਾਂ ਮੈਂ ਆਪਣੀ ਗੱਡੀ ਵਿਚੋਂ ਉਤਰ ਕੇ ਕੀਰਤਨ ਦੀਆਂ ਧੁਨਾਂ ਸੁਣੀਆਂ ਜੋ ਬਾਹਰ ਸੁਣਾਈ ਦੇ ਰਹੀਆਂ ਸਨ, ਬਹੁਤ ਹੀ ਖਿੱਚ ਪਾਉਣ ਵਾਲੀਆਂ ਸਨ ਅਤੇ ਮੇਰੇ ਮਨ ਵਿਚ ਆ ਰਿਹਾ ਸੀ ਕਿ ਮੈਂ ਸਾਰਾ ਕੀਰਤਨ ਸ਼ੁਰੂ ਤੋਂ ਹੀ ਆ ਕੇ ਸਰਵਣ ਕਰਦਾ ਤਾਂ ਪੂਰਾ-ਪੂਰਾ ਲਾਭ ਪ੍ਰਾਪਤ ਹੁੰਦਾ, ਕਿਉਂਕਿ ਕਲਜੁੱਗ ਦੇ ਸਮੇਂ ਵਿਚ ਵਾਹਿਗੁਰੂ ਜੀ ਦੀ ਕੀਰਤਨ ਭਗਤੀ ਪ੍ਰਧਾਨ ਹੈ, ਭਗਤੀ ਤੋਂ ਰਹਿਤ ਗਿਆਨ ਫਲੀਭੂਤ ਨਹੀਂ ਹੁੰਦਾ ਕਿਉਂਕਿ ਕਲਜੁੱਗ ਦੇ ਮਨੁੱਖ ਵਿਚ ਤਰਕ ਵਿਤਰਕ ਬਹੁਤ ਹੀ ਜ਼ਿਆਦਾ ਹੈ। ਗਿਆਨ ਦਾ ਸ੍ਰੇਸ਼ਟ ਵਾਕ 'ਅਹੰ ਬ੍ਰਹਮ ਅਸਮੀ' ਕਲਜੁੱਗ ਦੇ ਅੰਦਰ ਸਾਧਨਾ ਵਿਹੂਣੇ ਸਾਧਕ ਵਿਚ ਸਾਧਕ ਨੂੰ ਕੁਰਾਹੇ ਪਾ ਦਿੰਦਾ ਹੈ ਅਤੇ ਉਹ ਅਗਿਆਨਮਈ ਹੁੰਦਾ ਹੋਇਆ ਇਹ ਬਚਨ ਉਚਾਰਦਾ ਹੈ, ਉਸ ਦਾ ਹੀ ਚਿੰਤਨ ਕਰਦਾ, ਆਪਣੇ ਹਉਮੈ ਭਾਵ ਵਿਚੋਂ ਉਚਾ ਨਹੀਂ ਉਠ ਸਕਦਾ। ਆਤਮ ਮਾਰਗ ਕਰਨੀ ਕਮਾਈ ਦਾ ਮਾਰਗ ਹੈ, ਇਹ ਗੱਲਾਂ ਬਾਤਾਂ, ਲੈਕਚਰਾਂ ਆਦਿ ਦਾ ਮਾਰਗ ਨਹੀਂ ਹੈ ਇਹ ਜੀਵਾਂ ਜਨਮਾਂ ਜਨਮਾਂਤਰਾਂ ਤੋਂ 84 ਲੱਖ ਜੂਨਾਂ ਵਿਚ ਭਟਕਦਾ ਦੁਖੀ ਹੋ ਰਿਹਾ ਹੈ ਅਤੇ ਮਨੁੱਖ ਜੂਨੀ ਪ੍ਰਾਪਤ ਕਰਕੇ ਹਉਮੈ ਦੇ ਅਧੀਨ ਹੋਇਆ ਕਰਮ ਕਰਦਾ ਹੈ, ਕਰਮਾਂ ਦੀ ਮੈਲ ਇਸ ਦੇ ਅੰਤਸ਼ਕਰਣ ਵਿਚ ਪ੍ਰਵੇਸ਼ ਕਰਕੇ ਅੰਤਸ਼ਕਰਣ ਦੇ ਸੀਸ਼ੇ ਨੂੰ ਪ੍ਰਕਾਸ਼ ਹੀਣਾ ਕਰ ਦਿੰਦੀ ਹੈ, ਉਸ ਵਿਚੀਂ ਆਪਣਾ ਮੂੰਹ ਦਿਸਦਾ ਨਹੀਂ ਹੈ, ਇਸ ਮੈਲ ਬਾਰੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ***
***ਕਾਲਾ ਹੋਆ ਸਿਆਹੁ॥***
***ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥*** ***ਪੰਨਾ - 651***

ਸੰਤ ਮਹਾਰਾਜ (ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ) ਦਸਿਆ ਕਰਦੇ ਸਨ ਕਿ ਸਤਿਜੁਗ ਵਿਚ ਰੂਹਾਨੀ ਖੇਤੀ ਇਸ ਤਰ੍ਹਾਂ ਦੀ ਸੀ ਕਿ ਜੇ ਇਕ ਵਾਰੀ ਵਰਸ਼ਾ ਹੋ ਜਾਵੇ ਤਾਂ ਉਹ ਫਲ ਲੈ ਆਇਆ ਕਰਦੀ ਸੀ ਜਿਵੇਂ ਛੋਲਿਆਂ ਦੀ ਖੇਤੀ ਨੂੰ ਹਲਕੀ ਜਿਹੀ ਬਾਰਸ਼ ਦੀ ਹੀ ਜ਼ਰੂਰਤ ਹੁੰਦੀ ਹੈ, ਉਸਦੀਆਂ ਜੜ੍ਹਾਂ ਵਿਚ ਜੇ ਪਾਣੀ ਰੁਕ ਜਾਵੇ ਜਾਂ ਬਿਜਲੀ ਦੀ ਲਿਸ਼ਕ ਉਸ ਵਿਚ ਪੈ ਜਾਵੇ ਤਾਂ ਉਹ ਖੇਤ ਉਕਲ ਜਾਇਆ ਕਰਦਾ ਹੈ ਅਤੇ ਫਲ ਹੱਥ ਨਹੀਂ ਸੀ ਆਇਆ ਕਰਦਾ। ਸੋ ਇਸ ਕਰਕੇ ਉਸ ਖੇਤੀ ਨੂੰ ਇਕੋ ਬਾਰਸ਼ ਦੀ ਲੋੜ ਸੀ, ਕਣਕ ਦੀ ਖੇਤੀ ਨੂੰ ਜੇ ਸਰਦੀਆਂ ਵਿਚ ਤਿੰਨ ਬਾਰਸ਼ਾਂ ਹੋ ਜਾਣ ਬਹੁਤ ਹੁੰਦੀਆਂ ਹਨ, ਉਹ ਬੱਲੀ ਲੈ ਆਇਆ ਕਰਦੀ ਹੈ। ਗੰਨੇ ਦੇ ਖੇਤ ਨੂੰ 10-12 ਪਾਣੀ ਸਮੇਂ-ਸਮੇਂ ਸਿਰ ਲਗਦੇ ਹਨ ਕਿਉਂਕਿ ਉਹ ਸਖਤ ਗਰਮੀਆਂ ਦਾ ਮੁਕਾਬਲਾ ਕਰਦਾ ਹੈ, ਉਸਦੀਆਂ ਜੜ੍ਹਾਂ ਵਿਚ ਪਾਣੀ ਖੜ੍ਹਾਉਣ ਦੀ ਕੋਈ ਲੋੜ ਨਹੀਂ ਹੁੰਦੀ। ਪਰ ਇਸ ਸਭ ਕੁਝ ਦੇ ਵਿਪਰੀਤ ਧਾਨਾਂ ਦੀ ਖੇਤੀ ਐਸੀ ਹੈ ਕਿ ਉਸ ਵਿਚ ਹਰ ਸਮੇਂ ਪਾਣੀ ਜਮ੍ਹਾਂ ਰਖਣਾ ਪੈਂਦਾ ਹੈ, ਧਾਨ ਦੇ ਖੇਤ ਦੀ ਕਰੜੀ ਜ਼ਮੀਨ ਵਿਚੋਂ ਜੇ ਪਾਣੀ ਇਕ ਵਾਰੀ ਵੀ ਸੁਕ ਜਾਵੇ ਤਾਂ ਉਸ ਵਿਚ ਬਹੁਤ ਗਹਿਰੀਆਂ ਤਰੇੜਾਂ ਫਟ ਜਾਇਆ ਕਰਦੀਆਂ ਹਨ। ਫਿਰ ਇਕ ਹਲਟ ਦੇ ਪਾਣੀ ਨਾਲ ਉਸਦੀਆਂ ਤ੍ਰੇੜਾਂ ਨਹੀਂ ਭਰਦੀਆਂ ਅਤੇ ਪਾਣੀ ਨਾਲ ਦੀ ਨਾਲ ਸੁਕ ਜਾਇਆ ਕਰਦਾ ਹੈ ਪਰ ਜੇ ਉਸ ਹਲਟ ਦੇ ਨਾਲ ਹੋਰ ਖੂਹ ਵੀ ਲਾ ਦਿਤਾ ਜਾਵੇ ਜਾਂ ਦੋ ਟਿਊਬਵੈਲਾਂ ਦਾ ਪਾਣੀ ਲਾ ਦਿਤਾ ਜਾਵੇ ਤਾਂ ਉਹ

ਤ੍ਰੇੜਾਂ ਮਿੱਟੀ ਨੂੰ ਨਰਮ ਕਰਕੇ ਤ੍ਰੇੜਾਂ ਭਰ ਦਿੰਦਾ ਹੈ। ਸੋ ਇਸ ਤਰ੍ਹਾਂ ਧਾਨਾਂ ਦੀ ਖੇਤੀ ਵਿਚ ਜੇ ਪਾਣੀ ਹਰ ਸਮੇਂ ਖੇਤ ਵਿਚ ਰਹੇ ਤਾਂ ਫਸਲ ਹੱਥ ਵਿਚ ਆਉਂਦੀ ਹੈ ਅਤੇ ਆਪ ਇਹ ਦਸਿਆ ਕਰਦੇ ਸੀ ਕਿ ਸਤਿਜੁਗ ਵਿਚ ਮਹਾਂਪੁਰਸ਼ ਜੋ ਇਕੋ ਵਾਰੀ ਉਪਦੇਸ਼ ਦੇ ਦਿੰਦੇ ਸੀ ਉਸ ਨੂੰ ਸਾਧਕ ਕਮਾਈ ਕਰਕੇ ਫਲੀਭੂਤ ਕਰ ਲਿਆ ਕਰਦੇ ਸਨ। ਤ੍ਰੇਤੇ ਯੁੱਗ ਦੇ ਅੰਦਰ ਨਾਮ ਸਿਮਰਨ ਦੇ ਨਾਲ ਬਹੁਤ ਕਿਸਮ ਦੇ ਯੱਗ ਵੀ ਕੀਤੇ ਜਾਇਆ ਕਰਦੇ ਸੀ, ਕਾਫੀ ਮਿਹਨਤ ਕਰਨੀ ਪੈਂਦੀ ਸੀ, ਫੇਰ ਜਾ ਕੇ ਗਿਆਨ ਦੀ ਅਵਸਥਾ ਤਕ ਪਹੁੰਚਿਆ ਕਰਦਾ ਸੀ, ਦੁਆਪਰ ਯੁੱਗ ਵਿਚ ਦਾਨ, ਯੱਗ ਦੇ ਨਾਲ ਹੀ ਉਪਾਸ਼ਨਾ ਕਰਨ ਦਾ ਵਿਧਾਨ ਸੀ, ਪੂਜਾ ਕਰਨ ਲਈ ਬਹੁਤ ਸਾਰੇ ਕਰਮ ਕਾਂਡ ਮਿਥੇ ਹੋਇਆ ਕਰਦੇ ਸਨ ਜਿਸ ਕਰਕੇ ਸਾਧਕ ਆਪਣੇ ਲਕਸ਼ ਨੂੰ ਪ੍ਰਾਪਤ ਕਰ ਲਿਆ ਕਰਦਾ ਸੀ, ਪਰ ਕਲਜੁੱਗ ਵਿਚ ਉਪਰ ਦਸੇ ਹੋਏ ਸਾਧਨ ਕੁਝ ਵੀ ਨਹੀਂ ਕਰਦੇ, ਇਸ ਵਿਚ ਧਾਨਾਂ ਦੀ ਖੇਤੀ ਵਿਚ ਜਿਵੇਂ ਹਰ ਸਮੇਂ ਪਾਣੀ ਰਖਣਾ ਪੈਂਦਾ ਹੈ ਇਸੇ ਤਰ੍ਹਾਂ ਹਰ ਸਮੇਂ ਪ੍ਰਮੇਸ਼ਰ ਨੂੰ ਯਾਦ ਰੱਖਣ ਨਾਲ ਹੀ ਕੋਈ ਫਲ ਪ੍ਰਾਪਤ ਹੁੰਦਾ ਹੈ। ਗੁਰੂ ਮਹਾਰਾਜ ਜੀ ਬਾਰ-ਬਾਰ ਅਸਾਨੂੰ ਯਾਦ ਕਰਾਉਂਦੇ ਹਨ ਕਿ ਹੁਣ ਦੂਜਿਆਂ ਕਰਮਾਂ ਵਿਚ ਸਮਾਂ ਨਸ਼ਟ ਕਰਨ ਦੀ ਲੋੜ ਨਹੀਂ ਹੈ, ਕਲਜੁੱਗ ਭਗਤੀ ਕਰਨ ਦਾ ਯੁੱਗ ਹੈ, ਨਾਮ ਜਪਣ ਦਾ ਜੁੱਗ ਹੈ ਕਿਉਂਕਿ ਆਦਮੀ ਦੇ ਅੰਦਰ ਹਉਮੈ ਐਨੇ ਬਲ ਨਾਲ ਹੋਂਦ ਵਿਚ ਪ੍ਰਵਿਰਤ ਹੋ ਰਹੀ ਹੈ ਕਿ ਉਸ ਦਾ ਕਿਸੇ ਹੋਰ ਸਾਧਨ ਨਾਲ ਨਾਸ਼ ਨਹੀਂ ਹੁੰਦਾ, ਭਗਤੀ ਵਿਚੋਂ ਸਭ ਤੋਂ ਸ੍ਰੇਸ਼ਟ ਕਰਮ ਹਰੀ ਦਾ ਕੀਰਤਨ ਹੈ, ਨਿਸ਼ਕਾਮ ਕੀਰਤਨ ਹੈ, ਮਸਤ ਹੋ ਕੇ ਸ਼ਬਦ ਦੀ ਭਾਵਨਾ ਵਿਚ ਆਪਣੇ ਆਪ ਨੂੰ ਲੀਨ ਕਰਕੇ ਵਾਹਿਗੁਰੂ ਜੀ ਦੇ ਗੁਣ ਗਾਉਣੇ, ਸ੍ਰੇਸ਼ਟ ਸਾਧਨ ਹੈ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ-

***ਕਲਜੁਗ ਮਹਿ ਕੀਰਤਨੁ ਪਰਧਾਨਾ॥***
***ਗੁਰਮੁਖਿ ਜਪੀਐ ਲਾਇ ਧਿਆਨਾ॥***
***ਆਪਿ ਤਰੈ ਸਗਲੇ ਕੁਲ ਤਾਰੇ***
***ਹਰਿ ਦਰਗਹ ਪਤਿ ਸਿਉ ਜਾਇਦਾ॥*** ***ਪੰਨਾ - 1076***

ਕੀਰਤਨ ਭਗਤੀ ਨੂੰ ਸ੍ਰੇਸ਼ਟ ਪਦਵੀ ਦਿਤੀ ਹੈ, ਕਿਉਂਕਿ ਮਨ ਦੇ ਅੰਦਰ ਹਜ਼ਾਰਾਂ ਲਹਿਰਾਂ ਸੰਸਕਾਰਾਂ ਦੀਆਂ ਜਵਾਰਭਾਟਾ ਲਿਆਈ ਜਾਂਦੀਆਂ ਹਨ ਅਤੇ ਮਨ ਕਿਸੇ ਸਾਧਨ ਨਾਲ ਟਿਕਣ ਵਿਚ ਨਹੀਂ ਆਉਂਦਾ। ਵਾਹਿਗੁਰੂ ਜੀ ਦਾ ਨਿਸ਼ਕਾਮ ਕੀਰਤਨ ਇਨ੍ਹਾਂ ਅੰਤਸ਼ਕਰਣ ਦੀਆਂ ਲਹਿਰਾਂ ਨੂੰ ਰੋੜ੍ਹ ਕੇ ਲੈ ਜਾਂਦਾ ਹੈ ਅਤੇ ਹਿਰਦੇ ਵਿਚ ਪਿਆਰ ਪ੍ਰਵੇਸ਼ ਕਰ ਜਾਂਦਾ ਹੈ ਜਿਸ ਰਾਹੀਂ ਅਸੀਂ ਵਾਹਿਗੁਰੂ ਜੀ ਦਾ ਸਿਮਰਨ ਕਰਕੇ ਉਸ ਤਕ ਪਹੁੰਚਣ ਦਾ ਯਤਨ ਕਰਦੇ ਹਾਂ ਇਹ ਸਾਰੇ ਕਰਮਾਂ ਤੋਂ ਸ੍ਰੇਸ਼ਟ ਕਰਮ ਹੈ -

***ਸਰਬ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥*** ***ਪੰਨਾ - 266***

ਸਿਮਰਨ ਭਗਤੀ, ਸਰਵਣ ਭਗਤੀ, ਕੀਰਤਨ ਭਗਤੀ ਬਹੁਤ ਹੀ ਸ੍ਰੇਸ਼ਟ ਸਾਧਨ ਹਨ, ਵਾਹਿਗੁਰੂ ਜੀ ਨੇ ਆਪਾਂ ਸਾਰਿਆਂ ਉਪਰ ਬਖਸ਼ਿਸ਼ ਕੀਤੀ ਹੋਈ ਹੈ ਕਿ ਤੁਸੀਂ ਅੰਮ੍ਰਿਤ ਵੇਲੇ ਉਠ ਕੇ ਨੀਂਦ ਦੀ ਪ੍ਰਵਾਹ ਨਾ ਕਰਦੇ ਹੋਏ ਠੀਕ ਦੋ ਵਜੇ, ਦੂਰ ਦੁਰਾਡੇ ਤੋਂ ਚਲ ਕੇ ਸਤਿਸੰਗ ਵਿਚ ਆ ਜਾਂਦੇ ਹੋਂ, ਹੈਰਾਨੀ ਵਾਲੀ ਗੱਲ ਇਹ ਹੈ ਕਿ ਤੁਸੀਂ ਹਨ੍ਹੇਰੀਆਂ ਗਲੀਆਂ ਵਿਚ ਘਰ ਟੋਲ੍ਹ ਲੈਂਦੇ ਹੋਂ ਅਤੇ ਪੂਰੇ ਤਿੰਨ ਘੰਟੇ ਅੰਮ੍ਰਿਤ ਵਰਸ਼ਾ ਦਾ ਆਨੰਦ ਮਾਣਦੇ ਹੋਂ ਅਤੇ ਜਦੋਂ ਮੈਂ ਇਸ ਸਤਿਸੰਗ ਮੰਡਲ ਵਿਚ ਪ੍ਰਵੇਸ਼ ਕਰਦਾ ਹਾਂ ਤਾਂ ਮਨ ਨੂੰ ਸ਼ਾਂਤੀ ਦੀਆਂ ਲਹਿਰਾਂ ਜੋ ਆਪ ਦੇ ਟਿਕੇ ਹੋਏ ਮਨ ਵਿਚੋਂ ਨਿਕਲ ਰਹੀਆਂ ਹਨ ਉਹ ਮਹਿਸੂਸ ਹੁੰਦੀਆਂ ਹਨ। ਇਹ ਸਾਧਨ ਗੁਰੂ ਮਹਾਰਾਜ ਜੀ ਨੇ ਕਲਜੁਗੀ ਜੀਵਾਂ ਦੇ ਉਧਾਰ ਲਈ ਸ੍ਰੇਸ਼ਟਤਾ ਦੇ ਕੇ ਪ੍ਰਵਾਨ ਕੀਤਾ ਹੈ। ਇਸ ਨਾਲ ਅੰਦਰ ਦੀ ਮੈਲ ਲਹਿਣੀ ਸ਼ੁਰੂ ਹੋ ਜਾਂਦੀ ਹੈ, ਕੀਰਤਨ ਮੈਲ ਨੂੰ ਲਾਹੁਣ ਦੀ ਸਮਰਥਾ ਰਖਦਾ ਹੈ।

ਆਪ ਸਾਰਿਆਂ ਨੇ ਭੋਗ ਉਪਰੰਤ ਟਿਕੇ ਹੋਏ ਮਨ ਨਾਲ ਗੁਰੂ ਮਹਾਰਾਜ ਦਾ ਹੁਕਮਨਾਮਾ ਸਰਵਣ

ਕੀਤਾ ਜਿਸ ਵਿਚ ਕਰਮਾਂ ਬਾਰੇ ਇਸ਼ਾਰਾ ਕੀਤਾ ਗਿਆ ਹੈ ਅਤੇ ਫੁਰਮਾਨ ਕੀਤਾ ਹੈ ਕਿ ਇਹ ਜੀਵ ਕਿਰਤ ਕਰਮਾਂ ਦਾ ਬੰਨ੍ਹਿਆ ਹੋਇਆ ਸੁਭਾਵ ਦੇ ਮੁਤਾਬਿਕ ਰਜੋ ਗੁਣ, ਤਮੋ ਗੁਣ, ਸਤੋ ਗੁਣ ਦੇ ਪ੍ਰਭਾਵ ਹੇਠ ਪਿਛਲੇ ਜਨਮਾਂ ਦੇ ਵਿਚ ਕੀਤਾ ਹੋਏ ਕਰਮਾਂ ਦਾ ਫਲ ਭੋਗਦਾ ਹੈ ਅਤੇ ਹੁਣ ਬਿਨਾਂ ਵਿਚਾਰੇ ਹੀ ਕਰਮ ਕਰਦਾ ਹੈ ਅਤੇ ਬੰਨ੍ਹਿਆ ਜਾ ਰਿਹਾ ਹੈ। ਕਰਮ ਇਕ ਬਹੁਤ ਹੀ ਗਹਿਨ ਵਿਸ਼ਾ ਹੈ ਜੋ ਅਸਾਡੀ ਸਮਝ ਵਿਚ ਨਹੀਂ ਆਉਂਦਾ ਕਿਉਂਕਿ ਕਰਮ ਤੇ ਕਿਰਤ ਬਹੁਤ ਹੀ ਗੁੰਝਲਦਾਰ ਵਿਸ਼ੇ ਦੇ ਅਧੀਨ ਹਨ। ਕਰਮਾਂ ਦੀ ਜੇ ਅਸੀਂ ਵੰਡ ਕਰੀਏ ਤਾਂ ਇਹ ਕਈ ਕਿਸਮ ਦੇ ਹਨ – ਪਹਿਲੇ ਜ਼ਰੂਰੀ ਕਰਮ ਜੋ ਆਦਮੀ ਨੂੰ ਕਰਨੇ ਪੈਂਦੇ ਹਨ ਉਹ ਆਪਣੇ ਸਰੀਰ ਨਾਲ ਸਬੰਧ ਰਖਦੇ ਹਨ, ਉਨ੍ਹਾਂ ਨੂੰ 'ਕਾਇਕ ਕਰਮ' ਆਖਦੇ ਹਨ। ਉਸ ਵਿਚ ਅੰਮ੍ਰਿਤ ਵੇਲੇ ਆਲਸ ਦਾ ਤਿਆਗ ਕਰਕੇ ਉਠਣਾ ਅਤੇ ਆਪਣੇ ਸਰੀਰ ਦੀ ਕ੍ਰਿਆ ਕਰਕੇ ਦੰਦਾਂ ਦੀ ਸਫਾਈ ਵਾਸਤੇ ਬੁਰਸ਼ ਆਦਿ ਕਰਨਾ, ਇਸ਼ਨਾਨ ਨਾਲ ਸਰੀਰ ਦੀ ਸੁਸਤੀ ਨੂੰ ਦੂਰ ਕਰਨ ਲਈ ਖੁਲ੍ਹੇ ਪਾਣੀ ਵਿਚ ਇਸ਼ਨਾਨ ਕਰਨਾ, ਉਸ ਪਿਛੋਂ ਵਸਤਰ ਪਹਿਨ ਕੇ ਮੌਸਮ ਦੇ ਹਿਸਾਬ ਨਾਲ ਕਿਸੇ ਸਵੱਛ ਥਾਂ ਉਪਰ, ਕਿਸੇ ਚੌਕੀਂ ਉਪਰ ਬੰਦਗੀ ਕਰਨ ਲਈ ਸੋਹਣਾ ਆਸਣ ਵਿਛਾ ਕੇ ਇਕਾਂਤ ਥਾਂ ਤੇ ਬੈਠਣਾ, ਹਿੰਮਤ ਧਾਰ ਕੇ ਸਤਿਸੰਗ ਕਰਨਾ, ਸਤਿਗੁਰੂ ਦੀ ਸੇਵਾ ਪੂਰੇ ਪਿਆਰ ਵਿਚ ਆ ਕੇ, ਪੂਰੀ ਨਿਮਰਤਾ, ਦਿਖਾਵੇ ਤੋਂ ਰਹਿਤ ਹੋ ਕੇ ਗੁਰੂ ਨੂੰ ਪ੍ਰਮੇਸ਼ਰ ਰੂਪ ਜਾਣ ਕੇ ਕਰਨੀ, ਤੱਤ ਬੇਤੇ ਮਹਾਂਪੁਰਸ਼ ਜਿਨ੍ਹਾਂ ਨੇ ਪੂਰਨ ਰੂਪ ਵਿਚ ਆਪਣਾ ਆਪਾ ਪ੍ਰਭੂ ਵਿਚ ਲੀਨ ਕਰ ਦਿਤਾ ਹੋਵੇ ਉਸ ਨਾਲ ਪਿਆਰ ਕਰਨਾ ਅਤੇ ਉਸ ਦੀ ਆਗਿਆ ਦਾ ਪਾਲਣ ਕਰਨਾ, ਬਾਰ-ਬਾਰ ਉਸ ਦੇ ਦਰਸ਼ਨ ਕਰਨਾ, ਚਕੋਰ ਤੇ ਚੰਦ ਵਾਲੀ ਭਾਵਨਾ ਅੰਦਰ ਪੈਦਾ ਕਰਨੀ, ਇਹ ਕਾਇਕ ਕਰਮ ਹੋਇਆ ਕਰਦੇ ਹਨ। ਦੂਸਰੇ ਵਾਚਕ ਕਰਮ ਉਹ ਹੁੰਦੇ ਹਨ, ਜਿਸ ਵਿਚ ਸਦਾ ਹੀ ਸੱਚ ਬੋਲਣਾ ਅਤੇ ਕੂੜ ਦਾ ਸਪਰਸ਼ ਆਪਣੀ ਰਸਨਾ ਨਾਲ ਨਾ ਹੋਣ ਦੇਣਾ, ਬਚਨ ਦੇ ਤੌਰ ਤੇ ਅਤੇ ਮਾਨਸਿਕ ਤੌਰ ਤੇ ਫੁਰਨਿਆਂ ਨੂੰ ਰੋਕਣਾ ਅਤੇ ਆਪਣੇ ਆਪ ਨੂੰ ਮੋਨ ਵਿਚ ਰੱਖਣ ਦੀ ਕੋਸ਼ਿਸ਼ ਕਰਨੀ, ਸਤਿਗੁਰੂ ਵਲੋਂ ਦਿਤੇ ਹੋਏ ਮੰਤਰ ਦਾ ਜਾਪ ਕਰਨਾ, ਪੂਰੇ ਪਿਆਰ ਨਾਲ ਹਰੀ ਦਾ ਕੀਰਤਨ ਕਰਨਾ, ਜੇ ਵਾਹਿਗੁਰੂ ਜੀ ਨੇ ਸਮਰਥਾ ਦਿਤੀ ਹੋਵੇ ਤਾਂ ਵਾਹਿਗੁਰੂ ਜੀ ਦਾ ਕਥਾ ਰਾਹੀਂ ਜਸ ਕਰਨਾ। ਤੀਸਰੀ ਕਿਸਮ ਦੇ ਕਰਮ ਜਿਨ੍ਹਾਂ ਨੂੰ ਮਾਨਸ ਕਰਮ ਕਹਿੰਦੇ ਹਨ ਇਹ ਕਰਮ ਆਦਮੀ ਦੇ ਮਨ ਨਾਲ ਸਬੰਧ ਰਖਦੇ ਹਨ ਉਸ ਵਿਚ ਧਰਮ ਦੇ ਦਸ ਗੁਣ ਦਇਆ, ਖਿਮਾ, ਧੀਰਜ, ਸੀਲ, ਮਨ ਦੀ ਪਵਿੱਤਰਤਾ, ਸੰਤੋਖ, ਦਾਨ, ਸੇਵਾ, 'ਏਕਾ ਨਾਰੀ ਜਤੀ ਹੋਇ' ਦੇ ਭਾਵ ਨਾਲ ਬ੍ਰਹਮਚਰੀਅ ਰਖਣਾ, ਮਿਹਨਤ ਕਰਨੀ ਅਤੇ ਜੋ ਕੁਝ ਪ੍ਰਾਪਤ ਹੋ ਗਿਆ ਉਸ ਉਪਰ ਸੰਤੋਖ ਧਾਰਨ ਕਰਨਾ ਇਹ ਮਾਨਸਿਕ ਕਰਮ ਹੋਇਆ ਕਰਦੇ ਹਨ। ਇਨ੍ਹਾਂ ਕਰਮਾਂ ਨੂੰ ਕਰਕੇ ਅੰਤਸ਼ਕਰਣ ਵਿਚੋਂ ਮੈਲ ਦੂਰ ਕਰਨੀ। ਇਨ੍ਹਾਂ ਤਿੰਨਾਂ ਕਿਸਮਾਂ ਦੇ ਕਰਮਾਂ ਦਾ ਸਭਾਵਕ ਫਲ ਅੰਤਸ਼ਕਰਣ ਵਿਚੋਂ ਮਲ, ਦੋਸ਼ ਨੂੰ ਦੂਰ ਕਰਨਾ ਹੋਇਆ ਕਰਦਾ ਹੈ। ਇਨ੍ਹਾਂ ਲਈ ਮਾਨਸ ਕਰਮਾਂ ਨਾਲ ਕਾਇਕ ਅਤੇ ਵਾਚਕ ਕਰਮ ਕਰਨੇ ਭੀ ਜ਼ਰੂਰੀ ਹਨ ਪਰ ਸਭ ਤੋਂ ਜ਼ਰੂਰੀ ਮਾਨਸਿਕ ਕਰਮ ਜੋ ਮਨ ਨਾਲ ਕੀਤੇ ਜਾਂਦੇ ਹਨ ਉਹ ਨਿਸ਼ਕਾਮ ਤੌਰ ਤੇ ਕਰਕੇ ਅੰਤਸ਼ਕਰਣ ਦੀ ਸ਼ੁਧਤਾ ਲਈ ਉਦਮ ਕਰਨਾ, ਅੰਤਸ਼ਕਰਣ ਦੀ ਸ਼ੁਧਤਾ ਨਿਸ਼ਕਾਮ ਕਰਮ ਕਰਕੇ ਹੋਇਆ ਕਰਦੀ ਹੈ। ਕਰਮ ਕਰਨ ਉਪਰੰਤ ਮਨੋਂ, ਚਿਤੋਂ ਅਰਦਾਸ ਕਰਨੀ ਕਿ ਹੇ ਪ੍ਰਭੂ! ਇਹ ਜੋ ਇਸ ਸਰੀਰ ਰਾਹੀਂ ਕਰਮ ਹੋਏ ਹਨ ਉਹ ਤੇਰੀ ਕ੍ਰਿਪਾ ਨਾਲ ਹੀ ਹੋਏ ਹਨ, ਇਸ ਦਾ ਫਲ ਮੈਂ ਤੇਰੇ ਚਰਨਾਂ ਵਿਚ ਹੀ ਅਰਪਣ ਕਰਦਾ ਹਾਂ। ਇਸ ਨੂੰ ਨਿਸ਼ਕਾਮ ਕਰਮ ਕਹਿੰਦੇ ਹਨ। ਇਹ ਨਿਸ਼ਕਾਮ ਕਰਮ ਜਨਮਾਂ ਜਨਮਾਂਤਰਾਂ ਦੀ ਲੱਗੀ ਮੈਲ ਨੂੰ ਦੂਰ ਕਰਨ ਲਈ ਸ੍ਰੇਸ਼ਟ ਸਾਧਨ ਹਨ। ਹੰਗਤਾ ਧਾਰ ਕੇ ਕੀਤੇ ਹੋਏ ਕਰਮ ਅੰਤਸ਼ਕਰਣ ਵਿਚ ਜਮ੍ਹਾਂ ਹੋ ਜਾਂਦੇ ਹਨ। ਚੰਗੇ ਅਤੇ ਮੰਦੇ ਫਲ ਦਿੰਦੇ ਹੀ ਰਹਿੰਦੇ ਹਨ।

ਇਕ ਵਾਰੀ ਗੁਰੂ ਦਸ਼ਮੇਸ਼ ਪਿਤਾ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਦੇ ਦਰਬਾਰ ਵਿਚ ਸੰਗਤ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਇਹ ਪ੍ਰਾਣੀ ਭਿਆਨਕ ਕਰਮਾਂ ਦੇ ਬੰਧਨਾਂ ਵਿਚ ਪਿਆ ਹੋਇਆ ਜੰਮਦਾ ਮਰਦਾ ਹੈ, ਅਸਾਨੂੰ ਪਤਾ ਨਹੀਂ ਲਗਦਾ ਕਿ ਉਹ ਕਿਹੜੇ ਕਰਮ ਹਨ ਜਿਨ੍ਹਾਂ ਦੇ ਕਰਨ ਕਰਕੇ ਸਾਡੀ ਕਲਿਆਣ

ਉਹ ਆਪ ਹੀ ਹੋਣਗੇ। ਇਹ ਸਭ ਕੁਝ ਐਉਂ ਲਗਦਾ ਹੈ ਜਿਵੇਂ ਕਿ ਬੋਹੜ ਦਾ ਬੀਜ ਅਚੇਤ ਅਵਸਥਾ ਵਿਚ ਸਮਾਧਿਤ ਹੋਇਆ ਹੋਇਆ ਆਪਣੇ ਛਿਲੜ ਵਿਚ ਜੀਵਤ ਰੂਪ ਵਿਚ ਨਿਰਕ੍ਰਿਆ ਹੋਵੇ, ਉਸ ਵੇਲੇ ਉਸ ਬੀਜ ਵਿਚ ਦਰਖਤ ਦੀ ਸਾਰੀ ਰੂਪ-ਰੇਖਾ ਕਾਇਮ ਸੀ। ਜਦੋਂ ਉਹ ਬੀਜ ਮਿੱਟੀ ਵਿਚ ਰਲ ਕੇ ਬੂਟਾ ਬਣਿਆ, ਬੋਹੜ ਦਾ ਦਰਖਤ ਬਣਿਆ, ਉਸ ਵੇਲੇ ਉਸ ਬੀਜ ਦਾ ਨਾਸ਼ ਨਹੀਂ ਹੋਇਆ, ਉਸ ਨੇ ਸ਼ਕਲ ਬਦਲ ਕੇ ਬੂਟੇ ਦੀ ਸ਼ਕਲ ਅਖਤਿਆਰ ਕਰ ਲਈ। ਜਦੋਂ ਉਹ ਪੂਰੇ ਜੋਬਨ ਦਾ ਬ੍ਰਿਛ ਬਣ ਗਿਆ, ਟਾਹਣੇ ਨਿਕਲ ਆਏ, ਪੱਤੇ ਨਿਕਲ ਆਏ, ਓਹੀ ਬੀਜ ਉਸ ਸਾਰੇ ਬੂਟੇ ਵਿਚ ਸਮਾਇਆ ਹੋਇਆ ਸੀ। ਜਦੋਂ ਉਹ ਫੁਲ ਰੂਪ ਵਿਚ ਪ੍ਰਗਟ ਹੋਇਆ ਤਾਂ ਵੀ ਉਹ ਬੀਜ ਰੂਪ ਸੀ ਅਤੇ ਜਦੋਂ ਬੀਜ ਵਿਚ ਗੋ੍ਲ ਬਣੀ ਉਸ ਵਿਚ ਉਹ ਬੀਜ ਫੇਰ ਉਸੇ ਤਰ੍ਹਾਂ ਨਾਲ ਪ੍ਰਗਟ ਹੋ ਗਿਆ। ਇਹ ਇਕ ਅਧੂਰੀ ਮਿਸਾਲ ਹੈ ਕਿਉਂਕਿ ਇਕ ਤੋਂ ਅਨੇਕ ਬੀਜ ਬਣ ਗਏ। ਅਨੇਕਾਂ ਬੀਜ ਹੋਰ ਅੱਗੇ ਪਸਰਣ ਦੀ ਸਮਰਥਾ ਰਖਦੇ ਹਨ। ਵਾਹਿਗੁਰੂ ਜੀ ਦੀ ਕ੍ਰਿਆ ਨੂੰ ਸਮਝਣਾ ਬਹੁਤ ਔਖਾ ਹੈ ਕਿਉਂਕਿ ਆਦਿ ਵਿਚ ਉਹ ਆਪ ਹੀ ਸੀ, ਜੁਗਾਦਿ ਵਿਚ ਵੀ ਉਹ ਆਪ ਹੀ ਸੀ, ਹੁਣ ਵੀ ਅਨੇਕ ਰੂਪ ਧਾਰ ਕੇ ਆਪ ਹੀ ਹੈ। ਜਦੋਂ ਕੁਝ ਵੀ ਨਹੀਂ ਹੋਵੇਗਾ ਤਾਂ ਵੀ ਉਹ ਆਪ ਹੀ ਹੋਵੇਗਾ। ਇਥੇ ਦੂਜੀ ਚੀਜ਼ ਦੀ ਗੁੰਜਾਇਸ਼ ਹੀ ਨਹੀਂ, ਨਾ ਅਸੁਰੀ ਸੰਪਰਦਾ ਦੀ, ਨਾ ਦੈਵੀ ਸੰਪਰਦਾ ਦੀ। ਗੁਰੂ ਮਹਾਰਾਜ ਜੀ ਨੇ ਇਸ ਸਚਾਈ ਨੂੰ ਜਾਨਣ ਲਈ ਜੋ ਉਸ ਸਮੇਂ ਯਤਨ ਕੀਤੇ ਜਾ ਰਹੇ ਸਨ ਉਨ੍ਹਾਂ ਨੂੰ ਸੇਧ ਦਿੰਦਿਆਂ ਫੁਰਮਾਨ ਕੀਤਾ ਹੈ ਕਿ -

***ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥***
***ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥***
***ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥***
***ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*** ***ਪੰਨਾ - 1***

ਹੁਣ ਫੇਰ ਕਿਵੇਂ ਸਚਿਆਰ ਬਣਿਆ ਜਾਵੇ ਅਤੇ ਕਿਵੇਂ ਕੂੜ ਦੀ ਕੰਧ ਜੋ ਸਾਡੇ ਮਨਾਂ ਵਿਚ ਬਣ ਚੁਕੀ ਹੈ, ਜਿਸ ਕਾਰਨ ਅਨੇਕਤਾ ਨੂੰ ਏਕਤਾ ਵਿਚ, ਏਕਤਾ ਨੂੰ ਅਨੇਕਤਾ ਵਿਚ ਨਹੀਂ ਦੇਖ ਰਹੇ ਇਸ ਦਾ ਖਾਤਮਾ ਕਿਵੇਂ ਹੋਵੇ? ਉਸ ਵੇਲੇ ਆਪ ਨੇ ਫੁਰਮਾਇਆ ਕਿ ਇਹ ਸਾਰੀ ਸ੍ਰਿਸ਼ਟੀ ਇਕ ਪ੍ਰਮੇਸ਼ਰ ਦੇ ਹੁਕਮ ਵਿਚ ਛਿਨ ਛਿਨ ਕਰਕੇ ਬਦਲਦੀ ਹੈ, ਰੂਪ ਵਟਾਉਂਦੀ ਹੈ, ਨਾਸ਼ ਹੁੰਦੀ ਹੈ, ਵਿਨਾਸ਼ ਹੁੰਦੀ ਹੈ ਅਤੇ ਫੇਰ ਕਿਸੇ ਰੂਪ ਵਿਚ ਪ੍ਰਗਟ ਹੁੰਦੀ ਹੈ ਆਦਿ ਤੋਂ ਹੀ ਚਲ ਰਹੀ ਹੈ। ਜਿਸ ਨੇ ਇਸ ਨਿਯਮ ਨੂੰ ਸਮਝ ਲਿਆ ਉਸ ਵਿਚੋਂ ਮੈਂ ਦਾ ਨਾਸ਼ ਹੋ ਜਾਇਆ ਕਰਦਾ ਹੈ। ਇਸ ਬਾਰੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

***ਹਉਮੈ ਬੂਝੈ ਤਾ ਦਰੁ ਸੂਝੈ॥***
***ਗਿਆਨ ਵਿਹੂਣਾ ਕਥਿ ਕਥਿ ਲੂਝੈ॥*** ***ਪੰਨਾ - 466***

ਇਹ ਹਉਮੈ ਕਿਥੋਂ ਹੋਈ, ਕਿਵੇਂ ਕੰਮ ਕਰ ਰਹੀ ਹੈ, ਕਿਸ ਤਰ੍ਹਾਂ ਜੀਵ ਨੂੰ ਚਿੰਬੜੀ ਹੋਈ ਹੈ, ਕਿਵੇਂ ਇਸ ਨੂੰ ਦੁਖ ਤੇ ਸੁਖ ਦੀਆਂ ਘੁੰਮੇਟਣੀਆਂ ਖਲਾ ਰਹੀ ਹੈ, ਕਿਵੇਂ ਜੰਮਣ ਮਰਨ ਦੇ ਹੰਡੋਲਿਆਂ ਤੇ ਝੂਟੇ ਖਿਲਾ ਰਹੀ ਹੈ, ਇਸ ਨੂੰ ਬੁੱਝੇ ਤਾਂ ਦਰ ਦੀ ਸੋਝੀ ਹੁੰਦੀ ਹੈ। ਸੋ ਗੁਰੂ ਮਹਾਰਾਜ ਜੀ ਦਾ ਜੋ ਸਿਧਾਂਤ ਹੈ ਉਹ ਇਹ ਹੈ ਕਿ ਸਾਰੀ ਕ੍ਰਿਆ ਇਸ ਸੰਸਾਰ ਵਿਚ ਵਾਹਿਗੁਰੂ ਜੀ ਦੇ ਹੁਕਮ ਵਿਚ ਆਪਣੀ ਮਰਿਆਦਾ, ਆਪਣੀ ਨੇਤ, ਨਿਯਮ ਆਪਣੀ ਸਹਿਜ ਕ੍ਰਿਆ ਵਿਚ ਹੋ ਰਹੀ ਹੈ। ਇਥੇ ਉਹ ਕੁਝ ਨਹੀਂ ਵਾਪਰਦਾ ਜੋ ਉਸ ਨੂੰ ਨਾ ਭਾਉਂਦਾ ਹੋਵੇ, ਉਸ ਦੀ ਨੇਤ ਨਾ ਹੋਵੇ। ਸੰਤਾਂ ਦੇ ਦੁਖੀ ਹੋਣ ਤੇ ਉਸ ਦਾ ਦੁਖੀ ਹੋ ਜਾਣਾ ਇਹ ਉਸ ਦੀ ਨੇਤ ਹੈ, ਸਹਿਜ ਸੁਭਾਓ ਜੇ ਉਹ ਸੁਖੀ ਹੁੰਦੇ ਹਨ ਤਾਂ ਇਹ ਉਸ ਦਾ ਸੁਭਾਅ ਹੈ। ਦੁਸ਼ਟਾਂ ਤੋਂ ਰਾਖੀ ਕਰਨੀ ਇਹ ਉਸ ਦਾ ਬਿਰਦ ਹੈ। ਜੋ ਕੁਝ ਉਸ ਨੂੰ ਭਾਉਂਦਾ ਹੈ, ਉਹ ਹੀ ਹੁੰਦਾ ਹੈ, ਜੇ ਉਹ ਚਾਹੇ ਕਿ ਉਹ ਸਾਰੀ ਜ਼ਿੰਦਗੀ ਭਿਖਾਰੀ ਹੋ ਕੇ ਮੰਗਦਾ ਫਿਰੇ ਇਹ ਵੀ ਉਸ ਦੀ ਨੇਤ ਹੈ, ਇਕਨਾਂ ਨੂੰ ਐਨੀਆਂ ਦਾਤਾਂ ਮਿਲੀਆਂ

ਹਨ ਕਿ ਉਹ ਪ੍ਰਮੇਸ਼ਰ ਨੂੰ ਭੁੱਲ ਜਾਂਦਾ ਹੈ। ਇਹ ਵੀ ਉਸ ਦੇ ਹੁਕਮ ਦੀ ਕ੍ਰਿਆ ਹੈ। ਇਸ ਹੁਕਮ ਨੂੰ ਨਾ ਸਮਝ ਕੇ ਜੋ ਉਸ ਉਪਰ ਕਿੰਤੂ ਕਰਨਾ ਹੈ ਹੁਕਮ ਦੀ ਸੁਰ ਨਾਲ ਸੁਰ ਨਾ ਮੇਲਣੀ, ਇਹ ਹਉਮੈ ਦੇ ਮੰਡਲ ਦਾ ਖੇਲ੍ਹ ਹੋਇਆ ਕਰਦਾ ਹੈ। ਉਹ ਅਨੇਕਾਂ ਜੂਨਾਂ ਵਿਚ ਭਟਕਦਾ ਫਿਰਦਾ ਹੈ। ਇਹ ਹੁਕਮ ਦੀ ਕ੍ਰਿਆ ਹੈ, ਸਮੁੱਚੀ ਹੁਕਮ ਦੀ ਕ੍ਰਿਆ ਨੂੰ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ–

***ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*** ***ਪੰਨਾ – 1***

ਹੁਕਮ ਬਾਰੇ **comments** (ਨੁਕਤਾਚੀਨੀ) ਦੇਣੇ, ਵਿਚਾਰ ਕਰਨੀ ਸੋਭਦੀ ਨਹੀਂ, ਕਿਉਂਕਿ ਅਗੰਮ ਅਗੋਚਰ ਦੀ ਚਲ ਰਹੀ ਕ੍ਰਿਆ ਨੂੰ ਕੋਈ ਨਹੀਂ ਬਦਲ ਸਕਦਾ। ਮਹਾਂਪੁਰਸ਼ਾਂ ਨੂੰ ਇਸ ਗੱਲ ਦਾ ਪੂਰੀ ਤਰ੍ਹਾਂ ਅਨੁਭਵ ਹੁੰਦਾ ਹੈ ਕਿ ਹੁਣ ਹੁਕਮ ਦੀ ਕ੍ਰਿਆ ਵਿਚ ਸਾਨੂੰ ਉਬਲਦੀ ਦੇਗ ਵਿਚ ਬੈਠਣਾ ਪੈਣਾ ਹੈ, ਤੱਤੀ ਤਵੀ ਤੇ ਬੈਠਣਾ ਪੈਣਾ ਹੈ, ਬੇਅੰਤ ਕਿਸਮ ਦੇ ਦੁੱਖ ਸਹਿਣੇ ਪੈਣੇ ਹਨ। ਉਹ ਜਾਣਦੇ ਹਨ ਕਿ ਇਹ ਸਾਰੀ ਕ੍ਰਿਆ ਹੁਕਮ ਦੇ ਵਿਚ, ਸਹਿਜ ਵਿਚ ਰਚੀ ਰਚਾਈ ਚਲ ਰਹੀ ਹੈ, ਉਹ ਆਪਣੇ ਪਿਆਰੇ ਦੀ ਵਿਰੋਧਤਾ ਨਹੀਂ ਕਰਦੇ ਅਤੇ ਹੁਕਮ ਦੀ ਸੁਰ ਵਿਚ ਸੁਰ ਮੇਲ ਕੇ ਕਹਿੰਦੇ ਹਨ –

***ਤੇਰਾ ਕੀਆ ਮੀਠਾ ਲਾਗੈ॥***
***ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥*** ***ਪੰਨਾ – 394***

ਉਸ ਨੂੰ ਖਿੜੇ ਚਿਤ ਮੰਨਦੇ ਹਨ, ਉਹ ਕਿਸੇ ਨੂੰ ਸਰਾਪ ਨਹੀਂ ਦਿੰਦੇ, ਬੁਰਾ ਨਹੀਂ ਕਹਿੰਦੇ, ਇਸ ਦੇ ਵਿਪਰੀਤ ਉਨ੍ਹਾਂ ਦੀ ਅੰਦਰਲੀ ਅਵਸਥਾ ਬਹੁਤ ਹੀ ਬਚਿਤ੍ਰ ਹੋਇਆ ਕਰਦੀ ਹੈ। ਗੁਰੂ ਦਸ਼ਮੇਸ਼ ਪਿਤਾ ਜੀ ਅਨੰਦਪੁਰ ਸਾਹਿਬ ਦੇ ਵੱਡੇ ਘੇਰੇ ਵਿਚ ਆਏ ਹੋਏ ਗੁਰਸਿਖਾਂ ਸਮੇਤ ਬਹੁਤ ਕਠਿਨਤਾ ਵਾਲੇ ਦਿਨ ਲੰਘਾ ਰਹੇ ਹਨ, ਵਾਹਿਗੁਰੂ ਜੀ ਦੇ ਭਾਣੇ ਨੂੰ ਖਿੜੇ ਮੱਥੇ ਮੰਨ ਰਹੇ ਹਨ, ਚਮਕੌਰ ਦੀ ਗੜ੍ਹੀ ਅਤੇ ਸਰਹੰਦ ਦੇ ਸਾਕੇ ਨੂੰ ਸੁਣ ਕੇ ਆਪ ਨੇ ਉਸ ਹੁਕਮ ਨਾਲ ਅਸਹਿਮਤੀ ਨਹੀਂ ਪ੍ਰਗਟਾਈ ਸਗੋਂ ਇਕ ਖਿਆਲ ਦੀ ਉਡਾਰੀ ਰਾਹੀਂ ਇਨ੍ਹਾਂ ਸਾਰੀਆਂ ਤਕਲੀਫਾਂ ਔਕੜਾਂ ਨੂੰ ਆਪਣੇ ਪਿਆਰੇ ਦਾ ਹੁਕਮ ਜਾਣ ਕੇ ਸੁਖਾਂ ਦੇ ਵਿਪਰੀਤ ਦੁਖਾਂ ਨੂੰ ਅੰਗੀਕਾਰ ਕਰਕੇ ਪਿਆਰ ਦਾ ਸੁਨੇਹਾ ਦਿੰਦੇ ਹਨ –

***ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥***
***ਤੁਧੁ ਬਿਨੁ ਰੋਗ ਰਜਾਈਆਂ ਦਾ ਓਢਣ,***
***ਨਾਗ ਨਿਵਾਸਾਂ ਦੇ ਰਹਣਾ॥***
***ਸੂਲ ਸੁਰਾਹੀ ਖੰਜਰ ਪਿਆਲਾ,***
***ਬਿੰਗ ਕਸਾਈਆਂ ਦਾ ਸਹਣਾ॥***
***ਯਾਰੜੇ ਦਾ ਸਾਨੂੰ ਸਥਰ ਚੰਗਾ,***
***ਭਠ ਖੇੜਿਆਂ ਦਾ ਰਹਣਾ॥*** ***ਖਿਆਲ ਪਾਤਿਸ਼ਾਹੀ ੧੦***

ਚਮਕੌਰ ਦੀ ਗੜ੍ਹੀ ਵਿਚੋਂ ਗੁਰਸਿਖਾਂ ਨੇ ਮਤਾ ਪਾਸ ਕਰਕੇ ਗੁਰੂ ਮਹਾਰਾਜ ਜੀ ਨੂੰ ਹੁਕਮ ਦਿਤਾ ਕਿ ਤੁਸੀਂ ਇਸ ਠਾਠਾਂ ਮਾਰਦੇ ਦੁਸ਼ਮਣ ਦਲਾਂ ਵਿਚੋਂ ਸਹੀ ਸਲਾਮਤ ਨਿਕਲ ਜਾਵੋ, ਚਾਹੇ ਸ਼ਕਤੀ ਵਰਤ ਕੇ ਨਿਕਲੋ ,ਚਾਹੇ ਆਪਣੇ ਯੁੱਧ ਕਰਤੱਵ ਦੇ ਹੁਨਰ ਨਾਲ ਨਿਕਲੋ। ਇਸ ਵੇਲੇ ਖਾਲਸਾ ਤੁਹਾਨੂੰ ਹੁਕਮ ਦੇ ਰਿਹਾ ਹੈ। ਹੁਣ ਇਥੇ ਇਕ ਸਵਾਲ ਆਉਂਦਾ ਹੈ ਕਿ ਕੀ ਸ਼ਕਤੀ ਵਰਤ ਕੇ ਨਿਕਲਿਆ ਜਾ ਸਕਦਾ ਸੀ। ਉਸ ਦੇ ਬਾਰੇ ਗੁਰਸਿੱਖਾਂ ਦੇ ਜੀਵਨਾਂ ਵਿਚੋਂ ਹੀ ਇਹ ਦਸਿਆ ਜਾਂਦਾ ਹੈ ਕਿ ਮਹਾਂਪੁਰਸ਼ਾਂ ਵਿਚ ਨਾਮ ਦੇ ਅਪਾਰ ਬਲ ਦੇ ਸਦਕੇ ਕਿਸੇ ਥਾਂ ਗੁਪਤ ਹੋ ਜਾਣਾ, ਕਿਤੇ ਹੋਰ ਜਾ ਕੇ ਪ੍ਰਗਟ ਹੋ ਜਾਣਾ, ਇਹ ਨਾਮ ਦਾ ਸਹਿਜ ਬਲ ਹੀ ਹੋਇਆ ਕਰਦਾ ਹੈ।

ਬਾਬਾ ਜਵਾਲਾ ਸਿੰਘ ਜੀ ਦੇ ਜੀਵਨ ਵਿਚ ਆਉਂਦਾ ਹੈ ਕਿ ਆਪ ਕੋਠੇ ਪਿੰਡ, ਜ਼ਿਲਾ ਹੁਸ਼ਿਆਰਪੁਰ ਵਿਚ ਅਖੰਡਪਾਠ ਕਰਾ ਰਹੇ ਸੀ। ਉਥੋਂ ਆਪ ਆਪਣੇ ਗੜਵਈ ਨਿਹੰਗ ਟਹਿਲ ਸਿੰਘ ਨਾਲ ਸੈਰ ਕਰਨ ਚਲੇ ਗਏ। ਉਥੇ ਇਕ ਖੂਹ ਆਇਆ, ਉਥੇ ਉਨ੍ਹਾਂ ਦੇ ਜਥੇ ਦੇ ਸਿੰਘ ਆਪਣੇ ਵਸਤਰ ਸਾਫ ਕਰ ਰਹੇ ਸਨ, ਖੂਹ ਦੇ ਨਾਲ ਹੀ ਇਕ ਚਲ੍ਹਾ ਸੀ ਜਿਥੋਂ ਉਪਰ ਨੂੰ ਟੱਪਣਾ ਪੈਂਦਾ ਸੀ। ਆਪ ਨੇ ਆਪਣੇ ਗੜਵਈ ਸਿੰਘ ਨੂੰ ਕਿਹਾ ਕਿ ਨਿਹੰਗ ਸਿੰਘਾ ਆਹ ਗੜਵਾ ਸਾਨੂੰ ਫੜਾ, ਜਦੋਂ ਉਹ ਗੜਵਾ ਫੜਾਉਣ ਲੱਗਿਆ ਤਾਂ ਆਪ ਨੇ ਉਸ ਦੀ ਕਲਾਈ ਫੜ ਲਈ ਅਤੇ ਕਿਹਾ ਕਿ ਜ਼ੋਰ ਨਾਲ ਫੜ, ਉਹ ਗਿੱਲਾ ਥਾਂ ਟੱਪਣ ਲੱਗੇ, ਤਾਂ ਨਿਹੰਗ ਸਿੰਘ ਨੇ ਕੀ ਦੇਖਿਆ ਕਿ ਸਾਰਾ ਵਾਤਾਵਰਣ ਹੀ ਬਦਲ ਗਿਆ। ਨਾ ਉਥੇ ਖੂਹ ਦੇ ਦੁਆਲੇ ਸਿੰਘਾਂ ਦੀ ਬੋਲਚਾਲ ਦੀਆਂ ਆਵਾਜ਼ਾਂ ਹਨ, ਨਾ ਹੀ ਉਹ ਦਰਖਤ ਹਨ ਜਿਨ੍ਹਾਂ ਨੂੰ ਉਹ ਹਰ ਰੋਜ਼ ਦੇਖਿਆ ਕਰਦਾ ਸੀ। ਆਪਣੇ ਆਪ ਨੂੰ ਉਸ ਨੇ ਨਵੇਂ ਵਾਤਾਵਰਣ ਵਿਚ ਦੇਖਿਆ। ਸਾਮ੍ਹਣੇ ਹੀ ਇਕ ਪਿੰਡ ਜਿਸ ਦਾ ਨਾਮ ਰਾਮਗੜ੍ਹ ਸੀ ਉਸ ਨੂੰ ਉਹ ਜਾਣਦਾ ਸੀ, ਮਹਾਂਪੁਰਸ਼ ਕਾਹਲੀ ਨਾਲ ਇਕ ਪੁਰਾਣੀ ਬੀਹੀ ਵਿਚ ਜਾ ਰਹੇ ਸਨ ਅਤੇ ਭਾਈ ਕਰਤਾਰ ਸਿੰਘ ਦੇ ਘਰ ਜਾ ਕੇ ਦਾਖਲ ਹੋ ਗਏ। ਉਹ ਮੰਜੇ ਉਪਰ ਬਿਮਾਰ ਪਿਆ ਸੀ। ਮਹਾਂਪੁਰਸ਼ਾਂ ਨੇ ਸਿਰ੍ਹਾਣੇ ਬੈਠ ਕੇ ਉਸ ਦਾ ਸਿਰ ਆਪਣੀ ਗੋਦੀ ਵਿਚ ਰਖ ਲਿਆ ਅਤੇ ਝੁਕ ਕੇ ਕਹਿਣ ਲੱਗੇ, "ਕਹਿ ਵਾਹਿਗੁਰੂ-ਵਾਹਿਗੁਰੂ-ਵਾਹਿਗੁਰੂ" ਦਸ ਵਾਰੀ ਵਾਹਿਗੁਰੂ ਕਹਾਇਆ ਅਤੇ ਫੇਰ ਆਪਣੇ ਪਵਿੱਤਰ ਹੱਥਾਂ ਨਾਲ ਉਸਦੇ ਨੇਤਰ ਬੰਦ ਕਰ ਦਿਤੇ। ਮੂੰਹ ਘੁੱਟ ਕੇ ਬੰਦ ਕਰ ਦਿਤਾ ਅਤੇ ਪਰਿਵਾਰ ਵਾਲਿਆਂ ਨੂੰ ਕਹਿਣ ਲੱਗੇ ਕਿ ਭਾਈ ਗੁਰਮੁਖੋ! ਰੋਣਾ ਨਹੀਂ, ਕਰਤਾਰ ਸਿੰਘ ਜੀ ਆਪਣੇ ਨਿਜ ਘਰ ਵਿਚ ਵਾਸਾ ਕਰ ਗਏ ਹਨ। ਮਹਾਂਪੁਰਸ਼ਾਂ ਦੇ ਹੁਕਮ ਅਨੁਸਾਰ ਭਾਈ ਕਰਤਾਰ ਸਿੰਘ ਜੀ ਦੇ ਸਰੀਰ ਨੂੰ ਸਮਸ਼ਾਨ ਭੂਮੀ ਵਿਚ ਲਿਜਾਇਆ ਗਿਆ। ਦਾਹ ਸੰਸਕਾਰ ਪਿਛੋਂ ਆਪ ਨੇ ਪਰਿਵਾਰ ਵਾਲਿਆਂ ਨੂੰ ਕਿਹਾ ਕਿ ਪਿਆਰਿਓ! ਅਸੀਂ ਇਥੇ ਹੀ ਠਹਿਰਾਂਗੇ, ਤੁਸੀਂ ਗੁਰਦੁਆਰੇ ਜਾ ਕੇ ਪੰਜ ਇਸ਼ਨਾਨਾ ਕਰੋ, ਵਡਹੰਸ ਰਾਗ ਦੇ ਸ਼ਬਦ ਪੜ੍ਹਨੇ, ਦੇਗ ਲੈਣ ਉਪਰੰਤ ਫੇਰ ਆਪਣੇ ਘਰਾਂ ਨੂੰ ਚਾਲੇ ਪਾਉਣੇ ਤੇ ਆਪ ਨਿਹੰਗ ਟਹਿਲ ਸਿੰਘ ਨੂੰ ਕਿਹਾ ਕਿ ਮੇਰੇ ਪਾਸ ਆ। ਆਪ ਨੇ ਉਸ ਦੀ ਕਲਾਈ ਫੜ ਲਈ ਅਤੇ ਉਸੇ ਤਰ੍ਹਾਂ ਨਾਲ ਇਕ ਗਹਿਰਾ ਜਿਹਾ ਥਾਂ ਸੀ ਉਸ ਉਪਰੋਂ ਛਾਲ ਜਿਹੀ ਮਾਰੀ, ਨਿਹੰਗ ਸਿੰਘ ਕੀ ਦੇਖਦਾ ਹੈ ਕਿ ਉਹ ਉਸੇ ਖੂਹ ਉਪਰ ਖੜ੍ਹਾ ਹੈ ਜਿਥੋਂ ਗਾਰੇ ਜਿਹੇ ਉਪਰੋਂ ਛਾਲ ਮਾਰ ਕੇ ਰਾਮਗੜ੍ਹ ਪਹੁੰਚਿਆ ਸੀ। ਮਹਾਂਪੁਰਸ਼ਾਂ ਤੋਂ ਪੁਛ ਨਾ ਸਕਿਆ ਕਿ ਮਹਾਰਾਜ, ਕੀ ਗੱਲ ਹੈ। ਦੂਸਰੇ ਦਿਨ ਪਾਰਸਭਾਗ ਦੀ ਕਥਾ ਕਰਨ ਵੇਲੇ ਉਸ ਵਿਚ ਜ਼ਿਕਰ ਆਇਆ ਕਿ ਗੁਰੂ, ਮਹਾਂਪੁਰਸ਼, ਪੀਰ ਆਪਣੇ ਕੀਤੇ ਹੋਏ ਬਚਨਾਂ ਦਾ ਪਾਲਣ ਕਰਨ ਲਈ ਆਪਣੀ ਸ਼ਕਤੀ ਨੂੰ ਅਧਾਰ ਬਣਾ ਕੇ ਬਚਨ ਪੂਰਾ ਕਰ ਦਿਆ ਕਰਦੇ ਹਨ। ਸੰਤ ਮਹਾਰਾਜ ਜੀ ਨੇ ਉਸੇ ਵੇਲੇ ਪੋਥੀ ਉਪਰ ਹੱਥ ਰਖ ਦਿਤਾ ਅਤੇ ਕਿਹਾ ਕਿ ਨਿਹੰਗ ਸਿੰਘਾ! ਸਾਡਾ ਕਰਤਾਰ ਸਿੰਘ ਨਾਲ ਬਚਨ ਸੀ ਕਿ ਅਸੀਂ ਅੰਤ ਸਮੇਂ ਤੇਰੇ ਪਾਸ ਪਹੁੰਚਾਂਗੇ। ਉਸ ਵੇਲੇ ਸ਼ਬਦ ਦੀ ਸਵਾਰੀ ਦਾ ਹੀ ਇਕੋ ਇਕ ਸਾਧਨ ਸੀ, ਉਸ ਪਾਸ ਪਹੁੰਚਣ ਦਾ, ਜੋ ਅਸਾਨੂੰ ਵਰਤਣਾ ਪਿਆ। ਉਸ ਤਰ੍ਹਾਂ ਮਹਾਂਪੁਰਸ਼ ਆਪਣੀਆਂ ਸ਼ਕਤੀਆਂ ਦਾ ਪ੍ਰਯੋਗ ਕਰਕੇ ਨਾਟਕ ਚੇਟਕ ਨਹੀਂ ਰਚਦੇ। ਗੁਰੂ ਦਸ਼ਮੇਸ਼ ਪਿਤਾ ਜੀ ਨੇ ਵੀ ਇਕੋ ਗੱਲ ਦ੍ਰਿੜ੍ਹ ਕਰਾਈ ਹੈ -

***ਨਾਟਕ ਚੇਟਕ ਕੀਏ ਕੁਕਾਜਾ॥***
***ਪ੍ਰਭ ਲੋਗਨ ਕਹ ਆਵਤ ਲਾਜਾ॥*** ***ਬਚਿਤ੍ਰ ਨਾਟਕ***

ਜੇ ਉਹ ਚਾਹੁੰਦੇ ਤਾਂ ਨਾ ਸਾਹਿਬਜ਼ਾਦੇ ਸ਼ਹੀਦ ਹੋਣੇ ਸਨ, ਨਾ ਸਿੰਘਾਂ ਦਾ ਕੋਈ ਨੁਕਸਾਨ ਹੋਣਾ ਸੀ, ਉਹ ਆਪਣੀ ਸ਼ਕਤੀ ਵਰਤ ਕੇ ਲੱਖਾਂ ਫੌਜਾਂ ਨੂੰ ਉਸ ਤਰ੍ਹਾਂ ਜੜ੍ਹ ਬਣਾ ਦਿੰਦੇ ਜਿਸ ਤਰ੍ਹਾਂ ਗੁਰੂ ਨਾਨਕ ਪਾਤਸ਼ਾਹ ਨੇ ਬਗਦਾਦ ਵਿਚ ਪੱਥਰ ਮਾਰਨ ਆਏ ਸ਼ਹਿਰ ਦੇ ਵਾਸੀਆਂ ਨੂੰ ਪੱਥਰਾਂ ਸਮੇਤ ਜੜ੍ਹ ਬਣਾ ਕੇ ਖੜ੍ਹਾ ਕਰ ਦਿਤਾ ਸੀ। ਆਪ ਵਿਚ ਕੋਈ ਘੱਟ ਸ਼ਕਤੀ ਨਹੀਂ ਸੀ ਪਰ ਆਪ ਨੇ ਹੁਕਮ ਦੇ ਸਹਿਜ ਨੂੰ ਪਛਾਣਿਆ ਹੋਇਆ ਸੀ ਅਤੇ ਉਸ ਦੇ ਹੁਕਮ ਦੇ ਮੁਤਾਬਿਕ ਹੀ ਫੁਰਨੇ ਤੋਂ ਰਹਿਤ ਹੋਏ ਪ੍ਰਭੂ ਹੁਕਮ ਵਿਚ

ਕ੍ਰਿਆ ਕਰ ਰਹੇ ਸਨ ਜਾਂ ਇਹ ਕਹਿ ਲਵੋ ਕਿ ਹੁਕਮ ਦੇ ਵਿਚ ਕ੍ਰਿਆ ਹੋ ਰਹੀ ਸੀ ਕਿਉਂਕਿ ਕ੍ਰਿਆ ਕਰਨ ਵਿਚ ਕਰਤਾਪੁਣ ਦਾ ਅਹਿਸਾਸ ਹਉਮੈ ਦੇ ਘੇਰੇ ਵਿਚ ਪ੍ਰਤੀਤ ਦਿੰਦਾ ਹੈ।

ਇਸੇ ਤਰ੍ਹਾਂ ਨਾਲ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਆਪਣੇ ਬਚਪਨ ਵਿਚ ਵਰਤੀ ਇਕ ਘਟਨਾ ਦੀ ਗਿਆਤ ਕਰਾਉਂਦੇ ਹੋਏ ਦਸਦੇ ਹਨ ਕਿ ਜਦੋਂ ਉਹ ਬੀ.ਏ. ਵਿਚ ਲਾਹੌਰ ਪੜ੍ਹਦੇ ਸਨ। ਆਪ ਦੇ ਮਨ ਵਿਚ ਸੀ ਕਿ ਪ੍ਰਭੂ ਦੇ ਦਰ ਤੇ ਪਹੁੰਚਣ ਲਈ ਮਹਾਂਪੁਰਸ਼ਾਂ ਦੀ ਸੰਗਤ ਬਹੁਤ ਜ਼ਰੂਰੀ ਹੈ। ਗੁਰੂ ਧਾਰਨਾ ਬਹੁਤ ਹੀ ਜ਼ਰੂਰੀ ਹੈ। ਆਪ ਇਸ ਤਲਾਸ਼ ਵਿਚ ਬਿਨਾਂ ਵਿਤਕਰੇ ਤੋਂ ਸਾਧੂਆਂ ਦੀ ਤਲਾਸ਼ ਕਰਨ ਲੱਗੇ। ਉਨ੍ਹਾਂ ਨੂੰ ਇਕ ਸਾਧੂ ਮਿਲਿਆ ਜਿਸ ਦੀ ਮਹਿਮਾ ਬਹੁਤ ਸੀ। ਉਸ ਨੇ ਇਕ ਦਮ ਪਛਾਣ ਲਿਆ ਕਿ ਰਣਧੀਰ ਸਿੰਘ ਅੰਦਰ ਪੂਰਨ ਜਗਿਆਸਾ ਹੈ ਅਤੇ ਕਿਸੇ ਸਾਧੂ ਦੀ ਤਲਾਸ਼ ਵਿਚ ਹੈ। ਉਸ ਨੇ ਉਨ੍ਹਾਂ ਨੂੰ ਕੋਲ ਬੁਲਾਇਆ ਅਤੇ ਹੁਕਮ ਦਿਤਾ ਕਿ ਮੇਰੇ ਨਾਲ ਚਲ। ਉਹ ਸਾਧੂ ਉਨ੍ਹਾਂ ਨੂੰ ਬਿਨਾਂ ਸਫਰ ਕੀਤਿਆਂ ਗੈਬੀ ਸ਼ਕਤੀ ਰਾਹੀਂ ਬਜ਼ਾਰ ਵਿਚ ਲੈ ਗਿਆ, ਉਹ ਜੋਹਰੀਆਂ ਦੀਆਂ ਦੁਕਾਨਾਂ ਵਿਚ ਗਏ, ਹੀਰੇ ਜਵਾਹਰਾਤ, ਸੋਨੇ, ਚਾਂਦੀ ਦੇ ਗਹਿਣੇ ਪਏ ਤੱਕੇ, ਹਲਵਾਈਆਂ ਦੀਆਂ ਦੁਕਾਨਾਂ ਤੇ ਗਏ, ਸਾਰੀਆਂ ਖਾਣ ਪੀਣ ਦੀਆਂ ਚੀਜ਼ਾਂ ਤੱਕੀਆਂ ਪਰ ਉਨ੍ਹਾਂ ਨੂੰ ਕਿਸੇ ਨੇ ਨਹੀਂ ਦੇਖਿਆ। ਉਹ ਹਰ ਥਾਂ ਗਏ, ਉਹ ਸਭ ਨੂੰ ਦੇਖ ਰਹੇ ਸਨ, ਪਰ ਉਨ੍ਹਾਂ ਨੂੰ ਕੋਈ ਨਹੀਂ ਸੀ ਦੇਖ ਰਿਹਾ। ਦੂਸਰੇ ਦਿਨ ਸਾਧੂ ਨੇ ਇਨ੍ਹਾਂ ਨੂੰ ਸ਼ਕਤੀ ਵਖਾਉਣੀ ਸ਼ੁਰੂ ਕੀਤੀ। ਜਿਸ ਵਿਚ ਉਹ ਇਕ ਲਾਂਘ ਭਰ ਕੇ ਤਿੰਨ ਮੰਜ਼ਲੇ ਮਕਾਨ ਤੇ ਪਹੁੰਚ ਜਾਵੇ ਅਤੇ ਇਕ ਲਾਂਘ ਭਰ ਕੇ ਹੇਠਾਂ ਆ ਜਾਵੇ। ਫੇਰ ਉਹ ਯੂਨੀਵਰਸਿਟੀ ਵਿਚ ਪਹੁੰਚ ਗਏ, ਜਿਥੇ ਬੱਚੇ ਇਮਤਿਹਾਨ ਦੇ ਰਹੇ ਸਨ। ਸਾਰੇ ਹਾਲ ਵਿਚ ਘੁੰਮ ਆਏ। ਭਾਈ ਸਾਹਿਬ ਬਹੁਤ ਹੈਰਾਨ ਹੋ ਰਹੇ ਸਨ ਕਿ ਇਸ ਦੀ ਪਹੁੰਚ ਬਹੁਤ ਜ਼ਿਆਦਾ ਹੈ। ਇਸ ਨੂੰ ਬੰਦ ਮਕਾਨ ਵਿਚ ਅੰਦਰ ਜਾਣ ਦੀ ਕੋਈ ਮੁਸ਼ਕਲ ਨਹੀਂ ਹੈ, ਤਾਲਾ ਖੋਲ੍ਹਣ ਦੀ ਵੀ ਕੋਈ ਲੋੜ ਨਹੀਂ ਹੈ, ਇਹ ਮੇਰੇ ਸਮੇਤ ਅੰਦਰ ਚਲਿਆ ਜਾਂਦਾ ਹੈ। ਤੀਸਰੇ ਦਿਨ ਆਪ ਨੇ ਕੀ ਦੇਖਿਆ ਕਿ ਉਹ ਸਾਧੂ ਬੈਠਾ ਸੁਲਫਾ ਪੀ ਰਿਹਾ ਹੈ। ਇਥੇ ਆਪ ਨੇ ਇਕ ਸ਼ਬਦ ਦੀ ਵਰਤੋਂ ਕੀਤੀ –

***ਮੈ ਜਾਨਿਆ ਵਡਹੰਸੁ ਹੈ ਤਾ ਮੈ ਕੀਆ ਸੰਗੁ॥***
***ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ॥*** ***ਪੰਨਾ – 585***

ਜੇ ਮੈਨੂੰ ਪਤਾ ਹੁੰਦਾ ਕਿ ਇਹ ਤਮਾਕੂ ਨੋਸ਼ੀ ਕਰਨ ਵਾਲਾ ਸਾਧੂ ਹੈ ਤਾਂ ਮੈਂ ਭੁੱਲ ਕੇ ਇਸ ਦੇ ਪਿਛੇ ਨਾ ਲਗਦਾ। ਭਾਈ ਸਾਹਿਬ ਉਸ ਨੂੰ ਛੱਡ ਕੇ ਆ ਗਏ। ਉਸ ਨੇ ਇਨ੍ਹਾਂ ਦਾ ਪਿਛਾ ਵੀ ਕੀਤਾ ਕਿਉਂਕਿ ਉਸ ਨੂੰ ਪਤਾ ਲਗ ਗਿਆ ਸੀ ਕਿ ਇਸ ਨੂੰ ਮੇਰਾ ਤਮਾਕੂ ਪੀਣਾ ਚੰਗਾ ਨਹੀਂ ਲੱਗਿਆ। ਪਰ ਆਪ ਉਸ ਨੂੰ ਛੱਡ ਕੇ ਆ ਗਏ। ਇਸ ਘਟਨਾ ਦਾ ਜ਼ਿਕਰ ਆਪ ਨੇ ਜੇਲ੍ਹ ਚਿੱਠੀਆਂ ਵਿਚ ਕੀਤਾ ਹੈ।

ਇਸੇ ਤਰ੍ਹਾਂ ਇਕ ਹੋਰ ਕਥਾ ਆਉਂਦੀ ਹੈ ਕਿ ਦਿੱਲੀ ਦੇ ਅੰਦਰ ਇਕ ਬਹੁਤ ਹੀ ਮਹਾਨ ਸਖਸ਼ੀਅਤ, ਸਰਬ ਤੋਂ ਪਿਆਰ ਲੈਣ ਵਾਲੀ ਹਸਤੀ ਸਰਮਦ ਜੀ ਰਹਿੰਦੇ ਸਨ, ਆਪ ਵਿਚ ਬੇਪਨਾਹ ਸ਼ਕਤੀ ਸੀ। ਆਪ ਜੀ ਔਰੰਗਜ਼ੇਬ ਦੇ ਸਮੇਂ ਹੋਏ ਹਨ, ਉਹ ਆਮ ਤੌਰ ਉਪਰ ਜਾਮਾ ਮਸਜਿਦ ਦੇ ਸਾਮ੍ਹਣੇ ਇਕ ਦਰਖਤ ਦੇ ਹੇਠਾਂ ਬਣੇ ਹੋਏ ਥੜ੍ਹੇ ਉਪਰ ਬੈਠੇ ਰਹਿੰਦੇ ਸਨ, ਕਪੜਾ ਘੱਟ ਹੀ ਪਾਉਂਦੇ ਸਨ। ਜੇ ਉਨ੍ਹਾਂ ਨੂੰ ਕੋਈ ਕਪੜਾ ਦਿੰਦਾ ਸੀ ਤਾਂ ਪਾਸ ਘੱਟ ਹੀ ਰੱਖਿਆ ਕਰਦੇ ਸਨ। ਇਕ ਦਿਨ ਔਰੰਗਜ਼ੇਬ ਉਥੇ ਆਇਆ। ਉਸ ਨੇ ਦੇਖਿਆ ਕਿ ਫਕੀਰ ਬ੍ਰਹਿਨਾ (ਨੰਗਾ) ਬੈਠਾ ਹੈ ਉਸ ਨੇ ਕੰਬਲ ਵਗਾਹ ਕੇ ਮਾਰਿਆ ਅਤੇ ਕਿਹਾ ਕਿ ਆਪਣਾ ਸਰੀਰ ਢਕ ਲੈ। ਆਪ ਨੇ ਕੰਬਲ ਇਸ ਤਰ੍ਹਾਂ ਰੱਖ ਦਿਤਾ ਜਿਵੇਂ ਕੋਈ ਚੀਜ਼ ਢਕੀ ਦੀ ਹੈ। ਔਰੰਗਜ਼ੇਬ ਨੇ ਕਿਹਾ ਕਿ ਤੂੰ ਕੰਬਲ ਉਪਰ ਕਿਉਂ ਨਹੀਂ ਲੈਂਦਾ। ਆਪ ਨੇ ਕਿਹਾ ਕਿ ਔਰੰਗਜ਼ੇਬ! ਬਾਦਸ਼ਾਹੀ ਦਾ ਘੁਮੰਡ ਨਾ ਕਰ, ਤੂੰ ਐਨੇ ਪਾਪ ਕੀਤੇ ਹਨ ਕਿ ਉਨ੍ਹਾਂ ਨੂੰ ਛੁਪਾਉਣਾ ਔਖਾ ਹੈ, ਤੈਨੂੰ ਦੋਜਕ ਦੀ ਅੱਗ ਵਿਚ ਜਲਣਾ ਪਵੇਗਾ। ਮੈਂ ਕੰਬਲ ਆਪਣੇ ਉਪਰ ਕਿਵੇਂ ਲਵਾਂ, ਮੈਂ ਤੇਰੇ ਪਾਪਾਂ ਨੂੰ ਢਕੀ ਬੈਠਾ ਹਾਂ। ਔਰੰਗਜ਼ੇਬ ਮਸਜਿਦ ਵਿਚ ਜਾਣ

ਦੀ ਥਾਂ ਦਰਵੇਸ਼ ਵਲ ਨੂੰ ਆ ਗਿਆ ਅਤੇ ਕਹਿਣ ਲੱਗਿਆ ਕਿ ਤੂੰ ਕਿਵੇਂ ਮੇਰੇ ਪਾਪ ਢਕੇ ਹੋਏ ਹਨ? ਤਾਂ ਆਪ ਨੇ ਕਿਹਾ ਕੰਬਲ ਚੁੱਕ ਕੇ ਦੇਖ ਲੈ। ਜਦੋਂ ਇਸ ਨੇ ਕੰਬਲ ਚੁੱਕ ਕੇ ਦੇਖਿਆ ਤਾਂ ਉਥੇ ਦਾਰਾ ਦਾ ਸਿਰਾ ਪਿਆ ਹੈ, ਉਸ ਦੇ ਭਰਾਵਾਂ ਦਾ ਸਿਰ ਪਿਆ, ਹੋਰ ਪੀਰਾਂ ਫਕੀਰਾਂ ਦੇ ਸੀਸ ਪਏ ਹਨ। ਘਬਰਾ ਕੇ ਔਰੰਗਜ਼ੇਬ ਨੇ ਕੰਬਲ ਦਾ ਪੱਲਾ ਧਰਤੀ ਉਪਰ ਰੱਖ ਦਿਤਾ। ਔਰੰਗਜ਼ੇਬ ਅੰਦਰੋਂ ਅੰਦਰ ਉਸ ਨਾਲ ਬਹੁਤ ਖਾਰ ਖਾਂਦਾ ਸੀ ਅਤੇ ਕਿਸੇ ਨਾ ਕਿਸੇ ਤਰ੍ਹਾਂ ਉਹ ਇਸ ਨੂੰ ਕਤਲ ਕਰਨਾ ਚਾਹੁੰਦਾ ਸੀ। ਇਕ ਦਿਨ ਉਸ ਨੇ ਕਿਹਾ ਕਿ ਮੈਂ ਤੈਨੂੰ ਕਤਲ ਕਰਨਾ ਚਾਹੁੰਦਾ ਹਾਂ। ਤਾਂ ਸੁਰਮਦ ਨੇ ਕਿਹਾ ਕਿ ਔਰੰਗਜ਼ੇਬ! ਤੂੰ ਮੈਨੂੰ ਤਾਂ ਕੀ ਕਤਲ ਕਰਨਾ ਹੈ, ਤੂੰ ਆਪਣੇ ਸਾਰੇ ਖਾਨਦਾਨ ਨੂੰ ਕਤਲ ਕਰ ਲਵੇਂਗਾ। ਔਰੰਗਜ਼ੇਬ ਨੇ ਕਿਹਾ ਕਿ ਇਹ ਗੱਲ ਕਿਵੇਂ ਹੋ ਸਕਦੀ ਹੈ, ਉਨ੍ਹਾਂ ਨੇ ਕਿਹਾ ਕਿ ਤੂੰ ਮੇਰੀ ਚੀਚੀ ਉਂਗਲੀ ਨੂੰ ਚੀਰਾ ਦੇ ਕੇ ਦੇਖ, ਜਦੋਂ ਸੁਰਮੱਦ ਦੀ ਉਂਗਲੀ ਨੂੰ ਚੀਰਾ ਦਿਵਾਇਆ ਗਿਆ ਤਾਂ ਸਾਰੀਆਂ ਬੇਗਮਾਂ ਦੀਆਂ ਉਂਗਲੀਆਂ ਤੇ ਵੀ ਚੀਰੇ ਆ ਗਏ, ਖੂਨ ਜਾ ਰਿਹਾ ਹੈ, ਔਰੰਗਜ਼ੇਬ ਦੀ ਉਂਗਲੀ ਨੂੰ ਵੀ ਚੀਰਾ ਆ ਗਿਆ। ਔਰੰਗਜ਼ੇਬ ਕੋਲ ਸੁਨੇਹਾ ਆ ਗਿਆ ਕਿ ਪਤਾ ਨਹੀਂ ਕੀ ਹੋ ਗਿਆ, ਸਾਰੀਆਂ ਬੇਗਮਾਂ ਦੀਆਂ ਉਂਗਲੀਆਂ 'ਚੋਂ ਖੂਨ ਜਾ ਰਿਹਾ ਹੈ। ਉਸ ਵੇਲੇ ਸੁਰਮਦ ਨੇ ਕਿਹਾ ਕਿ ਮੇਰਾ ਸੀਸ ਕੱਟ ਕੇ, ਆਪਣੇ ਸਾਰੇ ਖਾਨਦਾਨ ਦਾ ਸੀਸ ਕਟਾ ਲਵੇਂਗਾ। ਔਰੰਗਜ਼ੇਬ ਨੇ ਤਾਹਨਾ ਦਿਤਾ ਕਿ ਐ ਫਕੀਰ! ਤੇਰਾ ਦੇਹ ਅਧਿਆਸ ਨਹੀਂ ਟੁੱਟਿਆ, ਤੂੰ ਮੈਨੂੰ ਚਮੜੇ ਦਾ ਵਪਾਰੀ ਦਿਸਦਾ ਹੈਂ। ਉਸ ਵੇਲੇ ਸੁਰਮੱਦ ਨੇ ਕਿਹਾ ਕਿ ਤੂੰ ਮੇਰਾ ਚਮੜਾ ਲੈਣਾ ਚਾਹੁੰਦਾ ਹੈ ਨਾ, ਖੁਸ਼ੀ ਨਾਲ ਲੈ ਲੈ। ਔਰੰਗਜ਼ੇਬ ਨੇ ਸੁਰਮੱਦ ਨੂੰ ਕੈਦ ਕਰ ਦਿਤਾ ਅਤੇ ਹੁਕਮ ਦਿਤਾ ਕਿ ਇਸ ਨੂੰ ਰੋਸ਼ਨੀ ਬਿਲਕੁਲ ਵੀ ਨਜ਼ਰ ਨਾ ਆਉਣ ਦੇਵੋ। ਹਰ ਰੋਜ਼ ਇਕ ਸੌ ਇਕ ਕੋਰੜਾ ਲਾਉਣ ਦਾ ਹੁਕਮ ਦੇ ਦਿਤਾ ਅਤੇ ਪਾਣੀ ਵਿਚ ਬਹੁਤ ਨਮਕ ਘੋਲ ਕੇ ਇਕ ਟਾਈਮ ਦੇਣ ਲਈ ਹੁਕਮ ਦਿਤਾ। ਖਾਣ ਲਈ ਸੁੱਕੇ ਟੁਕੜੇ ਜਿਵੇਂ ਕੁਤਿਆਂ ਨੂੰ ਸੁੱਟੇ ਜਾਂਦੇ ਸਨ, ਉਹ ਦਿਤੇ ਜਾਂਦੇ ਹਨ।

ਇਕ ਵਾਰੀ ਐਸੀ ਘਟਨਾ ਹੋਈ ਕਿ ਫਾਰਸ (ਈਰਾਨ) ਦੇ ਬਾਦਸ਼ਾਹ ਦੇ ਦਰਬਾਰ ਵਿਚ ਰੂਹਾਨੀ ਵਿਚਾਰ ਹੋ ਰਹੀ ਸੀ। ਉਸ ਵਿਚ ਦੋ ਸ਼ਬਦ ਐਸੇ ਆਏ ਕਿ ਇਕ ਦਾ ਨਾਮ ਸਬਰ ਸੀ ਤੇ ਦੂਜਾ ਸ਼ਬਦ ਸ਼ੁਕਰ ਸੀ। ਉਲਮਾ, ਮੁਲਾਣਿਆਂ ਨੇ ਉਸਦੇ ਅਰਥ ਕੀਤੇ, ਹੋਰ ਵੀ ਵਿਦਵਾਨਾਂ ਨੇ ਅਰਥ ਕੀਤੇ ਪਰ ਉਸ ਬਾਦਸ਼ਾਹ ਦੀ ਕੋਈ ਤਸੱਲੀ ਨਾ ਹੋਈ।

ਨਾ ਤਸੱਲੀ ਹੋਣ ਤੇ ਕਿਸੇ ਆਰਫ ਲੋਕ ਨੇ ਦਸਿਆ ਕਿ ਬਾਦਸ਼ਾਹ! ਜੇ ਤੂੰ ਸਚਮੁਚ ਹੀ ਇਹਦੇ ਅਰਥ ਜਾਨਣਾ ਚਾਹੁੰਦਾ ਹੈ ਤਾਂ ਔਰੰਗਜ਼ੇਬ ਦੀ ਕੈਦ ਵਿਚ ਇਕ ਮਹਾਂਪੁਰਸ਼ ਸਾਰੀਆਂ ਸ਼ਕਤੀਆਂ ਦਾ ਮਾਲਕ ਹੁੰਦਾ ਹੋਇਆ ਵੀ ਕਸ਼ਟ ਸਹਿ ਰਿਹਾ ਹੈ। ਤੂੰ ਆਪਣੇ ਸਫੀਰ ਨੂੰ ਕਹਿ ਕਿ ਅਰਥ ਪੁੱਛ ਕੇ ਆਵੇ। ਈਰਾਨ ਦੇ ਸਫੀਰ ਨੇ ਇਜਾਜ਼ਤ ਲਈ ਅਤੇ ਸਰਮੱਦ ਕੋਲ ਚਲਾ ਗਿਆ। ਇਹ ਦਰਵੇਸ਼ ਸਤਿ ਦਰਵਾਜ਼ਿਆਂ ਅੰਦਰ ਵੱਡੇ-ਵੱਡੇ ਤਾਲੇ ਲਾ ਕੇ ਬੰਦ ਕੀਤਾ ਹੋਇਆ ਸੀ, ਜਦੋਂ ਇਹ ਸਫੀਰ ਉਥੇ ਪਹੁੰਚਿਆ ਤਾਂ ਤਾਲਾ ਟੁੱਟ ਕੇ ਦਰਵਾਜ਼ਾ ਖੁਲ੍ਹ ਗਿਆ। ਇਸੇ ਤਰ੍ਹਾਂ ਸੱਤੇ ਦਰਵਾਜ਼ਿਆਂ ਦੇ ਤਾਲੇ ਟੁੱਟ ਟੁੱਟ ਕੇ ਆਪਣੇ ਆਪ ਦਰਵਾਜ਼ੇ ਖੁਲ੍ਹਦੇ ਗਏ। ਸੁਰਮੱਦ ਨੇ ਸਫੀਰ ਨੂੰ ਉਸ ਦੇ ਆਉਣ ਦਾ ਕਾਰਨ ਪੁਛਿਆ ਤਾਂ ਉਸ ਨੇ ਦਸ ਦਿਤਾ। ਸਰਮੱਦ ਨੇ ਕਿਹਾ ਕਿ ਜੇ ਤੂੰ ਅਰਥ ਪੁਛਣੇ ਚਾਹੁੰਦਾ ਹੈਂ ਤਾਂ ਤੂੰ ਕੱਲ੍ਹ ਨੂੰ ਇਕ ਪਾਣੀ ਦੀ ਮਸਕ ਲੈ ਕੇ ਆਈਂ, ਕਿਉਂਕਿ ਮੈਂ ਕਈ ਦਿਨ ਤੋਂ ਇਸ਼ਨਾਨ ਨਹੀਂ ਕੀਤਾ, ਤੇ ਨਾਲ ਦੋ ਗਜ਼ ਕਪੜਾ ਨਾਲ ਲੈ ਕੇ ਆਈਂ ਕਿਉਂਕਿ ਮੈਂ ਨੰਗਾ ਹਾਂ। ਦੂਸਰੇ ਦਿਨ ਸਰਮੱਦ ਨੇ ਇਸ਼ਨਾਨ ਕੀਤਾ, ਦੋ ਗਜ਼ ਕਪੜਾ ਪਹਿਨਿਆ ਅਤੇ ਬਾਦਸ਼ਾਹ ਦਾ ਵਕੀਲ ਸਾਮ੍ਹਣੇ ਹੀ ਬੈਠਾ ਸੀ। ਉਸ ਸਮੇਂ ਇਕ ਜਲਾਦ ਆਇਆ ਉਸ ਨੇ 101 ਕੋਰੜੇ ਸਰਮੱਦ ਦੇ ਮਾਰਨੇ ਸਨ। ਸਰਮੱਦ ਹਰ ਹੰਟਰ ਪੈਣ ਪਿਛੋਂ ਆਪਣਾ ਹੱਥ ਉਚਾ ਕਰਕੇ ਉਂਗਲੀ ਨਾਲ ਕਹਿ ਰਿਹਾ ਸੀ ਕਿ ਨਹੀਂ, ਨਹੀਂ। ਜਦੋਂ 50 ਹੰਟਰ ਲਗ ਗਏ ਤਾਂ ਜਲਾਦ ਥੱਕ ਗਿਆ ਤੇ ਉਹ ਕੁਝ ਰੁਕ ਗਿਆ। ਸਰਮਦ ਦਰਵੇਸ਼ ਨੇ

ਸਫੀਰ ਨੂੰ ਕਿਹਾ ਕਿ ਸਫੀਰ ਸਾਹਿਬ! ਕੁਝ ਸਮਝ ਆਇਆ। ਉਹ ਕਹਿਣ ਲੱਗਿਆ ਕਿ ਨਹੀਂ ਮੈਨੂੰ ਤਾਂ ਕੁਝ ਸਮਝ ਨਹੀਂ ਆਇਆ। ਉਸ ਨੇ ਅਸਮਰਥਾ ਪ੍ਰਗਟ ਕੀਤੀ। ਉਸ ਵੇਲੇ ਸਰਮੱਦ ਨੇ ਉਸ ਦੀ ਦ੍ਰਿਸ਼ਟੀ ਖੋਲ੍ਹ ਦਿਤੀ। ਜਲਾਦ ਨੇ ਬਾਕੀ ਹੰਟਰ ਮਾਰਨੇ ਸੀ ਤੇ ਉਸ ਨੇ ਮਾਰਨੇ ਸ਼ੁਰੂ ਕਰ ਦਿਤੇ। ਸਫੀਰ ਨੇ ਕੀ ਦੇਖਿਆ ਕਿ ਅਸਮਾਨੀ ਫਰਿਸ਼ਤੇ ਖੜ੍ਹੇ ਹਨ ਤੇ ਸਰੰਮਦ ਨੂੰ ਕਹਿ ਰਹੇ ਹਨ ਕਿ ਹੁਕਮ ਕਰੋ, ਅਸੀਂ ਔਰੰਗਜ਼ੇਬ ਦਾ ਖਾਤਮਾ ਕਰ ਦੇਈਏ, ਦਿੱਲੀ ਨੂੰ ਗਰਕ ਕਰ ਦੇਈਏ। ਹੰਟਰ ਲੱਗਣ ਨਾਲ ਸਰੀਰ 'ਚੋਂ ਖ਼ੂਨ ਨਿਕਲ ਰਿਹਾ ਹੈ, ਕੋਈ ਹਾਏ-ਹੂ ਦੀ ਅਵਾਜ਼ ਮੁੱਖ 'ਚੋਂ ਨਹੀਂ ਆ ਰਹੀ, ਇਕੋਂ ਅਵਾਜ਼ ਆ ਰਹੀ ਹੈ ਤੇਰੀ ਰਜ਼ਾ ਮੇਰੇ ਖ਼ੁਦਾ। ਉਸ ਵੇਲੇ ਸਫੀਰ ਨੂੰ ਆਪ ਨੇ ਕਿਹਾ ਕਿ ਹੁਣ ਤਾਂ ਸਮਝ ਵਿਚ ਆ ਗਿਆ ਹੋਣਾ ਕਿ ਸਬਰ ਕਿਸਨੂੰ ਆਖਦੇ ਹਨ। ਦੇਖ, ਮੈਂ ਐਨੀਆਂ ਸ਼ਕਤੀਆਂ ਦਾ ਮਾਲਕ ਹਾਂ, ਤੇਰੇ ਆਉਣ ਤੋਂ ਪਹਿਲਾਂ ਹੀ ਮੈਂ ਸਾਰੇ ਦਰਵਾਜ਼ੇ ਖੋਲ੍ਹ ਦਿਤੇ, ਮੈਨੂੰ ਕੋਈ ਕੈਦ ਨਹੀਂ ਰਖ ਸਕਦਾ। ਜੇ ਮੈਂ ਚਾਹੁੰਦਾ ਤਾਂ ਇਸ ਜ਼ਾਲਮ ਨੂੰ ਖਤਮ ਕਰ ਦਿੰਦਾ ਪਰ ਮੈਂ ਆਪਣੇ ਸਬਰ ਦਾ ਬੰਨ੍ਹ ਟੁੱਟਣ ਨਹੀਂ ਦਿਤਾ। ਸਾਰਾ ਸ਼ਹਿਰ ਇਕ ਫੁਰਨੇ ਨਾਲ ਗਰਕ ਹੋ ਸਕਦਾ ਹੈ। ਔਰੰਗਜ਼ੇਬ ਦਾ ਖੁਰਾ ਖੋਜ ਹੀ ਨਹੀਂ ਰਹਿਣਾ ਪਰ ਮੈਂ ਆਪਣੇ ਅੱਲਾਹ ਤਾਲਾ ਦੇ ਹੁਕਮ ਵਿਚ ਰਹਿਣਾ ਹੈ। ਐਨੇ ਨੂੰ ਸਰਮੱਦ ਲਈ ਪਾਣੀ ਦਾ ਪਿਆਲਾ ਆ ਗਿਆ, ਉਸ ਵਿਚ ਲੱਪ ਭਰ ਕੇ ਨਮਕ ਦਾ ਪਾ ਦਿਤਾ ਗਿਆ। ਸਰਮੱਦ ਨੇ ਉਹ ਪੀ ਲਿਆ ਅਤੇ ਸ਼ੁਕਰ ਕੀਤਾ ਕਿ ਹੇ ਪ੍ਰਭੂ! ਤੂੰ ਮੇਰੇ ਲਈ ਪਾਣੀ ਭੇਜਿਆ ਹੈ। ਸਫੀਰ ਨੇ ਕੀ ਦੇਖਿਆ ਕਿ ਇਧਰ ਅਨੇਕਾਂ ਸ਼ਕਤੀਆਂ ਛੱਤੀ ਪ੍ਰਕਾਰ ਦੇ ਭੋਜਨ ਲਈ ਬੇਨਤੀਆਂ ਕਰ ਰਹੀਆਂ ਹਨ, ਪਰ ਉਹ ਕਿਸੇ ਚੀਜ਼ ਨੂੰ ਅੰਗੀਕਾਰ ਨਹੀਂ ਕਰ ਰਹੇ। ਉਹ ਨਮਕ ਵਾਲਾ ਪਾਣੀ ਪੀ ਕੇ ਸ਼ੁਕਰ ਕਰ ਰਹੇ ਹਨ। ਸੋ ਇਸ ਮਿਸਾਲ ਤੋਂ ਭਾਵ ਇਹ ਹੈ ਕਿ ਮਹਾਂਪੁਰਸ਼ ਸਾਰੀਆਂ ਸ਼ਕਤੀਆਂ ਦੇ ਮਾਲਕ ਹੁੰਦੇ ਹੋਏ ਭੀ ਪ੍ਰਭੂ ਹੁਕਮ ਨਾਲ ਸੁਰ ਮੇਲ ਕੇ ਰਜ਼ਾ ਵਿਚ ਚਲਦੇ ਹਨ। ਗੁਰੂ ਪੰਜਵੇਂ ਪਾਤਸ਼ਾਹ ਦਾ ਤੱਤੀਆਂ ਤਵੀਆਂ ਤੇ ਬੈਠਣਾ, ਪਾਣੀ ਵਿਚ ਉਬਾਲੇ ਖਾਣਾ, ਧੁੱਪ ਵਿਚ ਖੜ੍ਹੇ ਰਹਿਣਾ, ਹੋਰ ਤਕਲੀਫਾਂ ਸਹਿਣੀਆਂ ਅਤੇ ਫੇਰ ਵੀ ਕਹਿਣਾ-

***ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥ ਪੰਨਾ - 394***

ਮੈਂ ਆਪਣੇ ਦੁਖਾਂ ਦੇ ਕਾਰਨ ਤੇਰੇ ਤੋਂ ਕੁਝ ਮੰਗ ਨਹੀਂ ਰਿਹਾ, ਮੈਂ ਕੇਵਲ ਤੇਰੇ ਨਾਮ ਨਾਲ ਜੁੜਿਆ ਰਹਾਂ, ਇਹੋ ਮੇਰੀ ਇੱਛਾ ਹੈ।

ਸੋ ਇਸ ਤਰ੍ਹਾਂ ਇਹ ਸ਼ੰਕਾ ਕਰਨਾ ਕਿ ਮਹਾਂਪੁਰਸ਼ ਆਪਣੀ ਰਾਖੀ ਆਪ ਨਹੀਂ ਕਰ ਸਕਦੇ ਅਤੇ ਆਪਣੇ ਸੇਵਕਾਂ ਦੀ ਵੀ ਰਾਖੀ ਨਹੀਂ ਕਰ ਸਕਦੇ, ਇਹ ਨਿਰਮੂਲ ਸ਼ੰਕਾ ਹੈ। ਉਹ ਹੁਕਮ ਵਿਚ ਚਲਦੇ ਹਨ ਕਿਉਂਕਿ ਗੁਰਸਿੱਖੀ ਦਾ ਜੋ ਮਹੱਤਵਪੂਰਨ ਅਧਾਰ ਹੈ ਉਹ ਹਉਮੈ ਦਾ ਨਾਸ਼ ਹੈ ਜੋ ਹੁਕਮ ਤੇ ਰਜ਼ਾ ਵਿਚ ਚੱਲਿਆਂ ਹੀ ਨਾਸ਼ ਹੋ ਸਕਦੀ ਹੈ ਜਿਵੇਂ ਕਿ ਫੁਰਮਾਨ ਹੈ -

***ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥ ਪੰਨਾ - 1***

ਭਾਈ ਮਤੀ ਦਾਸ ਜੀ ਆਪਣੀ ਰਾਖੀ ਕਰਨ ਦੀ ਆਪ ਸਮਰੱਥਾ ਰਖਦੇ ਸਨ, ਉਨ੍ਹਾਂ ਨੇ ਗੁਰੂ ਮਹਾਰਾਜ ਜੀ ਨੂੰ ਕਿਹਾ ਸੀ ਕਿ ਮਹਾਰਾਜ ਜੀ! ਮੈਨੂੰ ਹੁਕਮ ਹੋਵੇ ਤਾਂ ਮੈਂ ਦਿੱਲੀ, ਲਾਹੌਰ ਦੇ ਛੈਣੇ ਵਜਾ ਦੇਵਾਂ ਤਾਂ ਮਹਾਰਾਜ ਜੀ ਨੇ ਪੁਛਿਆ ਕਿ ਇਹ ਸ਼ਕਤੀਆਂ ਤੈਨੂੰ ਕਿਥੋਂ ਪ੍ਰਾਪਤ ਹੋਈਆਂ ਹਨ? ਉਸ ਨੇ ਕਿਹਾ ਕਿ ਪਾਤਸ਼ਾਹ! ਆਪ ਦੇ ਸੀਤ ਪ੍ਰਸ਼ਾਦ ਵਿਚੋਂ। ਤਾਂ ਆਪ ਨੇ ਕਿਹਾ ਕਿ ਜਿਸ ਦਾ ਸੀਤ ਪ੍ਰਸ਼ਾਦ ਤੂੰ ਛਕਿਆ ਹੈ ਉਸ ਵਿਚ ਕਿੰਨੀਆਂ ਸ਼ਕਤੀਆਂ ਹੋਣਗੀਆਂ। ਪਰ ਪਿਆਰਿਆ! ਹੁਕਮ ਅਤੇ ਰਜ਼ਾ ਵਿਚ ਸੁਰ ਮੇਲਣੀ ਹੈ ਜਿਸ ਵਿਚ ਹਉਮੈ ਦਾ ਨਾਸ਼ ਹੋ ਕੇ ਇਹ ਜੀਵ ਪ੍ਰਭੂ ਦਾ ਰੂਪ ਬਣ ਜਾਂਦਾ ਹੈ, ਦੇਹਾਂ ਨੇ ਬਿਨਸਣਾ ਹੀ ਹੈ, ਕਾਰਨ ਪਹਿਲਾਂ ਹੀ ਬਣੇ ਹੁੰਦੇ ਹਨ। ਮਹਾਂਪੁਰਸ਼ਾਂ ਵਿਚ ਸਮਰਥਾ ਹੁੰਦਿਆਂ ਹੋਇਆਂ ਵੀ ਉਹ ਭਾਵੀ ਨੂੰ ਨਹੀਂ ਮੇਟਿਆ ਕਰਦੇ। ਸੰਸਾਰ ਵਿਚ ਕਿਸੇ ਜੀਵ ਵਿਚ ਸਮਰਥਾ ਹੀ ਨਹੀਂ ਕਿ ਉਹ ਭਾਵੀ ਨੂੰ ਮੇਟ ਸਕੇ। ਸਿਰਫ

ਮਹਾਂਪੁਰਸ਼ ਹੀ ਮੇਟਦੇ ਹਨ ਜਿਵੇਂ ਕਿ –

***ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥***
***ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥***

***ਪੰਨਾ – 1252***

ਗੁਰੂ ਦਸ਼ਮੇਸ਼ ਪਿਤਾ ਜੀ ਜਦੋਂ ਚਮਕੌਰ ਸਾਹਿਬ 'ਚੋਂ ਨਿਕਲ ਕੇ ਉਚ ਦੇ ਪੀਰ ਬਣਨ ਪਿਛੋਂ ਰਾਏ ਕੱਲੇ ਦੇ ਪਾਸ ਪਹੁੰਚਦੇ ਹਨ ਤਾਂ ਰਾਏ ਕੱਲਾ ਅੱਗੇ ਆ ਕੇ ਮਿਲਿਆ, ਉਸ ਬਾਰੇ ਲਿਖਿਆ ਹੈ –

***ਆਇ ਅਗਾਰੀ ਸੋ ਮਿਲ੍ਯੋ ਅਵਿਲੋਕੇ ਸ੍ਵਾਮੀ॥***
***ਨੀਲੇ ਬਸਤ੍ਰ ਪ੍ਰਯੰਕ ਪਰ ਥਿਰ ਅੰਤਰਜਾਮੀ॥***

***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 5940***

ਰਾਇ ਕੱਲਾ ਸੀਸ ਨਿਵਾ ਕੇ ਬੇਨਤੀ ਕਰਦਾ ਹੈ ਕਿ ਹੇ ਪ੍ਰਭੂ! ਤੁਹਾਡੇ ਨਾਲ ਤੁਰਕਾਂ ਨੂੰ ਯੁੱਧ ਨਹੀਂ ਸੀ ਕਰਨਾ ਚਾਹੀਦਾ। ਕਹਿਣ ਲੱਗਿਆ –

***'ਆਪ ਸਾਥ! ਰਣ ਗਾਥ ਬਡ ਹੇ ਨਾਥ ਅਸੰਭੈ।***
***ਤਊ ਬਿਲੋਕਿ ਬਹਾਦਰੀ ਸਭਿ ਤੁਰਕ ਅਚੰਭੈ॥੪॥***
***ਕਰਾਮਾਤ ਸਾਹਿਬ ਬਡੇ ਸਮਰਥ ਸਭਿ ਭਾਂਤੀ।***
***ਚਹੋ ਬਨਾਵੋ ਛਿਨਕ ਮਹਿਂ ਅਨਬਨ ਬਨਿ ਜਾਤੀ।***
***ਨਰ ਲੀਲਾ ਕਲਿ ਕਾਲ ਕੀ ਕਰਿ ਜਗ ਦਿਖਰਾਵੋ।***
***ਹਰਖ ਸ਼ੋਕ ਨਹਿਂ ਬਜਾਪ ਹੀ ਤਿਲ ਲੇਪ ਨ ਲਾਵੋ॥੫॥***
***ਹਮ ਲੋਕਨ ਕੌ ਦੀਖਤੀ ਜਬਰੀ ਤੁਰਕੇਸ਼ਾ।***
***ਕਰ੍ਯੋ ਬੁਰਾ ਤਿਨ ਅਪਨ ਸਭਿ, ਤੁਮ ਸੋਂ ਰਚਿ ਦ੍ਵੈਸ਼ਾ।'***

***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 5940***

ਗੁਰੂ ਮਹਾਰਾਜ ਜੀ ਨੇ ਇਹ ਬਚਨ ਸੁਣੇ ਤਾਂ ਆਪ ਕਹਿਣ ਲੱਗੇ ਕਿ ਪ੍ਰੇਮੀਓ! ਵਾਹਿਗੁਰੂ ਦੇ ਹੁਕਮ ਵਿਚ ਜਦੋਂ ਭਾਵੀ ਵਰਤਦੀ ਹੈ ਉਸ ਨੂੰ ਨਾ ਕੋਈ ਨਰ ਮੇਟ ਸਕਦਾ ਹੈ ਨਾ ਨਾਰੀ ਮੇਟ ਸਕਦੀ ਹੈ, ਇਹ ਸਾਰਿਆਂ ਦੇ ਸੀਸ ਉਪਰ ਵਰਤੀ, ਭਾਵੇਂ ਉਹ ਦੇਵਤੇ ਨੇ, ਭਾਵੇਂ ਦੈਂਤ ਨੇ, ਆਦਮੀ ਵਿਚਾਰੇ ਦੀ ਕੀ ਹਸਤੀ ਹੈ ਜਿਹੜਾ ਇਸ ਹੋਣੀ ਨੂੰ ਹਟਾ ਦੇਵੇ, ਲਿਖਿਆ ਹੈ –

***ਸੁਨਿ ਕੈ ਸ਼੍ਰੀ ਮੁਖ ਤੇ ਕਹ੍ਯੋ 'ਇਮ ਹੋਵਨਹਾਰੀ।***
***ਮਿਟਤਿ ਨ ਕੋਟ ਉਪਾਵ ਤੇ ਨਰ ਹ੍ਵੈ ਕੈ ਨਾਰੀ॥੬॥***
***ਮਾਨਨੀਯ ਸਭਿ ਸੀਸ ਪਰ ਸੁਰ ਅਸੁਰਨਿ ਕੇਰੀ।***
***ਨਰ ਬਪੁਰੇ ਕੀ ਕਹਾਂ ਗਤਿ ਜੋ ਫੇਰੈ ਹੇਰੀ॥***

***ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਪੰਨਾ 5941***

ਉਸ ਵੇਲੇ ਹੋਰ ਵੀ ਸੰਗਤ ਇਕੱਠੀ ਹੋ ਜਾਂਦੀ ਹੈ, ਯੁੱਧ ਦੇ ਬਚਨ ਕਰਦੇ ਬਹੁਤ ਹੀ ਅਫਸੋਸ ਕਰ ਰਹੇ ਹਨ, ਗੁਰੂ ਮਹਾਰਾਜ ਨੇ ਕਿਹਾ ਕਿ ਪ੍ਰੇਮੀਓ! ਵਾਹਿਗੁਰੂ ਦਾ ਹੁਕਮ ਸਾਰੇ ਵਰਤ ਰਿਹਾ ਹੈ, ਜੋ ਭਾਵੀ ਵਰਤਣੀ ਹੁੰਦੀ ਹੈ ਉਹ ਵਰਤ ਕੇ ਹੀ ਰਹੀ ਹੈ, ਭਾਵੇਂ ਮਹਾਂਪੁਰਸ਼ਾਂ ਵਿਚ ਇਹ ਸ਼ਕਤੀ ਹੁੰਦੀ ਹੈ ਕਿ ਉਸ ਭਾਵੀ ਨੂੰ ਪੂਰੀ ਤਰ੍ਹਾਂ ਮੇਟ ਦੇਣ ਪਰ ਉਨ੍ਹਾਂ ਦੀ ਅਵਸਥਾ ਨੂੰ ਸਮਝਣਾ ਬਹੁਤ ਹੀ ਮੁਸ਼ਕਲ ਹੁੰਦਾ ਹੈ, ਉਹ ਪ੍ਰਭੂ ਦੇ ਹੁਕਮ ਨੂੰ ਪਛਾਣਦੇ ਹਨ ਅਤੇ ਉਸ ਦੀ ਰਜ਼ਾ ਵਿਚ ਹੀ ਰਾਜ਼ੀ ਰਹਿ ਕੇ ਚਲਦੇ ਹਨ ਪਰ ਜੇ ਕੋਈ ਜ਼ੋਰ ਤੇ ਬਲ ਨਾਲ ਮਿਟਾਉਣਾ ਚਾਹੇ, ਉਸ ਤੋਂ ਇਹ ਭਾਵੀ ਮਿਟਿਆ ਨਹੀਂ ਕਰਦੀ।

ਜਿਸ ਤੇ ਇਕ ਬਹੁਤ ਹੀ ਬਚਿਤ੍ਰ ਕਥਾ ਆਉਂਦੀ ਹੈ ਕਿ ਇਕ ਵਾਰੀ ਰਾਜਾ ਜਨਕ ਆਪਣੇ ਰਾਜ ਵਿਚ ਬੀਰ ਯਾਤਰਾ ਕਰਦੇ ਫਿਰਦੇ ਸਨ, ਇਕ ਥਾਂ ਦੇਖਿਆ ਕਿ ਇਕ ਬੀਬੀ ਚੜ੍ਹਾਈ ਕਰੀ ਪਈ ਹੈ, ਉਸ ਦਾ ਇਕ ਛੋਟਾ ਜਿਹਾ ਬੱਚਾ ਕਦੇ ਆਪਣੀ ਮਾਂ ਦੇ ਸੱਜੇ ਥਣ ਨੂੰ ਮੂੰਹ ਵਿਚ ਪਾਉਂਦਾ ਹੈ, ਕਦੇ ਖੱਬੇ ਨੂੰ ਪਾਉਂਦਾ ਹੈ। ਬਹੁਤ ਸਾਰੇ ਲੋਕ ਉਸ ਦੇ ਦੁਆਲੇ ਚੱਕਰ ਬਣਾਈ ਖੜ੍ਹੇ ਹਨ ਪਰ ਇਕ ਬੀਬੀ ਜਿਸ ਨੇ ਸਿਰ ਤੇ ਪਾਣੀ ਦੀ ਗਾਗਰ ਚੁੱਕੀ ਹੋਈ ਹੈ, ਉਹ ਇਹ ਦ੍ਰਿਸ਼ ਦੇਖ ਕੇ ਉਚੀ-ਉਚੀ ਹੱਸ ਪਈ, ਕੋਲ ਹੀ ਰਾਜਾ ਜਨਕ ਵੀ ਖੜ੍ਹਾ ਸੀ, ਤਾਂ ਰਾਜੇ ਜਨਕ ਨੇ ਉਸ ਦਾ ਹਾਸਾ ਦੇਖ ਕੇ ਕਾਰਨ ਜਾਨਣ ਦਾ ਯਤਨ ਕੀਤਾ। ਉਸ ਨੇ ਉਸ ਬੀਬੀ ਨੂੰ ਆਪਣਾ ਪਰੀਚਾ ਵੀ ਦਿਤਾ ਕਿ ਮੈਂ ਰਾਜਾ ਜਨਕ ਹਾਂ, ਤੇਰੇ ਹਸਣ ਦਾ ਕੀ ਕਾਰਨ ਹੈ? ਉਸ ਬੀਬੀ ਨੇ ਕਿਹਾ ਕਿ ਇਸ ਵਿਚ ਭੇਤ ਦੀ ਕੋਈ ਗੱਲ ਨਹੀਂ, ਮੈਂ ਇਸ ਕਰਕੇ ਹੱਸੀ ਹਾਂ ਕਿ ਭਾਵੀ ਕਦੇ ਟਲਦੀ ਨਹੀਂ, ਇਸ ਔਰਤ ਨੂੰ ਭਾਵੀ ਇਥੇ ਲੈ ਕੇ ਆਈ ਅਤੇ ਇਸ ਦਾ ਅੰਤ ਹੋ ਗਿਆ। ਛੋਟਾ ਬੱਚਾ ਕਦੇ ਖੱਬੇ ਥਣ ਨੂੰ ਮੂੰਹ ਵਿਚ ਪਾਉਂਦਾ ਹੈ ਅਤੇ ਕਦੇ ਸੱਜੇ ਥਣ ਨੂੰ ਮੂੰਹ ਵਿਚ ਪਾਉਂਦਾ ਹੈ। ਮੈਂ ਉਸ ਵਿਧਾਤਾ ਦੇ ਲਿਖੇ ਲੇਖਾਂ ਨੂੰ ਪੜ੍ਹ ਕੇ ਹੱਸੀ ਹਾਂ ਕਿ ਹੋਣੀ ਨੇ ਇਸ ਤਰ੍ਹਾਂ ਹੀ ਕਰਨਾ ਸੀ। ਉਸ ਵੇਲੇ ਰਾਜੇ ਜਨਕ ਨੂੰ ਉਸ ਨੇ ਕਿਹਾ ਕਿ ਰਾਜਨ! ਮੇਰੇ ਪਾਸ ਸਮਾਂ ਨਹੀਂ ਕਿ ਮੈਂ ਤੇਰੇ ਨਾਲ ਲੰਮੀਆਂ ਚੌੜੀਆਂ ਗੱਲਾਂ ਕਰਾਂ। ਇਹ ਸੁਣ ਕੇ ਰਾਜੇ ਜਨਕ ਨੂੰ ਹੋਰ ਵੀ ਹੈਰਾਨੀ ਹੋਈ ਤੇ ਪੁੱਛਣ ਲੱਗਿਆ ਕਿ ਉਹ ਕੀ ਕਾਰਨ ਹੈ ਕਿ ਤੇਰੇ ਪਾਸ ਸਮਾਂ ਨਹੀਂ ਕਿ ਤੂੰ ਰਾਜੇ ਜਨਕ ਨੂੰ ਕੋਈ ਗੱਲ ਨਹੀਂ ਦਸ ਸਕਦੀ ਅਤੇ ਇਹੋ ਕਹਿੰਦੀ ਹੈ ਕਿ ਭਾਵੀ ਮੇਟੀ ਨਹੀਂ ਜਾ ਸਕਦੀ। ਉਸ ਨੇ ਕਿਹਾ ਕਿ ਹਾਂ ਰਾਜਨ! ਨਾ ਕੋਈ ਰਾਜਾ, ਨਾ ਫਕੀਰ, ਨਾ ਕੋਈ ਕਰਾਮਾਤੀ, ਨਾ ਕੋਈ ਤਾਂਤਰੀ ਕੋਈ ਵੀ ਦੁਨੀਆਂ ਦਾ ਬੰਦਾ ਭਾਵੀ ਨਹੀਂ ਮੇਟ ਸਕਦਾ। ਉਸ ਨੇ ਕਿਹਾ ਕਿ ਕੀ ਤੂੰ ਦਸ ਸਕਦੀ ਹੈਂ ਕਿ ਕਿਸੇ ਵੱਡੇ ਬੰਦੇ ਉਪਰ ਭਾਵੀ ਆਉਂਦੀ ਹੋਵੇ, ਉਹ ਰੋਕੀ ਜਾ ਸਕਦੀ ਹੋਵੇ। ਅਸੀਂ ਆਦਮੀ ਹਾਂ, ਸਾਨੂੰ ਪ੍ਰਮੇਸ਼ਰ ਨੇ ਅਕਲ ਦਿਤੀ ਹੈ, ਸੁਵਿਧਾ ਦਿਤੀ ਹੈ, ਸਾਰੀਆਂ ਚੀਜ਼ਾਂ ਆਪਣੀਆਂ ਹਨ ਜਿਨ੍ਹਾਂ ਨੂੰ ਵਰਤ ਕੇ ਅਸੀਂ ਬਚ ਰਹੀਏ। ਉਸ ਬੀਬੀ ਨੇ ਕਿਹਾ ਕਿ ਜਦੋਂ ਹੋਣਹਾਰ ਆਉਂਦੀ ਹੈ ਤਾਂ ਬੁੱਧੀ ਬੁਰਾ ਸੋਚਣ ਲਗ ਜਾਂਦੀ ਹੈ ਅਤੇ ਹੋ ਕੇ ਰਹਿੰਦੀ ਹੈ। ਉਸ ਨੇ ਕਿਹਾ ਕਿ ਕਿਸੇ ਤੇ ਭਾਵੀ ਵਰਤ ਰਹੀ ਹੋਵੇ ਤਾਂ ਦਸ, ਅਸੀਂ ਰੋਕਣ ਦਾ ਯਤਨ ਕਰਾਂਗੇ। ਉਸ ਬੀਬੀ ਨੇ ਕਿਹਾ ਕਿ ਰਾਵਣ ਬਹੁਤ ਹੀ ਵੱਡਾ ਹੈ, ਉਹ ਸੂਰਜ, ਚੰਦਰਮਾ, ਦੇਵੀ ਦੇਵਤਿਆਂ ਤੋਂ ਉਨ੍ਹਾਂ ਦੀ ਸ਼ਕਤੀ ਵਰਤ ਕੇ ਅਨੇਕਾਂ ਕੰਮ ਉਨ੍ਹਾਂ ਤੋਂ ਕਰਵਾਉਂਦਾ ਹੈ। ਮਾਨੋਂ ਉਸ ਨੇ ਉਹ ਆਪਣੇ ਗੋਲੇ ਬਣਾਏ ਹੋਏ ਹਨ, ਉਸ ਰਾਵਣ ਉਪਰ ਵੀ ਭਾਵੀ ਵਰਤਣ ਵਾਲੀ ਹੈ, ਉਹ ਵੀ ਨਹੀਂ ਮੇਟ ਸਕਦਾ। ਮੈਂ ਦਸਦੀ ਹਾਂ ਕਿ ਰਾਵਣ ਦੇ ਘਰ ਇਕ ਲੜਕੀ ਹੋਵੇਗੀ, ਉਸ ਦੀ ਸ਼ਾਦੀ ਉਸ ਦੇ ਘਰ ਵਿਚ ਕੰਮ ਕਰਨ ਵਾਲੇ ਚੰਡਾਲ ਦੇ ਪੁੱਤਰ ਦੇ ਨਾਲ ਹੋਵੇਗੀ। ਰਾਵਣ ਨੂੰ ਦੱਸ ਦੇ ਕਿ ਉਸ ਵਿਚ ਜੇ ਸੱਤਾ ਹੈ ਤਾਂ ਇਸ ਨੂੰ ਬਦਲ ਦੇਵੇ।

ਰਾਜਾ ਜਨਕ ਰਾਵਣ ਨੂੰ ਉਚੇਚੇ ਥਾਂ ਮਿਲਿਆ ਜਦੋਂ ਉਹ ਭਾਰਤ ਵਿਚ ਰਾਜਸੀ ਮਾਮਲਿਆਂ ਦੇ ਸਬੰਧ ਵਿਚ ਆਇਆ ਹੋਇਆ ਸੀ। ਉਸ ਨੇ ਪੁਛਿਆ ਕਿ ਰਾਜਨ! ਕਿਸ ਤਰ੍ਹਾਂ ਆਪ ਦੇ ਦਰਸ਼ਨ ਹੋਏ ਕਿਉਂਕਿ ਆਪ ਨੇ ਪਹਿਲਾਂ ਕੋਈ ਸੰਦੇਸ਼ਾ ਵੀ ਨਹੀਂ ਭੇਜਿਆ, ਕੀ ਕੋਈ ਰਾਜਸੀ ਕੰਮ ਹੈ ਜਾਂ ਵੈਸੇ ਹੀ। ਉਸ ਨੇ ਕਿਹਾ ਕਿ ਮੈਨੂੰ ਇਕ ਲੜਕੀ ਨੇ ਕਿਹਾ ਹੈ ਕਿ ਤੁਸੀਂ ਬੜੇ ਹੀ ਸਮਰੱਥ ਪੁਰਸ਼ ਹੋ, ਦੁਨੀਆਂ ਦੀਆਂ ਵੱਡੀਆਂ ਤਾਕਤਾਂ ਤੁਹਾਡੇ ਅਧੀਨ ਹਨ, ਮਾਇਆਵੀ ਸ਼ਕਤੀਆਂ ਤੁਹਾਡੇ ਅਧੀਨ ਹਨ, ਮੈਂ ਤੁਹਾਨੂੰ ਇਕ ਗੱਲ ਦਸਦਾ ਹਾਂ ਕਿ ਇਕ ਥਾਂ ਮੈਂ ਬੀਰ ਯਾਤਰਾ ਕਰਦਾ ਫਿਰਦਾ ਸੀ, ਉਸ ਥਾਂ ਮੈਨੂੰ ਇਕ ਬੀਬੀ ਨੇ ਦਸਿਆ ਕਿ ਰਾਵਣ ਉਪਰ ਭਾਵੀ ਵਰਤਣ ਵਾਲੀ ਹੈ ਅਤੇ ਮੈਨੂੰ ਆਦੇਸ਼ ਦਿਤਾ ਕਿ ਭਾਵੇਂ ਉਸ ਨੂੰ ਦਸ ਦਿਓ ਪਰ ਉਹ ਇਸ ਨੂੰ ਬਦਲ ਨਹੀਂ ਸਕੇਗਾ। ਰਾਜੇ ਜਨਕ ਨੇ ਸਾਰੀ ਗੱਲ ਦੱਸੀ। ਰਾਵਣ ਨੇ ਕਿਹਾ ਕਿ ਮੈਨੂੰ ਹੁਣ ਪਤਾ ਲਗ ਗਿਆ ਹੈ ਮੈਂ ਹੁਣ ਆਪਣੀ ਲੜਕੀ ਦੀ ਸ਼ਾਦੀ ਚੰਡਾਲ ਦੇ ਪੁੱਤਰ ਨਾਲ ਨਹੀਂ ਹੋਣ ਦੇਣੀ। ਚੰਡਾਲ ਉਸ ਸਮੇਂ ਉਨ੍ਹਾਂ ਲੋਕਾਂ ਨੂੰ ਆਖਿਆ ਜਾਂਦਾ ਸੀ ਜਿਨ੍ਹਾਂ ਦੀ ਖਾਣ ਪੀਣ ਦੀ ਮਰਿਆਦਾ ਸਥਾਪਤ

ਨਹੀਂ ਸੀ ਹੁੰਦੀ, ਮਰੇ ਡੰਗਰਾਂ, ਪਸ਼ੂਆਂ ਦਾ ਮਾਸ ਖਾ ਲੈਣਾ, ਕੋਈ ਕਰਮ ਧਰਮ ਨਾ ਕਰਨਾ, ਪਰਮੇਸ਼ਰ ਤੋਂ ਵਿਮੁਖ ਰਹਿ ਕੇ ਜੀਵਨ ਬਤੀਤ ਕਰਨਾ, ਇਹ ਉਨ੍ਹਾਂ ਦੀ ਕ੍ਰਿਆ ਸੀ, ਉਸੇ ਕਿਸਮ ਦਾ ਚੰਡਾਲ ਰਾਵਣ ਦੇ ਮਹਿਲਾਂ ਵਿਚ ਸੇਵਾ ਕਰਿਆ ਕਰਦਾ ਸੀ। ਰਾਵਣ ਨੇ ਕਿਹਾ ਕਿ ਜੇ ਆਦਮੀ ਨੂੰ ਹੋਣ ਵਾਲੀ ਘਟਨਾ ਦਾ ਪਹਿਲਾਂ ਪਤਾ ਲਗ ਜਾਵੇ ਤਾਂ ਬਦਲ ਸਕਦਾ ਹੈ। ਮੈਂ ਕਦੇ ਵੀ ਇਹ ਹਾਲਾਤ ਪੈਦਾ ਨਹੀਂ ਹੋਣ ਦੇਵਾਂਗਾ ਕਿ ਮੇਰੀ ਲੜਕੀ ਚੰਡਾਲ ਦੇ ਪੁੱਤਰ ਨਾਲ ਵਿਆਹ ਕਰਾਵੇ।

ਰਾਜਾ ਜਨਕ ਸੁਨੇਹਾ ਦੇ ਕੇ ਛੁਟੀ ਲੈ ਕੇ ਚਲਿਆ ਗਿਆ। ਰਾਵਣ ਨੇ ਮਹਿਲਾਂ ਵਿਚ ਪਤਾ ਕੀਤਾ ਤਾਂ ਪਤਾ ਲੱਗਿਆ ਕਿ ਉਸ ਚੰਡਾਲ ਦਾ ਲੜਕਾ ਛੇ ਮਹੀਨੇ ਦਾ ਹੋ ਚੁੱਕਿਆ ਸੀ। ਉਸ ਨੇ ਵਜ਼ੀਰ ਨੂੰ ਬੁਲਾ ਕੇ ਕਿਹਾ ਕਿ ਇਸ ਦੇ ਟੁਕੜੇ ਟੁਕੜੇ ਕਰਕੇ ਸਮੁੰਦਰ ਵਿਚ ਸੁੱਟ ਦਿਤਾ ਜਾਵੇ। ਵਜ਼ੀਰ ਨੇ ਕਿਹਾ ਕਿ ਹਜ਼ੂਰ! ਇਸ ਤਰ੍ਹਾਂ ਤਾਂ ਬਦਨਾਮੀ ਹੋਵੇਗੀ, ਲੰਕਾ ਵਾਸੀ ਵਿਗੜ ਜਾਣਗੇ। ਆਪਾਂ ਹੋਰ ਇਲਾਜ ਕਰ ਦਿੰਦੇ ਹਾਂ ਕਿ ਇਸ ਨੂੰ ਨਿਰਜਨ ਬਣ ਵਿਚ ਛੱਡ ਦੇਈਏ ਅਤੇ ਆਪੇ ਭੁੱਖਾ ਪਿਆਸਾ ਮਰ ਜਾਵੇਗਾ। ਇਸੇ ਤਰ੍ਹਾਂ ਕੀਤਾ ਗਿਆ, ਕੁਝ ਸਮੇਂ ਬਾਅਦ ਉਥੇ ਇਕ ਮਹਾਤਮਾ ਆਉਂਦੇ ਹਨ। ਤਾਂ ਮਹਾਤਮਾ ਨੇ ਯੋਗ ਬਲ ਨਾਲ ਦੇਖਿਆ ਕਿ ਇਸ ਬੱਚੇ ਨੇ ਤਾਂ ਬਹੁਤ ਵੱਡਾ ਬਣਨਾ ਹੈ ਅਤੇ ਰਾਵਣ ਦੀ ਲੜਕੀ ਨਾਲ ਇਸ ਦੀ ਸ਼ਾਦੀ ਹੋਣੀ ਹੈ। ਮਹਾਤਮਾ ਨੇ ਉਸ ਬੱਚੇ ਨੂੰ 14 ਵਿਦਿਆਵਾਂ ਪੜ੍ਹਾ ਕੇ ਕਿਹਾ ਕਿ ਜਾਹ ਬੇਟਾ! ਆਪਣੀ ਕਿਸਮਤ ਅਜਮਾਈ ਕਰ। ਜਹਾਜ਼ ਤੇ ਸਵਾਰ ਕਰ ਦਿਤਾ। ਜਹਾਜ਼ ਇਕ ਕੰਢੇ ਤੇ ਆ ਲੱਗਿਆ ਅਤੇ ਇਹ ਉਸ 'ਚੋਂ ਉਤਰ ਆਇਆ। ਸ਼ਹਿਰ ਦੇ ਇਕ ਵੱਡੇ ਦਰਵਾਜ਼ੇ ਦੇ ਅੱਗੇ ਆ ਕੇ ਸੌਂ ਗਿਆ, ਉਸ ਟਾਪੂ ਦਾ ਰਾਜਾ ਚੜ੍ਹਾਈ ਕਰ ਗਿਆ ਸੀ। ਅੱਗੇ ਗੱਦੀ ਤੇ ਬੈਠਣ ਵਾਲਾ ਉਸ ਦੇ ਖਾਨਦਾਨ 'ਚੋਂ ਕੋਈ ਵਾਰਸ ਨਹੀਂ ਸੀ। ਵਜ਼ੀਰਾਂ ਨੇ ਕਿਹਾ ਕਿ ਜੇ ਅਸਾਡੇ ਵਿਚੋਂ ਕੋਈ ਬੈਠ ਗਿਆ ਤਾਂ ਆਪਾਂ ਨੂੰ ਦੋਸ਼ ਲੱਗੇਗਾ। ਉਨ੍ਹਾਂ ਨੇ ਫੈਸਲਾ ਕੀਤਾ ਕਿ ਸਵੇਰੇ ਜੋ ਵੀ ਬੰਦਾ ਗੇਟ ਖੁਲ੍ਹਦੇ ਸਭ ਤੋਂ ਪਹਿਲਾਂ ਆਏਗਾ ਉਸ ਨੂੰ ਰਾਜ ਗੱਦੀ ਦਿਤੀ ਜਾਵੇਗੀ। ਇਸੇ ਤਰ੍ਹਾਂ ਹੋਇਆ। ਜਦੋਂ ਸਵੇਰੇ ਗੇਟ ਖੁਲ੍ਹਿਆ ਤਾਂ ਇਹ ਲੜਕਾ ਉਸ ਦਰਵਾਜ਼ੇ ਅੱਗੇ ਬੈਠਾ ਸੀ। ਸੋ ਇਸ ਨੂੰ ਰਾਜ ਦੇ ਦਿਤਾ, ਬਹੁਤ ਉਨਤੀ ਦੇ ਕੰਮ ਇਸ ਨੇ ਕਰਨੇ ਸ਼ੁਰੂ ਕਰ ਦਿਤੇ, ਰਾਵਣ ਦੇ ਮਹਿਲਾਂ ਵਿਚ ਵੀ ਇਸ ਦੀ ਉਨਤੀ ਦੀਆਂ ਗੱਲਾਂ ਪਹੁੰਚ ਗਈਆਂ। ਰਾਵਣ ਦੀ ਲੜਕੀ ਨੇ ਵੀ ਸੁਣੀਆਂ। ਉਸ ਨੇ ਕਿਹਾ ਕਿ ਮੈਂ ਇਸ ਨਾਲ ਸ਼ਾਦੀ ਕਰਾਵਾਂਗੀ। ਰਾਵਣ ਨੇ ਸੁਅੰਬਰ ਦੀ ਰਚਨਾ ਕੀਤੀ ਅਤੇ ਸਾਰੇ ਭਾਰਤ ਵਰਸ਼ ਵਿਚ ਸੱਦਾ ਦਿਤਾ ਅਤੇ ਕਿਹਾ ਕਿ ਜਿਸ ਨੂੰ ਲੜਕੀ ਪਸੰਦ ਕਰੇਗੀ ਉਸ ਨਾਲ ਉਸ ਦੀ ਸ਼ਾਦੀ ਕਰ ਦਿਤੀ ਜਾਵੇਗੀ। ਉਸ ਟਾਪੂ ਦਾ ਰਾਜਾ ਵੀ ਸੁਅੰਬਰ ਵਿਚ ਆਇਆ, ਰਾਵਣ ਦੀ ਸਹਿਜ਼ਾਦੀ ਉਸ ਬਾਰੇ ਪਹਿਲਾਂ ਹੀ ਬਹੁਤ ਕੁਝ ਜਾਣ ਚੁੱਕੀ ਸੀ, ਉਸ ਨੇ ਉਸ ਦੇ ਗਲੇ ਵਿਚ ਜੈਮਾਲਾ ਪਾ ਦਿਤੀ। ਸ਼ਾਦੀ ਪਿਛੋਂ ਰਾਵਣ ਨੇ ਅਵਾਹਨ ਕਰਕੇ ਜੋ ਸਾਰੇ ਦੇਵਤੇ ਬੁਲਾਏ ਸੀ ਉਸ ਨੇ ਕਿਹਾ ਕਿ ਮੈਂ ਤੁਹਾਨੂੰ ਕਿਹਾ ਸੀ ਕਿ ਮੇਰੀ ਭਾਵੀ ਬਦਲ ਦਓ, ਤੁਸੀਂ ਅਸਮਰਥਾ ਪ੍ਰਗਟ ਕੀਤੀ ਸੀ ਅਤੇ ਕਿਹਾ ਸੀ ਕਿ ਅਸੀਂ ਇਹ ਕਰਮ ਮਿਟਾ ਨਹੀਂ ਸਕਦੇ, ਭੋਗਣਾ ਹੀ ਪਵੇਗਾ ਪਰ ਤੁਸੀਂ ਦੇਖੋ ਮੈਂ ਭਾਵੀ ਬਦਲ ਦਿਤੀ ਹੈ। ਉਨ੍ਹਾਂ ਨੇ ਕਿਹਾ ਕਿ ਰਾਜਨ! ਤੂੰ ਉਸ ਬੱਚੇ ਦਾ ਕੋਈ ਅੰਗ ਵੀ ਕੱਟਿਆ ਸੀ? ਕਹਿਣ ਲੱਗਿਆ, ਹਾਂ, ਮੈਂ ਪੈਰਾਂ ਦੀਆਂ ਚਾਰ ਉਂਗਲੀਆਂ ਕੱਟੀਆਂ ਸੀ। ਜਦੋਂ ਇਸ ਰਾਜਕੁਮਾਰ ਦੇ ਪੈਰ ਦੇਖੇ ਗਏ ਤਾਂ ਇਸ ਦੀਆਂ ਚਾਰ ਉਂਗਲੀਆਂ ਕੱਟੀਆਂ ਹੋਈਆਂ ਸਨ।

ਗੁਰੂ ਦਸ਼ਮੇਸ਼ ਪਿਤਾ ਜੀ ਨੇ ਕਿਹਾ ਕਿ ਪ੍ਰੇਮੀਓ ਤੁਹਾਨੂੰ ਦੁਖ ਤਾਂ ਬਹੁਤ ਹੁੰਦਾ ਹੈ, ਸਾਹਿਬਜ਼ਾਦੇ ਸ਼ਹੀਦ ਹੋ ਗਏ, ਇਕਲੇ-ਇਕਲੇ ਸਿੰਘ ਨੇ ਸਵਾ ਲੱਖ ਨਾਲ ਲੜ ਕੇ ਦਿਖਾ ਦਿਤਾ। ਦੂਜਿਆਂ ਛੋਟਿਆਂ ਬਾਰੇ ਹਾਲੇ ਕੁਝ ਪਤਾ ਨਹੀਂ, ਮਾਹੀ ਖਬਰ ਲੈਣ ਗਿਆ ਹੈ, ਉਸ ਬਾਰੇ ਅਸੀਂ ਬਹੁਤੇ ਆਸ਼ਾਵੰਦ ਨਹੀਂ, ਕਿਉਂਕਿ ਭੁੱਲੇ ਦੈਂਤ ਸੁਭਾਵ ਵਾਲੇ, ਰਾਖਸ਼ਸ਼ ਸੁਭਾਵ ਵਾਲੇ ਲੋਕ ਸਾਧੂਆਂ ਨੂੰ ਮਾਰਨ ਤੋਂ ਵੀ ਸੰਕੋਚ ਨਹੀਂ ਕਰਦੇ। ਇਹ ਵਾਹਿਗੁਰੂ ਦੀ ਭਾਵੀ ਹੈ ਹੁਕਮ ਹੈ, ਹੁਕਮ ਤੇ ਰਜ਼ਾ ਵਿਚ ਚਲਣਾ ਮਹਾਂਪੁਰਸ਼ਾਂ ਨੂੰ ਸੋਭਦਾ ਹੈ। ਸੰਸਾਰੀ

ਲੋਕ ਰੋਂਦੇ ਕੁਰਲਾਂਦੇ ਹਨ ਮਹਾਂਪੁਰਸ਼ਾਂ ਵਿਚ ਇਹ ਸ਼ਕਤੀ ਤਾਂ ਹੁੰਦੀ ਹੈ ਕਿ ਉਹ ਭਾਵੀ ਬਦਲ ਦਿੰਦੇ ਹਨ ਪਰ ਆਪਣੇ ਨਾਲ ਜੋ ਕੁਝ ਹੁੰਦਾ ਹੈ ਉਸ ਲਈ ਹੁਕਮ ਤੇ ਰਜ਼ਾ ਵਿਚ ਸੁਰ ਮੇਲ ਕੇ ਚਲਦੇ ਹਨ। ਇਸੇ ਕਰਕੇ ਕਈ ਪੁਰਸ਼ਾਂ ਦਾ ਖਿਆਲ ਹੁੰਦਾ ਹੈ ਕਿ ਗੁਰੂਆਂ ਨੇ ਮਤੀਦਾਸ ਜੀ ਦੀ ਆਰੇ ਨਾਲ ਚੀਰੇ ਜਾਣ ਸਮੇਂ ਰਾਖੀ ਨਾ ਕੀਤੀ, ਨਾ ਹੀ ਸਤੀ ਦਾਸ ਜੀ ਦੇ ਦੁਆਲੇ ਲਪੇਟੀ ਅੱਗ ਨੂੰ ਸ਼ਾਂਤ ਕੀਤਾ, ਨਾ ਹੀ ਭਾਈ ਦਿਆਲਾ ਜੀ ਦੀ ਉਬਲ ਰਹੀ ਦੇਗ ਨੂੰ ਠੰਢਾ ਕੀਤਾ। ਇਹ ਗੱਲ ਨਹੀਂ ਕਿ ਉਨ੍ਹਾਂ ਵਿਚ ਸੱਤਾ ਨਹੀਂ ਸੀ, ਉਹ ਭਾਣੇ ਦੇ ਮਾਲਕ ਸਨ, ਕਿਸੇ ਵਿਚ ਤਾਕਤ ਨਹੀਂ ਸੀ ਕਿ ਉਨ੍ਹਾਂ ਮਹਾਂਪੁਰਸ਼ਾਂ ਨੂੰ ਕੋਈ ਸੰਤਾਪ ਵਿਚ ਪਾ ਸਕੇ। ਇਹ ਵਾਹਿਗੁਰੂ ਜੀ ਦੀ ਮਰਜ਼ੀ ਹੁੰਦੀ ਹੈ, ਇਹ ਵਾਹਿਗੁਰੂ ਨਾਲ ਉਸੇ ਤਰ੍ਹਾਂ ਸੁਰ ਮੇਲ ਕੇ ਚਲਦੇ ਹਨ ਜਿਵੇਂ ਦੋ ਤਬਲੇ ਜਾਂ ਦੋ ਸਤਾਰਾਂ ਵਜ ਰਹੀਆਂ ਹੋਣ ਅਤੇ ਉਨ੍ਹਾਂ ਦੀ ਸੁਰ ਇਕੋ ਹੋਵੇ। ਪੁੱਗੇ ਹੋਏ ਗੁਰੂ, ਗੁਰਮੁਖਾਂ, ਸੰਤਾਂ ਦੇ ਹੱਥ ਵਿਚ ਇਹ ਸੱਤਾ ਹੁੰਦੀ ਹੈ ਪਰ ਉਹ ਬਦਲਿਆ ਨਹੀਂ ਕਰਦੇ ਜਿਵੇਂ ਕਿ ਪਹਿਲਾਂ ਸਰਮੱਦ ਬਾਰੇ ਦਸਿਆ ਜਾ ਚੁਕਿਆ ਹੈ ਉਸੇ ਤਰ੍ਹਾਂ ਕਿਸੇ ਵਿਚ ਇਹ ਤਾਕਤ ਨਹੀਂ ਹੁੰਦੀ ਕਿ ਮਹਾਂਪੁਰਸ਼ਾਂ ਨੂੰ ਕੋਈ ਤੰਗ ਕਰ ਸਕੇ। ਇਸ ਦੇ ਵਿਪਰੀਤ ਆਮ ਸਾਧਾਰਣ ਬੰਦਿਆਂ ਉਪਰ ਜਦੋਂ ਕਿਸੇ ਸੰਕਟ ਦੀ ਅਵਸਥਾ ਆਉਂਦੀ ਹੈ, ਆਮ ਬੰਦਿਆਂ ਉਪਰ ਔਖੀ ਘੜੀ ਆਉਂਦੀ ਹੈ, ਉਹ ਅਰਦਾਸਾਂ ਕਰਦੇ ਹਨ ਗੁਰੂ ਪੀਰ ਉਨ੍ਹਾਂ ਨੂੰ ਤੱਤੀ ਵਾਓ ਨਹੀਂ ਲਗਣ ਦਿੰਦੇ, ਪਹਿਲੀ ਗੱਲ ਤਾਂ ਇਹ ਹੈ ਕਿ ਉਹ ਹੁਕਮ ਵਿਚ ਰਾਜ਼ੀ ਰਹਿੰਦੇ ਹਨ, ਭਾਣੇ ਨੂੰ ਮਿੱਠਾ ਕਰਕੇ ਮੰਨਦੇ ਹਨ, ਦੂਸਰੇ ਉਹ ਹੁੰਦੇ ਹਨ ਜਿਹੜੇ ਆਪਣੇ ਆਪ ਨੂੰ ਜੀਵ ਜਾਂ ਦੇਹ ਸਮਝਦੇ ਹਨ, ਉਹ ਦੇਹ ਵਾਸ਼ਨਾ ਤੋਂ ਉਚੇ ਨਹੀਂ ਉਠਿਆ ਕਰਦੇ, ਦੇਹ ਦੇ ਧਰਮਾਂ ਨੂੰ ਆਪਣੇ ਮੰਨਦੇ ਹਨ, ਉਹ ਮਾਇਆ ਮੰਡਲਾਂ ਤੋਂ ਅਜੇ ਉਚੇਰੇ ਨਹੀਂ ਹੋਏ, ਉਹ ਅਜੇ ਹੁਕਮ ਦੀ ਕ੍ਰਿਆ ਨੂੰ ਬਿਲਕੁਲ ਨਹੀਂ ਸਮਝ ਸਕੇ। ਅਜਿਹੇ ਬੰਦੇ ਅਜੇ ਹਉਮੈ ਦੇ ਮੰਡਲ ਵਿਚ ਆਪਣੀ ਵਖਰੀ ਸੱਤਾ ਰੱਖ ਕੇ ਉਸ ਨੂੰ ਸੁਰਖਸ਼ਿਤ ਰਖਣਾ ਲੋਚਦੇ ਹਨ। ਉਹ ਆਪਣੀ ਰਾਖੀ ਲਈ ਅਰਦਾਸ ਦਾ ਸਹਾਰਾ ਲੈਂਦੇ ਹਨ, ਅਰਦਾਸ ਪ੍ਰਵਾਨ ਹੋ ਕੇ ਪੂਰੀ ਹੋ ਜਾਇਆ ਕਰਦੀ ਹੈ, ਜਿਵੇਂ ਦੱਸਿਆ ਜਾ ਚੁਕਿਆ ਹੈ ਭਾਈ ਤਿਲੋਕਾ ਦੀ ਦੀ ਤਲਵਾਰ ਜੋ ਕਾਠ ਦੀ ਤਲਵਾਰ ਸੀ। ਜਦੋਂ ਵਾਹਿਗੁਰੂ ਆਖ ਕੇ ਆਪ ਨੇ ਤਲਵਾਰ ਕੱਢੀ ਤਾਂ ਉਹ ਐਉਂ ਚਮਕੀ ਜਿਵੇਂ ਬਿਜਲੀ ਚਮਕੀ ਹੋਵੇ। ਇਸੇ ਤਰ੍ਹਾਂ ਭਾਈ ਕਟਾਰੂ ਦੇ ਜੋ ਘੱਟ ਵੱਟੇ ਸਨ ਅਤੇ ਪੰਜ ਪੈਸੇ ਘੱਟ ਸਨ ਗੁਰੂ ਮਹਾਰਾਜ ਨੇ ਆਪਣੇ ਚਰਨਾਂ ਚੋਂ ਪੰਜ ਪੈਸੇ ਚੁੱਕੇ ਅਤੇ ਸੱਜੇ ਖੱਬੇ ਹੱਥ ਵਿਚ ਲੈ ਕੇ ਕੌਤਕ ਕਰਿਆ ਅਤੇ ਉਸ ਦਾ ਵੱਟਾ ਪੂਰਾ ਕੀਤਾ। ਇਸੇ ਕਰਕੇ ਜੋ ਹੁਕਮ ਹੈ 'ਅਉਖੀ ਘੜੀ ਨ ਦੇਖਣ ਦੇਈ' ਇਸ ਉਪਰ ਪੂਰਾ ਨਿਸ਼ਚਾ ਲਿਆਉਣਾ ਚਾਹੀਦਾ ਹੈ। ਮਹਾਂਪੁਰਸ਼ਾਂ ਦੀ ਕ੍ਰਿਆ ਹੋਰ ਹੁੰਦੀ ਹੈ, ਜੀਵ ਹਉਮੈ ਦੀ ਕ੍ਰਿਆ ਵਿਚ ਚਲਦੇ ਹਨ, ਸੰਜੋਗ ਤੇ ਵਿਜੋਗ ਦੀ ਕ੍ਰਿਆ ਨੂੰ ਉਹ ਸਮਝ ਨਹੀਂ ਸਕਦੇ। ਵਾਹਿਗੁਰੂ ਜੀ ਪੱਥਰ ਨਹੀਂ ਹਨ ਜੋ ਸਮਝ ਨਾ ਸਕਦੇ ਹੋਣ, ਉਹ ਸਦਾ ਦਿਆਲੂ ਕ੍ਰਿਪਾਲੂ ਹਨ-

***ਸਦਾ ਸਦਾ ਸਦਾ ਦਇਆਲ॥***
***ਸਿਮਰਿ ਸਿਮਰਿ ਨਾਨਕ ਭਏ ਨਿਹਾਲ॥*** ***ਪੰਨਾ - 275***

ਜੇ ਭਾਣੇ ਵਿਚ ਨਹੀਂ ਤੁਰਿਆ ਜਾ ਸਕਦਾ ਤਾਂ ਅਰਦਾਸ ਕਰਕੇ ਆਉਣ ਵਾਲੀਆਂ ਘਟਨਾਵਾਂ ਨੂੰ ਬਦਲਵਾ ਸਕਿਆ ਜਾ ਸਕਦਾ ਹੈ। ਇਸੇ ਕਰਕੇ ਇਹ ਜੋ ਬਚਨ ਹੈ ਇਹ ਬਿਲਕੁਲ ਸਤਿ ਬਚਨ ਹੈ ਗੁਰੂ ਮਹਾਰਾਜ ਜੀ ਆਪਣੀ ਨਹੀਂ ਸਾਡੀ ਅਵਸਥਾ ਦੀ ਗੱਲ ਕਰਦੇ ਹਨ, ਗਿਆਨਵਾਨ ਦੀ ਦ੍ਰਿਸ਼ਟੀ ਵਿਚ ਤਾਂ ਹੁੰਦਾ ਹੈ -

***ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨਾ ਕੋ ਜਾਹੀ।।***
***ਗੁਰਿ ਪੂਰੇ ਹਉਮੈ ਮਲੁ ਧੋਈ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ॥ ਪੰਨਾ - 736***

ਉਨ੍ਹਾਂ ਦੀ ਦ੍ਰਿਸ਼ਟੀ ਵਿਚ ਪ੍ਰਮੇਸ਼ਰ ਤੋਂ ਬਗੈਰ ਹੋਰ ਕੁਝ ਹੋਇਆ ਹੀ ਨਹੀਂ ਕਰਦਾ, ਉਹ ਭਲਾ ਬੁਰਾ

ਨਹੀਂ ਦੇਖਦੇ। ਹਉਮੈ ਦੇ ਮੰਡਲ ਵਿਚ ਭਲਾ ਬੁਰਾ ਦਿਸਦਾ ਹੈ। ਅਸੀਂ ਜੋ ਕੁਝ ਸੁਣਦੇ ਹਾਂ ਉਹ ਪ੍ਰਭੂ ਦਾ ਬੋਲ ਹੈ, ਜੋ ਛੂੰਹਦੇ ਹਾਂ ਉਹ ਪ੍ਰਭੂ ਦਾ ਵਜੂਦ ਹੈ ਸੋ ਇਸ ਕਰਕੇ ਜੋ ਪਹਿਲਾਂ ਬਚਨ ਕੀਤਾ ਗਿਆ ਸੀ –

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** ***ਪੰਨਾ – 1***

ਉਹ ਕਿਸੇ ਯਤਨ ਨਾਲ ਵੀ ਕਮਾਇਆ ਨਹੀਂ ਜਾ ਸਕਦਾ ਕੇਵਲ ਜਾਗ੍ਰਤ ਅਵਸਥਾ ਵਿਚ ਵਿਚਰ ਕੇ ਹੁਕਮ ਤੇ ਰਜ਼ਾ ਵਿਚ ਰਹਿ ਕੇ, ਸੋਝੀ ਹੋਣ ਤੇ ਹੀ ਇਸ ਸਿਧਾਂਤ ਦੀ ਸਚਾਈ ਦਾ ਪਰਤੱਖ ਅਨੁਭਵ ਹੋਇਆ ਕਰਦਾ ਹੈ। ਸੋ ਇਸ ਕਰਕੇ ਗੁਰੂ ਮਹਾਰਾਜ ਨੇ ਜੋ ਬਚਨ ਕੀਤਾ ਹੈ, ਉਹ ਸਤਿ ਬਚਨ ਹੈ ਉਹ ਆਪਣੇ ਪਿਆਰਿਆਂ ਨੂੰ ਹਰ ਸਾਸ ਸੰਭਾਲਦਾ ਹੈ। ਸੋ ਇਸ ਸਿਧਾਂਤ ਨੂੰ ਸਮਝਣ ਦਾ ਯਤਨ ਕਰੋ ਕਿਉਂਕਿ ਨਾ ਸਮਝਣ ਨਾਲ ਬਹੁਤ ਸ਼ੰਕਾ ਪੈਦਾ ਹੁੰਦਾ ਹੈ ਅਤੇ ਆਦਮੀ ਅਸ਼ਰਧਕ ਹੋ ਕੇ ਪ੍ਰਮੇਸ਼ਰ ਨਾਲੋਂ ਟੁੱਟ ਜਾਂਦਾ ਹੈ ਅਤੇ ਆਪਣਾ ਸਮਾਂ ਬਰਬਾਦ ਕਰ ਲੈਂਦਾ ਹੈ। ਸੋ ਇਥੇ ਹੀ ਮੈਂ ਸਮਾਪਤ ਕਰਦਾ ਹਾਂ।



# ⑦

ਚੰਡੀਗੜ੍ਹ, ਮੋਹਾਲੀ, ਪੰਚਕੂਲਾ, ਮਨੀਮਾਜਰਾ, ਬਡਹੇੜੀ, ਕਜਹੇੜੀ, ਬਟੇਲਾ ਆਦਿ ਦੀ ਸੰਗਤ ਲਗਾਤਾਰ ਕਈ ਮਹੀਨਿਆਂ ਤੋਂ ਜਦ ਤੋਂ ਸਰਦੀ ਸ਼ੁਰੂ ਹੋਈ ਹੈ, ਅੰਮ੍ਰਿਤ ਵੇਲੇ ਨੂੰ ਸੰਭਾਲਦੇ ਹੋਏ ਸਵੇਰੇ ਠੀਕ ਦੋ ਵਜੇ ਸਸ਼ੋਭਤ ਹੋ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀ ਹਾਜ਼ਰੀ ਵਿਚ ਸਤਿਸੰਗ ਦਾ ਅਨੰਦ ਮਾਣ ਰਹੇ ਹਨ। ਸ੍ਰੀ ਆਸਾ ਜੀ ਦੀ ਵਾਰ ਦੇ ਸ਼ਬਦਾਂ, ਸਲੋਕਾਂ, ਛੱਕਿਆਂ, ਸਮੇਤ ਜੋ ਅਨੰਦ ਕੀਰਤਨ ਦਾ ਆਉਂਦਾ ਹੈ ਉਹ ਮਾਨਿਆ ਹੀ ਜਾ ਸਕਦਾ ਹੈ, ਕਹਿਣ ਤੋਂ ਕੁਝ ਕਹਿਆ ਨਹੀਂ ਜਾ ਸਕਦਾ ਕਿਉਂਕਿ ਅੰਦਰਲੇ ਰੂਹਾਨੀ ਆਤਮ ਅਨੰਦ ਨੂੰ ਦੱਸਣ ਦਾ ਕੋਈ ਸਾਧਨ, ਕੋਈ ਨਾਪ ਤੋਲ ਨਾ ਹੋਣ ਕਰਕੇ ਕੇਵਲ ਮਾਨਿਆ ਜਾਂਦਾ ਹੈ, ਦਸਿਆ ਨਹੀਂ ਜਾ ਸਕਦਾ। ਹੁਣ ਸਰਦੀ ਘੱਟ ਰਹੀ ਹੈ, ਨਾਲ ਦੀ ਨਾਲ ਦਿਨ ਵੀ ਵੱਡੇ ਹੋਣੇ ਸ਼ੁਰੂ ਹੋ ਗਏ ਹਨ। ਤੁਸੀਂ ਸਾਰੇ ਸਹੀ ਸਮੇਂ ਆ ਜਾਂਦੇ ਹੋ। ਇਕ ਹੈਰਾਨੀ ਹੁੰਦੀ ਹੈ ਕਿ ਆਹ ਛੋਟੇ-ਛੋਟੇ ਬੱਚੇ ਸਤਿਸੰਗ ਦੇ ਵਿਚ ਸਮੇਂ ਸਿਰ ਆ ਕੇ ਬਿਰਾਜਮਾਨ ਹੋਏ ਹੁੰਦੇ ਹਨ, ਇਕ ਦੋ ਬੱਚਿਆਂ ਨੂੰ ਮੈਂ ਪੁਛਿਆ ਕਿ ਪਾਣੀ ਬਹੁਤ ਹੀ ਠੰਢਾ ਹੁੰਦਾ ਹੈ, ਤੁਸੀਂ ਇਸ਼ਨਾਨ ਕਰ ਲੈਂਦੇ ਹੋ? ਕਹਿਣ ਲੱਗੇ, ਅਸੀਂ ਇਸ਼ਨਾਨ ਕਰਕੇ ਹੀ ਸਤਿਸੰਗ ਵਿਚ ਆਉਂਦੇ ਹਾਂ। ਪਾਣੀ ਨਾਲ ਇਸ਼ਨਾਨ ਕਰਨ ਵਿਚ ਸਾਨੂੰ ਬੜੀ ਖ਼ੁਸ਼ੀ ਪ੍ਰਾਪਤ ਹੁੰਦੀ ਹੈ ਕਿ ਅਸੀਂ ਗੁਰੂ ਦੇ ਦਰਬਾਰ ਵਿਚ ਜਾਵਾਂਗੇ ਤੇ ਗੁਰੂ ਸਾਹਿਬ ਪ੍ਰਸੰਨ ਹੋਣਗੇ। ਇਨ੍ਹਾਂ ਬੱਚਿਆਂ ਦੀ ਮਨੋਬਿਰਤੀ ਸਤਿਸੰਗ ਵਿਚ ਆਉਣ ਕਰਕੇ ਬਹੁਤ ਹੀ ਬਦਲ ਚੁੱਕੀ ਹੈ ਇਨ੍ਹਾਂ ਦੇ ਅੰਦਰ ਐਸੇ ਸੰਸਕਾਰ ਅੰਕਿਤ ਹੋ ਚੁੱਕੇ ਹਨ ਜਿਨ੍ਹਾਂ ਨੇ ਇਨ੍ਹਾਂ ਨੂੰ ਭਰ ਜਵਾਨੀ ਵਿਚ ਸੇਧ ਦੇਣੀ ਹੈ।

ਆਪਾਂ ਕਲਜੁਗ ਦੇ ਸਮੇਂ ਵਿਚੋਂ ਲੰਘ ਰਹੇ ਹਾਂ› ਪੰਜ ਹਜ਼ਾਰ ਦੋ ਸੌ ਸਾਲ ਦਾ ਸਮਾਂ ਪਾਂਡਵਾਂ ਦੇ ਰਾਜ ਕਰਨ ਪਿਛੋਂ ਲੰਘ ਚੁਕਿਆ ਹੈ। ਕਲਜੁਗ ਦੇ ਨਾਮ ਤੋਂ ਪਹਿਲੇ ਤਿੰਨਾਂ ਜੁਗਾਂ ਦੇ ਜਪ ਤਪ ਕਰਨ ਵਾਲੇ ਪ੍ਰਾਣੀ ਬਹੁਤ ਹੀ ਡਰਦੇ ਸਨ ਕਿ ਕਲਜੁੱਗ ਦੇ ਅੰਦਰ ਨਾ ਤਾਂ ਕੋਈ ਕਰਮ ਧਰਮ ਰਹਿਣਾ ਹੈ, ਨਾ ਹੀ ਬੰਦਿਆਂ ਦਾ ਆਚਰਣ ਸ਼ੁਭ ਰਹਿਣਾ ਹੈ, ਉਹ ਹਰ ਪਾਸਿਓਂ ਗਿਰ ਜਾਣਗੇ, ਕੁਤਾਹੀ ਕਰਨਗੇ, ਜਪ ਤਪ ਵਿਚ ਉਨ੍ਹਾਂ ਦਾ ਮਨ ਬਿਲਕੁਲ ਹੀ ਨਹੀਂ ਲਗੇਗਾ। ਆਦਮੀ ਦੀ ਚੰਚਲ ਅਕਲ ਨੇ ਅਜਿਹੀਆਂ ਚੀਜ਼ਾਂ ਰੂਪਮਾਨ (ਈਜਾਦ) ਕਰ ਦੇਣੀਆਂ ਹਨ ਜਿਨ੍ਹਾਂ ਵਿਚ ਪ੍ਰਮੇਸ਼ਰ ਨੂੰ ਭੁਲਾਉਣ ਦੀ ਬੜੀ ਭਾਰੀ ਸ਼ਕਤੀ ਹੋਵੇਗੀ, ਨਾ ਹੀ ਕੋਈ ਅੰਮ੍ਰਿਤ ਵੇਲੇ ਉਠੇਗਾ, ਨਾ ਹੀ ਕਿਸੇ ਦਾ ਨਾਮ ਵਿਚ ਮਨ ਲੱਗੇਗਾ, ਨਾ ਹੀ ਕੋਈ ਜਪ ਤਪ ਸਿਰੇ ਚੜ੍ਹੇਗਾ, ਤੀਰਥਾਂ ਵਿਚ ਫਲ ਦੇਣ ਦੀ ਤੇ ਪਾਪ ਨਵਿਰਤ ਕਰਨ ਦੀ ਸ਼ਕਤੀ ਬਿਲਕੁਲ ਹੀ ਘੱਟ ਜਾਵੇਗੀ। ਤੀਰਥਾਂ ਦੇ ਅਭਿਮਾਨੀ ਦੇਵਤਾ ਤੀਰਥਾਂ ਦੀ ਮੈਲ ਦੇਖ ਕੇ ਤੀਰਥਾਂ ਨੂੰ ਛੱਡ ਕੇ ਦੇਵ ਮੰਡਲਾਂ ਨੂੰ ਚਲੇ ਜਾਣਗੇ। ਸ਼ਰਾਬ, ਮੀਟ, ਮੱਛੀਆਂ ਨੂੰ ਖਾ ਕੇ ਇਨ੍ਹਾਂ ਨੂੰ ਧਰਮ ਦਾ ਅੰਗ ਬਣਾਉਣਗੇ। ਜੀਵਨ ਦੀ ਪਵਿੱਤਰਤਾ ਨਸ਼ਟ ਹੋ ਜਾਵੇਗੀ, ਜੀਵਾਂ ਦਾ ਪਿਆਰ ਪੈਸੇ ਨਾਲ ਹੋ ਜਾਵੇਗਾ, ਪਰਉਪਕਾਰ ਦਾ ਨਾਮ ਨਿਸ਼ਾਨ ਵੀ ਨਹੀਂ ਰਹੇਗਾ। ਧਰਮ ਦੇ ਨਾਮ ਤੇ ਕੁਧਰਮੀ ਪੁਰਸ਼ ਪੈਦਾ ਹੋਣਗੇ, ਅੰਨੇ ਪ੍ਰਚਾਰਕ ਅੰਨੀ ਪਰਜਾ ਨੂੰ ਅੰਨੇ ਖੂਹ ਵਿਚ ਧੱਕੇ ਮਾਰ ਕੇ ਸੁੱਟਦੇ ਰਹਿਣਗੇ।

ਇਕ ਦਿਨ ਸਾਧਾਰਣ ਹੀ ਕ੍ਰਿਸ਼ਨ ਮਹਾਰਾਜ ਜੀ ਨੇ ਪਾਂਡਵਾਂ ਨੂੰ ਕਿਹਾ ਕਿ ਰਾਜਨ! ਕਲਜੁੱਗ ਨੇ ਪੈਰ ਰੱਖ ਲਿਆ ਹੈ। ਇਕ ਦਮ ਸਾਰੇ ਘਬਰਾ ਗਏ ਕਿਉਂਕਿ ਉਨ੍ਹਾਂ ਨੇ ਪ੍ਰਤੱਖ ਰੂਪ ਵਿਚ ਦੇਖਿਆ ਸੀ ਕਿ ਕਲਜੁੱਗ ਵਰਤਣ ਤੋਂ ਪਹਿਲਾਂ ਦੁਆਪਰ ਦਾ ਅੰਤਲਾ ਚਰਣ ਬੇਈਮਾਨੀ, ਧੱਕਾ, ਛਲ, ਕਪਟ ਦੇ ਝਲਕਾਰੇ ਮਾਰ ਰਿਹਾ ਸੀ। ਪਾਂਡਵਾਂ ਦਾ ਆਪਣਾ ਰਾਜ ਵੀ ਉਨ੍ਹਾਂ ਦੇ ਭਰਾ ਦੁਰਯੋਧਨ ਤੇ ਉਸ ਦੇ ਪਿਤਾ ਧ੍ਰਿਤਰਾਸ਼ਟਰ ਨੇ ਛਲ ਕਪਟ ਨਾਲ ਆਪਣੇ ਵਸ ਵਿਚ ਕਰ ਲਿਆ ਜਿਸ ਕਰਕੇ ਮਹਾਂਭਾਰਤ ਦਾ ਯੁੱਧ ਹੋਇਆ, ਜਿਸ

ਵਿਚ ਸਤਿ ਦੇ ਹਾਮੀਆਂ ਨੂੰ ਵੀ ਲੜਨਾ ਪਿਆ। ਸਤਿ ਪ੍ਰਵਿਰਤ ਕਰਨ ਵਾਸਤੇ 18 ਦਿਨਾਂ ਵਿਚ 45 ਲੱਖ ਯੋਧਿਆਂ ਨੂੰ ਬਲੀਦਾਨ ਦੇਣਾ ਪਿਆ। ਹੈਰਾਨੀ ਇਹ ਸੀ ਕਿ ਅਜੇ ਕਲਜੁੱਗ ਨੇ ਪੈਰ ਨਹੀਂ ਸੀ ਰੱਖਿਆ, ਲੋਕਾਂ ਦੇ ਮਨ ਉਸ ਦੇ ਆਉਣ ਤੋਂ ਪਹਿਲਾਂ ਹੀ ਇਸ ਤਰ੍ਹਾਂ ਬਦਲ ਗਏ ਜਿਵੇਂ ਜੇਠ ਹਾੜ੍ਹ ਦਾ ਚੜ੍ਹਦਾ ਸੂਰਜ ਇਕ ਦਮ ਗਰਮੀ ਦੇਣੀ ਸ਼ੁਰੂ ਕਰ ਦਿੰਦਾ ਹੈ। ਉਨ੍ਹਾਂ ਨੇ ਪੁਛਿਆ ਕਿ ਮਹਾਰਾਜ! ਕਲਜੁੱਗ ਵਿਚ ਤਾਂ ਬਹੁਤ ਹੀ ਕੁਧਰਮ ਹੋਵੇਗਾ ਇਸ ਵਿਚ ਆਦਮੀ ਕੁਧਰਮੀ ਹੋ ਜਾਵੇਗਾ, ਸਾਧੂ ਸੰਤ ਵੀ ਧਰਮੀ ਨਹੀਂ ਰਹਿਣਗੇ, ਉਨ੍ਹਾਂ ਦੀ ਬੇਪਰਵਾਹੀ ਖਤਮ ਹੋ ਜਾਵੇਗੀ, ਉਹ ਵੀ ਸੰਸਾਰੀਆਂ ਵਾਂਗੂੰ ਰਾਜਸੀ ਲੋਕਾਂ ਅੱਗੇ ਕੁੱਤਿਆਂ ਵਾਂਗੂੰ ਆਪਣੀਆਂ ਪੂਛਾਂ ਹਿਲਾ ਕੇ, ਜੀਵਨ ਵਿਚ ਪਾਖੰਡ ਵਰਤਣਗੇ। ਪਾਂਡਵਾਂ ਨੇ ਪੁਛਿਆ ਕਿ ਮਹਾਰਾਜ ਕਲਜੁਗ ਦਾ ਕੀ ਵਰਤਾਰਾ ਹੋਵੇਗਾ?

ਉਸ ਵੇਲੇ ਕ੍ਰਿਸ਼ਨ ਮਹਾਰਾਜ ਨੇ ਕਿਹਾ ਕਿ ਤੁਹਾਨੂੰ ਦ੍ਰਿਸ਼ਟਾਂਤ ਸ਼ੀਘਰ ਹੀ ਦਿਸ ਜਾਵੇਗਾ। ਰਾਜਾ ਯੁਧਿਸ਼ਟਰ ਨਿਆ ਦੀ ਕੁਰਸੀ ਤੇ ਬੈਠ ਕੇ ਨਿਆ ਕਰਿਆ ਕਰਦੇ ਸੀ, ਦੁਪਹਿਰ ਵੇਲੇ ਇਕ ਘੰਟੇ ਦੀ ਛੁੱਟੀ ਕਰਕੇ ਉਹ ਪ੍ਰਭੂ ਸਿਮਰਨ ਵਿਚ ਲੀਨ ਹੋ ਜਾਇਆ ਕਰਦੇ ਸਨ ਅਤੇ ਚਾਰੋ ਪਾਂਡਵ ਦਰਵਾਜ਼ਿਆਂ ਤੇ ਖੜ੍ਹੇ ਹੋ ਕੇ ਪੂਰੀ ਚੌਕਸੀ ਨਾਲ ਪਹਿਰਾ ਦਿਆ ਕਰਦੇ ਸਨ। ਬਾਹਰਲੇ ਏਰੀਏ ਵਿਚ ਫੌਜ ਦਾ ਪਹਿਰਾ ਹੋਇਆ ਕਰਦਾ ਸੀ। ਅੰਦਰਲੇ ਸਰਕਲ ਵਿਚ ਇਹ ਚਾਰੋ ਭਰਾ ਪਹਿਰਾ ਦਿੰਦੇ ਸਨ। ਇਕ ਦਿਨ ਦੀ ਗੱਲ ਹੈ ਇਕ ਫਰਿਆਦੀ ਬਹੁਤ ਹੀ ਕਾਹਲੀ-ਕਾਹਲੀ ਆਇਆ, ਪਹਿਲੇ ਦਰਵਾਜੇ ਤੇ ਭੀਮ ਪਹਿਰਾ ਦੇ ਰਿਹਾ ਸੀ। ਉਸ ਨੇ ਕਾਹਲੀ ਦਾ ਕਾਰਨ ਪੁਛਿਆ? ਉਸ ਪ੍ਰੇਮੀ ਨੇ ਕਿਹਾ ਕਿ ਮਹਾਰਾਜ! ਮੈਂ ਕੁਝ ਅਜੀਬ ਗੱਲ ਦੇਖ ਕੇ ਆਇਆ ਹਾਂ, ਉਸ ਦਾ ਸਮਾਧਾਨ ਕਰਨਾ ਹੈ। ਉਹ ਇਹ ਹੈ ਕਿ ਮੈਂ ਖੂਹ ਦੀ ਮੌਣ ਕੋਲ ਖੜ੍ਹਾ ਸੀ। ਉਥੇ ਇਕ ਪ੍ਰੇਮੀ ਨੇ ਪਾਣੀ ਦਾ ਇਕ ਡੋਲ ਕੱਢਿਆ ਉਸ ਨਾਲ ਦਸ ਘੜੇ ਭਰੇ ਗਏ। ਇਹ ਪਤਾ ਨਹੀਂ ਕਿ ਉਸ ਨੇ ਕਿਵੇਂ ਭਰ ਲਏ। ਮੈਂ ਹੈਰਾਨ ਹੋ ਗਿਆ, ਦੂਸਰੀ ਵਾਰੀ ਦੇਖਿਆ ਜਦੋਂ ਓਹੋ ਪਾਣੀ ਨਾਲ ਭਰੇ ਹੋਏ ਘੜੇ ਉਸ ਨੇ ਡੋਲ ਵਿਚ ਪਲਟ ਦਿਤੇ ਤਾਂ ਡੋਲ ਦਾ ਸਿਰਫ ਚੌਥਾ ਹਿੱਸਾ ਹੀ ਭਰਿਆ, ਬਾਕੀ ਪਾਣੀ ਕਿਥੇ ਚਲਿਆ ਗਿਆ। ਮੈਂ ਇਹ ਸਮਾਧਾਨ ਚਾਹੁੰਦਾ ਹਾਂ ਕਿ ਤਿੰਨ ਹਿੱਸੇ ਪਾਣੀ ਕਿਥੇ ਚਲਿਆ ਗਿਆ। ਭੀਮਸੈਨ ਨੇ ਕਿਹਾ ਕਿ ਮੇਰੇ ਲਈ ਤਾਂ ਇਸ ਦਾ ਸਮਾਧਾਨ ਕਰਨਾ ਬਹੁਤ ਮੁਸ਼ਕਲ ਹੈ ਅਗਲੇ ਦਰਵਾਜੇ ਤੇ ਮਹਾਂਬਲੀ ਧਨੁਸ਼ਧਾਰੀ ਅਰਜਨ ਪਹਿਰਾ ਦੇ ਰਿਹਾ ਹੈ, ਤੁਸੀਂ ਉਸ ਨੂੰ ਪੁੱਛੋ। ਅੱਗੇ ਜਾ ਕੇ ਉਸ ਨੇ ਅਰਜਨ ਨੂੰ ਕਿਹਾ ਕਿ ਮਹਾਰਾਜ! ਮੈਂ ਆਪਣੇ ਪ੍ਰਸ਼ਨ ਦਾ ਸਮਾਧਾਨ ਚਾਹੁੰਦਾ ਹਾਂ। ਅਰਜਨ ਨੇ ਪੁਛਿਆ ਕਿ ਤੇਰਾ ਪ੍ਰਸ਼ਨ ਕੀ ਹੈ? ਤਾਂ ਉਸ ਪ੍ਰੇਮੀ ਨੇ ਕਿਹਾ ਕਿ ਮੈਂ ਇਕ ਹੰਸ ਦੇ ਹੁਣੇ ਦਰਸ਼ਨ ਕਰਕੇ ਆਇਆ ਹਾਂ। ਉਸ ਦੇ ਪੰਖ ਆਮ ਹੰਸਾਂ ਵਰਗੇ ਨਹੀਂ ਹਨ ਉਸ ਦੇ ਪੰਖਾਂ ਉਪਰ ਵੇਦਾਂ ਦੇ ਸ਼ਲੋਕ ਲਿਖੇ ਹੋਏ ਹਨ ਅਤੇ ਚਾਰ ਮਹਾਂਵਾਕ ਮੋਟੇ ਅੱਖਰਾਂ ਵਿਚ ਲਿਖੇ ਹੋਏ ਹਨ ਪਰ ਮੈਂ ਹੈਰਾਨ ਹੋ ਗਿਆ ਕਿ ਉਹ ਖਿਲਰੇ ਹੋਏ ਮੋਤੀ ਚੁਗਣ ਦੀ ਥਾਂ, ਉਹ ਪਾਣੀ ਦੇ ਕੰਢੇ ਪੇਤਲੇ ਪਾਣੀ ਵਿਚ ਵੜ ਕੇ ਬਗਲਿਆਂ ਵਾਂਗੂੰ ਡੱਡਾਂ ਫੜ ਰਿਹਾ ਹੈ, ਹੰਸ ਕਦੇ ਵੀ ਮਾਸ ਨਹੀਂ ਖਾਂਦਾ ਚਾਹੇ ਉਸ ਦੇ ਪ੍ਰਾਣ ਚਲੇ ਜਾਣ। ਉਹ ਮਾਸ ਕਿਉਂ ਖਾ ਰਿਹਾ ਹੈ ਜਦੋਂ ਕਿ ਉਹ ਐਨਾ ਪਵਿੱਤਰ ਸੀ ਕਿ ਉਸ ਦੇ ਖੰਭਾਂ ਤੇ ਚਾਰ ਮਹਾਂਵਾਕ ਲਿਖੇ ਹੋਏ ਸਨ। ਫਿਰ ਉਸ ਦੇ ਮਾਸ ਖਾਣ ਦੀ ਕ੍ਰਿਆ ਮੇਰੇ ਸਮਝ ਵਿਚ ਨਹੀਂ ਆਈ, ਮੈਂ ਇਸ ਦਾ ਸਮਾਧਾਨ ਚਾਹੁੰਦਾ ਹਾਂ। ਅਰਜਨ ਨੇ ਕਿਹਾ ਮੈਨੂੰ ਤਾਂ ਇਸ ਦੇ ਸਮਾਧਾਨ ਦੀ ਸੋਝੀ ਨਹੀਂ ਹੈ, ਤੂੰ ਨਕੁਲ ਦੇ ਪਾਸ ਚਲਿਆ ਜਾਹ। ਉਹ ਅਗਲੇ ਦਰਵਾਜ਼ੇ ਤੇ ਨਕੁਲ ਦੇ ਪਾਸ ਚਲਿਆ ਗਿਆ। ਨਕੁਲ ਨੇ ਉਸ ਦੇ ਆਉਣ ਦਾ ਕਾਰਨ ਪੁਛਿਆ? ਉਸ ਨੇ ਕਿਹਾ ਇਕ ਮੈਂ ਅਜੀਬ ਗੱਲ ਦੇਖੀ ਹੈ ਕਿ ਇਕ ਹਾਥੀ ਦੇ ਦੋ ਸੁੰਢਾਂ ਹਨ, ਇਕ ਨਾਲ ਮਾਸ ਖਾ ਰਿਹਾ ਹੈ ਤੇ ਇਕ ਨਾਲ ਘਾਹ ਖਾ ਰਿਹਾ ਹੈ ਮੈਨੂੰ ਇਸ ਗੱਲ ਦੀ ਸਮਝ ਨਹੀਂ ਆਈ। ਮੈਨੂੰ ਇਸ ਗੱਲ ਦਾ ਸਮਾਧਾਨ ਕਰਕੇ ਦੱਸੋ ਕਿ ਹਾਥੀ ਦੇ ਤਾਂ ਇਕ ਸੁੰਢ ਹੁੰਦੀ ਹੈ, ਫੇਰ ਇਹ ਕੀ ਗੱਲ ਹੋਈ। ਉਸ ਨੇ ਕਿਹਾ ਮੈਨੂੰ ਤਾਂ ਇਸ ਦਾ ਸਮਾਧਾਨ ਕਰਨਾ ਨਹੀਂ ਆਉਂਦਾ। ਉਸ ਨੇ ਕਿਹਾ ਕਿ ਤੂੰ ਸਹਦੇਵ ਕੋਲ ਚਲਿਆ ਜਾਹ।

ਉਹ ਸਹਿਦੇਵ ਕੋਲ ਜਾ ਕੇ ਕਹਿਣ ਲੱਗਿਆ ਕਿ ਮਹਾਰਾਜ! ਮੈਂ ਇਕ ਹਰਿਆ ਭਰਿਆ ਖੇਤ ਦੇਖ ਰਿਹਾ ਸੀ ਅਤੇ ਜਿਸ ਕਿਸਾਨ ਨੇ ਮਿਹਨਤ ਕੀਤੀ ਸੀ ਉਸ ਨੂੰ ਬਹੁਤ ਹੀ ਵਡਿਆਈ ਦੇ ਰਿਹਾ ਸੀ। ਖੇਤ ਨੂੰ ਅਵਾਰਾਂ ਡੰਗਰਾਂ ਤੋਂ ਬਚਾਉਣ ਲਈ ਉਸ ਦੇ ਚੌਗਿਰਦੇ ਬਹੁਤ ਸੋਹਣੀ ਕੰਡੇਦਾਰ ਵਾੜ ਕੀਤੀ ਹੋਈ ਸੀ ਪਰ ਮੇਰੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਬਾੜ ਨੂੰ ਗਊਆਂ, ਝੋਟਿਆਂ, ਹਰਨਾਂ ਵਰਗੇ ਮੂੰਹ ਲਗ ਗਏ ਹਨ ਅਤੇ ਉਸ ਵਾੜ ਨੇ ਸਾਰਾ ਹੀ ਖੇਤ ਖਾ ਲਿਆ। ਮੈਨੂੰ ਸਮਝ ਨਹੀਂ ਆਈ, ਵਾੜ ਤਾਂ ਖੇਤ ਦੀ ਰਾਖੀ ਕਰਨ ਵਾਸਤੇ ਹੁੰਦੀ ਹੈ ਉਸ ਨੇ ਖੇਤ ਹੀ ਖਾ ਲਿਆ। ਸਹਿਦੇਵ ਨੇ ਕਿਹਾ ਕਿ ਮਹਾਰਾਜ ਯੁਧਿਸ਼ਟਰ ਜੀ ਦੇ ਸਮਾਧੀ ਤੋਂ ਉਥਾਨ ਹੋਣ ਦਾ ਸਮਾਂ ਹੋ ਚੁਕਿਆ ਹੈ, ਤੂੰ ਉਨ੍ਹਾਂ ਪਾਸ ਚਲਿਆ ਜਾਹ। ਉਹ ਯੁਧਿਸ਼ਟਰ ਪਾਸ ਚਲਿਆ ਗਿਆ। ਜਾ ਕੇ ਕਹਿਣ ਲੱਗਿਆ ਕਿ ਮਹਾਰਾਜ ਦੀ ਜੈ ਹੋ। ਮਹਾਰਾਜ ਮੈਂ ਇਕ ਬਹੁਤ ਹੀ ਅਣਹੋਣੀ ਗੱਲ ਦੇਖੀ ਹੈ ਉਹ ਇਸ ਤਰ੍ਹਾਂ ਹੈ ਕਿ ਮੈਂ ਇਕ ਉਚੇ ਪਹਾੜ ਦੀਆਂ ਜੜ੍ਹਾਂ ਵਿਚ ਖੜ੍ਹਾ ਸੀ, ਪਹਾੜ ਦੀ ਟੀਸੀ ਤੋਂ ਇਕ ਹਜ਼ਾਰਾਂ ਮਣ ਦਾ ਪੱਥਰ ਰੁੜਿਆ, ਉਹ ਹਜ਼ਾਰਾਂ ਦਰਖਤਾਂ ਨੂੰ ਸੁਟਦਾ ਭੰਨਦਾ ਹੋਇਆ ਉਥੇ ਆ ਗਿਆ ਜਿਥੇ ਮੈਂ ਖੜ੍ਹਾ ਸੀ, ਉਸ ਪੱਥਰ ਨੇ ਖਾਈ ਵਿਚ ਜਾ ਗਿਰਨਾ ਸੀ ਪਰ ਮੇਰੀ ਹੈਰਾਨੀ ਦੀ ਹੱਦ ਨਾ ਰਹੀ ਕਿ ਇਕ ਘਾਹ ਦੇ ਤਿਣਕੇ ਨੇ ਉਸ ਪੱਥਰ ਨੂੰ ਰੋਕ ਲਿਆ। ਮਹਾਰਾਜ ਯੁਧਿਸ਼ਟਰ ਜੀ! ਉਸ ਨੂੰ ਵੱਡੇ-ਵੱਡੇ ਦਰਖਤ ਨਾ ਰੋਕ ਸਕੇ ਤੇ ਘਾਹ ਦੇ ਤਿਣਕਿਆਂ ਵਾਂਗੂੰ ਟੁੱਟ ਗਏ ਪਰ ਇਸ ਘਾਹ ਦੇ ਤਿਣਕੇ ਨੇ ਇਸ ਨੂੰ ਖੱਡ ਵਿਚ ਗਿਰਨ ਤੋਂ ਰੋਕ ਲਿਆ। ਯੁੱਧਿਸ਼ਟਰ ਨੇ ਨੇਤਰ ਬੰਦ ਕਰਕੇ ਗੱਲ ਜਾਨਣ ਦੀ ਕੋਸ਼ਿਸ਼ ਕੀਤੀ ਤਾਂ ਉਸ ਨੇ ਦੇਖਿਆ ਕਿ ਇਹ ਗੱਲ ਕੋਈ ਆਮ ਸਾਧਾਰਣ ਬੰਦਾ ਨਹੀਂ ਕਰ ਸਕਦਾ, ਉਨ੍ਹਾਂ ਨੇ ਅਵਾਜ਼ ਦਿਤੀ ਕਿ ਇਹ ਨਿਕਲ ਨਾ ਜਾਵੇ, ਇਸ ਨੂੰ ਫੜ ਲਵੋ ਇਹ ਕਲਜੁਗ ਹੈ। ਪਰ ਉਹ ਪ੍ਰੇਮੀ ਅਵਾਜ਼ ਸੁਣਦੇ ਹੀ ਚਾਰੋਂ ਭਰਾਵਾਂ ਦੇ ਕੋਲੋਂ ਇਕ ਦਮ ਨਿਕਲ ਗਿਆ ਤੇ ਛਾਈਂ ਮਾਈਂ ਹੋ ਗਿਆ। ਚਾਰਾਂ ਭਰਾਵਾਂ ਨੇ ਯੁਧਿਸ਼ਟਰ ਨੂੰ ਪੁਛਿਆ ਕਿ ਮਹਾਰਾਜ! ਸਾਨੂੰ ਇਹ ਤਾਂ ਦੱਸੋ ਕਿ ਇਹ ਕੌਣ ਸੀ। ਬਹੁਤ ਗਹਿਰੇ ਕਿਸਮ ਦੇ ਪ੍ਰਸ਼ਨਾਂ ਦਾ ਸਮਾਧਾਨ ਕਰਾਉਣ ਵਾਸਤੇ ਹਾਜ਼ਰ ਹੋਇਆ ਸੀ। ਯੁਧਿਸ਼ਟਰ ਨੇ ਕਿਹਾ ਕਿ ਤੁਸੀਂ ਦੱਸੋ ਕਿ ਇਸ ਨੇ ਤੁਹਾਨੂੰ ਕਿਹੜੇ-ਕਿਹੜੇ ਪ੍ਰਸ਼ਨ ਕੀਤੇ। ਭੀਮ ਨੇ ਡੋਲ ਦੀ ਗੱਲ ਕਹੀ, ਤਾਂ ਆਪ ਨੇ ਕਿਹਾ ਕਿ ਉਹ ਪੁਰਸ਼ ਕਲਜੁੱਗ ਸੀ ਅਤੇ ਇਹ ਦੱਸਣ ਆਇਆ ਸੀ ਕਿ ਮੇਰੇ ਯੁੱਗ ਵਿਚ ਰਾਜ ਦਾ ਕੰਮ, ਰਿਸ਼ੀਆਂ ਮੁਨੀਆਂ ਦਾ ਕੰਮ ਨਹੀਂ ਹੋਵੇਗਾ। ਰਾਜਾ ਪਰਜਾ ਨੂੰ ਕਿਵੇਂ ਵਰਤੇਗਾ ਅਤੇ ਸਾਸ਼ਕ ਕਿਵੇਂ ਵਰਤਣਗੇ। ਉਸ ਵੇਲੇ ਯੁਧਿਸ਼ਟਰ ਨੇ ਸਭ ਤੋਂ ਪ੍ਰਸ਼ਨ ਪੁੱਛੇ ਸੀ। ਭੀਮਸੈਨ ਦੇ ਪ੍ਰਸ਼ਨ ਦਾ ਯੁਧਿਸ਼ਟਰ ਨੇ ਉਤਰ ਦਿੰਦਿਆਂ ਕਿਹਾ ਕਿ ਕਲਜੁਗ ਦਸ ਗਿਆ ਕਿ ਮੇਰੇ ਰਾਜ ਵਿਚ ਤ੍ਰਿਸ਼ਨਾ ਐਨੀ ਵਧ ਜਾਵੇਗੀ ਕਿ ਕ੍ਰੋੜਾਂ ਰੁਪਏ ਜੋੜਨ ਪਿਛੋਂ ਆਦਮੀ ਅਰਬਾਂ ਨੂੰ ਲੋਚੇਗਾ, ਅਰਬਾਂ ਮਿਲਣ ਪਿਛੋਂ ਖਰਬਾਂ ਨੂੰ ਲੋਚੇਗਾ। ਅੱਜ ਦੇ ਯੁੱਗ ਵਿਚ ਇਕ ਬੰਦਾ ਕਮਾਈ ਕਰਦਾ ਹੈ ਅਤੇ ਦੱਸਾਂ ਦਾ ਪੇਟ ਭਰਦਾ ਹੈ। ਕਲਜੁੱਗ ਵਿਚ ਹਰ ਬੰਦਾ ਕਮਾਈ ਕਰੇਗਾ ਪਰ ਫੇਰ ਵੀ ਮਨ ਤੋਂ ਭੁੱਖਾ ਰਹੇਗਾ, ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਦਾ ਐਸਾ ਫੁਰਮਾਨ ਹੈ-

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥***
***ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥***
***ਪਰੈ ਪਰੈ ਹੀ ਕਉ ਲੁਝੀ ਹੇ॥*** ***ਪੰਨਾ - 213***

ਤ੍ਰਿਸ਼ਨਾ ਨੂੰ ਮਹਾਰਾਜ ਜੀ ਨੇ ਵੱਡਾ ਰੋਗ ਦਸਿਆ ਹੈ ਇਸ ਲਈ ਅਟੱਲ ਸਚਾਈ ਹੈ -

***ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ।।*** ***ਪੰਨਾ - 919***

ਚਾਹੀਦਾ ਤਾਂ ਇਹ ਹੈ ਕਿ ਜੋ ਥੋੜ੍ਹਾ ਬਹੁਤ ਸਮਾਂ ਆਪਾਂ ਨੂੰ ਮਿਲਿਆ ਹੈ ਉਸ ਸਮੇਂ ਵਿਚ ਹੀ ਨਿਰਵਾਣ ਪਦ ਦੀ ਪ੍ਰਾਪਤੀ ਕਰੀਏ, ਨਹੀਂ ਤਾਂ ਤ੍ਰਿਸ਼ਨਾ ਦਾ ਰੋਗੀ ਤ੍ਰਿਸ਼ਨਾ ਵਿਚ ਗੁਲਤਾਨ ਹੋ ਕੇ ਪ੍ਰਮੇਸ਼ਰ ਨੂੰ ਭੁੱਲ ਕੇ ਹਾਰੇ ਹੋਏ ਜੁਆਰੀਆਂ ਵਾਂਗੂੰ ਸੰਸਾਰ ਤੋਂ ਚਲਿਆ ਜਾਵੇਗਾ।

ਅਰਜਨ ਨੂੰ ਕਿਹਾ ਕਿ ਅਰਜਨ ਤੈਨੂੰ ਦਸਿਆ ਹੈ ਕਿ ਮੇਰੇ ਰਾਜ ਵਿਚ ਰਿਸ਼ੀ ਮੁਨੀ, ਪੰਡਤ, ਪਰੋਹਤ, ਕਥਾਕਾਰ, ਗਿਆਨੀ, ਧਿਆਨੀ, ਮੌਲਵੀ, ਮੁਲਾਣੇ, ਪਾਦਰੀ, ਅਖੌਤੀ, ਪਾਖੰਡੀ, ਨਕਲੀਏ, ਸਾਧੂ ਸੰਤ ਲੋਕਾਂ ਨੂੰ ਮਹਾਂਵਾਕ ਸੁਣਾਉਣਗੇ ਅਤੇ ਉਨ੍ਹਾਂ ਨੂੰ ਕਹਿਣਗੇ 'ਅਹੰ ਬ੍ਰਹਮਅਸਮੀ' ਮੈਂ ਹੀ ਬ੍ਰਹਮ ਹਾਂ ਭਾਵੇਂ ਇਹ ਵਾਕ ਸਤਿ ਹੈ ਪਰ ਦੇਹ ਅਧਿਆਸ ਵਿਚ ਬੰਨੇ ਹੋਏ ਆਪਣੇ ਆਪ ਨੂੰ ਦੇਹ ਜਾਣਦੇ ਹੋਏ ਹੀ ਕਹਿਣਗੇ। ਜਿਵੇਂ ਹੰਸ ਕਿਰਮ ਖਾਂਦਾ ਸੀ ਇਹ ਵਿਸ਼ੇ ਵਿਕਾਰਾਂ, ਭੋਗਾਂ, ਪੈਸੇ ਜੋੜਨ ਰੂਪੀ ਕਿਰਮ ਝੂਠ ਬੋਲ-ਬੋਲ ਕੇ ਖਾਣਗੇ। ਲੋਕਾਂ ਨੂੰ ਤਾਂ ਉਪਦੇਸ਼ ਕਰਨਗੇ ਪਰ ਆਪ ਵਿਕਾਰਾਂ ਰੂਪੀ ਕਿਰਮ ਖਾਣਗੇ ਅਤੇ ਸੁਣਨ ਵਾਲੇ ਸਰੋਤਿਆਂ ਨੂੰ ਕਹਿਣਗੇ ਕਿ ਮਾਸ ਖਾਣ ਨਾਲ ਸਰੀਰ ਪੁਸ਼ਟ ਹੁੰਦਾ ਹੈ, ਸ਼ਰਾਬ ਅਤੇ ਬੇਅੰਤ ਕਿਸਮ ਦੇ ਨਸ਼ੇ ਖੁਲਮ-ਖੁਲੇ ਖਾਣ ਦੀ ਪ੍ਰੇਰਨਾ ਕਰਨਗੇ ਜਿਸ ਕਰਕੇ ਸੰਸਾਰ ਤੋਂ ਕਰਮ ਧਰਮ ਭ੍ਰਿਸ਼ਟ ਹੋ ਜਾਣਗੇ ਅਤੇ ਕਿਸੇ ਦਾ ਵੀ ਉਧਾਰ ਨਹੀਂ ਹੋ ਸਕੇਗਾ। ਤੀਰਥ ਬਿਫਲ ਹੋ ਜਾਣਗੇ।

ਤੀਸਰੇ ਭਰਾ ਨਕੁਲ ਨੂੰ ਕਹਿਣ ਲੱਗੇ ਕਿ ਤੈਨੂੰ ਕਲਜੁੱਗ ਦੱਸ ਗਿਆ ਹੈ ਕਿ ਇਨਸਾਫ ਕਰਨ ਵਾਲੇ ਇਨਸਾਫ ਦੀ ਕੁਰਸੀ ਤੇ ਬੈਠਣ ਵਾਲੇ ਤੇ ਆਮ ਸ਼ਾਸਕ ਰਿਸ਼ਵਤ ਖੋਰ ਹੋਣਗੇ, ਝੂਠੇ ਨੂੰ ਸੱਚਾ, ਸੱਚੇ ਨੂੰ ਝੂਠਾ ਬਣਾਉਣਗੇ, ਰਿਸ਼ਵਤਾਂ ਖਾਣਗੇ, ਇਕ ਪਾਸੇ ਕਾਨੂੰਨ ਦੀ ਆੜ ਲੈਣਗੇ, ਅਤੇ ਦੂਜੀ ਸੁੰਢ ਨਾਲ ਆਪਣੇ ਚਰਿਤਰ ਤੋਂ ਹੀਣੇ ਕਰਤੱਬ ਕਰਕੇ ਰਿਸ਼ਵਤਾਂ ਲੈ ਕੇ ਹਾਥੀ ਦੇ ਮਾਸ ਖਾਣ ਵਾਂਗੂੰ ਮੁਰਦਾਰ ਖਾਣਗੇ, ਪਰਾਇਆ ਹੱਕ ਖਾਣਗੇ।

ਸਹਿਦੇਵ ਨੂੰ ਕਹਿਣ ਲੱਗੇ ਕਿ ਤੈਨੂੰ ਰਾਜਿਆਂ ਤੇ ਪਰਜਾ ਦੇ ਸਬੰਧ ਉਪਰ ਪ੍ਰਕਾਸ਼ ਪਾ ਕੇ ਦੱਸਿਆ ਹੈ ਕਿ ਰਾਜੇ ਕਸਾਈ ਦਾ ਰੂਪ ਧਾਰ ਲੈਣਗੇ ਅਤੇ ਉਨ੍ਹਾਂ ਦੇ ਕਰਮਚਾਰੀ ਪਰਜਾ ਦੇ ਖੂਨ ਨੂੰ ਚੂਸਣਗੇ। ਜਿਵੇਂ ਖੇਤ ਨੂੰ ਵਾੜ ਖਾ ਗਈ ਇਸੇ ਤਰ੍ਹਾਂ ਪਰਜਾ ਦੇ ਧਨ ਨੂੰ ਇਹ ਸ਼ਾਸਕ ਖਾ ਜਾਣਗੇ। ਗੁਰੂ ਮਹਾਰਾਜ ਦਾ ਫੁਰਮਾਨ ਹੈ -

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*** ***ਪੰਨਾ - 145***

ਭਾਈ ਗੁਰਦਾਸ ਜੀ ਲਿਖਦੇ ਹਨ -

***ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ॥***
***ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ॥***

***ਭਾਈ ਗੁਰਦਾਸ ਜੀ, ਵਾਰ 1/30***

ਗਿਆਨ ਵਿਹੂਣੇ ਯੋਗੀ, ਮੁਲਾ ਮੁਲਾਣੇ ਤੇ ਹੋਰ ਅਨੇਕਾਂ ਧਰਮ ਦੇ ਠੇਕੇਦਾਰ ਆਪ ਅੰਨੇ ਹੋਣਗੇ ਅਤੇ ਦੂਸਰਿਆਂ ਨੂੰ ਅੰਨੇ ਖੂਹ ਵਿਚ ਸੁੱਟਣਗੇ। ਕਰਮਕਾਂਡਾਂ ਵਿਚ ਪਾ ਦੇਣਗੇ, ਕਿਸੇ ਦੀ ਵੀ ਗਤੀ ਨਹੀਂ ਹੋਣੀ। ਜਿਹੋ ਜਿਹਾ ਆਦਮੀ ਸੰਸਾਰ ਤੇ ਆਇਆ ਸੀ ਉਸ ਤੋਂ ਵੀ ਹੀਣਾ ਹੋ ਕੇ ਸੰਸਾਰ ਤੋਂ ਜਾਵੇਗਾ। ਚਾਰੋਂ ਭਰਾਵਾਂ ਨੇ ਯੁਧਿਸ਼ਟਰ ਨੂੰ ਪੁਛਿਆ ਕਿ ਆਪ ਨੂੰ ਕੀ ਦਸ ਕੇ ਗਿਆ ਹੈ? ਤਾਂ ਯੁਧਿਸ਼ਟਰ ਨੇ ਦੱਸਿਆ ਕਿ ਮੈਨੂੰ ਇਨ੍ਹਾਂ ਸਾਰੀਆਂ ਬਿਮਾਰੀਆਂ ਦਾ ਇਲਾਜ ਦਸ ਗਿਆ। ਕਲਜੁੱਗ ਵਿਚ ਪਾਪਾਂ ਦਾ ਪਹਾੜ ਰੁੜ੍ਹ ਕੇ ਧਰਮਾਂ ਨੂੰ ਹਿਲਾ ਦੇਵੇਗਾ ਪਰ ਜਿਵੇਂ ਪਾਪਾਂ ਦੇ ਰੁੜ੍ਹਦੇ ਪੱਥਰ ਨੂੰ ਇਕ ਤਿਣਕੇ ਨੇ ਰੋਕ ਲਿਆ ਇਵੇਂ ਜਿਵੇਂ ਪਾਪਾਂ ਨੂੰ ਰੋਕਣ ਦੀ ਸਮਰਥਾ ਪ੍ਰਭੂ ਦੇ ਨਾਮ ਵਿਚ ਹੋਵੇਗੀ। ਵਾਹਿਗੁਰੂ, ਅੱਲਾ, ਰਾਮ ਜੋ ਵੀ ਨਾਮ ਪ੍ਰਭੂ ਦੇ ਹਨ ਉਹ ਸਭ ਸਤਿਕਾਰਯੋਗ ਹਨ ਉਸ ਨਾਮ ਦੇ ਆਸਰੇ ਕਲਜੁੱਗ ਵਿਚ ਪੱਥਰ ਰੂਪੀ ਪਾਪਾਂ ਦਾ ਵਸ ਨਾਮ ਸਦਕਾ ਨਹੀਂ ਚਲੇਗਾ।

ਗੁਰੂ ਨਾਨਕ ਪਾਤਸ਼ਾਹ ਨੂੰ ਕਲਜੁੱਗ ਨੇ ਦਸਿਆ ਸੀ ਕਿ ਮਹਾਰਾਜ! ਮਾਇਆ ਦੇ ਪਿਆਰਿਆਂ ਨੂੰ

ਤਾਂ ਮੈਂ ਛਡਾਂਗਾ ਨਹੀਂ ਭਾਵੇਂ ਉਹ ਕੋਈ ਵੀ ਭੇਖ ਧਾਰਨ ਕਰ ਲੈਣ, ਚਾਹੇ ਤਿਲਕ ਲਾ ਲੈਣ, ਚਾਹੇ ਲੰਬੀਆਂ ਦਾੜ੍ਹੀਆਂ ਰਖ ਲੈਣ, ਪਰ ਮੈਂ ਭੇਖੀ ਪੁਰਖਾਂ ਨੂੰ ਛੱਡਣਾ ਨਹੀਂ। ਜਿਥੇ ਤੇਰੇ ਪਿਆਰੇ ਸਚਮੁੱਚ ਬੰਦਗੀ ਕਰਦੇ ਹੋਣਗੇ ਉਥੇ ਮੈਂ ਉਨ੍ਹਾਂ ਦੇ ਨੇੜੇ ਵੀ ਨਹੀਂ ਜਾਵਾਂਗਾ, ਕੋਈ ਵਿਘਨ ਨਹੀਂ ਪਾਵਾਂਗਾ। ਇਹ ਮੈਂ ਆਪ ਨੂੰ ਬਚਨ ਦਿੰਦਾ ਹਾਂ। ਆਪ ਮੇਰਾ ਵੀ ਉਧਾਰ ਕਰੋ। ਗੁਰੂ ਮਹਾਰਾਜ ਨੇ ਕਿਹਾ ਸੰਸਾਰ ਦੇ ਉਧਾਰ ਕਰਨ ਲਈ ਅਸੀਂ ਅੰਮ੍ਰਿਤ ਦਾ ਪਿਆਲਾ ਲੈ ਕੇ ਆਏ ਹਾਂ। ਜਿਸ ਦੀ ਇਕ ਕਣੀ ਕ੍ਰੋੜਾਂ ਜੀਵਾਂ ਦਾ ਉਧਾਰ ਕਰਨ ਦੀ ਸਮਰਥਾ ਰਖਦੀ ਹੈ।

***ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ॥ ਪੰਨਾ - 608***

ਕਲਜੁੱਗ ਵਿਚ ਸਿੱਕਾ ਬਦਲ ਗਿਆ ਹੈ, ਓਹੀ ਸਿੱਕਾ ਇਹਦੇ ਰਾਜ ਵਿਚ ਚੱਲੇਗਾ ਜਿਹੜੇ ਇਹਦੇ ਰਾਜ ਵਿਚ ਗੁਰੂ ਪੀਰਾਂ ਨੇ ਗਿਆਤ ਕਰਾਇਆ ਹੈ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥***
***ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥ ਪੰਨਾ - 1185***

ਸੋ ਸਾਧਸੰਗਤ ਜੀ! ਤੁਸੀਂ ਇਸ ਕਲਜੁੱਗ ਦੇ ਭਿਆਨਕ ਯੁੱਗ ਵਿਚੋਂ ਲੰਘ ਰਹੇ ਹੋ, ਇਥੇ ਅੰਮ੍ਰਿਤ ਵੇਲੇ ਨੂੰ ਸੰਭਾਲਣ ਵਾਲਿਆਂ ਉਪਰ ਕੋਈ ਅਸਰ ਨਹੀਂ ਪਿਆ ਕਰਦਾ। ਜੇ ਪੈਂਦਾ ਹੋਵੇ ਤਾਂ ਕਿਵੇਂ ਤੁਸੀਂ ਸਤਿਸੰਗ ਵਿਚ ਬਿਰਾਜਮਾਨ ਹੋ ਜਾਂਦੇ ਹੋ। ਉਸ ਪਿਛੋਂ ਤਿੰਨ ਘੰਟੇ ਲਗਾਤਾਰ ਕੀਰਤਨ ਦੀਆਂ ਧੁਨੀਆਂ ਵਿਚ ਸ਼ਾਮਲ ਹੋ ਕੇ ਪਿਆਰ ਸਹਿਤ ਬਾਣੀ ਪੜ੍ਹਦੇ ਹੋ, ਇਹ ਕੋਈ ਕਰਮ ਜਾਗੇ ਹਨ ਕਿ ਗੁਰੂ ਮਹਾਰਾਜ ਜੀ ਦੀ ਆਪਣੇ ਉਪਰ ਵਿਸ਼ੇਸ਼ ਕ੍ਰਿਪਾ ਹੋ ਰਹੀ ਹੈ।

ਸਾਧਸੰਗਤ ਜੀ! ਜੀਵ ਦੇ ਉਪਰ ਅਗਿਆਨ ਦੇ ਅੰਧਕਾਰਮਈ ਬੱਦਲ ਐਨੇ ਗਾੜ੍ਹੇ ਹੋ ਕੇ ਛਾ ਗਏ ਹਨ ਕਿ ਰੋਸ਼ਨੀ ਨਾਮ ਦੀ ਚੀਜ਼ ਦਾ ਪਤਾ ਹੀ ਨਹੀਂ ਲਗਦਾ ਜਿਵੇਂ ਕਿ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥***
***ਵਿਚਿ ਹਉਮੈ ਕਰਿ ਦੁਖੁ ਰੋਈ॥***
***ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥ ਪੰਨਾ - 145***

ਆਦਮੀ ਪੂਰੀ ਤਰ੍ਹਾਂ ਨਾਲ ਡਾਵਾਂਡੋਲ ਹੋ ਗਿਆ ਹੈ, ਧਰਮ ਦੇ ਆਗੂ ਕ੍ਰਿਆ ਕਰਮ ਵਿਚ ਪਾਉਣ ਵਾਸਤੇ ਤਾਂ ਬਹੁਤ ਜ਼ੋਰ ਲਾਉਂਦੇ ਹਨ ਪਰ ਗਿਆਨ ਤੋਂ ਨੇਤਰਹੀਣੇ ਹੋਣ ਕਰਕੇ ਅੰਨਿਆਂ ਦੀ ਪਦਵੀ ਪਾਉਂਦੇ ਹਨ। ਗੁਰੂ ਮਹਾਰਾਜ ਦਾ ਫੁਰਮਾਨ ਹੈ ਕਿ ਜੇ ਕਿਤੇ ਅੰਨਾ ਆਗੂ ਕਿਸ਼ਤੀ ਦੇ ਪੂਰ ਨੂੰ ਲੰਘਾਉਣਾ ਚਾਹੇ ਤਾਂ ਉਹ ਅੰਨਾ ਹੋਣ ਕਰਕੇ, ਦਿਸ਼ਾ ਤੋਂ ਅਗਿਆਤ ਹੋਣ ਕਰਕੇ ਆਪ ਵੀ ਡੁੱਬ ਜਾਵੇਗਾ, ਅਤੇ ਬਾਕੀਆਂ ਨੂੰ ਡੋਬ ਦੇਵੇਗਾ।

ਸਾਧਸੰਗਤ ਜੀ! ਜੇ ਕਿਸ਼ਤੀ ਚਲਾਉਣ ਵਾਲਾ ਸਹੀ ਭੀ ਹੁੰਦਾ ਹੋਵੇ ਤਾਂ ਕਈ ਵਾਰੀ ਸਿੱਧਾ ਮਾਰਗ ਪੁਛਣ ਵਾਲਾ ਕੋਈ ਨਹੀਂ ਹੁੰਦਾ। ਉਸ ਦੇ ਅੰਦਰ ਰਸਤਾ ਪੁਛਣ ਲਈ ਸ਼ਰਧਾ ਨਹੀਂ ਜਾਗਦੀ। ਸ਼ਰਧਾ ਨਾ ਹੋਣ ਕਰਕੇ ਕੋਈ ਵਸਤੂ ਉਸ ਦੇ ਪੱਲੇ ਨਹੀਂ ਠਹਿਰਦੀ। ਵਾਹਿਗੁਰੂ ਜੀ ਦੀ ਅਖੰਡ ਜੋਤ ਨੂੰ ਭੁੱਲ ਜਾਂਦਾ ਹੈ। ਜਿਵੇਂ ਕਿ ਫੁਰਮਾਨ ਹੈ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥ ਅਕਾਲ ਉਸਤਤਿ***

ਦੁਖ ਸੰਸਾਰ ਵਿਚ ਦਿਨੋ ਦਿਨ ਵਧ ਰਹੇ ਹਨ ਜਿਵੇਂ ਕਿ ਫੁਰਮਾਨ ਹੈ -

***ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥ ਪੰਨਾ - 135***

ਪਾਰ ਲੰਘਣ ਦਾ ਸਾਧਨ ਕੋਈ ਨਜ਼ਰ ਨਹੀਂ ਆਉਂਦਾ, ਸਮਝ ਨਹੀਂ ਆਉਂਦਾ। ਜੇ ਸਹੀ ਕਿਸ਼ਤੀ ਉਪਰ ਚੜ੍ਹਨ ਵੀ ਲਗਦਾ ਹੈ ਤਾਂ ਭੁਲਾ ਦੇਣ ਵਾਲੇ ਲੋਕ ਇਸ ਨੂੰ ਸ਼ੰਕਿਆ ਵਿਚ ਪਾ ਦਿੰਦੇ ਹਨ। ਰਸਤਾ ਕੌਣ ਪੁਛੇ? ਇਹ ਬੜਾ ਜਟਿਲ ਪ੍ਰਸ਼ਨ ਹੈ। ਹਰ ਬੰਦਾ ਸੁਖ ਚਾਹੁੰਦਾ ਹੈ ਪਰ ਜਿਉਂ-ਜਿਉਂ ਸੁੱਖ ਵਲ ਨੂੰ ਵਧਦਾ ਹੈ ਦੁਖ ਬਿਨਾਂ ਬੁਲਾਏ ਇਸ ਕੋਲ ਆ ਜਾਂਦੇ ਹਨ। ਸੁਖ ਵਾਸਤੇ ਆਦਮੀ ਧਨ ਕਮਾਉਂਦਾ ਹੈ, ਜਾਇਦਾਦ ਬਣਾਉਂਦਾ ਹੈ, ਲੋਕਾਂ ਵਿਚ ਆਪਣਾ ਜਸ ਹਾਸਲ ਕਰਨਾ ਚਾਹੁੰਦਾ ਹੈ, ਲੋਕ ਭਾਵੇਂ ਧੋਖੇ ਵਿਚ ਆ ਕੇ ਉਸ ਦਾ ਵੱਡਾ ਨਾਉਂ ਰਖ ਦਿੰਦੇ ਹਨ ਪਰ ਅੰਦਰੋਂ ਤਾਂ ਉਸ ਨੂੰ ਸ਼ਾਂਤੀ ਨਹੀਂ ਆ ਰਹੀ ਕਿਉਂਕਿ ਜਿਸ ਚੀਜ਼ ਨੇ ਉਸ ਨੂੰ ਸ਼ਾਂਤੀ ਦੇਣੀ ਹੈ ਉਹ ਪ੍ਰਾਪਤ ਨਹੀਂ ਹੋ ਰਹੀ। ਇਕ ਐਸੇ ਪ੍ਰੇਮੀ ਹਨ ਜਿਹੜੇ ਸੁਖ ਪ੍ਰਾਪਤੀ ਦੇ ਸਾਧਨ ਜਾਣਦੇ ਵੀ ਹਨ ਕਿ ਸੁਖ ਕਿਥੋਂ ਮਿਲਦਾ ਹੈ ਪਰ ਉਸ ਦੀ ਪ੍ਰਾਪਤੀ ਵਾਸਤੇ ਉਹ ਸੰਜੀਦਾ ਨਹੀਂ ਹਨ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਐਸਾ ਜਗੁ ਦੇਖਿਆ ਜੂਆਰੀ॥ ਸਭਿ ਸੁਖ ਮਾਗੈ ਨਾਮੁ ਬਿਸਾਰੀ॥ ਪੰਨਾ - 222***

ਸਾਰੇ ਦੇ ਸਾਰੇ ਦੁਨਿਆਵੀ ਪਦਾਰਥ, ਦੁਨਿਆਵੀ ਪ੍ਰਾਪਤੀਆਂ ਛਿਨ ਭੰਗਰ ਹਨ, ਜਿਸ ਚੀਜ਼ ਦੀ ਹਸਤੀ ਸਥਾਈ ਨਾ ਹੋਵੇ ਉਹ ਕਦੇ ਵੀ ਸੁਖ ਦਾ ਕਾਰਨ ਨਹੀਂ ਬਣਿਆ ਕਰਦੀ ਕਿਉਂਕਿ ਪ੍ਰਕ੍ਰਿਤੀ ਦੀ ਹਰ ਸੈਕਿੰਡ ਦੇ ਕ੍ਰੋੜਵੇਂ ਹਿੱਸੇ ਵਿਚ ਅਦਲ ਬਦਲ ਹੋ ਰਹੀ ਹੈ, ਇਸ ਪ੍ਰਕ੍ਰਿਤੀ ਦੇ ਸਾਰੇ ਸੁੱਖ ਛਿਨਭੰਗਰ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਐ ਦੁਨੀਆ ਦੇ ਲੋਕੋ, ਜੇ ਤੁਸੀਂ ਸੁਖ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਉਸ ਹਸਤੀ ਉਪਰ ਧਿਆਨ ਕੇਂਦਰਤ ਕਰੋ, ਜਿਥੇ ਸੁਖ, ਸਤਿਤਾ, ਅਨੰਦ, ਚੇਤਨਤਾ ਦੇ ਫੁਹਾਰੇ ਚਲ ਰਹੇ ਹਨ। ਦੁਨਿਆਵੀ ਪਦਾਰਥ ਥੋੜ੍ਹਾ ਚਿਰ ਸੁਖ ਦਿੰਦੇ ਹਨ ਕਿਸੇ ਨੂੰ ਨੌਕਰੀ ਮਿਲ ਗਈ, ਥੋੜ੍ਹਾ ਚਿਰ ਸੁਖ ਹੋ ਗਿਆ; ਕਿਸੇ ਨੂੰ ਘਰ ਮਿਲ ਗਿਆ। ਥੋੜ੍ਹਾ ਚਿਰ ਖੁਸ਼ੀ ਮਹਿਸੂਸ ਕਰੀ ਪ੍ਰਮੇਸ਼ਰ ਦੀ ਕ੍ਰਿਪਾ ਨਾਲ ਦੇਰ ਪਿਛੋਂ ਲੜਕੇ ਦਾ ਜਨਮ ਹੋ ਜਾਵੇ ਕੁਝ ਦੇਰ ਖੁਸ਼ੀ ਹੋ ਜਾਂਦੀ ਹੈ; ਕੋਠੀ ਲੈ ਲਈ, ਕਾਰ ਲੈ ਲਈ ਕੁਝ ਦੇਰ ਖੁਸ਼ ਰਿਹਾ ਪਰ ਇਹ ਮਨ ਵਿਚ ਸਮਾਏ ਦੁਖ ਦੀਆਂ ਜੜ੍ਹਾਂ ਨਹੀਂ ਕੱਟ ਸਕਿਆ। ਜਿਥੇ ਦੁਖ ਦਾ ਨਿਵਾਸ ਨਹੀਂ ਹੈ ਉਥੇ ਪ੍ਰਕ੍ਰਿਤੀ ਦੀ ਹੋਂਦ ਨਹੀਂ ਹੈ। ਪ੍ਰਕ੍ਰਿਤੀ ਦੀਆਂ ਪ੍ਰਾਪਤੀਆਂ ਥੋੜ੍ਹੀ ਦੇਰ ਸੁੱਖ ਦਾ ਹੁਲਾਰਾ ਦਿੰਦੀਆਂ ਹਨ ਪਰ ਇਹ ਫੇਰ ਦੁਖ ਵਿਚ ਹਉਕੇ ਲੈਂਦਾ ਹੈ। ਮਨ ਦੇ ਅੰਦਰ ਕਦਾਂਚ ਵੀ ਸੁਖ ਦਾ ਨਾਮ ਨਿਸ਼ਾਨ ਨਹੀਂ। ਥੋੜ੍ਹਾ ਝਲਕਾਰਾ ਤਾਂ ਪ੍ਰਕ੍ਰਿਤਕ ਵਸਤਾਂ ਦੀ ਪ੍ਰਾਪਤੀ ਤੋਂ ਵਜਦਾ ਹੈ ਪਰ ਅਖੰਡ ਸੁੱਖ ਦੀ ਪ੍ਰਾਪਤੀ ਨਹੀਂ ਮਿਲਦੀ। ਬਾਣੀ ਵਿਚ ਫੁਰਮਾਨ ਕਰਦੇ ਹਨ ਕਿ ਪੂਰੀ ਤਰ੍ਹਾਂ ਨਾਲ ਸਜਾਈਆਂ ਹੋਈਆਂ ਸੇਜਾਂ, ਹੀਰਿਆਂ ਨਾਲ ਜੜ੍ਹੇ ਹੋਏ ਪਲੰਘ, ਜਵਾਹਰਾਤਾਂ ਦੀ ਝਿਲਮਿਲਾਹਟ ਪ੍ਰਾਪਤ ਹੋਵੇ, ਸੁੰਦਰ ਚੀਜ਼ਾਂ ਦੀ ਪ੍ਰਾਪਤੀ ਹੋਵੇ, ਸੁਖਾਂ ਦੀ ਗਿਣਤੀ ਕੋਈ ਨਾ ਹੋਵੇ ਅਤੇ ਆਦਮੀ ਵਿਚ ਸ਼ਕਤੀ ਹੋਵੇ ਇਨ੍ਹਾਂ ਸੁਖਾਂ ਦਾ ਅਨੰਦ ਪੂਰੀ ਤਰ੍ਹਾਂ ਭੋਗ ਸਕਦਾ ਹੋਵੇ, ਰੋਗੀ ਨਾ ਹੋਵੇ, ਘਰ ਸੋਨੇ ਨਾਲ ਮੜ੍ਹਿਆ ਹੋਇਆ ਹੋਵੇ। ਚੰਦਨ, ਕਸਤੂਰੀ ਦੀਆਂ ਸੁਗੰਧੀਆਂ ਮਨ ਵਿਚ ਮਸਤੀ ਪੈਦਾ ਕਰਦੀਆਂ ਹੋਣ, ਮੋਤੀ ਤੇ ਹੀਰਿਆਂ ਦੀ ਝਿਲਮਿਲਾਹਟ ਦੀ ਝਲਕਾਰ ਅੱਖਾਂ ਸਾਮ੍ਹਣੇ ਰਹਿੰਦਾ ਹੋਵੇ। ਮਨ ਦੀ ਇਛਿਆ ਅਨੁਸਾਰ ਹਰ ਸੁੱਖ ਦੀ ਉਸ ਨੂੰ ਪ੍ਰਾਪਤੀ ਹੋਵੇ ਅਤੇ ਮਨ ਵਿਚ ਕੋਈ ਇੱਛਾ ਨਾ ਰਹੇ ਕਿ ਮੈਨੂੰ ਆਹ ਸੁਖ ਨਹੀਂ ਮਿਲਿਆ। ਸੰਸਾਰੀ ਨਜ਼ਰ ਵਿਚ ਇਹ ਸੁਖ ਸੁਖ ਕਹਾਉਂਦਾ ਹੈ ਪਰ ਅਧਿਆਤਮ ਮੰਡਲ ਵਿਚ ਪ੍ਰਵੇਸ਼ ਕਰਕੇ ਆਤਮ ਮੰਡਲ ਦੇ ਮਹਾਂ ਹੁਲਾਰੇ ਮਾਰਦੇ ਚਸ਼ਮੇ ਦੇ ਲਗਾਤਾਰੀ ਵਹਾਓ ਵਾਲੇ ਇਨ੍ਹਾਂ ਪ੍ਰਕ੍ਰਿਤਕ ਸੁਖਾਂ ਦੀ ਤੁਲਨਾ ਕਰਦਿਆਂ ਗੁਰੂ ਮਹਾਰਾਜ ਨੇ ਫੁਰਮਾਨ ਕੀਤਾ ਹੈ, ਜੇ ਪ੍ਰਭੂ ਚਿਤ ਨਹੀਂ ਆਉਂਦਾ ਤਾਂ ਇਨ੍ਹਾਂ ਸੁਖਾਂ ਨੂੰ ਮਾਨਣ ਵਾਲਾ ਪ੍ਰਭੂ ਤੋਂ ਟੁਟਿਆ ਹੋਇਆ ਇਕ ਵਿਸ਼ਟਾ ਦੇ ਕੀੜੇ ਤੋਂ ਵੱਧ ਮਹਾਨਤਾ ਨਹੀਂ ਰਖਦਾ ਕਿਉਂਕਿ ਮਨ ਦੀ ਇਕਾਗਰਤਾ, ਨਾਮ ਦੇ ਮਹਾਨ ਰਸ ਦੇ ਪ੍ਰਵਾਹ ਤੋਂ ਬਗੈਰ ਕਦੇ ਸੁੱਖ ਦਾ

ਅਨੰਦ ਨਹੀਂ ਲਿਆ ਜਾ ਸਕਦਾ। ਫੁਰਮਾਨ ਹੈ –

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*
*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*
*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*
*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥*
*ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥* *ਪੰਨਾ – 707*

ਬਗੈਰ ਨਾਮ ਤੋਂ ਮਨ ਦੀ ਸ਼ਾਂਤੀ ਕਿਸੇ ਤਰ੍ਹਾਂ ਵੀ ਪ੍ਰਾਪਤ ਨਹੀਂ ਹੁੰਦੀ ਪ੍ਰਕ੍ਰਿਤੀ ਦੇ ਸੁਖ ਦੇਣ ਵਾਲੇ ਹੁਲਾਰੇ ਓਡਾ ਹੀ ਵੱਡਾ ਭੁਲੇਖਾ ਹਨ ਜਿੱਡਾ ਤਾਰਿਆਂ ਦੇ ਝੁਰਮਟ ਵਿਚ ਕੁਮਾਰਿਆਂ ਦੇ ਰਾਹ ਵਾਲੇ ਤਾਰੇ (ਭੁਲੇਖਾ) ਦੇ ਰਹੇ ਹਨ ਅਤੇ ਜਿਵੇਂ ਜੇਠ ਹਾੜ੍ਹ ਦੇ ਮਹੀਨੇ ਟਿੱਬਿਆਂ ਨਾਲ ਘਿਰੇ ਹੋਏ ਮੈਦਾਨਾਂ ਵਿਚੋਂ ਪਾਣੀ ਦਾ ਵਹਿੰਦਾ ਦਰਿਆ ਭੁਲੇਖਾ ਪਾਉਂਦਾ ਹੈ। ਸਾਡੇ ਮਨ ਵਿਚ ਕਦੇ ਵੀ ਧੁਰ ਅੰਦਰੋਂ ਇਹ ਖਿੱਚ ਪੈਦਾ ਨਹੀਂ ਹੁੰਦੀ ਕਿ ਸਾਨੂੰ ਬਹੁਤ ਹੀ ਅਮੋਲਕ ਜਨਮ ਪ੍ਰਾਪਤ ਹੋਇਆ ਹੈ ਜਿਸਦਾ ਇਕੋ ਇਕ ਪ੍ਰਮ ਮਨੋਰਥ ਪ੍ਰਭੂ ਦੀ ਪ੍ਰਾਪਤੀ ਹੈ। ਪ੍ਰਭੂ ਸਤਿ ਚਿਤ ਅਨੰਦ ਹੋਣ ਕਰਕੇ ਅਨੰਦ ਦੀਆਂ ਅਥਾਹ ਲਹਿਰਾਂ ਨਾਲ ਆਦਮੀ ਦਾ ਮਨ ਮਹਾਂ ਅਨੰਦ ਵਿਚ ਪ੍ਰਵਿਰਤ ਰਖਦਾ ਹੈ। ਸੋ ਇਸ ਕਰਕੇ ਹੋਰ ਕਿਸੇ ਚੀਜ਼ ਵਿਚ ਸੁਖ ਹੈ ਹੀ ਨਹੀਂ ਜੇ ਹੈ ਤਾਂ ਕੇਵਲ ਪ੍ਰਭੂ ਨਾਮ ਵਿਚ ਹੈ –

*ਸੁਖੁ ਨਾਹੀ ਰੇ ਹਰਿ ਭਗਤਿ ਬਿਨਾ॥*
*ਜੀਤਿ ਜਨਮੁ ਇਹੁ ਰਤਨੁ ਅਮੋਲਕੁ*
*ਸਾਧਸੰਗਤਿ ਜਪਿ ਇਕ ਖਿਨਾ॥* *ਪੰਨਾ – 761*

ਸੰਤ ਮਹਾਰਾਜ (ਰਾੜੇ ਵਾਲੇ) ਆਪਣੇ ਪ੍ਰਵਚਨਾਂ ਵਿਚ ਜਦੋਂ ਸੁਖ ਦੇ ਮੰਡਲ ਵਿਚ ਸਾਡੀਆਂ ਸੁਰਤਾਂ ਦਾ ਪ੍ਰਵੇਸ਼ ਕਰਾਇਆ ਕਰਦੇ ਸਨ ਉਸ ਵੇਲੇ ਪ੍ਰਤੱਖ ਰੂਪ ਵਿਚ ਅਨੁਭਵ ਕਰਨ ਵਾਸਤੇ ਇਕ ਪ੍ਰਚਲਤ ਕਥਾ ਵਲ ਸੰਗਤ ਦਾ ਧਿਆਨ ਦਿਵਾਇਆ ਕਰਦੇ ਸਨ। ਉਹ ਇਸ ਤਰ੍ਹਾਂ ਹੈ ਕਿ ਸੰਸਾਰ ਵਿਚ ਸੁਖਾਂ ਦੇ ਉਚੇ ਨੀਚੇ ਦਰਜੇ ਹਨ, ਸੰਸਾਰ ਦਾ ਉਹ ਚੱਕਰਵਰਤੀ ਬਾਦਸ਼ਾਹ ਜਿਹੜਾ ਸਾਰੀ ਧਰਤੀ **(Earth planet)** ਤੇ ਰਾਜ ਕਰਦਾ ਹੋਵੇ, ਕਦੇ ਉਹ ਬੁੱਢਾ ਨਾ ਹੋਵੇ, ਉਸ ਨੂੰ ਕੋਈ ਰੋਗ ਨਾ ਹੋਵੇ, ਉਸ ਦਾ ਖਜ਼ਾਨਾ ਸਦਾ ਭਰਿਆ ਰਹੇ, ਉਸ ਦੀ ਪਰਜਾ ਉਸ ਨੂੰ ਪਿਆਰ ਸਤਿਕਾਰ ਨਾਲ ਪ੍ਰਭੂ ਵਰਗਾ ਮੰਨਦੀ ਹੋਵੇ, ਮੌਸਮ ਅਨੁਸਾਰ ਉਸ ਦੇ ਰਾਜ ਵਿਚ ਬਾਰਸ਼ਾਂ ਹੁੰਦੀਆਂ ਹੋਣ, ਉਸ ਰਾਜੇ ਨੂੰ ਮੌਤ ਦਾ ਡਰ ਨਾ ਹੋਵੇ ਐਨੇ ਸੁਖਾਂ ਵਾਲੇ ਰਾਜੇ ਨੂੰ ਜੋ ਸੁਖ ਪ੍ਰਾਪਤ ਹੋਵੇ ਅਸੀਂ ਉਸ ਨੂੰ ਇਕ ਯੂਨਿਟ ਕਹਿੰਦੇ ਹਾਂ, ਇਸ ਤੋਂ ਸੌ ਗੁਣਾਂ ਸੁਖ ਗੰਧਰਭ ਲੋਕ ਸਵਰਗ ਵਿਚ ਹੁੰਦਾ ਹੈ ਉਨ੍ਹਾਂ ਰੂਹਾਂ ਨੂੰ ਜਿਹੜੀਆਂ ਰੂਹਾਂ ਗੰਧਰਭ ਲੋਕ ਵਿਚ ਪ੍ਰਵੇਸ਼ ਕਰਦੀਆਂ ਹਨ ਅਤੇ ਆਪਣੇ ਪੁੰਨਾਂ ਅਨੁਸਾਰ ਸੁਖ ਭੋਗਦੀਆਂ ਹਨ ਪਰ ਉਹ ਸੁੱਖ ਚੱਕਰਵਰਤੀ ਬਾਦਸ਼ਾਹ ਦੇ ਸੁੱਖ ਨਾਲੋਂ ਸੌ ਗੁਣਾਂ ਜ਼ਿਆਦਾ ਸੁਖਦਾਇਕ ਹੁੰਦਾ ਹੈ। ਜੇ ਇਸ ਤੋਂ ਅੱਗੇ ਦੇਵ ਗੰਧਰਭ ਲੋਕ ਵਿਚ ਜੀਵ ਆਤਮਾ ਪ੍ਰਵੇਸ਼ ਹੋ ਜਾਵੇ ਤਾਂ ਗੰਧਰਭ ਲੋਕ ਤੋਂ ਸੌ ਗੁਣਾਂ ਸੁਖ ਇਸ ਲੋਕ ਵਿਚ ਹੋਇਆ ਕਰਦਾ ਹੈ। ਇਸ ਤੋਂ ਸੌ ਗੁਣਾਂ ਸੁੱਖ ਪਿਤਰ ਲੋਕ ਵਿਚ ਹੁੰਦਾ ਹੈ, ਉਸ ਤੋਂ ਸੌ ਗੁਣਾਂ ਸੁਖ ਸਵਰਗ ਲੋਕ ਵਿਚ, ਉਸ ਤੋਂ ਸੌ ਗੁਣਾਂ ਸੁਖ ਇੰਦਰ ਲੋਕ ਵਿਚ ਹੋਇਆ ਕਰਦਾ ਹੈ, ਇੰਦਰ ਲੋਕ ਸਵਰਗਾਂ ਦੇ ਵਿਚਾਲੇ ਦਾ ਲੋਕ ਹੈ, ਇਸ ਤੋਂ ਉਤੇ ਕਰਮਦੇਵ ਲੋਕ, ਅਜਾਨ ਦੇਵ ਲੋਕ, ਬ੍ਰਹਮ ਲੋਕ, ਸ਼ਿਵ ਲੋਕ ਅਤੇ ਬੈਕੁੰਠ ਧਾਮ ਹੋਇਆ ਕਰਦੇ ਹਨ। ਜਿਹੋ ਜਿਹੀ ਕਿਸੇ ਨੇ ਕਰਨੀ ਕਮਾਈ ਕੀਤੀ ਹੈ, ਪੁੰਨ ਬੀਜੇ ਹਨ ਓਹੋ ਜਿਹੇ ਥਾਂ ਜੀਵ ਆਤਮਾ ਦਾ ਨਿਵਾਸ ਆਪਣੇ ਪੁੰਨਾਂ ਦਾ ਸੁੱਖ ਭੋਗਣ ਵਾਸਤੇ ਪ੍ਰਾਪਤ ਹੋ ਜਾਂਦਾ ਹੈ। ਚੱਕਰਵਰਤੀ ਬਾਦਸ਼ਾਹ ਨਾਲੋਂ ਇਕ ਖਰਬ ਗੁਣਾਂ ਜ਼ਿਆਦਾ ਸੁਖ ਇੰਦਰ ਨੂੰ ਪ੍ਰਾਪਤ ਹੈ, ਪਰ ਉਸ ਦਾ ਮਨ ਬਿਲਕੁਲ ਸ਼ਾਂਤ ਨਹੀਂ ਹੈ। ਕਿਉਂਕਿ ਭੋਗ ਵੱਖਰੇ-ਵੱਖਰੇ ਸਵਾਦ

ਤਾਂ ਦੇ ਸਕਦੇ ਹਨ ਪਰ ਮਨ ਦੀ ਸ਼ਾਂਤੀ ਨਾਲ ਇਨ੍ਹਾਂ ਦਾ ਕੋਈ ਵੀ ਸਬੰਧ ਨਹੀਂ ਹੋਇਆ ਕਰਦਾ। ਜਿਵੇਂ ਇਕ ਆਦਮੀ ਬਹੁਤ ਚਿੰਤਾ ਵਿਚ ਹੋਵੇ, ਉਹ ਉਸ ਘਰ ਵਿਚ ਰਹਿੰਦਾ ਹੋਵੇ ਜਿਸ ਦੀਆਂ ਕੰਧਾਂ ਸੋਨੇ ਚਾਂਦੀ ਦੀਆਂ ਹੋਣ, ਹੀਰੇ ਜਵਾਹਰਾਤ ਝਿਲਮਿਲ-ਝਿਲਮਿਲਿ ਕਰਦੇ ਹੋਣ, ਚੰਦਨ ਸੁਗੰਧੀ ਦੀਆਂ ਲਪਟਾਂ ਦੂਰ ਦੂਰ ਤਕ ਹਵਾ ਨੂੰ ਸੁਗੰਧਿਤ ਕਰਦੀਆਂ ਹੋਣ ਅਜਿਹੇ ਘਰ ਵਿਚ ਬੈਠਾ ਚਿੰਤਾ ਦਾ ਘੇਰਿਆ ਹੋਇਆ ਮਨੁੱਖ ਚਿੰਤਾ ਵਿਚੋਂ ਨਿਕਲ ਨਹੀਂ ਸਕਦਾ, ਹਉਕੇ ਹਾਵੇ ਲੈਂਦਾ ਹੈ, ਉਪਰ ਕਥੇ ਪ੍ਰਕ੍ਰਿਤਕ ਸੁੱਖ ਉਸ ਨੂੰ ਕੋਈ ਵੀ ਸੁਖ ਸ਼ਾਂਤੀ ਨਹੀਂ ਦੇ ਸਕਦੇ। ਜਿਵੇਂ ਕਿਸੇ ਨੂੰ ਬਹੁਤ ਸੁਆਦੀ ਭੋਜਨ ਬਣਾ ਕੇ ਦਿਤੇ ਜਾਣ ਪਰ ਉਹ ਬੀਮਾਰੀ ਅਤੇ ਮਿਹਦੇ ਦੀ ਖਰਾਬੀ ਕਰਕੇ ਸਵਾਦ ਨਹੀਂ ਮਾਣ ਸਕਦਾ। ਉਹ ਇਹੀ ਕਹਿੰਦਾ ਹੈ ਕਿ ਇਹ ਸਾਰੇ ਪਦਾਰਥ ਕੌੜੇ ਹਨ। ਸੋ ਇੰਦਰ ਕੋਲ ਬੇਅੰਤ ਸੁੱਖ ਹਨ ਜਿਨ੍ਹਾਂ ਦੀ ਗਿਣਤੀ ਕਰਨੀ ਵੀ ਅਸੰਭਵ ਹੈ, ਸੁਨਿਹਰੀ ਪਾਣੀਆਂ ਨਾਲ ਲਿਸ਼ਕਾਰੇ ਮਾਰਦੀਆਂ ਨਹਿਰਾਂ, ਪਾਰਜਾਤ ਵਰਗੇ ਰੁਖ, ਜਿਨ੍ਹਾਂ ਦੇ ਕੋਲ ਜਾ ਕੇ ਜੋ ਵੀ ਮਨ ਵਿਚ ਵਾਸ਼ਨਾ ਕਰੋ, ਉਹ ਪੂਰੀ ਹੋ ਜਾਂਦੀ ਹੈ, ਕਾਮਧੇਨ ਵਰਗੀਆਂ ਗਊਆਂ ਜਿਨ੍ਹਾਂ ਤੋਂ ਹਰ ਚੀਜ਼ ਖਾਣ ਦੀ ਪ੍ਰਾਪਤ ਹੋ ਜਾਂਦੀ ਹੈ, ਨਾਚ ਤੇ ਗਾਣੇ ਕਰਨ ਵਾਲੀਆਂ ਕਿੰਨਰ, ਗੰਧਰਬ ਤੇ ਅਪੱਛਰਾਂ ਦੀ ਕੋਈ ਗਿਣਤੀ ਨਹੀਂ ਪਰ ਫੇਰ ਵੀ ਇੰਦਰ ਮਹਿਸੂਸ ਕਰਦਾ ਹੈ ਕਿ ਮੇਰੇ ਕੋਲ ਉਹ ਚੀਜ਼ ਨਹੀਂ ਜੋ ਮਨ ਨੂੰ ਪੂਰਨ ਰੂਪ ਵਿਚ ਸ਼ਾਂਤੀ ਦੇ ਸਕੇ, ਉਹ ਆਪਣੇ ਗੁਰੂ ਬ੍ਰਹਿਸਪਤ ਕੋਲ ਜਾਂਦਾ ਹੈ ਤੇ ਕਹਿੰਦਾ ਹੈ ਕਿ ਮੈਂ ਇਕ ਪ੍ਰਸ਼ਨ ਦਾ ਸਮਾਧਾਨ ਚਾਹੁੰਦਾ ਹੈ, ਕ੍ਰਿਪਾ ਕਰੋ ਮੈਨੂੰ ਐਉਂ ਦੱਸੋ ਕਿ ਇੰਦਰ ਲੋਕ ਵਿਚ ਹਰ ਉਹ ਚੀਜ਼ ਪ੍ਰਾਪਤ ਹੋ ਜਾਂਦੀ ਹੈ, ਉਸੇ ਸਮੇਂ ਪ੍ਰਾਪਤ ਹੋ ਜਾਂਦੀ ਹੈ ਜਦੋਂ ਵਾਸ਼ਨਾ ਕੀਤੀ ਜਾਵੇ ਪਰ ਮੇਰੇ ਮਨ ਵਿਚ ਕੁਝ ਖਾਲੀਪੁਣਾ ਮਹਿਸੂਸ ਹੋ ਰਿਹਾ ਹੈ ਜਿਸ ਕਰਕੇ ਮੇਰਾ ਚਿੱਤ ਕਈ ਵਾਰੀ ਉਦਾਸ ਵੀ ਹੋ ਜਾਂਦਾ ਹੈ। ਆਪ ਤਾਂ ਜਾਣਦੇ ਹੀ ਹੋ ਕਿ ਮੈਂ ਕਿੰਨੀਆਂ ਗਲਤੀਆਂ ਕਰ ਲੈਂਦਾ ਹਾਂ, ਮਾਤ ਭੂਮੀ ਵਿਚ ਗੋਤਮ ਰਿਸ਼ੀ ਦੀ ਇਸਤ੍ਰੀ ਨੂੰ ਦੇਖ ਕੇ ਮੇਰਾ ਮਨ ਕਿੰਨਾ ਭਰਮਿਆ ਕਿ ਮੈਂ ਮਾਇਆਵੀ ਸਰੀਰ ਧਾਰਨ ਕਰਕੇ ਰਿਸ਼ੀ ਦਾ ਰੂਪ ਬਣਾ ਕੇ ਅਹੱਲਿਆ ਦੇ ਸਰੀਰ ਨੂੰ ਭੋਗਣ ਦੀ ਅੰਧਕਾਰਮਈ ਭੁੱਲ ਕੀਤੀ ਅਤੇ ਰਿਸ਼ੀ ਦੇ ਸਰਾਫ ਕਰਕੇ ਮੇਰਾ ਸਾਰਾ ਸਰੀਰ ਥਾਂ-ਥਾਂ ਤੋਂ ਫਟ ਗਿਆ ਅਤੇ ਕਿਵੇਂ ਮੈਂ ਆਪਣੇ ਆਪ ਨੂੰ ਕਮਲ ਫੁੱਲਾਂ ਦੇ ਸਰੋਵਰ ਵਿਚ ਛੁਪਾ ਕੇ ਰੱਖਿਆ। ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਵੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ -

***ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰ ਲੁਭਾਇਆ॥***
***ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥*** ***ਪੰਨਾ - 1344***

***ਸਹੰਸਰ ਦਾਨ ਦੇ ਇੰਦ੍ਰ ਰੋਆਇਆ॥*** ***ਪੰਨਾ - 953***

ਪਰ ਅਜਿਹੀ ਸਜ਼ਾ ਭੁਗਤਣ ਦੇ ਉਪਰੰਤ ਵੀ ਮੇਰਾ ਮਨ ਕਿਉਂ ਭਟਕਦਾ ਹੈ ਕਿਉਂ ਮੈਂ ਪਾਤਾਲ ਲੋਕ ਅਤੇ ਸਵਰਗ ਲੋਕ ਦੀ ਸੁੰਦਰਤਾ ਤੇ ਮੋਹਿਤ ਹੋਣ ਦੀ ਭੁੱਲ ਕਰਦਾ ਹਾਂ। ਮੇਰੇ ਕੋਲ ਅਪੱਛਰਾਵਾਂ ਹਨ, ਭੋਗਾਂ ਦੀ ਦੁਨੀਆਂ ਦੇ ਅਤਿ ਉਚੇ ਥਾਂ ਤੇ ਮੈਂ ਨਿਵਾਸ ਰਖਦਾ ਹਾਂ। ਉਸ ਵੇਲੇ ਉਸ ਦੇ ਗੁਰੂ ਬ੍ਰਹਿਸਪਤ ਨੇ ਕਿਹਾ ਕਿ ਇੰਦਰ! ਤੇਰਾ ਲੋਕ ਜੋ ਹੈ ਉਹ ਭੋਗ ਲੋਕ ਹੈ ਉਥੇ ਉਸ ਚੀਜ਼ ਦੀ ਪ੍ਰਾਪਤੀ ਹੀ ਨਹੀਂ ਹੋ ਸਕਦੀ ਜਿਹੜੀ ਮਾਤ ਲੋਕ ਵਿਚ ਪ੍ਰਾਪਤ ਹੁੰਦੀ ਹੈ। ਉਸਨੂੰ 'ਨਾਮ' ਆਖਦੇ ਹਨ। ਉਹ ਸਵਰਗਾਂ ਦੇ ਕਿਸੇ ਵੀ ਲੋਕਾਂ ਵਿਚ ਪ੍ਰਾਪਤ ਨਹੀਂ ਹੁੰਦਾ ਕਿਉਂਕਿ ਇਥੇ ਉਸ ਨਾਮ ਰੂਪੀ ਅੰਮ੍ਰਿਤ ਨੂੰ ਸਾਰੇ ਦੇਵਤੇ ਖੋਜਦੇ ਹਨ ਪਰ ਉਹ ਮਨੁੱਖ ਦੇ ਹਿੱਸੇ ਵਿਚ ਆਇਆ ਹੈ, ਉਹ ਸਮਰੱਥ ਗੁਰੂ ਤੋਂ ਪ੍ਰਾਪਤ ਹੋਇਆ ਕਰਦਾ ਹੈ, ਜਿਸ ਦੇ ਮੁਕਾਬਲੇ ਉਪਰ ਬੈਕੁੰਠ ਧਾਮ ਦੇ ਜੋ ਸੁੱਖ ਹਨ ਉਹ ਵੀ ਕੋਈ ਮਹੱਤਤਾ ਨਹੀਂ ਰਖਦੇ ਕਿਉਂਕਿ ਨਾਮ ਤੋਂ ਬਗੈਰ ਜਿਊੜਾ ਜਲਿਆ ਬਲਿਆ ਰਹਿੰਦਾ ਹੈ, ਪ੍ਰਕ੍ਰਿਤਕ ਭੋਗਾਂ ਵਿਚ ਇਹ ਸੱਤਿਆ ਨਹੀਂ ਕਿ ਉਹ ਜੀਵ ਦੀ ਭੁੱਖ ਮਿਟਾ ਸਕਣ। ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ -

***ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥***
***ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥***
***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***
***ਹਰਿ ਬਿਨੁ ਜੀਉ ਜਲਿ ਬਲਿ ਜਾਉ॥***

*ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥*
*ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥*
*ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*
*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥*
*ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥* *ਪੰਨਾ - 14*

ਆਪ ਨੇ ਇਸ ਗੱਲ ਉਪਰ ਵਿਸ਼ੇਸ਼ ਜ਼ੋਰ ਦਿਤਾ ਹੈ ਕਿ ਨਾਮ ਤੋਂ ਬਗੈਰ, ਹਰੀ ਦੀ ਪ੍ਰਾਪਤੀ ਤੋਂ ਬਗੈਰ ਜੋ ਇਹ ਜਿਉੜਾ ਹੈ ਇਹ ਜਲ ਬਲ ਕੇ ਮਨੂਰ ਵਰਗਾ ਹੋ ਜਾਂਦਾ ਹੈ-

*ਹਰਿ ਬਿਨ ਜੀਉ ਜਲਿ ਬਲਿ ਜਾਉ॥* *ਪੰਨਾ - 14*

ਇੰਦਰ ਨੂੰ ਉਸ ਦੇ ਗੁਰੂ ਨੇ ਮਾਤ ਲੋਕ ਵਿਚ ਭੇਜਿਆ ਕਿ ਤੂੰ ਪੂਰੀ ਤਰ੍ਹਾਂ ਨਿਰਣਾ ਕਰਨ ਲਈ ਮਾਤ ਲੋਕ ਵਿਚ ਜਾਹ ਅਤੇ ਕਿਸੇ ਤੱਤ ਬੇਤੇ ਮਹਾਂਪੁਰਸ਼ ਦੇ ਚਰਨ ਪਰਸ ਕੇ ਆਪਣੇ ਪ੍ਰਸ਼ਨ ਦਾ ਸਮਾਧਾਨ ਕਰ। ਉਸ ਵੇਲੇ ਉਹ ਨਰਬਦਾ ਨਦੀ ਦੇ ਕੰਢੇ ਆਇਆ ਅਤੇ ਆਉਂਦਾ ਹੋਇਆ ਸਵਰਗ ਲੋਕ 'ਚੋਂ ਚਾਰ ਫਲ ਲੈ ਆਇਆ। ਨਦੀ ਦੇ ਕੰਢੇ ਚਾਰ ਮਹਾਤਮਾ ਨਿਰਵਿਕਲਪ ਸਮਾਧੀ ਵਿਚ ਆਤਮ ਅਨੰਦ ਮਾਣਦੇ ਹੋਏ ਪਰਮ ਸੁੱਖ ਵਿਚ ਸਮਾਧਿਸ਼ਟ ਸਨ। ਇੰਦਰ ਨੇ ਉਨ੍ਹਾਂ ਦੇ ਚਿਹਰੇ ਮੁਹਰੇ ਦੇਖੇ ਅਤੇ ਅੰਦਾਜ਼ਾ ਲਾਇਆ ਕਿ ਇਨ੍ਹਾਂ ਚਾਰ ਮਹਾਤਮਾ ਤੋਂ ਮੈਂ ਆਪਣੇ ਅੰਦਰ ਪਏ ਖਾਲੀਪਣ ਬਾਰੇ ਪੁਛਾਂ। ਉਸ ਵੇਲੇ ਉਸ ਨੇ ਦੇਖਿਆ ਕਿ ਇਕ ਮਹਾਤਮਾ ਨੇ ਨੇਤਰ ਖੋਲ੍ਹੇ ਹਨ ਅਤੇ ਇਹ ਬੜੇ ਅਦਬ ਨਾਲ ਗਿਆ ਅਤੇ ਚਾਰ ਫਲ ਅੱਗੇ ਰੱਖ ਦਿਤੇ ਪਰ ਉਨ੍ਹਾਂ ਦੀ ਬਿਰਤੀ ਆਤਮ ਰਸ ਵਿਚ ਪੂਰੀ ਤਰ੍ਹਾਂ ਮਖਮੂਰ ਸੀ, ਅਨੰਦਿਤ ਸੀ। ਉਨ੍ਹਾਂ ਨੇ ਫੇਰ ਨੇਤਰ ਬੰਦ ਕਰ ਲਏ ਅਤੇ ਨਾ ਹੀ ਇਸ ਨੂੰ ਪੁਛਿਆ ਕਿ ਤੂੰ ਕੌਣ ਹੈਂ, ਕਿਥੋਂ ਆਇਆ ਹੈਂ, ਨਾ ਹੀ ਫਲਾਂ ਵਲ ਕੋਈ ਬਹੁਤਾ ਧਿਆਨ ਦਿਤਾ। ਇੰਦਰ ਦੇ ਮਨ ਵਿਚ ਆਇਆ ਕਿ ਜਿੰਨੀ ਦੇਰ ਤਕ ਇਨ੍ਹਾਂ ਮਹਾਤਮਾਵਾਂ ਦੇ ਮਨ ਵਿਚ ਫੁਰਨਾ ਪੈਦਾ ਨਹੀਂ ਕੀਤਾ ਜਾਂਦਾ ਉਨਾਂ ਚਿਰ ਇਹ ਸਮਾਧੀ ਤੋਂ ਉਥਾਨ ਨਹੀਂ ਹੋਣਗੇ। ਇਸ ਮੰਤਵ ਨਾਲ ਇਸ ਨੇ ਉਨ੍ਹਾਂ ਵਿਚੋਂ ਇਕ ਫਲ ਚੁੱਕ ਲਿਆ ਅਤੇ ਦਰਖਤ ਦੇ ਓਹਲੇ ਹੋ ਕੇ ਬੈਠ ਗਿਆ। ਕੁਝ ਸਮੇਂ ਉਪਰੰਤ ਮਹਾਤਮਾ ਸਮਾਧੀ ਤੋਂ ਉਥਾਨ ਹੋਏ ਅਤੇ ਆਪਣੇ ਵੱਡੇ ਮਹਾਤਮਾ ਵਲ ਸੀਸ ਝੁਕਾ ਕੇ ਨਮਸਕਾਰ ਕੀਤੀ। ਉਸ ਵੇਲੇ ਉਨ੍ਹਾਂ ਨੇ ਪੁਛਿਆ ਕਿ ਸੰਤ ਜਨੋਂ! ਇਥੇ ਕੋਈ ਪੁਰਸ਼ ਚਾਰ ਫਲ ਲੈ ਕੇ ਆਇਆ ਸੀ। ਸ਼ਾਇਦ ਇਸ ਕਰਕੇ ਕਿ ਆਪਾਂ ਚਾਰ ਹਾਂ ਇਕ-ਇਕ ਫਲ ਆਪਾਂ ਨੂੰ ਮਿਲ ਜਾਏਗਾ। ਪਰ ਮੈਂ ਹੁਣ ਦੇਖ ਰਿਹਾ ਹਾਂ ਕਿ ਫਲ ਸਿਰਫ ਤਿੰਨ ਹਨ, ਚੌਥਾ ਫਲ ਕਿਥੇ ਗਿਆ? ਕੀ ਤੁਸੀਂ ਦਸਣ ਦੀ ਖੇਚਲ ਕਰੋਂਗੇ, ਇਹ ਫਲ ਕਿਸ ਨੇ ਚੁੱਕਿਆ ਹੈ?

ਪਹਿਲੇ ਮਹਾਤਮਾ ਨੇ ਕਿਹਾ ਕਿ ਮੈਂ ਇਹ ਫਲ ਨਹੀਂ ਚੁੱਕਿਆ, ਮੈਂ ਸ਼ਪਤ ਲੈਂਦਾ ਹਾਂ ਕਿ ਮੈਨੂੰ ਆਤਮ ਰਸ ਭੁੱਲ ਜਾਵੇ ਅਤੇ ਮੇਰਾ ਸਰੀਰ ਭਾਰਾ ਹੋ ਜਾਵੇ। ਦੂਜੇ ਮਹਾਤਮਾ ਨੇ ਕਿਹਾ ਕਿ ਮਹਾਰਾਜ! ਜੇ ਮੈਂ ਫਲ ਚੁੱਕਿਆ ਹੋਵੇ ਤਾਂ ਮੈਨੂੰ ਇਹ ਦੋਸ਼ ਲੱਗੇ ਕਿ ਮੈਨੂੰ ਆਤਮ ਅਨੰਦ ਭੁੱਲ ਜਾਵੇ ਤੇ ਮੈਂ ਸੰਸਾਰ ਦਾ ਚੱਕਰਵਰਤੀ ਬਾਦਸ਼ਾਹ ਬਣ ਜਾਵਾਂ। ਤੀਜੇ ਮਹਾਤਮਾ ਨੇ ਕਿਹਾ ਕਿ ਮੈਂ ਵੀ ਇਹ ਫਲ ਨਹੀਂ ਚੁੱਕਿਆ, ਮੈਂ ਸ਼ਪਤ ਲੈਂਦਾ ਹਾਂ ਕਿ ਮੈਨੂੰ ਆਤਮ ਰਸ ਦੀ ਫੁਹਾਰ ਭੁੱਲ ਜਾਵੇ ਅਤੇ ਮੈਂ ਇੰਦਰ ਲੋਕ ਦੀ ਮਹਾਂ ਨੀਚ ਪਦਵੀ ਪ੍ਰਾਪਤ

ਕਰਕੇ ਇੰਦਰ ਦੇ ਤਖਤ ਤੇ ਬਿਰਾਜਮਾਨ ਹੋ ਜਾਵਾਂ। ਚੌਥੇ ਮਹਾਤਮਾ ਨੇ ਕਿਹਾ ਕਿ ਸੰਤ ਜਨੋਂ! ਜੇ ਮੈਂ ਇਹ ਫਲ ਚੁਕਿਆ ਹੋਵੇ ਤਾਂ ਮੈਂ ਆਤਮ ਅਨੰਦ ਭੁੱਲ ਜਾਵਾਂ ਅਤੇ ਕਿਸੇ ਵੱਡੇ ਮੰਦਰ ਦਾ ਪੁਜਾਰੀ ਬਣ ਜਾਵਾਂ।

ਅਜੀਬ ਗੱਲਾਂ ਸੁਣ ਕੇ ਇੰਦਰ ਸੋਚਣ ਲੱਗਿਆ ਕਿ ਮੇਰੀ ਪਦਵੀ ਨੂੰ ਮਹਾਂ ਨੀਚ ਕਹਿੰਦੇ ਹਨ ਭਾਵੇਂ ਇਸ ਨੂੰ ਪ੍ਰਾਪਤ ਕਰਨ ਲਈ 101 ਯੱਗ ਨਿਰਵਿਘਨਤਾ ਪੂਰਵਕ ਕਰਨਾ ਪੈਂਦਾ ਹੈ।

ਸਾਧਸੰਗਤ ਜੀ! ਮੈਂ ਇਥੇ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਉਹ ਇਹ ਹੈ ਕਿ 'ਯੱਗ' ਅਖਰ ਦੇ ਅਰਥ ਬਦਲ ਕੇ ਕੁਰਬਾਨੀ ਕਰਨ ਵਾਲੀ ਮਾਸ ਦਾ ਪ੍ਰੀਤੀ ਭੋਜਨ ਹੀ ਸਮਝਿਆ ਜਾਂਦਾ ਹੈ ਪਰ ਯੱਗ ਤ੍ਰੇਤਾ ਯੁੱਗ ਵਿਚ ਹੁੰਦੇ ਸਨ। ਉਹ ਲੰਗਰ ਨਹੀਂ ਸੀ ਹੁੰਦੇ, ਅਗਨ ਕੁੰਡ ਵਿਚ ਮੰਤਰਾਂ ਦੀਆਂ ਅਹੂਤੀਆਂ ਦੋ-ਦੋ, ਚਾਰ-ਚਾਰ ਸਾਲ ਪਾਈ ਜਾਂਦੇ ਸਨ ਅਤੇ ਯੱਗ ਦੀ ਸਫਲਤਾ, ਪ੍ਰਾਪਤੀ ਇਸ ਗੱਲ ਤੋਂ ਦੇਖੀ ਜਾਂਦੀ ਸੀ ਕਿ ਜੋ ਮਨ ਇੱਛਤ ਫਲ ਦੀ ਪ੍ਰਾਪਤੀ ਦਾ ਫੁਰਨਾ ਲੈ ਕੇ ਯੱਗ ਕੀਤਾ ਹੈ ਉਹ ਪੂਰਾ ਹੋ ਜਾਂਦਾ ਸੀ। ਅੱਜ ਕਲ੍ਹ ਲੰਗਰ ਛਕਣ ਛਕਾਉਣਾ ਹੀ ਕਿਹਾ ਜਾਂਦਾ ਹੈ। ਉਸ ਨੇ ਕਿਹਾ, 101 ਯੱਗ ਕਰਨ ਤੋਂ ਬਾਅਦ ਇੰਦਰ ਪਦ ਦੀ ਪ੍ਰਾਪਤੀ ਹੁੰਦੀ ਹੈ, ਇਨ੍ਹਾਂ ਮਹਾਤਮਾ ਤੋਂ ਮੇਰੇ ਪ੍ਰਸ਼ਨ ਦਾ ਸਮਾਧਾਨ ਹੋ ਜਾਵੇਗਾ। ਉਸ ਵੇਲੇ ਮਹਾਤਮਾ ਦੀ ਅਵਾਜ਼ ਆਈ ਕਿ ਪ੍ਰੇਮੀਆ! ਤੂੰ ਦਰਖਤ ਪਿਛੇ ਕਿਉਂ ਲੁਕਿਆ ਹੈਂ? ਤੂੰ ਇਹ ਦਸ ਕਿ ਤੂੰ ਪਹਿਲਾਂ ਫਲ ਰੱਖੇ ਕਿਉਂ ਅਤੇ ਫੇਰ ਰੱਖ ਕੇ ਚੁੱਕੇ ਕਿਉਂ? ਉਸ ਵੇਲੇ ਇੰਦਰ ਡਰਦਾ-ਡਰਦਾ ਸਾਮ੍ਹਣੇ ਆਇਆ। ਇਸ ਨੇ ਦੱਸਿਆ ਕਿ ਮੈਂ ਇੰਦਰ ਹਾਂ, ਚਾਰ ਫਲ ਮੈਂ ਭੇਟਾ ਕੀਤੇ ਸਨ ਪਰ ਫੇਰ ਆਪ ਦੀ ਸਮਾਧੀ ਲਗ ਗਈ, ਮੈਂ ਇਹ ਖਿਆਲ ਕੀਤਾ ਕਿ ਜਦੋਂ ਤਕ ਆਪ ਦੇ ਮਨ ਵਿਚ ਫੁਰਨਾ ਨਹੀਂ ਹੁੰਦਾ, ਮੇਰੇ ਪ੍ਰਸ਼ਨ ਦਾ ਸਮਾਧਾਨ ਨਹੀਂ ਹੋਣਾ, ਫੁਰਨਾ ਪੈਦਾ ਕਰਨ ਲਈ ਮੈਂ ਇਕ ਫਲ ਚੁੱਕ ਲਿਆ।

ਮਹਾਤਮਾ ਨੇ ਕਿਹਾ ਇੰਦਰ! ਤੂੰ ਕੀ ਪ੍ਰਸ਼ਨ ਲੈ ਕੇ ਆਇਆ ਹੈਂ? ਇੰਦਰ ਨੇ ਕਿਹਾ ਕਿ ਤੁਸੀਂ ਜਾਣਦੇ ਹੋ ਕਿ ਇੰਦਰ ਲੋਕ ਵਿਚ ਸੁੱਖਾਂ ਦੀ ਕੋਈ ਗਿਣਤੀ ਨਹੀਂ, ਸਭ ਸੁੱਖ ਮੈਨੂੰ ਪ੍ਰਾਪਤ ਹਨ ਪਰ ਮੇਰਾ ਮਨ ਖਾਲੀ ਕਿਉਂ ਰਹਿੰਦਾ ਹੈ। ਮੈਂ ਆਪਣੇ ਗੁਰੂ ਬ੍ਰਿਹਸਪਤ ਜੀ ਨੂੰ ਵੀ ਪੁਛਿਆ ਸੀ, ਉਨ੍ਹਾਂ ਨੇ ਮੈਨੂੰ ਕਿਹਾ ਕਿ ਮਾਤ ਲੋਕ ਵਿਚ ਜਾਹ ਤੇ ਕਿਸੇ ਤੱਤ ਬੇਤੇ ਮਹਾਤਮਾ ਨੂੰ ਪੁਛ, ਉਹ ਤੇਰੇ ਪ੍ਰਸ਼ਨ ਦਾ ਸਮਾਧਾਨ ਕਰਨਗੇ। ਆਪ ਕ੍ਰਿਪਾ ਕਰਕੇ ਮੇਰੀ ਨਿਸ਼ਾ ਕਰੋ।

ਉਸ ਵੇਲੇ ਮਹਾਤਮਾ ਨੇ ਕਿਹਾ ਕਿ ਇੰਦਰ! ਸਾਰੇ ਸੁੱਖਾਂ ਦਾ ਸੋਮਾ ਪ੍ਰਭੂ ਦਾ ਨਾਮ ਹੈ ਜਿੰਨੀ ਦੇਰ ਤਕ ਨਾਮ ਪ੍ਰਾਪਤ ਨਹੀਂ ਹੁੰਦਾ, ਮਨ ਕਦੇ ਵੀ ਧੀਰਜ ਪ੍ਰਾਪਤ ਨਹੀਂ ਕਰਦਾ। ਜਿਵੇਂ -

***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥*** ***ਪੰਨਾ - 707***

ਸੋ ਇੰਦਰ ਲੋਕ ਵਿਚ ਨਾਮ ਨਹੀਂ ਹੈ, ਨਾਮ ਅੰਮ੍ਰਿਤ ਹੈ, ਜਿਸ ਅੰਮ੍ਰਿਤ ਨੂੰ ਪ੍ਰਾਪਤ ਕਰਨ ਵਾਸਤੇ ਇੰਦਰ ਤੁਸੀਂ ਦੇਵਤਿਆਂ ਅਤੇ ਦੈਂਤਾਂ ਨੇ ਸਮੁੰਦਰ ਰਿੜਕਿਆ ਸੀ ਪਰ ਇਹ ਉਹ ਅੰਮ੍ਰਿਤ ਨਹੀਂ ਹੈ। ਉਹ ਅੰਮ੍ਰਿਤ ਤਾਂ ਮਹਾਂਪੁਰਸ਼ਾਂ ਦੀ ਸੰਗਤ ਤੋਂ ਪ੍ਰਾਪਤ ਹੁੰਦਾ ਹੈ, ਉਸ ਨਾਮ ਦੇ ਪ੍ਰਾਪਤ ਹੋਣ ਨਾਲ ਸਾਰੇ ਅਨੰਦ ਪ੍ਰਾਪਤ ਹੋ ਜਾਂਦੇ ਹਨ ਅਤੇ ਮਹਾਂਰਸ ਦੀ ਪ੍ਰਾਪਤੀ ਹੋ ਕੇ ਪੂਰਨ ਰੂਪ ਵਿਚ ਮਨ ਸੰਤੁਸ਼ਟ ਹੋ ਜਾਂਦਾ ਹੈ। ਤੂੰ ਜਾਣਦਾ ਹੈਂ ਅਨੰਦਾਂ ਵਿਚ ਫਰਕ ਹੁੰਦਾ ਹੈ। ਇਕ 'ਵਿਸ਼ੇ' ਅਨੰਦ ਹੁੰਦੇ ਹਨ ਜਿਵੇਂ ਖਾਣਾ ਪੀਣਾ, ਵਿਸ਼ੇ ਦੀ ਪ੍ਰਾਪਤੀ ਹੈ। ਦੂਸਰਾ 'ਰਾਗ' ਅਨੰਦ ਹੈ, ਉਸ ਵਿਚ ਜੀਵ ਨੂੰ ਆਪਣੇ ਆਪ ਦੀ ਸੋਝੀ ਭੁੱਲ ਜਾਂਦੀ ਹੈ ਜਿਵੇਂ ਕਿ ਘੰਡੇਹੇੜੇ ਦੇ ਸ਼ਬਦ ਨਾਲ ਹਿਰਨ ਬੇਸੁਧ ਹੋ ਕੇ ਸ਼ਿਕਾਰੀ ਦੇ ਕਾਬੂ ਆ ਜਾਂਦਾ ਹੈ। ਤੀਸਰਾ ਅਨੰਦ 'ਲੋਕਾਂ ਦੀ ਪ੍ਰਸੰਸਾ' ਦਾ ਹੁੰਦਾ ਹੈ, ਪਰ ਇਹ ਛਿਨਭੰਗਰ ਹੈ ਇਸ ਦੀ ਮਿਆਦ ਬਹੁਤ ਛੋਟੀ ਹੈ। ਚੌਥਾ ਅਨੰਦ 'ਕੀਰਤਨ' ਦਾ ਹੁੰਦਾ ਹੈ ਜਿੰਨੀ ਦੇਰ ਕੀਰਤਨ ਸੁਣਦਾ ਹੈ, ਉਨੀਂ ਦੇਰ ਅਨੰਦ ਵਿਚ ਰਹਿੰਦਾ ਹੈ। ਪੰਜਵਾਂ ਅਨੰਦ 'ਭਜਨ' ਦਾ ਹੁੰਦਾ ਹੈ ਜਿੰਨੀ ਦੇਰ ਸਮਾਧੀ ਵਿਚ ਬੈਠੇ ਹਾਂ, ਓਨੀਂ ਦੇਰ ਅਨੰਦ ਆਉਂਦਾ ਹੈ। ਛੇਵਾਂ 'ਗਿਆਨ' ਅਨੰਦ

ਹੁੰਦਾ ਹੈ ਜਦੋਂ ਤਕ ਗਿਆਨ ਦੇ ਨਾਲ ਚੇਤਨਾ ਨਾਲ ਜੁੜਿਆ ਰਹਿੰਦਾ ਹੈ ਉਨੀਂ ਦੇਰ ਉਹ ਅਨੰਦ ਪ੍ਰਾਪਤ ਹੁੰਦਾ ਹੈ। ਸਭ ਤੋਂ ਪੂਰਨ ਅਨੰਦ ਜੋ ਹੈ ਉਹ 'ਬ੍ਰਹਮ ਗਿਆਨ' ਅਨੰਦ ਹੁੰਦਾ ਹੈ, ਬ੍ਰਹਮਗਿਆਨ ਅਨੰਦ ਪ੍ਰਾਪਤ ਹੋਣ ਨਾਲ ਇਹ ਜੀਵ ਖੁਦ ਪ੍ਰਮੇਸ਼ਰ ਬਣ ਜਾਂਦਾ ਹੈ ਜੋ ਮਹਾਨ ਅਨੰਦ ਦਾ ਸਮੁੰਦਰ ਹੈ। ਬਾਕੀ ਦੇ ਸਾਰੇ ਅਨੰਦ ਪਾਣੀ ਦੇ ਨਿੱਕੇ-ਨਿੱਕੇ ਕਤਰੇ ਹਨ। ਜੇ ਤੂੰ ਬ੍ਰਹਮ ਗਿਆਨ ਅਨੰਦ ਚਾਹੁੰਦਾ ਹੈਂ ਤਾਂ ਕਿਸੇ ਤੱਤ ਬੇਤੇ ਮਹਾਂਪੁਰਸ਼ ਦੀ ਸ਼ਰਨ ਵਿਚ ਜਾਹ, ਉਹ ਤੈਨੂੰ ਆਤਮ ਮਾਰਗ ਤੇ ਪਾ ਦੇਣਗੇ, ਆਤਮ ਮਾਰਗ ਦੇ ਰਸਤੇ ਤੇ ਚਲਦਿਆਂ ਬ੍ਰਹਮ ਅਨੰਦ ਪ੍ਰਾਪਤ ਹੋਣ ਨਾਲ ਤੈਨੂੰ ਕਦੇ ਦੁਖ ਪ੍ਰਾਪਤ ਨਹੀਂ ਹੋਵੇਗਾ। ਗੁਰੂ ਮਹਾਰਾਜ ਜੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ -

*ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥*
*ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*
*ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥*
*ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*
*ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥* *ਪੰਨਾ - 707*

ਉਹ ਰਾਜਿਆਂ ਦਾ ਰਾਜਾ ਹੁੰਦਾ ਹੈ ਜਿਸ ਦੇ ਮਨ ਵਿਚ 'ਨਾਮ' ਦਾ ਵਾਸਾ ਹੋ ਜਾਵੇ, ਰਿੱਧੀਆਂ ਸਿੱਧੀਆਂ ਉਸ ਦੇ ਪਿਛੇ ਲੱਗੀਆਂ ਫਿਰਦੀਆਂ ਹਨ ਪਰ ਉਹ ਬੇਪਰਵਾਹ ਕਿਸੇ ਵਲ ਤਕਦੇ ਨਹੀਂ, ਇਹ ਅਨੰਦ ਕੇਵਲ ਸਾਧੂਆਂ, ਮਹਾਂਪੁਰਸ਼ਾਂ ਨੂੰ ਪ੍ਰਾਪਤ ਹੁੰਦਾ ਹੈ।

ਸਾਧਸੰਗਤ ਜੀ! ਭੇਖ ਧਾਰਨ ਨਾਲ ਸਾਧੂ ਨਹੀਂ ਹੋਇਆ ਕਰਦਾ, ਡੇਰਿਆਂ ਵਿਚੋਂ ਸਾਧੂ ਨਹੀਂ ਹੁੰਦੇ, ਸਾਧੂ ਉਹ ਹੈ ਜਿਸ ਨੇ ਆਪਣੇ ਮਨ ਨੂੰ ਸਾਧ ਲਿਆ। ਉਸ ਪ੍ਰਭੂ ਨੂੰ ਆਪਣਾ ਆਪ ਪਛਾਣ ਕੇ ਜਿਵੇਂ ਅਸੀਂ ਆਪਣੇ ਸਰੀਰ ਨੂੰ ਨਹੀਂ ਭੁੱਲਦੇ ਜਿਵੇਂ ਉਸ ਦੀ ਨਿੱਕੀ ਜਿੰਦ ਪਰਮ ਜਿੰਦ ਵਿਚ ਸਮਾਅ ਜਾਂਦੀ ਹੈ ਉਹ ਜੋ ਅਨੰਦ ਦੀ ਅਵਸਥਾ ਹੁੰਦੀ ਹੈ ਉਹ ਪਰਮ ਅਨੰਦ ਹੁੰਦੀ ਹੈ। ਉਸ ਪੁਰਸ਼ ਦੇ ਸਰੀਰ ਨੂੰ ਜੋ ਚੀਜ਼ ਵੀ ਛੋਹ ਜਾਂਦੀ ਹੈ ਉਹ ਵੀ ਸ਼ਕਤੀਸ਼ਾਲ ਹੋ ਜਾਂਦੀ ਹੈ। ਜਿਵੇਂ ਕਿ ਗੁਰੂ ਮਹਾਰਾਜ ਜੀ ਨੇ ਉਪਰ ਫੁਰਮਾਇਆ ਹੈ -

*ਤਿਸ ਕੀ ਧੂੜਿ ਮਨੁ ਉਧਰੈ ਪ੍ਰਭੁ ਹੋਇ ਸੁਪ੍ਰਸੰਨਾ॥* *ਪੰਨਾ - 707*

ਸਾਧਸੰਗਤ ਜੀ! ਜੋ ਉਪਰ ਬੇਨਤੀ ਕੀਤੀ ਗਈ ਹੈ ਕਿ ਨਾਮ ਦੀ ਕੀਮਤ ਕੋਈ ਨਹੀਂ ਪਾ ਸਕਦਾ, ਉਹ ਅਮੁੱਲ ਵਸਤੂ ਹੈ ਪਰ ਉਸ ਦੀ ਪ੍ਰਾਪਤੀ ਸਾਧੂਆਂ ਦੀ ਸੰਗਤ ਤੋਂ ਹੁੰਦੀ ਹੈ ਪਰ ਉਸ ਦੇ ਵਾਸਤੇ ਤੀਬਰ ਲਗਨ ਹੋਣੀ ਚਾਹੀਦੀ ਹੈ। ਜਗਿਆਸੂਆਂ ਦੇ ਮਨ ਵਿਚ ਵਿਸ਼ਵਾਸ਼ ਹੋਣਾ ਚਾਹੀਦਾ ਹੈ, ਦੁਨੀਆਂ ਭਰ ਦੇ ਭੋਗਾਂ ਦੇ ਸੁੱਖ ਇਕ ਕਾਗਜ਼ੀ ਕਿਸ਼ਤੀ ਵਾਂਗੂੰ ਹਨ ਪਰ ਨਾਮ ਦਾ ਸੁੱਖ ਅਪਰ ਅਪਾਰ ਹੈ। ਅਸਾਡਾ ਮਨ ਅਜਿਹੇ ਅਮੁੱਲ ਨਾਮ ਨਾਲ ਕਿਉਂ ਨਹੀਂ ਜੁੜਦਾ? ਉਸ ਦਾ ਕਾਰਨ ਹੈ ਕਿ ਸਾਡੇ ਅੰਦਰ ਮਾਇਕ ਮੈਲ ਦੀਆਂ ਤੈਹਾਂ ਲੱਗੀਆਂ ਪਈਆਂ ਹਨ ਜਿਵੇਂ ਜਿਸ ਦਾ ਹਾਜ਼ਮਾ ਖਰਾਬ ਹੋ ਜਾਵੇ ਉਸ ਦੇ ਕੋਲ ਕਿੰਨੇ ਹੀ ਸੁਆਦੀ ਭੋਜਨ ਰੱਖ ਦੇਈਏ ਉਸ ਦੇ ਅੰਦਰ ਰੁਚੀ ਹੀ ਨਹੀਂ ਜਾਗਦੀ ਇਸੇ ਤਰ੍ਹਾਂ ਮਾਇਅਕ ਜੀਵ ਹਨ ਉਨ੍ਹਾਂ ਦੇ ਅੰਦਰ ਨਾਮ ਦੀ ਮਹਿਮਾ ਦੀ ਕਦਰ ਹੀ ਨਹੀਂ ਜਾਗਦੀ। ਉਹ ਤਾਂ ਬਾਰ-ਬਾਰ ਉਨ੍ਹਾਂ ਚੀਜ਼ਾਂ ਨਾਲ ਪਰਚਦੇ ਹਨ ਜੋ ਛਿਨਭੰਗਰ ਹਨ ਅਤੇ ਸੁਖ ਦੁਖ ਦੀਆਂ ਹੇਤੂ ਹਨ। ਜਦੋਂ ਵੀ ਮੰਗਦਾ ਹੈ ਉਸ ਵੇਲੇ ਨਾਮ ਨੂੰ ਛੱਡ ਕੇ ਹੋਰ ਚੀਜ਼ਾਂ ਮੰਗਦਾ ਹੈ, ਕਿਉਂਕਿ ਉਸ ਨੂੰ ਸੋਝੀ ਨਹੀਂ। ਨਾਮ ਦੀ ਲਗਨ, ਨਾਮ ਦੀ ਖਿੱਚ ਓਨੀ ਤੀਬਰ ਨਹੀਂ ਰਹਿੰਦੀ ਜਿੰਨੀ ਮਾਇਕ ਪਦਾਰਥਾਂ ਦੀ ਰਹਿੰਦੀ ਹੈ। ਸੋ ਇਸ ਕਰਕੇ ਜੀਵ ਮਾਇਕ ਪਦਾਰਥਾਂ ਨੇ ਭੁਲਾਇਆ ਹੋਇਆ ਇਸ ਰਸਤੇ ਤੇ ਚਲ ਹੀ ਨਹੀਂ ਸਕਦਾ ਅਤੇ ਦੁੱਖ ਭੋਗਦਾ ਸੰਸਾਰ ਤੋਂ ਚਲਿਆ ਜਾਂਦਾ ਹੈ। ਕੋਈ ਵਿਰਲਾ ਪੁਰਸ਼ ਹੈ ਜਿਸ ਦੀ ਨਾਮ ਤਕ ਪਹੁੰਚ ਹੋ ਜਾਂਦੀ ਹੈ, ਨਾਮ ਇਸੇ ਸਰੀਰ ਵਿਚ ਵਸਦਾ ਹੈ ਜਿਵੇਂ ਕਿ ਫੁਰਮਾਨ ਹੈ -

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥*
*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥* *ਪੰਨਾ - 293*

ਪਰ ਇਹ ਜੀਵ ਹਉਮੈ ਦੇ ਜਾਲ ਵਿਚ ਫਸਿਆ ਹੋਣ ਕਰਕੇ ਹੋਸ਼ ਵਿਚ ਨਹੀਂ ਆਉਂਦਾ, ਸਾਰਾ ਜੀਵਨ ਬੇਹੋਸ਼ੀ ਵਿਚ ਗੁਜ਼ਾਰ ਦਿੰਦਾ ਹੈ, ਦੇਖਿਆ ਜਾਂਦਾ ਹੈ ਕਿ ਸੰਤ ਮਹਾਤਮਾ ਕਹਾਉਣ ਵਾਲੇ, ਵੱਡੀਆਂ ਵੱਡੀਆਂ ਜਮਾਤਾਂ ਚੇਲਿਆਂ ਦੀਆਂ ਆਪਣੇ ਨਾਲ ਰੱਖਣ ਵਾਲੇ ਨਾਮ ਤੋਂ ਭੁੱਲ ਕੇ ਪ੍ਰਕ੍ਰਿਤੀ ਦੇ ਸੁੱਖਾਂ ਵਿਚ ਬੇਹੋਸ਼ ਹੋਏ ਪਏ ਹਨ। ਨਾ ਹੀ ਉਨ੍ਹਾਂ ਨੂੰ ਪ੍ਰਮੇਸ਼ਰ ਉਪਰ ਭਰੋਸਾ ਹੈ, ਨਾ ਹੀ ਉਨ੍ਹਾਂ ਅੰਦਰ ਕੋਈ ਪ੍ਰਵਾਹ ਹੈ, ਨਾ ਹੀ ਅਜਿਹੇ ਭੇਖੀ ਸੰਤ ਕਹਾਉਣ ਵਾਲਿਆਂ ਦਾ ਕਿਹਾ ਹੋਇਆ ਬਚਨ ਦਰਗਾਹ ਵਿਚ ਮੰਨਿਆ ਜਾਂਦਾ ਹੈ, ਵੱਡੇ-ਵੱਡੇ ਰਾਜ ਅਧਿਕਾਰੀਆਂ ਤੋਂ ਆਪਣੇ ਮੰਤਵ ਦੀ ਪੂਰਤੀ ਦੀ ਆਸ ਰਖਦੇ ਹਨ ਸਾਧੂ ਉਹ ਹਨ ਜਿਨ੍ਹਾਂ ਬਾਰੇ ਮਹਾਰਾਜ ਜੀ ਦਾ ਫੁਰਮਾਨ ਹੈ -

*ਜਿਨਾ ਨ ਵਿਸਰੈ ਨਾਮੁ ਸੇ ਕਿਨੇਹਿਆ॥*
*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥* *ਪੰਨਾ - 397*

ਸਾਧਸੰਗਤ ਜੀ! ਤੁਸੀਂ ਅੰਮ੍ਰਿਤ ਵੇਲੇ ਤੋਂ ਇਕ ਰਸ ਕੀਰਤਨ ਸਰਵਣ ਕਰ ਰਹੇ ਹੋ, ਕਿੰਨਾ ਸੁੰਦਰ ਵਾਤਾਵਰਣ ਬਣਿਆ ਹੋਇਆ ਹੈ, ਨਾ ਕੋਈ ਸ਼ਹਿਰ ਵਿਚੋਂ ਅਵਾਜ਼ ਆ ਰਹੀ ਹੈ, ਨਾ ਹੀ ਕੋਈ ਕਿਸੇ ਕਿਸਮ ਦੀ ਵਿਖਸ਼ੇਪਤਾ ਨਜ਼ਰ ਆ ਰਹੀ ਹੈ। ਇਕ ਬੇਨਤੀ ਮੈਂ ਆਪ ਦੇ ਚਰਨਾਂ ਵਿਚ ਕਰਦਾ ਹਾਂ ਉਹ ਇਹ ਹੈ ਕਿ ਆਪ ਨੇ ਅੰਦਰੋਂ ਹੀ ਪ੍ਰਭੂ ਨੂੰ ਢੂੰਡ ਲੈਣ ਵਿਚ ਮਸਤ ਹੋ ਜਾਣਾ ਹੈ। ਪ੍ਰੇਮੀਆ! ਜਿਸ ਨੂੰ ਤੂੰ ਸਮੁੰਦਰਾਂ, ਪਹਾੜਾਂ ਦੀਆਂ ਕੰਦਰਾਂ, ਔਖੀਆਂ ਥਾਵਾਂ ਤੇ ਸਰੀਰ ਨੂੰ ਕਸ਼ਟ ਦੇ ਦੇ ਕੇ ਭਾਲਦਾ ਹੈਂ ਉਸ ਨੂੰ ਪਛਾਣ, ਉਸਦੀ ਪਛਾਣ ਤਾਂ ਆਵੇਗੀ ਜੇ ਤੂੰ ਪਹਿਲਾਂ ਆਪਣੇ ਆਪ ਨੂੰ ਪਛਾਣੇਗਾ। ਗੁਰਬਾਣੀ ਇਸ ਬਾਰੇ ਇਸ਼ਾਰੇ ਦਿੰਦੀ ਹੈ ਪਰ ਜਦੋਂ ਤਕ ਮਹਾਂਪੁਰਸ਼ ਦੀ ਕ੍ਰਿਪਾ ਨਾ ਹੋਵੇ ਇਹ ਇਸ਼ਾਰੇ-ਇਸ਼ਾਰੇ ਹੀ ਰਹਿ ਜਾਂਦੇ ਹਨ। ਅਸੀਂ ਅਨੁਭਵ ਵਿਚ ਜਾ ਕੇ ਪ੍ਰਾਪਤੀ ਨਹੀਂ ਕਰ ਸਕਦੇ। ਗੁਰਸਿੱਖ ਦੀ ਸੰਗਤ ਅਵੱਸ਼ਕ ਹੈ ਨਹੀਂ ਤਾਂ ਦਿਨ ਲੰਘ ਰਹੇ ਹਨ, ਕੁਝ ਭੀ ਹੱਥ ਨਹੀਂ ਲਗਣਾ।

ਇਥੇ ਆਉਣ ਤੋਂ ਪਹਿਲਾਂ ਮੈਂ ਆਪਣੇ ਫਾਰਮ ਵਿਚ ਖੇਤੀਬਾੜੀ ਕਰਦਾ ਸੀ ਪਰ ਹੁਣ ਸ਼ਹਿਰ ਵਿਚ ਆ ਕੇ ਸਤਿਸੰਗ ਦਾ ਅਨੰਦ ਮਾਣ ਰਿਹਾ ਹਾਂ, ਆਪਣੇ ਤਜਰਬੇ ਦੇ ਅਧਾਰ ਤੇ ਅਤੇ ਗੁਰੂ ਮਹਾਰਾਜ ਦੇ ਸਿਧਾਂਤ ਅਨੁਸਾਰ ਇਕ ਸਪਸ਼ਟ ਬੇਨਤੀ ਆਪ ਦੇ ਚਰਨਾਂ ਵਿਚ ਰਖਦਾ ਹਾਂ ਕਿ ਤੱਤ ਬੇਤਾ, ਬ੍ਰਹਮ ਸਰੋਤਰੀ, ਬ੍ਰਹਮ ਬਕਤਾ ਮਹਾਤਮਾ ਦੀ ਛੋਹ ਜਦੋਂ ਤਕ ਪ੍ਰਾਪਤ ਨਹੀਂ ਹੁੰਦੀ ਓਦੋਂ ਤਕ ਅਸੀਂ ਮਾਇਆ ਦੇ ਪੰਜਿਆਂ 'ਚੋਂ ਅਜ਼ਾਦ ਨਹੀਂ ਹੋ ਸਕਦੇ। ਕੀਰਤਨ ਵਿਚ ਆਉਣਾ, ਸੇਵਾ ਕਰਨੀ ਇਹ ਸਾਧਨ ਹਨ, ਨਾਮ ਦੀ ਪ੍ਰਾਪਤੀ ਇਨ੍ਹਾਂ ਸਾਧਨਾਂ ਦੇ ਫਲਸਰੂਪ ਹੀ ਹੁੰਦੀ ਹੈ। ਸੋ ਇਥੇ ਹੀ ਨਾ ਰੁਕ ਜਾਣਾ, ਸਾਧਨਾ ਸਪੰਨ ਜੀਵਨ ਗੁਜ਼ਾਰੋ, ਅੰਮ੍ਰਿਤ ਵੇਲੇ ਦੀ ਸੰਭਾਲ ਕਰੋ, ਬਾਣੀ ਦੇ ਪਾਠ ਕਰਨ ਤੋਂ ਪਹਿਲਾਂ ਘੱਟੋ ਘੱਟ ਢਾਈ ਘੰਟੇ ਅੰਤਰ ਖੋਜ ਵਿਚ ਲਾਓ, ਅੰਤਰ ਸ਼ਬਦ ਦੀ ਗੁੰਜ਼ਾਰ ਸੁਣੋ, ਜਿਸ ਨੂੰ ਸੁਣਨ ਨਾਲ ਅੰਦਰ ਬਿਨਾਂ ਵਜਾਏ ਵਾਜੇ ਸੁਣਦੇ ਹਨ, ਜਿਸ ਵਾਤਾਵਰਨ ਨੂੰ ਸੁੰਦਰ ਬਣਾਉਣ ਲਈ ਮਹਾਨ ਦਿਬਯ ਪ੍ਰਕਾਸ਼ ਸੁੰਦਰਤਾ ਬਖਸ਼ਦਾ ਹੈ ਜੋ ਅਸਹਿ ਹੈ। ਜੇ ਇਕ ਵਾਰੀ ਵੀ ਅੰਦਰਲਾ ਕੀਰਤਨ ਸੁਣਨ ਦਾ ਅਵਸਰ ਪ੍ਰਾਪਤ ਹੋ ਜਾਵੇ ਤਾਂ ਕਈ ਸਾਲ ਭੁਲਿਆ ਨਹੀਂ ਕਰਦਾ। ਵਾਹਿਗੁਰੂ ਜੀ ਕ੍ਰਿਪਾ ਕਰਨ ਤੁਹਾਨੂੰ, ਮੈਨੂੰ ਸੋਝੀ ਪ੍ਰਾਪਤ ਕਰਾਉਣ ਅਤੇ ਅਸੀਂ ਸੱਚੀ ਲਗਨ ਨਾਲ ਨਾਮ ਵਿਚ ਨਿਵਾਸ ਕਰਨ ਦੇ ਯੋਗ ਹੋ ਸਕੀਏ। ਜਦੋਂ ਨਾਮ ਦਾ ਨਿਵਾਸ ਇਸ ਜੀਵ ਵਿਚ ਹੋ ਜਾਂਦਾ ਹੈ ਤਾਂ ਉਸ ਦਾ ਜੀਵਪੁਣਾ ਉਸੇ ਸਮੇਂ ਖਤਮ ਹੋ ਜਾਂਦਾ ਹੈ, ਫੇਰ ਚਲਿਆ ਕਿਥੇ ਜਾਂਦਾ ਹੈ ਉਹ ਨਿੱਕੀ

ਜਿੰਦ ਪਰਮ ਜਿੰਦ ਵਿਚ ਲੀਨ ਹੋ ਜਾਂਦੀ ਹੈ। ਉਸ ਨੂੰ ਆਪਣਾ ਆਪਾ ਦਿਸਦਾ ਹੈ, ਇਸ ਗੱਲ ਵਿਚ ਨਾ ਭੁੱਲ ਜਾਣਾ ਕਿ ਆਪਣਾ ਸਰੀਰ ਦਿਸਦਾ ਹੈ, ਉਸ ਨੂੰ ਉਹ ਜੋਤ ਅਨੁਭਵ ਹੁੰਦੀ ਹੈ ਜੋ ਜੋਤ ਜਿਮੀ ਜਮਾਨ ਸਾਰੇ ਪਾਸੇ ਅਖੰਡ ਪਸਰੀ ਹੋਈ ਹੈ। ਇਸ ਦ੍ਵੈਤ ਮੰਡਲ ਤੋਂ ਉਡਾਰੀ ਮਾਰ ਕੇ ਅਦ੍ਵੈਤ ਮੰਡਲ ਵਿਚ ਜੀਵ ਪ੍ਰਵੇਸ਼ ਕਰ ਜਾਂਦਾ ਹੈ ਉਸ ਵੇਲੇ ਇਸ ਦੀ ਹੋਂਦ ਜੋ ਕੇਵਲ ਪਰਛਾਵਾਂ ਹੀ ਸੀ ਉਹ ਆਪਣਾ ਅਸਲੀ ਪਰਮ ਚੇਤਨ ਰੂਪ ਧਾਰਨ ਕਰਕੇ ਆਪਣੇ ਆਪ ਨੂੰ ਸਾਰੇ ਪਸਾਰੇ ਵਿਚ ਤਕਦੀ ਹੈ। ਪਸਾਰਾ ਵੀ ਆਪ ਹੈ, ਪਸਾਰੇ ਵਿਚ ਤੱਕਣ ਵਾਲਾ ਵੀ ਆਪ ਹੈ, ਇਸ ਗੱਲ ਨੂੰ ਸਮਝਣ ਲਈ ਸੁਖਮਨੀ ਸਾਹਿਬ ਦਾ ਪਾਠ ਦੋ, ਚਾਰ ਦਿਨ ਬਹੁਤ ਧਿਆਨ ਨਾਲ ਕਰਨਾ ਚਾਹੀਦਾ ਹੈ। ਮੈਂ ਦੇਖਿਆ ਹੈ ਬਹੁਤ ਬੰਦੇ ਕਹਿੰਦੇ ਹਨ ਕਿ ਮੈਂ ਪੰਜ ਪਾਠ ਸੁਖਮਨੀ ਸਾਹਿਬ ਦੇ ਕਰਦਾ ਹਾਂ, ਫਲਾਣਾ 25 ਪਾਠ ਜਪੁਜੀ ਸਾਹਿਬ ਦੇ ਕਰਦਾ ਹੈ। ਸਵਾਲ ਪਾਠਾਂ ਦਾ ਨਹੀਂ, ਸਵਾਲ ਬਿਰਤੀ ਦਾ ਹੈ, ਬਿਰਤੀ ਕਿਥੇ ਟਿਕੀ ਹੋਈ ਹੈ, ਜੇ ਉਹ ਦ੍ਵੈਤ ਵਿਚ ਹੈ ਜਿਸ ਨੂੰ ਆਪਣਾ ਆਪਾ ਭਾਸ ਰਿਹਾ ਹੈ ਤਾਂ ਮੰਜ਼ਲ ਅਜੇ ਬਹੁਤ ਦੂਰ ਹੈ, ਜਦੋਂ ਉਸ ਦਾ ਆਪਣਾ ਆਪਾ ਮਹਾਨ ਆਪੇ ਵਿਚ ਲੈਅ ਹੋ ਜਾਵੇਗਾ ਉਸ ਵੇਲੇ ਉਸ ਦੀ ਅਵਸਥਾ ਨੂੰ 'ਨਾਮ ਪ੍ਰਾਪਤੀ' ਦੀ ਅਵਸਥਾ ਕਿਹਾ ਜਾਂਦਾ ਹੈ। ਉਹ ਏਕੰਕਾਰ ਦੇ ਮੰਡਲ ਦੀ ਚੀਜ਼ ਹੈ, ਏਕੰਕਾਰ ਦੀ ਪ੍ਰਾਪਤੀ ਆਪਣੇ ਆਪ ਦੀ ਪ੍ਰਾਪਤੀ ਦੀ ਅਵਸਥਾ ਹੈ, ਇਹ ਰਹੱਸ ਹੈ ਇਸ ਨੂੰ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਵਿਚ ਬੈਠ ਕੇ ਜੇ ਸ਼ੌਕ ਹੈ ਤਾਂ ਸਮਝਣ ਦਾ ਯਤਨ ਕਰੋ। ਤੁਹਾਡਾ ਸਤਿਸੰਗ ਕੀਤਾ ਹੋਇਆ ਫਲ ਦੇਵੇਗਾ। ਸੋ ਨਿਗ੍ਹਾ ਹਮੇਸ਼ਾ ਪ੍ਰਭੂ ਪ੍ਰਾਪਤੀ ਤੇ ਰੱਖੋ, ਕਿਸੇ ਨਿਸ਼ਾਨੇ ਉਪਰ ਰੱਖੋ, ਜਿਥੇ ਇਸ ਜੀਵ ਆਤਮਾ ਨੇ ਐਨਾ ਮਹਾਨ ਹੋ ਜਾਣਾ ਹੈ ਕਿ ਉਸ ਤੋਂ ਬਿਨਾਂ ਹੋਰ ਕੁਝ ਰਹਿਣਾ ਹੀ ਨਹੀਂ, ਉਸੇ ਨੂੰ ਵਾਹਿਗੁਰੂ ਕਹਿੰਦੇ ਹਨ, ਓਹੀ ਅੰਮ੍ਰਿਤ ਹੈ, ਉਹ ਆਪ ਹੀ ਸਾਰੇ ਪਰੀਪੂਰਨ ਹੈ। ਵਾਹਿਗੁਰੂ ਜੀ! ਤੁਹਾਨੂੰ ਵੀ ਤੇ ਮੈਨੂੰ ਵੀ ਮਾਰਗ ਦਰਸ਼ਨ ਕਰਨ। ਸਮਾਂ ਹੋ ਜਾਣ ਕਰਕੇ ਮੈਂ ਇਥੇ ਹੀ ਸਮਾਪਤ ਕਰਦਾ ਹਾਂ, ਫੇਰ ਸਮਾਂ ਮਿਲਿਆ, ਐਸੀ ਸਥਿਤੀ ਹੋਈ ਤਾਂ ਇਨ੍ਹਾਂ ਬਚਨਾਂ ਤੋਂ ਅੱਗੇ ਚਲਿਆ ਜਾਵੇਗਾ।



# 8

ਅੰਮ੍ਰਿਤ ਵੇਲੇ ਤੋਂ ਆਪ ਹਰੀ ਦਾ ਜਸ ਕਰ ਰਹੇ ਹੋਂ, ਸਾਵਣ ਦਾ ਮਹੀਨਾ ਹੈ, ਅੱਜ ਗਰਮੀ ਬਹੁਤ ਹੱਦ ਤਕ ਘਟ ਕੇ ਠੰਢ ਦੇ ਰੂਪ ਵਿਚ ਸਾਨੂੰ ਖੁਸ਼ੀਆਂ ਦੇ ਰਹੀ ਹੈ। ਅਸਮਾਨ ਬਹੁਤ ਗਾੜ੍ਹੇ ਬੱਦਲਾਂ ਨਾਲ ਭਰਿਆ ਪਿਆ ਹੈ। ਚੰਦਰਮਾ ਦੀ ਚਾਂਦਨੀ ਇਨ੍ਹਾਂ ਬੱਦਲਾਂ ਦੇ ਓਹਲੇ ਛੁਪ ਕੇ ਅਲੋਪ ਹੋ ਰਹੀ ਹੈ, ਜਦੋਂ ਕਦੇ ਬੱਦਲਾਂ ਵਿਚੋਂ ਆਪਣੇ ਪਿਆਰ ਨਾਲ ਚਾਂਦਨੀ ਦੇ ਦਰਸ਼ਨ ਕਰਾਉਂਦਾ ਹੈ ਤਾਂ ਐਉਂ ਲਗਦਾ ਹੈ ਜਿਵੇਂ ਗਾੜ੍ਹੀ ਅਪਣਤ ਨਾਲ ਅੱਖ ਮਚੌਲੀ ਕਰਦਾ ਕਦੇ ਦਿਸਦਾ ਕਦੇ ਅਲੋਪ ਹੋ ਜਾਂਦਾ ਹੈ, ਬੱਦਲ ਤੁਰੇ ਜਾ ਰਹੇ ਹਨ ਪਰ ਲਗਦਾ ਐਉਂ ਹੈ ਜਿਵੇਂ ਚੰਦਰਮਾ ਆਪ ਹੀ ਬਹੁਤ ਕਾਹਲੀ ਨਾਲ ਆਪਣੇ ਧੇਅ ਵਲ ਪੁਲਾਂਘਾਂ ਪੁੱਟ ਕੇ ਅਨੰਤ ਦੇ ਰਾਹ ਤੇ ਅੰਤ ਵਿਚ ਟੁੱਭੀ ਮਾਰਨਾ ਚਾਹੁੰਦਾ ਹੈ। ਇਥੇ ਜਦੋਂ ਕੀਰਤਨ ਸ਼ੁਰੂ ਹੋਇਆ, ਸ਼ੁਰੂ ਹੁੰਦੇ ਹੀ, ਸਾਜਾਂ ਦੀ ਧੁਨਕਾਰ ਨਾਲ ਕਾਲੀਆਂ ਘਟਾਵਾਂ ਨੇ ਵੀ ਆਪਣਾ ਹਿੱਸਾ ਪਾਉਣਾ ਸ਼ੁਰੂ ਕਰ ਦਿਤਾ। ਜਿਉਂ ਜਿਉਂ ਸਾਜ਼ ਜ਼ੋਰ ਜ਼ੋਰ ਨਾਲ ਵਜਦੇ ਹਨ ਬੱਦਲ ਵੀ ਜ਼ੋਰ-ਜ਼ੋਰ ਨਾਲ ਵਰਸ਼ਾ ਕਰਨ ਲਗ ਪੈਂਦੇ ਹਨ। ਬਾਹਰ ਜਲ ਹੀ ਜਲ ਹੈ, ਬਹੁਤ ਸਾਰੇ ਪ੍ਰੇਮੀ ਇਸ ਵਰ੍ਹਦੇ ਮੀਂਹ ਵਿਚ ਛੱਤਰੀਆਂ ਅਤੇ ਬਰਸਾਤੀਆਂ ਲੈ ਕੇ ਆਏ ਹੋਏ ਵੀ ਕਿੰਨੇ ਭਿੱਜੇ ਹੋਏ ਹਨ। ਇਕ ਪਾਸੇ ਬੈਠਦੇ ਜਾਓ, ਬਹੁਤ ਹੀ ਸੁਹਾਵਣਾ ਸਮਾਂ ਬਣ ਰਿਹਾ ਹੈ। ਕ੍ਰਿਪਾ ਧਾਰ ਕੇ ਮੇਘ ਝੜੀਆਂ ਲਾ ਕੇ ਬਰਸ ਰਿਹਾ ਹੈ, ਪਪੀਹੇ ਦੀ ਪਿਆਸ ਬੁਝ ਚੁਕੀ ਹੈ ਅਤੇ ਉਸ ਦੀ ਹੁਣ ਅਵਾਜ਼ ਪ੍ਰਿਹੁ ਪ੍ਰਿਹੁ ਦੀ ਘਟ ਹੀ ਸੁਣਾਈ ਦਿੰਦੀ ਹੈ, ਉਸ ਦੀ ਪਿਆਸ ਸ੍ਵਾਂਤੀ ਬੂੰਦ ਦੀ ਪ੍ਰਾਪਤੀ ਹੈ। ਜੇਕਰ ਉਸ ਨੂੰ ਇਕ ਬੂੰਦ ਵੀ ਸਾਰੇ ਮੀਹਾਂ ਵਿਚੋਂ ਮਿਲ ਜਾਵੇ ਤਾਂ ਸਾਰਾ ਸਾਲ ਉਸ ਦੀ ਪਿਆਸ ਬੁਝੀ ਰਹਿੰਦੀ ਹੈ, ਧੰਨ ਹੈ ਪਪੀਹਾ ਜਿਸਦੀ ਲੋਚਾ ਤਾਂ ਵਾਹਿਗੁਰੂ ਜੀ ਪੂਰੀ ਕਰ ਹੀ ਦਿੰਦੇ ਹਨ ਪਰ ਇਸ ਦੇ ਵਿਪਰੀਤ ਮਨੁੱਖ ਮਾਇਆ ਦੇ ਜਾਲ ਵਿਚ ਫਸਿਆ ਹੋਇਆ ਪੰਜਾਂ ਚੋਰਾਂ ਦੇ ਸੰਗਲਾਂ ਨਾਲ ਬੰਨ੍ਹਿਆ ਹੋਇਆ ਰੋਂਦਾ ਹੈ, ਕਲਪਦਾ ਹੈ ਪਰ ਉਸ ਨੂੰ ਇਹ ਪਤਾ ਨਹੀਂ ਕਿ ਮੇਰੇ ਅੰਦਰ ਕਿਹੜੀ ਚੀਜ਼ ਦੀ ਘਾਟ ਹੈ ਜਿਸ ਕਰਕੇ ਮਨ ਅੰਦਰ ਸ਼ਾਂਤੀ ਨਹੀਂ ਆਉਂਦੀ। ਉਹ ਕਿਹੜੀ ਚੀਜ਼ ਹੈ ਜਿਸ ਦੀ ਅਣਹੋਂਦ ਕਰਕੇ ਮੇਰਾ ਕੌਲ ਫੁੱਲ ਮੂਧਾ ਹੋਇਆ ਹੇਠਾਂ ਨੂੰ ਮੂੰਹ ਕਰੀਂ ਲਟਕ ਰਿਹਾ ਹੈ? ਉਹ ਕਿਹੜੀ ਅਨੰਦਮਈ ਕਣੀ ਹੈ ਜਿਸ ਦੇ ਮਿਲਿਆਂ ਮੇਰੀਆਂ ਸਾਰੀਆਂ ਪਿਆਸਾਂ ਬੁਝ ਜਾਣਗੀਆਂ? ਅਣਜਾਣ ਹੈ ਬੰਦਾ ਕਿਉਂਕਿ ਉਸ ਨੂੰ ਉਸ ਗੱਲ ਦੀ ਸੋਝੀ ਨਹੀਂ, ਤੁਸੀਂ ਸਾਰੇ ਸਤਿਸੰਗ 'ਚ ਆ ਰਹੇ ਹੋਂ, ਸ਼ਬਦ ਦੀ ਗੁੰਜਾਰ, ਸਾਜ਼ਾਂ ਦੀਆਂ ਮਿੱਠੀਆਂ ਧੁਨੀਆਂ ਅਨੰਦ ਪੈਦਾ ਕਰਕੇ ਕਿਸੇ ਚੀਜ਼ ਵਲ ਨੂੰ ਰੁਖ ਕਰਾ ਰਹੀਆਂ ਹਨ ਜਿਸ ਦੇ ਰੂਪਮਾਨ ਹੋਇਆਂ ਸਾਨੂੰ ਸਾਰੇ ਸੁਖ ਪ੍ਰਾਪਤ ਹੋ ਜਾਣੇ ਹਨ ਅਤੇ ਜਨਮਾਂ ਜਨਮਾਂਤਰਾਂ ਦੀ ਪਿਆਸ ਬੁੱਝ ਜਾਣੀ ਹੈ। ਬੰਦਾ ਜ਼ਹਿਰ ਦਾ ਕੌੜਾ ਘੁਟ ਮਿੱਠੇ ਵਿਚ ਘੋਲ ਕੇ ਪੀ ਕੇ ਆਸ ਕਰ ਰਿਹਾ ਹੈ ਪਿਆਸ ਦੇ ਬੁੱਝ ਜਾਣ ਦੀ ਪਰ ਇਸ ਦੀ ਪਿਆਸ ਬੁਝਾਉਣ ਨੂੰ ਸਿਰਫ ਨਾਮ ਦੀ ਅੰਮ੍ਰਿਤ ਬੂੰਦ ਹੀ ਸਮਰੱਥਾ ਰਖਦੀ ਹੈ। ਹਉਮੈ ਤੇ ਮਾਇਆ ਦੀ ਬਿਖੁ ਬੇਹੋਸ਼ੀ ਵਿਚ ਗੜੂੰਦ ਕਰ ਰਹੀ ਹੈ। ਅੱਜ ਦਾ ਹੁਕਮਨਾਮਾ ਤੁਸੀਂ ਸਾਰਿਆਂ ਨੇ ਬੜੇ ਧਿਆਨ ਨਾਲ ਸ੍ਰਵਣ ਕੀਤਾ ਹੈ ਜਿਸ ਦਾ ਆਰੰਭ -

***ਕਿਆ ਗੁਣ ਤੇਰੇ ਸਾਰਿ ਸਮਾਲੀ ਮੋਹਿ ਨਿਰਗੁਨ ਕੇ ਦਾਤਾ ਰੇ॥ ਪੰਨਾ - 738***

ਅਤੇ ਅੰਤ ਵਿਚ ਮੰਗ ਕੀਤੀ ਗਈ ਹੈ ਜਿਸ ਨੂੰ ਮੰਗਣ ਲਈ ਇਹ ਜੀਵ ਪੂਰੀ ਤਰ੍ਹਾਂ ਦ੍ਰਿੜ੍ਹ ਹੈ। ਇਹ ਕਹਿ ਰਿਹਾ ਹੈ ਕਿ ਹੇ ਪ੍ਰਭੂ! ਮੈਂ ਢੀਠ ਹੋ ਕੇ ਮੰਗ ਰਿਹਾ ਹਾਂ, ਮੇਰੇ ਬਾਰ-ਬਾਰ ਮੰਗਣ ਤੇ ਆਪ ਗਿਲਾ ਨਾ ਕਰਨਾ ਕਿਉਂਕਿ ਢੀਠ ਮੰਗਤਾ ਉਦੋਂ ਤਕ ਦਰਵਾਜ਼ਾ ਨਹੀਂ ਛੱਡਦਾ ਜਦੋਂ ਤਕ ਮੰਗੀ ਹੋਈ ਚੀਜ਼ ਮਿਲ ਨਾ ਜਾਵੇ। ਸੋ ਮੈਂ ਵੀ ਢੀਠ ਹੋ ਕੇ ਮੰਗਦਾ ਹਾਂ ਕਿ ਉਹ ਪਿਆਰੇ ਜਿਹੜੇ ਤੇਰੇ ਪਿਆਰ ਵਿਚ ਸਦਾ ਹੀ ਲੀਨ ਰਹਿੰਦੇ ਹਨ, ਜਿਨ੍ਹਾਂ ਨੇ ਤੈਨੂੰ ਰਿਝਾ ਲਿਆ ਹੈ ਉਨ੍ਹਾਂ ਨੂੰ ਅਸੀਂ ਸੰਤ ਕਹਿੰਦੇ ਹਾਂ। ਉਨ੍ਹਾਂ ਸੰਤਾਂ ਦੀ ਮੈਂ ਚਰਨ ਧੂੜ ਮੰਗ ਰਿਹਾ ਹਾਂ ਕਿਉਂਕਿ ਦੁਨੀਆਂ ਵਿਚ ਇਸ ਤੋਂ ਪਵਿੱਤਰ ਸਾਕਾਰ ਰੂਪ ਵਿਚ ਕੋਈ ਪਵਿੱਤਰ

ਵਸਤੂ ਨਹੀਂ ਹੈ। ਮੈਨੂੰ ਇਹ ਤਾਂ ਪਤਾ ਲਗ ਗਿਆ ਹੈ ਕਿ ਤੇਰੇ ਸੰਤਾਂ ਦੀ ਧੂੜ ਵਿਚ ਸ਼ਕਤੀ ਹੈ ਜੋ ਤੇਰੇ ਨਾਮ ਤਕ ਰੁਸਵਾਈ ਕਰਾ ਦਿੰਦੀ ਹੈ। ਉਹ ਹੈ ਸੰਤ ਰੇਣ ਜਿਸ ਦੇ ਪ੍ਰਾਪਤ ਹੋਇਆਂ ਸਾਰੇ ਦੁਖਾਂ ਦਾ ਹੱਲ ਤੇਰੀ ਕ੍ਰਿਪਾ ਨਾਲ ਆਪੇ ਹੀ ਹੋ ਜਾਂਦਾ ਹੈ। ਇਸ ਧੂੜ ਦੀ ਮਹੱਤਤਾ ਦਾ ਮੈਨੂੰ ਕੋਈ ਪਤਾ ਨਹੀਂ ਸੀ। ਮੈਂ ਇਸ ਤੋਂ ਵੱਧ ਮਹੱਤਤਾ ਜਾਇਦਾਦ ਜ਼ਮੀਨ, ਕਾਰੋਬਾਰ, ਨੌਕਰੀਆਂ, ਆਪਣੀ ਪਰਿਵਾਰਕ ਤਰੱਕੀ, ਸੋਹਣੀਆਂ ਕੋਠੀਆਂ, ਸੋਹਣੀ ਸੁਸਾਇਟੀ ਅਤੇ ਸੋਹਣੇ ਪੁਰਖਾਂ ਦੇ ਮੇਲਜੋਲ ਨੂੰ ਦੇ ਰਿਹਾ ਸੀ। ਇਹ ਮੇਰੀ ਬੜੀ ਭਾਰੀ ਭੁੱਲ ਸੀ ਕਿਉਂਕਿ ਤੇਰੇ ਮਹਾਂਪੁਰਸ਼ਾਂ ਦੇ ਕੋਲ ਤੂੰ ਨਾਮ ਦਾ ਪਿਆਲਾ ਜੋ ਅੰਮ੍ਰਿਤ ਜਲ ਨਾਲ ਲਬਾ-ਲਬ ਭਰਿਆ ਪਿਆ ਹੈ ਉਹ ਬਖਸ਼ਿਆ ਹੋਇਆ ਹੈ। ਉਸ ਦੀ ਜੇ ਇਕ ਘੁੱਟ ਵੀ ਮਿਲ ਜਾਵੇ ਤਾਂ ਅੰਮ੍ਰਿਤਤਾ ਦਾ ਜੀਵਨ ਪ੍ਰਾਪਤ ਹੋ ਜਾਂਦਾ ਹੈ, ਸਾਰੇ ਦੁਖਾਂ ਦਾ ਖਾਤਮਾ ਹੋ ਜਾਂਦਾ ਹੈ, ਆਦਮੀ ਜਨਮ ਮਰਨ ਦੇ ਚੱਕਰ ਵਿਚ ਨਹੀਂ ਆਉਂਦਾ, ਕਿਉਂਕਿ ਤੇਰਾ ਹੀ ਫੁਰਮਾਨ ਹੈ -

***ਇਹੁ ਹਰਿ ਰਸੁ ਪਾਵੈ ਜਨੁ ਕੋਇ।।***
***ਅੰਮ੍ਰਿਤੁ ਪੀਵੈ ਅਮਰੁ ਸੋ ਹੋਇ॥***
***ਉਸੁ ਪੁਰਖ ਕਾ ਨਾਹੀ ਕਦੇ ਬਿਨਾਸ॥***
***ਜਾ ਕੈ ਮਨਿ ਪ੍ਰਗਟੇ ਗੁਨ ਤਾਸ॥*** ***ਪੰਨਾ - 287***

ਸੰਤਾਂ ਕੋਲ ਤਾਂ ਅਨੇਕਾਂ ਦਾਤਾਂ ਹਨ ਪਰ ਸਭ ਤੋਂ ਕੀਮਤੀ ਚੀਜ਼ ਉਨ੍ਹਾਂ ਕੋਲ ਚਰਨ ਧੂੜ ਹੈ ਅਤੇ ਇਥੇ ਤਕ ਆਪ ਜੀ ਨੇ ਫੁਰਮਾਨ ਕੀਤਾ ਹੈ ਕਿ -

***ਜਨ ਪਾਰਬ੍ਰਹਮ ਜਾ ਕੀ ਨਿਰਮਲ ਮਹਿਮਾ***
***ਜਨ ਕੇ ਚਰਨ ਤੀਰਥ ਕੋਟਿ ਗੰਗਾ॥*** ***ਪੰਨਾ - 828***

ਜਨਾਂ ਦੇ ਚਰਨਾਂ ਦੀ ਧੂੜ ਕ੍ਰੋੜ ਗੰਗਾ ਤੀਰਥਾਂ ਤੋਂ ਉਤਮ ਹੈ ਜੇ ਉਹ ਧੂੜ ਮਸਤਕ ਨੂੰ ਲਗ ਜਾਵੇ ਤਾਂ ਪਾਪ 'ਜਨਮ ਜਨਮ ਕੇ ਹਰੇ ਕਲੰਗਾ' ਵਾਂਗੂ ਝੜ ਜਾਂਦੇ ਹਨ। ਹੇ ਪ੍ਰਭੂ! ਤੇਰੇ ਸੰਤਾਂ ਦੀ ਚਰਨ ਧੂੜ ਦੀ ਬਖਸ਼ਿਸ਼ ਹੋ ਜਾਵੇ, ਇਸ ਸੰਤ ਰੇਣ ਸਦਕੇ ਕ੍ਰੋੜਾਂ ਅਪਰਾਧ ਤੂੰ ਸਾਡੇ ਇਕ ਛਿਨ ਵਿਚ ਕੱਟ ਦਿੰਦਾ ਹੈਂ ਅਤੇ ਆਪਣੀ ਬਖਸ਼ਿਸ਼ ਦੁਆਰਾ ਨਾਮ ਰਿਦੇ ਵਿਚ ਵਸਾ ਦਿੰਦਾ ਹੈ, ਮੈਂ ਤਾਂ ਇਕ ਬਹੁਤ ਛੋਟੀ ਜਿਹੀ ਚੀਜ਼ ਹਾਂ, ਜੋ ਐਨੇ ਗੁਣਾਂ ਨੂੰ ਯਾਦ ਵੀ ਨਹੀਂ ਰਖ ਸਕਦਾ। ਹੇ ਪ੍ਰਭੂ! ਮੇਰੇ ਕੋਲ ਤਾਂ ਕੋਈ ਵੀ ਚੀਜ਼ ਨਹੀਂ। ਜਦੋਂ ਮੈਂ ਧਿਆਨ ਦਿੰਦਾ ਹਾਂ ਤਾਂ ਮੈਨੂੰ ਪਤਾ ਲਗਦਾ ਹੈ ਕਿ ਮੇਰਾ ਵਚਿੱਤਰ ਸਰੀਰ ਜਿਸ ਦੇ ਅੰਦਰ ਅਤਿਅੰਤ ਕੀਮਤੀ ਵਸਤਾਂ ਭਰੀਆਂ ਪਈਆਂ ਹਨ ਅਤੇ ਤੂੰ ਆਪ ਹੀ ਉਨ੍ਹਾਂ ਕੀਮਤੀ ਵਸਤਾਂ ਦੀ ਰਾਖੀ ਅੰਦਰ ਵਸਦੇ ਲੁਟੇਰਿਆਂ ਤੋਂ, ਡਾਕੂਆਂ ਤੋਂ ਕਰ ਰਿਹਾ ਹੈਂ, ਤੂੰ ਅਜਿਹੇ ਦਰਵਾਜ਼ੇ ਲਾ ਦਿਤੇ ਹਨ ਕਿ ਉਹ ਕਿਸੇ ਤਰੀਕੇ ਨਾਲ ਖੁਲ੍ਹ ਹੀ ਨਹੀਂ ਸਕਦੇ ਜਿਵੇਂ ਕਿ ਫੁਰਮਾਨ ਹੈ -

***ਕਾਇਆ ਨਗਰੁ ਨਗਰ ਗੜ ਅੰਦਰਿ॥***
***ਸਾਚਾ ਵਾਸਾ ਪੁਰਿ ਗਗਨੰਦਰਿ॥***
***ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ॥***
***ਅੰਦਰਿ ਕੋਟ ਛਜੇ ਹਟਨਾਲੇ॥ ਆਪੇ ਲੇਵੈ ਵਸਤੁ ਸਮਾਲੇ॥***
***ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥*** ***ਪੰਨਾ - 1033***

ਮੇਰਾ ਤਾਂ ਮੇਰੇ ਵਿਚ ਕੁਝ ਵੀ ਨਹੀਂ ਹੈ, ਹੇ ਪ੍ਰਭੂ! ਇਸ ਦੁਨੀਆਂ ਵਿਚ ਰਿਵਾਜ ਹੈ ਕਿ ਜਦੋਂ ਕਿਸੇ ਨੂੰ ਮਾਇਆ ਦੀ ਲੋੜ ਪੈਂਦੀ ਹੈ ਤਾਂ ਉਹ ਆਪਣੀਆਂ ਵਸਤਾਂ ਦੂਸਰੇ ਪਾਸ ਦੇ ਕੇ ਉਸ ਦਾ ਥੋੜ੍ਹਾ ਜਿਹਾ ਮੁੱਲ ਲੈ ਲੈਂਦਾ ਹੈ। ਉਸ ਨੂੰ ਅਸਾਡੀ ਬੋਲੀ ਵਿਚ ਗਹਿਣੇ ਪਾਉਣਾ ਕਹਿੰਦੇ ਹਨ। ਗਹਿਣੇ (**mortgage**) ਕਰ ਦਿੰਦੇ ਹਾਂ, ਉਸ ਦਿਤੀ ਹੋਈ ਚੀਜ਼ ਦਾ ਸਬੰਧ ਸਾਡੇ ਨਾਲੋਂ ਨਹੀਂ ਟੁੱਟਦਾ। ਜਦੋਂ ਸਾਡੇ ਵਿਚ ਸਮਰਥਾ ਹੋ

ਜਾਵੇ ਅਸੀਂ ਪੈਸੇ ਦੇ ਕੇ ਚੀਜ਼ਾਂ ਛੁਡਾ ਲੈਂਦੇ ਹਾਂ, ਉਹ ਚੀਜ਼ਾਂ ਸਾਡੇ ਪਾਸ ਆ ਜਾਂਦੀਆਂ ਹਨ। ਦੂਜਾ ਇਹ ਰਿਵਾਜ ਹੈ ਕਿ ਅਸੀਂ ਆਪਣੀਆਂ ਪੂਰੀਆਂ ਚੀਜ਼ਾਂ ਦੇ ਪੈਸੇ ਲੈ ਲੈਂਦੇ ਹਾਂ, ਉਹ ਖਰੀਦਣ ਵਾਲੇ ਦੇ ਨਾਮ ਹੋ ਜਾਂਦੀ ਹੈ, ਭਾਵੇਂ ਕੋਈ ਜ਼ਮੀਨ ਹੈ, ਜਾਇਦਾਦ ਹੈ, ਕੋਈ ਫੈਕਟਰੀ ਹੈ, ਕਾਰਖਾਨਾ ਹੈ ਫੇਰ ਸਾਡਾ ਉਸ ਉਤੇ ਕੋਈ ਅਧਿਕਾਰ ਨਹੀਂ ਰਹਿੰਦਾ, ਉਸ ਨਾਲ ਕੋਈ ਲਗਾਓ ਨਹੀਂ ਰਹਿੰਦਾ। ਹੇ ਪ੍ਰਭੂ! ਜਦੋਂ ਮੈਂ ਵਿਚਾਰਦਾ ਹਾਂ ਤਾਂ ਮੈਂ ਦੇਖਦਾ ਹਾਂ ਕਿ ਮੈਂ ਤਾਂ ਬੈਖਰੀਦ ਹਾਂ, ਮੁਲ ਖਰੀਦਿਆ ਹੋਇਆ ਹਾਂ, ਮੇਰਾ ਤਾਂ ਕੋਈ ਅਧਿਕਾਰ ਹੀ ਨਹੀਂ ਹੈ ਕਿਉਂਕਿ ਮੇਰਾ ਸਰੀਰ ਜਿਸਨੂੰ ਅਸੀਂ ਬਹੁਤ ਹੀ ਸੁੰਦਰ ਜਾਣਦੇ ਹਾਂ ਅਤੇ ਇਸ ਦੇ ਵਿਚ ਵਸਣ ਵਾਸੇ ਮਨ, ਚਿਤ, ਬੁੱਧ ਅਤੇ ਜੀਵ ਇਹ ਸਭ ਤੇਰੇ ਹੀ ਹਨ, ਮੇਰਾ ਤਾਂ ਮੇਰੇ ਵਿਚ ਕੁਝ ਵੀ ਨਹੀਂ ਹੈ ਪਰ ਮੈਂ ਤੇਰੀ ਬਖਸ਼ੀ ਹੋਈ ਅਮੁੱਲ ਦਾਤ ਨੂੰ ਹੀ ਆਪਣੀ ਸਮਝਦਾ ਹਾਂ ਅਤੇ ਤੈਨੂੰ ਭੁੱਲ ਕੇ ਦਾਤ ਨੂੰ ਪਿਆਰੀ ਜਾਣ ਕੇ ਉਸ ਦੇ ਨਾਲ ਪ੍ਰੀਤ ਪਾ ਬੈਠਦਾ ਹਾਂ। ਮੇਰਾ ਸੁਭਾਅ ਸਦਾ ਸਦਾ ਭੁੱਲਣਾ ਤੇ ਤੇਰਾ ਸੁਭਾਅ ਸਦਾ ਹੀ ਬਖਸ਼ਣਾ ਹੈ। ਹੇ ਪ੍ਰਭੂ! ਤੇਰਾ ਦਰਸ਼ਨ ਐਨਾ ਮੋਹਣਾ ਹੈ ਜਿਸਨੂੰ ਇਕ ਵਾਰੀ ਹੋ ਜਾਵੇ ਉਸ ਦੇ ਸਾਰੇ ਦੁਖਾਂ ਦਾ ਖਾਤਮਾ ਹੋ ਜਾਂਦਾ ਹੈ। ਜਨਮ ਮਰਨ ਦਾ ਚੱਕਰ ਉਸ ਦੇ ਗਲੋਂ ਲਹਿ ਜਾਂਦਾ ਹੈ, ਉਹ ਸਦਾ ਸੁੱਖੀ ਹੋ ਜਾਂਦਾ ਹੈ, ਮੈਂ ਉਸ ਦਰਸ਼ਨ ਤੋਂ ਕੁਰਬਾਨ ਜਾਂਦਾ ਹਾਂ। ਹੇ ਪ੍ਰਭੂ! ਤੂੰ ਦਾਤਾ ਹੈਂ, ਮੈਂ ਇਕ ਨਿਮਾਣਾ ਅਤੇ ਮੰਗਤਾ ਹਾਂ, ਤੂੰ ਸਦਾ ਹੀ ਉਪਕਾਰ ਕਰਦਾ ਹੈਂ ਕਿਉਂਕਿ ਤੇਰਾ ਸੁਭਾਅ ਸਦਾ ਸਦਾ ਸਦਾ ਦਇਆਲ ਹੈ ਸਾਧਸੰਗਤ ਜੀ! ਗੁਰੂ ਮਹਾਰਾਜ ਫੁਰਮਾਨ ਕਰਦੇ ਹਨ ਕਿ ਤੂੰ ਉਸ ਨੂੰ ਯਾਦ ਰਖ, ਤੈਨੂੰ ਸਾਰੀਆਂ ਖੁਸ਼ੀਆਂ ਪ੍ਰਾਪਤ ਹੋ ਜਾਣਗੀਆਂ। ਪ੍ਰਭ ਜੀ! ਤੂੰ ਅਗੰਮ ਹੈਂ, ਅਪਾਰ ਹੈਂ, ਮੈਂ ਤੇਰੇ ਤਕ ਪਹੁੰਚਣ ਵਾਸਤੇ ਕੁਝ ਵੀ ਨਹੀਂ ਕਰ ਸਕਦਾ, ਉਹ ਮੇਰੇ ਵਿਚ ਗੁਣ ਹੀ ਨਹੀਂ ਹਨ ਜਿਹੜੇ ਤੈਨੂੰ ਰਿਝਾ ਸਕਦੇ ਹੋਣ, ਮੈਂ ਤੇਰੀ ਕੀ ਸੇਵਾ ਕਰਾਂ, ਕਿਸ ਤਰ੍ਹਾਂ ਤੇਰੇ ਦਰਸ਼ਨ ਪਾਵਾਂ, ਇਹ ਮੇਰੇ ਅੰਦਰ ਬਹੁਤ ਵੱਡੀ ਤੜਪ ਹੈ, ਕੀ ਆਖ ਕੇ ਤੈਨੂੰ ਖੁਸ਼ ਕਰਾਂ ਅਤੇ ਉਹ ਕਿਹੜਾ ਤਰੀਕਾ ਹੈ ਜਿਸ ਨੂੰ ਅਪਣਾਅ ਕੇ ਤੇਰੇ ਦਰਸ਼ਨ ਕਰਾਂ। ਤੇਰਾ ਅੰਦਾਜ਼ਾ ਕੋਈ ਲਾ ਨਹੀਂ ਸਕਦਾ, ਤੇਰਾ ਅੰਤ ਕੋਈ ਪਾ ਨਹੀਂ ਸਕਦਾ ਪਰ ਮੈਂ ਕੀ ਕਰਾਂ। ਮੈਨੂੰ ਉਸ ਤੋਂ ਵੀ ਵੱਧ ਤੜਪ ਰਹਿੰਦੀ ਹੈ ਜਿਸ ਨੂੰ ਮੈਂ ਪਪੀਹਾ ਆਖਦਾ ਹਾਂ, ਜਿਸ ਤੇ ਪ੍ਰਸੰਨ ਹੋ ਕੇ ਤੂੰ ਉਸ ਨੂੰ ਸ੍ਵਾਂਤੀ ਬੂੰਦ ਬਖਸ਼ਦਾ ਹੈਂ, ਮੇਰੀ ਸ੍ਵਾਂਤੀ ਬੂੰਦ ਤੇਰਾ ਦਰਸ਼ਨ ਹੈ, ਇਸ ਕਰਕੇ ਮੈਂ ਤੇਰੇ ਤੋਂ ਢੀਠ ਹੋ ਕੇ ਮੰਗਦਾ ਹਾਂ ਕਿ ਮੈਨੂੰ ਸੰਤਾਂ ਦੀ ਧੂੜੀ ਦੇਹ ਜਿਸ ਤੋਂ ਮੈਨੂੰ ਆਸ ਬਝਦੀ ਹੈ ਕਿ ਮੈਂ ਤੇਰੇ ਦਰਸ਼ਨ ਕਰ ਸਕਦਾ ਹਾਂ। ਹੇ ਪ੍ਰਭੂ! ਤੂੰ ਆਪਣੇ ਪਿਆਰੇ ਨੂੰ ਹੱਥ ਦੇ ਕੇ ਤਾਰ ਦਿੰਦਾ ਹੈਂ।

ਸਾਧਸੰਗਤ ਜੀ! ਗੁਰੂ ਮਹਾਰਾਜ ਜੀ ਦਾ ਹੁਕਮਨਾਮਾ ਜੋ ਆਪਾਂ ਨੂੰ ਦਾਤ ਮਿਲੀ ਹੈ ਉਹ ਇਸ ਗੱਲ ਦੇ ਨਾਲ ਰਲਦਾ ਮਿਲਦਾ ਹੈ –

*ਕਿਆ ਗੁਣ ਤੇਰੇ ਸਾਰਿ ਸਮਾਲੀ ਮੋਹਿ ਨਿਰਗੁਨ ਕੇ ਦਾਤਾਰੇ॥*
*ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ॥*
*ਲਾਲ ਰੰਗੀਲੇ ਪ੍ਰੀਤਮ ਮਨਮੋਹਨ ਤੇਰੇ ਦਰਸਨ ਕਉ ਹਮ ਬਾਰੇ॥*
*ਪ੍ਰਭੁ ਦਾਤਾ ਮੋਹਿ ਦੀਨੁ ਭੇਖਾਰੀ ਤੁਮ ਸਦਾ ਸਦਾ ਉਪਕਾਰੇ।।*
*ਸੋ ਕਿਛੁ ਨਾਹੀ ਜਿ ਮੈ ਤੇ ਹੋਵੈ ਮੇਰੇ ਠਾਕੁਰ ਅਗਮ ਅਪਾਰੇ॥*
*ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ॥*
*ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ ਚਰਨਾਰੇ॥*
*ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ॥*
*ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ॥* ***ਪੰਨਾ – 738***

ਇਸ ਸ਼ਬਦ ਵਿਚ ਇਕ ਲੋਚਾ ਹੈ ਦਰਸ਼ਨਾਂ ਦੀ ਅਤੇ ਇਕ ਰਹਿਮਤ ਦੀ ਜਿਸ ਨੂੰ ਆਪ ਨੇ ਸੰਤ

ਧੂੜ ਕਹਿ ਕੇ ਅਸਾਡੀ ਬੁੱਧੀ ਗੋਚਰੇ ਕਰਾਇਆ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਦਰ ਸੰਤ ਧੂੜ ਦੀ ਬਹੁਤ ਹੀ ਵੱਡੀ ਮਹੱਤਤਾ ਆਉਂਦੀ ਹੈ। ਆਪ ਜੀ ਇਕ ਥਾਂ ਫੁਰਮਾਨ ਕਰਦੇ ਹਨ ਕਿ ਸੰਤ ਧੂੜ ਨੂੰ ਅਸੀਂ ਹੀ ਨਹੀਂ ਲੋਚਦੇ, ਇਸਨੂੰ ਦੇਵ ਲੋਕਾਂ ਦੇ ਦੇਵਤੇ ਜੋ ਤੀਰਥਾਂ ਦੇ ਦੇਵ ਹਨ ਉਹ ਵੀ ਲੋਚਦੇ ਹਨ। ਕਿਉਂ ਲੋਚਦੇ ਹਨ ਕਿਉਂਕਿ ਇਸ ਧੂੜੀ ਵਿਚ ਬੇਅੰਤ ਪਾਪਾਂ ਨੂੰ ਖਤਮ ਕਰਨ ਦੀ ਸੱਤਾ ਹੈ। ਇਸ ਕਰਕੇ ਕਿ ਸੰਤ ਸਰੀਰ ਵਿਚ ਵਾਹਿਗੁਰੂ ਜੀ ਆਪ ਹੀ ਸਾਕਾਰ ਰੂਪ ਵਿਚ ਪ੍ਰਗਟ ਹੋ ਕੇ ਵਰਤਦੇ ਹਨ। ਇਸ ਮਹਾਨ ਪਵਿੱਤਰ ਸਰੀਰ ਦੀ ਛੋਹ ਨਾਲ ਲੱਖਾਂ ਪਾਪ ਅਤੇ ਅੰਤਸ਼ਕਰਣ ਦੀ ਮੈਲ ਜੋ ਪਾਪਾਂ ਕਰਕੇ ਬਹੁਤ ਹੀ ਗਾੜ੍ਹੀ ਹੋਈ ਹੋਈ ਹੈ ਜਿਸ ਨੂੰ ਲਾਹੁੰਣ ਦਾ ਹੋਰ ਕੋਈ ਯਤਨ ਨਹੀਂ ਹੈ ਉਹ ਲਹਿ ਜਾਇਆ ਕਰਦੀ ਹੈ। ਤੀਰਥ ਅਸਥਾਨ ਵੀ ਪੁਕਾਰ ਕਰਦੇ ਹਨ ਕਿ ਹੇ ਪ੍ਰਭੂ! ਆਪਣੇ ਮਹਾਂਪੁਰਸ਼ਾਂ ਨੂੰ ਭੇਜ ਕਿਉਂਕਿ ਸਾਡੇ ਵਿਚ ਬੇਅੰਤ ਪਾਪੀ ਲੋਕ ਇਸ਼ਨਾਨ ਕਰਦੇ ਹਨ ਅਤੇ ਆਪਣੇ ਪਾਪਾਂ ਦੀ ਦੁਰਗੰਧ ਛੱਡ ਜਾਂਦੇ ਹਨ, ਉਹ ਸਾਨੂੰ ਜਾਲ ਰਹੇ ਹਨ, ਦੁਖੀ ਕਰ ਰਹੇ ਹਨ, ਅਕਾਲ ਪੁਰਖ ਕ੍ਰਿਪਾ ਕਰਕੇ ਆਪਣੇ ਸਾਧੂਆਂ ਨੂੰ ਭੇਜ ਦਿੰਦਾ ਹੈ ਫੁਰਮਾਨ ਹੈ -

***ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥***
***ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ***
***ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ।।***
***x x x x x x x x x x x***
***ਜਿਤਨੇ ਤੀਰਥ ਦੇਵੀ ਥਾਪੇ***
***ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥*** ***ਪੰਨਾ - 1263***

ਇਕ ਹੋਰ ਥਾਂ ਐਸਾ ਫੁਰਮਾਨ ਆਉਂਦਾ ਹੈ ਕਿ ਪ੍ਰਭੂ ਦੇ ਪਿਆਰੇ ਦੀ ਧੂੜ ਮੱਥੇ ਲੱਗੀ ਅਤੇ ਸਾਰੀਆਂ ਆਸਾਂ ਜੋ ਮਨ ਵਿਚ ਤਰੰਗ ਰੂਪ ਹੋ ਕੇ ਛਲਕ ਰਹੀਆਂ ਸਨ ਉਹ ਪੂਰੀਆਂ ਹੋ ਗਈਆਂ, ਉਨ੍ਹਾਂ ਪਾਰਬ੍ਰਹਮ ਪ੍ਰਮੇਸ਼ਰ ਦੇ ਪਿਆਰਿਆਂ ਦੀ ਮਹਿਮਾ ਨਿਰਮਲ ਹੈ। ਉਨ੍ਹਾਂ ਦੇ ਚਰਨ ਕ੍ਰੋੜ ਗੰਗਾ ਦੇ ਇਸ਼ਨਾਨ ਤੋਂ ਵੱਧ ਮਹੱਤਤਾ ਰਖਦੇ ਹਨ ਜਿਸ ਉਤੇ ਇਕ ਸਾਖੀ ਆਉਂਦੀ ਹੈ।

ਸ੍ਰੀ ਰਾਮ ਚੰਦਰ ਜੀ ਮਹਾਰਾਜ ਬਨਵਾਸ ਦੇ ਦਿਨਾਂ ਵਿਚ ਮੱਧ ਪ੍ਰਦੇਸ਼ ਵਿਚ ਪੰਚਵਟੀ ਵਿਚ ਨਿਵਾਸ ਰਖਦੇ ਸਨ, ਉਸ ਵੇਲੇ ਉਥੋਂ ਥੋੜ੍ਹੇ ਮੀਲਾਂ ਤੇ ਇਕ ਸਾਧੂਆਂ ਰਿਸ਼ੀਆਂ ਮੁਨੀਆਂ ਦਾ ਆਸ਼ਰਮ ਸੀ। ਉਥੇ ਇਕ ਬਹੁਤ ਹੀ ਪ੍ਰਤਾਪੀ ਮਹਾਂਪੁਰਸ਼ ਹੋਏ ਸਨ। ਉਥੇ ਇਕ ਬੀਬੀ ਹਰ ਸਮੇਂ ਨਾਮ ਨਾਲ ਇਕਮਿਕ ਹੋਈ ਹੋਈ, ਜਿਸ ਦਾ ਨਾਮ ਸ਼ਿਵਰੀ ਸੀ ਉਹ ਜਾਤ ਕਰਕੇ ਭੀਲਣੀ ਸੀ, ਜਿਸ ਦਾ ਅੰਤਸ਼ਕਰਣ ਲਿਸ਼ਕਾਰੇ ਮਾਰਦਾ ਸੀ, ਪੂਰੀ ਤਰ੍ਹਾਂ ਮੈਲ ਰਹਿਤ ਸੀ। ਉਸ ਦੀ ਨਿਮਰਤਾ ਹੱਦ ਦਰਜੇ ਤਕ ਸੀ, ਸੇਵਾ ਭਾਵ ਦਾ ਉਹ ਰੂਪ ਹੀ ਬਣੀ ਹੋਈ ਸੀ। ਮਹਾਤਮਾ ਜਾਣਦੇ ਸਨ ਕਿ ਇਥੇ ਰਹਿਣ ਵਾਲੇ ਸਾਧੂ ਸਾਰਿਆਂ ਵਿਚ ਪ੍ਰਭੂ ਨੂੰ ਨਹੀਂ ਦੇਖ ਸਕੇ। ਇਨ੍ਹਾਂ ਵਿਚ ਅਭਿਮਾਨ ਬਹੁਤ ਹੈ। ਬਖਸ਼ਿਸ਼ ਤਾਂ ਬਹੁਤ ਘੱਟ ਕਰਦੇ ਹਨ, ਛੋਟੀ-ਛੋਟੀ ਗੱਲ ਤੋਂ ਸਰਾਪ ਦੇ ਦਿੰਦੇ ਹਨ। ਇਨ੍ਹਾਂ ਨੇ ਬੀਬੀ ਸ਼ਿਵਰੀ ਨੂੰ ਕਿਹਾ ਕਿ ਇਸ ਆਸ਼ਰਮ ਵਿਚ ਅਭਿਮਾਨੀ ਪੁਰਸ਼ ਸਾਧੂ ਭੇਖ ਵਿਚ ਰਹਿੰਦੇ ਹਨ। ਸਾਡੇ ਪਿਛੋਂ ਤੈਨੂੰ ਤੰਗੀ ਹੋਵੇਗੀ, ਤੂੰ ਬੇਸੁਧ ਹੋ ਕੇ ਭਗਤੀ ਕਰਦੀ ਹੈਂ, ਇਨ੍ਹਾਂ ਨੂੰ ਇਸ ਗੱਲ ਦੀ ਸੋਝੀ ਨਹੀਂ ਹੈ। ਇਨ੍ਹਾਂ ਨੇ ਬੇਅੰਤ ਤਪ ਕਰ ਕਰਕੇ ਰਿੱਧੀਆਂ ਸਿੱਧੀਆਂ ਪ੍ਰਾਪਤ ਕਰ ਲਈਆਂ ਹਨ ਜਿਸ ਕਰਕੇ ਇਨ੍ਹਾਂ ਅੰਦਰ ਅਭਿਮਾਨ ਵਧ ਗਿਆ ਹੈ। ਤੂੰ ਇਨ੍ਹਾਂ ਦੇ ਆਸ਼ਰਮ ਤੋਂ ਥੋੜ੍ਹਾ ਦੂਰ ਰਹਿ ਕੇ ਭਗਤੀ ਕਰਿਆ ਕਰ, ਸ਼ਿਵਰੀ ਨੇ ਆਪਣੇ ਗੁਰੂ ਦੇ ਬ੍ਰਹਮਲੀਨ ਹੋਣ ਪਿਛੋਂ ਉਸ ਆਸ਼ਰਮ ਦੇ ਨੇੜੇ ਹੀ ਇਕ ਝੌਂਪੜੀ ਵਿਚ ਨਿਵਾਸ ਕਰ ਲਿਆ ਅਤੇ ਉਸ ਨੇ ਰਿਸ਼ੀਆਂ ਮੁਨੀਆਂ ਦੀ ਸੇਵਾ ਵਾਸਤੇ ਜੰਗਲ ਵਿਚੋਂ ਸੁੱਕੀਆਂ ਲੱਕੜਾਂ ਲਿਆ ਕੇ ਆਸ਼ਰਮ ਵਿਚ ਰਾਤ ਨੂੰ ਭੱਰਾ ਰੱਖ ਦੇਣਾ। ਪਹਿਲਾਂ ਪਹਿਲਾਂ ਤਾਂ ਉਨ੍ਹਾਂ ਸਾਧੂਆਂ ਨੂੰ ਪਤਾ ਹੀ ਨਾ ਲੱਗਿਆ ਫੇਰ ਕਾਫੀ ਸਮੇਂ ਪਿਛੋਂ ਚਰਚਾ ਚੱਲੀ ਕਿ ਲੱਕੜੀਆਂ ਦਾ ਭੱਰਾ ਕੌਣ ਰਖ ਜਾਂਦਾ ਹੈ। ਫੈਸਲਾ ਹੋਇਆ ਕਿ ਰਾਤ ਨੂੰ ਪਹਿਰਾ ਲਾ

ਕੇ ਦੇਖਿਆ ਜਾਵੇ, ਰਾਤ ਨੂੰ ਜਦੋਂ ਅੱਧੀ ਰਾਤ ਪਿਛੋਂ ਸ਼ਿਵਰੀ ਲੱਕੜਾਂ ਦਾ ਭੱਰਾ ਰੱਖਣ ਲੱਗੀ ਉਸੇ ਵੇਲੇ ਉਨ੍ਹਾਂ ਦੇ ਸੇਵਕਾਂ ਨੇ ਉਸਨੂੰ ਆ ਕੇ ਫੜ ਹੀ ਨਹੀਂ ਲਿਆ, ਸਗਮਾਂ ਮਾਰਿਆ ਵੀ ਤੇ ਕਿਹਾ ਕਿ ਤੂੰ ਛੋਟੀ ਜਾਤ ਦੀ ਹੈਂ, ਤੂੰ ਸਾਡੇ ਜਪ ਤਪ ਲੱਕੜਾਂ ਦੀ ਅਗਨ ਵਿਚ ਸਾੜ ਰਹੀ ਹੈਂ। ਤੈਨੂੰ ਅਸੀਂ ਤਾੜਨਾ ਕਰਦੇ ਹਾਂ ਕਿ ਕਦੇ ਵੀ ਫੇਰ ਲੱਕੜਾਂ ਲਿਆ ਕੇ ਨਾ ਰੱਖੀਂ।

ਸ਼ਿਵਰੀ ਅੰਦਰ ਸੇਵਾ ਭਾਵ ਸੀ। ਜਦੋਂ ਰਿਸ਼ੀ ਮੁਨੀ ਅੰਮ੍ਰਿਤ ਵੇਲੇ ਉਠ ਕੇ ਪੰਪਾਸਰ ਤੀਰਥ ਜੋ ਆਸ਼ਰਮ ਦੇ ਨੇੜੇ ਹੀ ਸੀ ਉਥੇ ਇਸ਼ਨਾਨ ਕਰਨ ਜਾਇਆ ਕਰਦੇ ਸਨ। ਰਾਤ ਹਨ੍ਹੇਰੀ ਹੋਣ ਕਾਰਨ ਰੋੜੇ ਕੰਡੇ, ਝਾੜ ਸੜਕ ਉਪਰ ਪਏ ਹੁੰਦੇ ਸਨ। ਉਹ ਉਨ੍ਹਾਂ ਦੇ ਉਠਣ ਤੋਂ ਪਹਿਲਾਂ ਹੀ ਸਾਰਾ ਰਸਤਾ ਸਾਫ ਕਰ ਦਿੰਦੀ ਸੀ। ਇਹ ਚਰਚਾ ਵੀ ਚਲ ਪਈ ਕਿ ਕੌਣ ਹੈ ਜੋ ਸਾਰੇ ਰਸਤੇ ਵਿਚੋਂ ਝਾੜ ਸਾਫ ਕਰ ਦਿੰਦਾ ਹੈ। ਉਨ੍ਹਾਂ ਨੇ ਫੇਰ ਸ਼ਿਵਰੀ ਨੂੰ ਫੜ ਲਿਆ ਅਤੇ ਉਸ ਨੂੰ ਬਹੁਤ ਮਾਰਿਆ ਕਿ ਪਹਿਲਾਂ ਤੂੰ ਲੱਕੜਾਂ ਲਿਆ ਕੇ ਸਾਡਾ ਤਪ ਨਸ਼ਟ ਕਰਦੀ ਸੀ ਅਤੇ ਹੁਣ ਤੂੰ ਰਸਤਾ ਸਾਫ ਕਰਕੇ ਸਾਡਾ ਤਪ ਨਸ਼ਟ ਕਰਦੀ ਹੈਂ। ਇਸ ਗੱਲ ਤੇ ਉਨ੍ਹਾਂ ਨੇ ਸ਼ਿਵਰੀ ਨੂੰ ਬਹੁਤ ਮਾਰਿਆ। ਉਹ ਉਥੋਂ ਆਪਣੀ ਝੌਂਪੜੀ ਛੱਡ ਕੇ 8-10 ਮੀਲ ਤੇ ਆ ਗਈ ਅਤੇ ਰਾਮ ਭਗਤੀ ਵਿਚ ਸਦਾ ਹੀ ਮਸਤ ਰਹਿਣ ਲੱਗੀ। ਸਦਾ ਹੀ ਉਸਦੇ ਮੁੱਖ 'ਚੋਂ ਪ੍ਰਭੂ ਦਾ ਨਾਮ ਹਰੇ ਰਾਮ-ਹਰੇ ਰਾਮ ਨਿਕਲਦਾ ਹੁੰਦਾ ਸੀ। ਉਸ ਦੇ ਨਾਮ ਵਿਚ ਐਨੀ ਬਰਕਤ ਸੀ ਕਿ ਜਦੋਂ ਉਹ ਨਾਮ ਉਚਾਰਨ ਕਰਦੀ ਸੀ ਤਾਂ ਪੰਛੀ ਵੀ ਉਸ ਦੇ ਪਾਸ ਆ ਕੇ ਬੈਠ ਜਾਂਦੇ ਸਨ, ਆਪਸ ਵਿਚ ਵਿਰੋਧੀ ਸੁਭਾਅ ਵਾਲੇ ਜਾਨਵਰ ਸਭ ਬੈਠ ਜਾਂਦੇ ਸਨ। ਇਥੋਂ ਤਕ ਸ਼ੇਰ-ਹਰਨ ਭੀ ਇਕੱਠੇ ਹੋ ਕੇ ਬੇਸੁਧ ਹੋ ਕੇ ਬੈਠ ਜਾਂਦੇ।

ਉਸ ਵੇਲੇ ਸ੍ਰੀ ਰਾਮ ਚੰਦਰ ਜੀ ਮਹਾਰਾਜ 14 ਕਲਾਂ ਸੰਪੂਰਨ ਵਿਸ਼ਨੂੰ ਜੀ ਦੇ ਅਵਤਾਰ ਸੰਸਾਰ ਵਿਚ ਰੂਪਧਾਰੀ ਹੋਏ ਹੋਏ ਸਨ। ਬਨਵਾਸ ਕੱਟਣ ਲਈ ਨੇੜੇ ਹੀ ਪੰਚਵਟੀ ਵਿਚ ਨਿਵਾਸ ਰਖਦੇ ਸਨ।

ਇਸ ਪੰਪਾਸਰ ਤੀਰਥ ਵਿਚ ਅਚਾਨਕ ਕੀੜੇ ਪੈ ਗਏ ਜਿਨ੍ਹਾਂ ਨੂੰ ਕੂਰੇ ਆਖਿਆ ਜਾਂਦਾ ਹੈ। ਪਾਣੀ ਗੰਦਾ ਹੋ ਗਿਆ, ਨਾ ਹੀ ਪੀਣ ਦੇ ਕੰਮ ਆਉਂਦਾ ਸੀ ਅਤੇ ਨਾ ਹੀ ਇਸ਼ਨਾਨ ਦੇ ਕੰਮ ਆਉਂਦਾ ਸੀ। ਇਨ੍ਹਾਂ ਰਿਸ਼ੀਆਂ ਮੁਨੀਆਂ ਨੇ ਬੇਅੰਤ ਮੰਤਰ ਪੜ੍ਹ ਪੜ੍ਹ ਕੇ ਯੱਗ ਕੀਤੇ, ਯੱਗ ਦਾ ਜਲ ਬਾਰ-ਬਾਰ ਇਸ ਵਿਚ ਪਾਉਂਦੇ ਰਹੇ ਪਰ ਤੀਰਥ ਉਸੇ ਤਰ੍ਹਾਂ ਜੀਵਾਂ ਨਾਲ ਭਰਿਆ ਹੋਇਆ ਦੂਸ਼ਿਤ ਹੀ ਰਿਹਾ। ਅਖੀਰ ਸਾਰਿਆਂ ਨੇ ਸਲਾਹ ਕਰਕੇ ਸ੍ਰੀ ਰਾਮ ਚੰਦਰ ਜੀ ਨੂੰ ਬੁਲਾਉਣ ਦਾ ਸੰਕਲਪ ਕੀਤਾ ਅਤੇ ਕੁਝ ਰਿਸ਼ੀ ਮੁਨੀ ਸ੍ਰੀ ਰਾਮ ਚੰਦਰ ਜੀ ਨੂੰ ਲੈਣ ਵਾਸਤੇ ਚਲੇ ਗਏ। ਜਦੋਂ ਸ੍ਰੀ ਰਾਮ ਚੰਦਰ ਜੀ ਪੰਪਾਸਰ ਦੇ ਨੇੜੇ ਪਹੁੰਚੇ ਤਾਂ ਅਚਾਨਕ ਸਿੱਧੇ ਰਸਤੇ ਜਾਂਦੇ-ਜਾਂਦੇ ਪਗਡੰਡੀ ਵਲ ਨੂੰ ਤੁਰ ਪਏ। ਰਿਸ਼ੀਆਂ ਮੁਨੀਆਂ ਨੇ ਕਿਹਾ ਕਿ ਮਹਾਰਾਜ! ਜਿਸ ਰਸਤੇ ਤੁਸੀਂ ਮੁੜੇ ਹੋ, ਇਹ ਰਸਤਾ ਕਿਤੇ ਵੀ ਨਹੀਂ ਜਾਂਦਾ। ਇਥੇ ਇਕ ਝੌਂਪੜੀ ਹੈ ਜਿਸ ਵਿਚ ਇਕ ਬਹੁਤ ਛੋਟੀ ਜਾਤ ਵਾਲੀ ਸ਼ਿਵਰੀ ਰਹਿੰਦੀ ਹੈ। ਇਹ ਰਸਤਾ ਝਾੜੀਆਂ ਵਿਚ ਜਾ ਕੇ ਅਲੋਪ ਹੋ ਜਾਂਦਾ ਹੈ। ਜਿਸ ਥਾਂ ਅਸੀਂ ਤੁਹਾਨੂੰ ਲਿਜਾ ਰਹੇ ਹਾਂ ਖੁਲ੍ਹਾ ਰਾਹ ਹੈ।

ਸ੍ਰੀ ਰਾਮ ਚੰਦਰ ਜੀ ਨੇ ਕਿਹਾ ਕਿ ਤੁਸੀਂ ਸਾਰਿਆਂ ਨੂੰ ਖਬਰ ਦੇ ਦੇਵੋ, ਸਾਰੇ ਰਿਸ਼ੀਆਂ ਮੁਨੀਆਂ ਨੂੰ ਇਕੱਠੇ ਕਰ ਲਵੋ ਜਿਸ ਮੰਤਵ ਲਈ ਤੁਸੀਂ ਮੈਨੂੰ ਉਥੇ ਲਿਜਾ ਰਹੇ ਹੋ ਉਸ ਤੇ ਵਿਚਾਰ ਕੀਤੀ ਜਾਵੇਗੀ, ਫੇਰ ਉਹ ਯਤਨ ਕੀਤੇ ਜਾਣਗੇ ਜਿਸ ਕਰਕੇ ਨਿਰਮਲ ਜਲ ਦੀ ਪ੍ਰਾਪਤੀ ਹੋ ਸਕੇ। ਸਾਰੇ ਰਿਸ਼ੀ ਮੁਨੀ ਆਪਣੇ ਆਸ਼ਰਮ ਵਲ ਨੂੰ ਆ ਗਏ ਅਤੇ ਉਥੇ ਆ ਕੇ ਨੇੜੇ ਤੇੜੇ ਦੇ ਸਾਰੇ ਰਿਸ਼ੀਆਂ ਨੂੰ ਇਕੱਠਾ ਕਰ ਲਿਆ।

ਇਧਰ ਸ੍ਰੀ ਰਾਮ ਚੰਦਰ ਜੀ, ਲੱਛਮਣ ਜੀ, ਸੀਤਾ ਜੀ ਸਮੇਤ ਜਦੋਂ ਕਾਫੀ ਡੂੰਘੇ ਜੰਗਲ ਵਿਚ ਚਲੇ ਗਏ ਤਾਂ ਕੀ ਦੇਖਦੇ ਹਨ ਕਿ ਇਕ ਬੀਬੀ ਸਾਮ੍ਹਣੇ ਪੂਰਨ ਰੂਪ ਵਿਚ ਸਮਾਧੀ ਸਥਿਤ ਬੈਠੀ ਹੈ ਅਤੇ ਅੰਦਰ ਹੀ ਅੰਦਰ ਸ੍ਰੀ ਰਾਮ ਜੀ ਦੇ ਦਰਸ਼ਨਾਂ ਲਈ ਤਾਂਘ ਰਹੀ ਹੈ ਅਤੇ ਐਸੇ ਭਾਵ ਉਠ ਰਹੇ ਹਨ -

***ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ।।***
***ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ॥*** ***ਪੰਨਾ - 1095***

***ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ।।***
***ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ॥*** ***ਪੰਨਾ - 1094***

ਨੇਤਰਾਂ ਵਿਚੋਂ ਜਲ ਜਾ ਰਿਹਾ ਹੈ, ਸਾਰੇ ਚੌਗਿਰਦੇ ਦੇ ਵਾਤਾਵਰਣ ਤੋਂ ਬੇਖਬਰ ਹੋਈ ਹੋਈ ਆਪਣੇ ਧੇਅ ਵਿਚ ਆਪਣਾ ਆਪਾ ਗੁਆ ਚੁਕੀ ਹੈ। ਉਸ ਵੇਲੇ ਸ੍ਰੀ ਰਾਮ ਚੰਦਰ ਜੀ ਸਾਮ੍ਹਣੇ ਜਾ ਕੇ ਖੜ੍ਹੇ ਹੋ ਗਏ ਅਤੇ ਸ਼ਿਵਰੀ ਕਹਿ ਕੇ ਆਵਾਜ਼ ਮਾਰੀ, ਤਿੰਨ ਅਵਾਜ਼ਾਂ ਪਿਛੋਂ ਜਦੋਂ ਸ਼ਿਵਰੀ ਨੇ ਦੇਖਿਆ ਕਿ ਜਿਸ ਹੋਂਦ ਨੂੰ ਉਹ ਸਿਮਰ ਰਹੀ ਹੈ ਉਹ ਅੰਦਰੋਂ ਗਾਇਬ ਹੋ ਗਈ। ਉਸ ਦੇ ਨੇਤਰ ਖੁਲ੍ਹ ਗਏ ਉਸ ਦੀ ਉਸ ਸਮੇਂ ਐਸੀ ਹਾਲਤ ਹੋ ਗਈ ਜਿਵੇਂ ਮੱਛੀ ਦੀ ਪਾਣੀ ਤੋਂ ਬਗੈਰ ਹੋ ਜਾਂਦੀ ਹੈ। ਕਹਿਣ ਲੱਗੀ ਹੇ ਪ੍ਰਭੂ! ਤੁਸੀਂ ਕਿਥੇ ਚਲੇ ਗਏ? ਆਵਾਜ਼ ਆਈ ਕਿ ਨੇਤਰ ਖੋਲ੍ਹ ਅਸੀਂ ਤੇਰੇ ਸਾਮ੍ਹਣੇ ਹਾਂ। ਜਦ ਨੇਤਰ ਖੋਲ੍ਹੇ ਤਾਂ ਸ੍ਰੀ ਰਾਮ ਜੀ ਨੂੰ ਦੇਖ ਕੇ ਸ਼ਿਵਰੀ ਅਤਿ ਪ੍ਰਸੰਨ ਹੋ ਗਈ, ਚਰਨ ਬੰਦਨਾ ਕੀਤੀ, ਉਸ ਪਿਛੋਂ ਉਸ ਨੂੰ ਧਿਆਨ ਆਇਆ ਕਿ ਮੇਰੇ ਘਰ ਰਾਮ ਜੀ ਆਏ ਹਨ, ਮੈਂ ਗਰੀਬਣੀ ਹਾਂ, ਇਨ੍ਹਾਂ ਦੀ ਸੇਵਾ ਕਿਸ ਤਰ੍ਹਾਂ ਕਰਾਂ। ਸ਼ਿਵਰੀ ਨੂੰ ਕੁਝ ਦਿਨ ਪਹਿਲਾਂ ਪਤਾ ਲਗ ਚੁਕਿਆ ਸੀ ਕਿ ਪੰਪਾਸਰ ਚਰਨ ਪਾਉਣ ਆਉਣਾ ਹੈ, ਉਸ ਨੇ ਪਰਖ ਕੇ ਮਿੱਠੇ ਬੇਰ ਇਕੱਠੇ ਕੀਤੇ, ਹਰ ਬੇਰ ਨੂੰ ਸੂਏ (ਦੰਦ) ਹੇਠ ਲੈਂਦੀ ਜੋ ਬੇਰ ਮਿੱਠਾ ਹੁੰਦਾ ਰੱਖ ਲੈਂਦੀ, ਜੋ ਖੱਟਾ ਹੁੰਦਾ ਉਹ ਸੁੱਟ ਦਿੰਦੀ। ਇਸ ਤਰ੍ਹਾਂ ਉਸ ਨੇ ਬੇਰ ਇਕੱਠੇ ਕਰਕੇ ਰੱਖੇ ਹੋਏ ਸਨ ਅਤੇ ਉਹ ਝੱਟ ਹੀ ਅੰਦਰ ਗਈ ਅਤੇ ਲਿਆ ਕੇ ਉਸ ਨੇ ਉਂਜਲ ਭਰ ਕੇ ਇਕ-ਇਕ ਉਂਜਲ ਸ੍ਰੀ ਰਾਮ ਜੀ ਤੇ ਲੱਛਮਣ ਜੀ ਹੋਰਾਂ ਨੂੰ ਅਰਪਣ ਕਰ ਦਿਤੇ। ਸ੍ਰੀ ਰਾਮ ਚੰਦਰ ਜੀ ਪਿਆਰ ਵਿਚ ਮਸਤ ਹੋਏ ਹੋਏ ਬੇਰ ਛਕ ਰਹੇ ਸੀ ਤੇ ਬਹੁਤ ਹੀ ਸ਼ਲਾਘਾ ਕਰ ਰਹੇ ਸਨ ਕਿ ਸ਼ਿਵਰੀ! ਇਸ ਵਿਚ ਕਿਸ ਕਿਸਮ ਦਾ ਅੰਮ੍ਰਿਤ ਪਾਇਆ ਹੋਇਆ ਹੈ ਕਿ ਇਨ੍ਹਾਂ ਨੂੰ ਖਾਂਦਿਆਂ ਖਾਂਦਿਆਂ ਪਿਆਰ ਦੀ ਖੁਮਾਰੀ ਚੜ੍ਹ ਰਹੀ ਹੈ ਪਰ ਲੱਛਮਣ ਜੀ ਨੇ ਦੇਖਿਆ ਕਿ ਹਰ ਬੇਰ ਉਪਰ ਦੰਦ ਦੀ ਨਿਸ਼ਾਨੀ ਲੱਗੀ ਹੋਈ ਹੈ। ਇਹ ਗੱਲ ਮਨ ਵਿਚ ਆਈ ਕਿ ਇਹ ਸਾਰੇ ਬੇਰ ਜੂਠੇ ਹਨ। ਸ੍ਰੀ ਰਾਮ ਚੰਦਰ ਜੀ ਬੇਪ੍ਰਵਾਹ ਛਕ ਰਹੇ ਸਨ ਅਤੇ ਉਸ ਨੇ ਰਾਮ ਜੀ ਨੂੰ ਸਾਵਧਾਨ ਕਰਦਿਆਂ ਕਿਹਾ ਕਿ ਇਹ ਸਾਰੇ ਬੇਰ ਜੂਠੇ ਹਨ। ਆਪ ਨੇ ਕਿਹਾ ਕਿ ਪਿਆਰ ਵਿਚ ਨਾ ਜੂਠਾ ਹੁੰਦਾ ਹੈ, ਨਾ ਸੁੱਚਾ ਹੁੰਦਾ ਹੈ, ਨਾ ਆਪਣਾ ਹੁੰਦਾ ਹੈ ਨਾ ਬੇਗਾਨਾ ਹੁੰਦਾ ਹੈ ਇਹ ਤਾਂ ਪਰਮ ਅਨੰਦ ਦੀ ਅਵਸਥਾ ਹੁੰਦੀ ਹੈ, ਜੋ ਪ੍ਰਬਲ ਭਾਵਨਾ ਇਸ ਵਕਤ ਸ਼ਿਵਰੀ ਦੇ ਮਨ ਵਿਚ ਹੈ ਉਹ ਸੰਸਾਰ ਵਿਚ ਸ਼ਾਇਦ ਹੀ ਕਿਸੇ ਵਿਚ ਹੋਵੇ, ਇਹ ਹੁਣ ਆਪਣੇ ਆਪੇ ਵਿਚ ਨਹੀਂ ਹੈ, ਇਸਨੇ ਆਪਣਾ ਆਪਾ ਮੇਰੇ ਆਪੇ ਵਿਚ ਲੀਨ ਕਰ ਦਿਤਾ ਹੈ, ਮੈਂ ਇਸੇ ਪਿਆਰ ਦਾ ਬੰਨ੍ਹਿਆ ਹੋਇਆ ਇਸ ਝੌਂਪੜੀ ਵਿਚ ਆਇਆ ਹਾਂ। ਪੰਪਾਸਰ ਸਰੋਵਰ ਦਾ ਤਾਂ ਇਕ ਕਾਰਨ ਬਣਿਆ ਹੈ। ਇਸ ਪਿਆਰ ਦੇ ਵਸ ਕਰਕੇ ਮੈਂ ਇਥੇ ਪਹੁੰਚਿਆ ਹਾਂ। ਕਹਿੰਦੇ ਹਨ ਕਿ ਲੱਛਮਣ ਜੀ ਨੇ ਉਹ ਬੇਰ ਆਪਣੀ ਸ਼ਕਤੀ ਨਾਲ ਕਿਸੇ ਦੂਰ ਪਰਬਤ ਤੇ ਸੁੱਟ ਦਿਤੇ ਜਿਨ੍ਹਾਂ ਦੀ ਸੰਜੀਵਨੀ ਬੂਟੀ ਬਣੀ ਜਿਸ ਨੂੰ ਲੈਣ ਵਾਸਤੇ ਹਨੂੰਮਾਨ ਜੀ ਗਏ ਅਤੇ ਲੱਛਮਣ ਜੀ ਨੂੰ ਪ੍ਰਾਣ ਦਿਤੇ।

ਓਥੋਂ ਵਿਦਾ ਹੋ ਕੇ ਸ੍ਰੀ ਰਾਮ ਚੰਦਰ ਜੀ ਪੰਪਾਸਰ ਵਲ ਚਲੇ ਗਏ ਤੇ ਉਨ੍ਹਾਂ ਰਿਸ਼ੀਆਂ ਮੁਨੀਆਂ ਨੇ ਆਪਣੀ ਸਮੱਸਿਆ ਦੱਸੀ। ਆਪ ਨੇ ਸਾਰਿਆਂ ਨੂੰ ਕਿਹਾ ਕਿ ਤੁਸੀਂ ਸਾਰੇ ਪ੍ਰਭੂ ਦਾ ਨਾਮ ਲੈਣ ਵਾਲੇ ਹੋ, ਘੋਰ ਤਪਸਿਆ ਕਰਨ ਵਾਲੇ ਹੋ, ਸੰਤਾਂ ਦੇ ਚਰਨਾਂ ਵਿਚ ਸੱਤਿਆ ਹੁੰਦੀ ਹੈ ਉਹ ਤੀਰਥਾਂ ਦੀ ਮੈਲ ਦੂਰ ਕਰਨ ਦੀ ਸਮਰੱਥਾ ਰਖਦੇ ਹਨ। ਤੁਸੀਂ ਸਾਰੇ ਵਾਰੀ-ਵਾਰੀ ਆਪਣੇ ਚਰਨ ਪਾਉਂਦੇ ਜਾਓ ਜਿਸ ਦੇ ਚਰਨਾਂ ਵਿਚ ਪੂਰਨ ਪਵਿੱਤਰਤਾ ਹੋਵੇਗੀ ਉਹ ਇਸ ਪਾਣੀ ਨੂੰ ਸਾਫ ਕਰ ਦੇਵੇਗਾ। ਸਭ ਨੇ ਆਪਣੇ ਆਪਣੇ ਚਰਨ ਪਾਏ ਪਰ ਪਾਣੀ ਉਪਰ ਕੋਈ ਵੀ ਅਸਰ ਨਾ ਹੋਇਆ। ਉਸ ਵੇਲੇ ਆਪ ਨੇ ਸਾਰਿਆਂ ਨੂੰ ਸੰਬੋਧਨ ਕਰਦੇ

ਹੋਏ ਕਿਹਾ ਕਿ ਇਸ ਚੌਗਿਰਦੇ ਵਿਚ ਕੋਈ ਰਾਮ ਭਗਤ ਰਹਿੰਦਾ ਹੈ ਜਿਸ ਦੀ ਬਿਰਤੀ ਰਾਗ ਤੇ ਦ੍ਵੈਸ਼ ਤੋਂ ਨਿਰਲੇਪ ਹੋਵੇ, ਪ੍ਰਭੂ ਨੂੰ ਪਿਆਰ ਕਰਨ ਵਾਲਾ, ਉਸ ਦੇ ਚਰਨ ਪਿਆਂ ਇਹ ਪਾਣੀ ਨਿਰਮਲ ਹੋਵੇਗਾ। ਸਾਰਿਆਂ ਨੇ ਕਿਹਾ ਕਿ ਇਥੇ ਹੋਰ ਕੋਈ ਰਾਮ ਭਗਤ ਨਹੀਂ ਹੈ, ਉਸ ਵੇਲੇ ਸ੍ਰੀ ਰਾਮ ਜੀ ਨੇ ਦੱਸਿਆ ਕਿ ਸ਼ਿਵਰੀ ਜਿਸ ਨੂੰ ਤੁਸੀਂ ਦੋ ਵਾਰੀ ਕੁੱਟ-ਕੁੱਟ ਕੇ ਨਠਾ ਚੁੱਕੇ ਹੋ, ਉਹ ਰਾਮ ਭਗਤ ਹੈ। ਤਪ ਤੇ ਭਗਤੀ ਵਿਚ ਬਹੁਤ ਫਰਕ ਹੈ। ਤਪ ਨਿਜੀ ਸ਼ਕਤੀਆਂ ਨੂੰ ਉਭਾਰਦਾ ਹੈ ਪਰ ਭਗਤੀ ਇਸ ਸਾਰੇ ਪਰਪੰਚ ਦੇ ਮਾਲਕ ਨੂੰ ਰਿਝਾਉਂਦੀ ਹੈ। ਭਗਤੀ ਵਿਸ਼ੇਸ਼ ਚੀਜ਼ ਹੈ ਅਤੇ ਮਹਾਨ ਉਤਮ ਹੈ। ਜਿਸ ਸ਼ਿਵਰੀ ਨੂੰ ਤੁਸੀਂ ਧੱਕੇ ਮਾਰੇ ਉਸ ਨੂੰ ਲੈ ਕੇ ਆਓ, ਉਸਦੇ ਚਰਨ ਪੁਆਓ। ਮਜ਼ਬੂਰਨ ਉਨ੍ਹਾਂ ਨੂੰ ਸ਼ਿਵਰੀ ਨੂੰ ਲਿਆਉਣਾ ਪਿਆ ਅਤੇ ਸ੍ਰੀ ਰਾਮ ਚੰਦਰ ਜੀ ਨੇ ਉਸ ਦੇ ਚਰਨ ਉਸ ਜਲ ਵਿਚ ਪੁਆਏ। ਉਹ ਜਲ ਜੋ ਇਕ ਪਾਤਰ ਵਿਚ ਪਾਇਆ ਹੋਇਆ ਸੀ, ਉਸ ਵਿਚ ਸ਼ਿਵਰੀ ਦੇ ਚਰਨ ਪੁਆਏ ਗਏ ਅਤੇ ਫੇਰ ਉਹ ਜਲ ਪੰਪਾਸਰ ਵਿਚ ਪਾਇਆ ਗਿਆ। ਉਹ ਪਾਣੀ ਕੁੰਗੂ ਵਾਂਗੂੰ ਨਿਰਮਲ ਹੋ ਗਿਆ। ਸਾਰੇ ਹੈਰਾਨ ਹੋ ਗਏ। ਸ੍ਰੀ ਰਾਮ ਚੰਦਰ ਜੀ ਨੇ ਦੱਸਿਆ ਕਿ ਸੰਤਾਂ ਦੀ ਧੂੜੀ ਵਿਚ ਕਿੰਨੀ ਬਰਕਤ ਹੁੰਦੀ ਹੈ। ਗੁਰੂ ਮਹਾਰਾਜ ਜੀ ਵੀ ਫੁਰਮਾਨ ਕਰਦੇ ਹਨ -

*ਤੀਰਥਿ ਅਠਸਠਿ ਮਜਨੁ ਨਾਈ।।*
*ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ*
*ਸਭ ਦੁਰਮਤਿ ਮੈਲੁ ਗਵਾਈ।।* *ਪੰਨਾ - 1263*

ਇਥੇ ਤਕ ਆਪ ਫੁਰਮਾਨ ਕਰਦੇ ਹਨ -

*ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ*
*ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥* *ਪੰਨਾ - 1263*

ਪਰ ਇਹ ਧੂੜ ਉਸ ਨੂੰ ਮਿਲਦੀ ਹੈ ਜਿਸ ਦੇ ਮਸਤਕ ਵਿਚ ਲਿਖਿਆ ਹੋਵੇ -

*ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ*
*ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ॥* *ਪੰਨਾ - 1263*

ਸੋ ਇਸ ਤਰ੍ਹਾਂ ਨਾਲ ਇਸ ਹੁਕਮਨਾਮੇ ਵਿਚ ਸਾਡੇ ਲਈ ਗਿਆਤ ਹੈ - ਕਰੋ ਅਰਦਾਸ, ਸਾਰੇ ਕਹੋ-

*ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ।।* *ਪੰਨਾ - 738*

ਇਹ ਧੂੜ ਦੋ ਤਰ੍ਹਾਂ ਦੀ ਹੋਇਆ ਕਰਦੀ ਹੈ। ਇਕ ਚਰਨਾਂ ਦੀ ਧੂੜੀ ਹੋਇਆ ਕਰਦੀ ਹੈ, ਇਕ ਸੰਤਾਂ ਦੇ ਮੁਖ ਦੀ ਧੂੜੀ ਹੋਇਆ ਕਰਦੀ ਹੈ ਜਿਸ ਵਿਚ ਜਨਮਾਂ ਜਨਮਾਂਤਰਾਂ ਦੀ ਮੈਲ ਕੱਟਣ ਦੀ ਸਮਰਥਾ ਹੁੰਦੀ ਹੈ ਅਤੇ ਇਹ ਹਉਮੈ ਦੀ ਮੈਲ ਦੂਰ ਕਰ ਦਿੰਦੀ ਹੈ।

*ਜਨ ਕੀ ਧੂਰਿ ਮਨ ਮੀਠ ਖਟਾਨੀ॥*
*ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ॥*
*ਅਹੰਬੁਧਿ ਮਨ ਪੂਰਿ ਥਿਧਾਈ॥*
*ਸਾਧ ਧੂਰਿ ਕਰਿ ਸੁਧ ਮੰਜਾਈ॥*
*ਅਨਿਕ ਜਲਾ ਜੇ ਧੋਵੈ ਦੇਹੀ॥*
*ਮੈਲੁ ਨ ਉਤਰੈ ਸੁਧੁ ਨ ਤੇਹੀ॥* *ਪੰਨਾ - 199*

ਸਾਧਸੰਗਤ ਜੀ! ਕਲਜੁਗ ਦਾ ਸਮਾਂ ਹੈ ਮਨੁੱਖ ਨੂੰ ਤਾਰਨ ਵਾਲੇ ਜਪ ਤਪ ਅਤੇ ਇਨ੍ਹਾਂ ਦੇ ਫਲ ਮੰਦ ਹੋ ਚੁੱਕੇ ਹਨ। ਕਲਜੁੱਗ ਨੇ ਮਰਿਆਦਾ ਸਹਿਤ ਚਲ ਰਿਹਾ ਜੀਵਨ ਉਲਟ ਪੁਲਟ ਕਰ ਦਿਤਾ ਹੈ, ਹਰ ਵਰਗ ਵਿਚ ਪਾਖੰਡ ਪ੍ਰਧਾਨ ਹੋ ਗਿਆ, ਪਿਛਲੀਆਂ ਕੀਮਤਾਂ ਜਿਨ੍ਹਾਂ ਨੂੰ ਪੁਰਾਣੇ ਸ੍ਰੇਸ਼ਟ ਪੁਰਸ਼ ਨਿਜ ਧਰਮ

ਕਿਹਾ ਕਰਦੇ ਸਨ, ਉਸਦੀ ਪਰਿਭਾਸ਼ਾ ਐਨੀ ਬਦਲ ਗਈ ਕਿ ਅੱਜ ਉਨ੍ਹਾਂ ਗੱਲਾਂ ਨੂੰ ਘਟ ਅਕਲ ਵਾਲਿਆਂ ਦੀਆਂ ਗੱਲਾਂ ਆਖਿਆ ਜਾ ਰਿਹਾ ਹੈ। ਜੀਵਨ ਦੇ ਹਰ ਹਿੱਸੇ ਵਿਚ ਧਰਮ ਪ੍ਰਧਾਨ ਸੀ, ਮਰਿਆਦਾ ਸੀ, ਸੱਚ ਬੋਲਦੇ ਸਨ, ਛਲ ਤੇ ਕਪਟ ਕਰਨ ਕੋਈ ਜਾਣਦਾ ਹੀ ਨਹੀਂ ਸੀ, ਆਪਣੇ ਆਪ ਦੀ ਕੋਈ ਵੀ ਵਡਿਆਈ ਨਹੀਂ ਸੀ ਕਰਦਾ, ਸਗਮਾਂ ਇਹ ਅਸੂਲ ਵਰਤਿਆ ਜਾਂਦਾ ਸੀ –

***ਕਰਿਕੇ ਨੀਚ ਸਦਾਵਣਾ ਤਾ ਪ੍ਰਭੁ ਲੇਖੈ ਅੰਦਰਿ ਪਾਈ।।***

***ਭਾਈ ਗੁਰਦਾਸ ਜੀ, ਵਾਰ 1/16***

ਨੇਕੀ ਕਰਕੇ ਕੋਈ ਆਪਣੀ ਪ੍ਰਸ਼ੰਸਾ ਨਹੀਂ ਸੀ ਕਰਦਾ, ਨਿਮਰਤਾ ਵਿਚ ਰਹਿੰਦੇ ਸਨ ਅਤੇ ਵਾਹਿਗੁਰੂ ਦਾ ਧੰਨਵਾਦ ਕਰਦੇ ਸਨ ਕਿ ਆਪ ਨੇ ਮੇਰੇ ਜੀਵਨ ਨੂੰ ਸੇਧ ਦੇ ਕੇ ਮੈਨੂੰ ਪਾਪਾਂ ਤੋਂ, ਬੁਰੇ ਕੰਮਾਂ ਤੋਂ ਬਚਾ ਲਿਆ। ਹੁਣ ਇਸ ਦੇ ਵਿਪਰੀਤ ਕੋਈ ਵੀ ਵਰਗ ਅਜਿਹਾ ਨਹੀਂ ਬਚਿਆ ਜਿਥੇ ਸੱਚ ਦੀ ਪ੍ਰਧਾਨਤਾ ਹੋਵੇ, ਝੂਠ ਬੋਲ ਕੇ ਜੀਵਨ ਨਿਰਬਾਹ ਕਰਨਾ, ਚੀਜ਼ਾਂ ਵਿਚ ਮਿਲਾਵਟ ਕਰਕੇ ਅਸਲੀ ਦੇ ਭਾਅ ਵੇਚਣੀਆਂ, ਨਕਲੀ ਦਵਾਈਆਂ ਦੇ ਕੇ ਮਹਿੰਗੇ-ਮਹਿੰਗੇ ਮੁੱਲ ਲੈਣੇ, ਆਪਣੀ ਪ੍ਰਸ਼ੰਸਾ ਆਪ ਕਰਨੀ, ਰਾਜਸੀ ਲੋਕ ਆਪਣੇ ਹਿਤ ਵਾਸਤੇ ਕੁਰਸੀਆਂ ਹਾਸਲ ਕਰਦੇ ਹਨ, ਕਿਸੇ ਸਤਿ ਦੇ ਮਾਰਗ ਤੇ ਚਲਣਾ ਆਦਮੀ ਦੀ ਘੱਟ ਅਕਲ ਗਿਣਿਆ ਕਰਦੇ ਹਨ। ਕੂਟ ਨੀਤੀ ਜਿਸ ਵਿਚ ਧੋਖਾ ਤੇ ਛਲ ਪ੍ਰਧਾਨ ਹੋਵੇ ਉਸ ਨੂੰ ਸੱਚੇ ਜੀਵਨ ਤੋਂ ਉਲਟ ਸੁਲਝਿਆ ਹੋਇਆ, ਅਕਲ ਵਾਲਾ ਰਾਹ ਸਮਝਦੇ ਹਨ, ਬਚਨ ਦੀ ਕੋਈ ਮਹੱਤਤਾ ਨਹੀਂ ਰਹੀ। ਕਹਿੰਦੇ ਹਨ ਬਚਨ ਵਿਚ ਬੰਨਿਆ ਜਾਣਾ ਮੂਰਖਤਾ ਹੈ। ਜਿਹੜੇ ਧੋਖੇ ਦਿੰਦੇ ਹਨ, ਛਲ ਕਰਦੇ ਹਨ ਉਨ੍ਹਾਂ ਨੂੰ ਸਮਾਜ ਵਿਚ ਵਡਿਆਇਆ ਜਾਂਦਾ ਹੈ। ਗੁਰੂ ਮਹਾਰਾਜ ਜੀ ਨੇ ਅਜਿਹੇ ਜੀਵਨ ਨੂੰ ਰੱਦ ਕੀਤਾ ਹੈ। ਭਾਈ ਗੁਰਦਾਸ ਜੀ ਦਸਦੇ ਹਨ-

***ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।***
***ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ।***
***ਪਰਜਾ ਅੰਧੀ ਗਿਆਨ ਬਿਨੁ ਕੂੜ ਕੁਸਤਿ ਮੁਖਹੁ ਅਲਾਈ।***
***ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।***
***ਸੇਵਕ ਬੈਠਨਿ ਘਰਾਂ ਵਿਚਿ ਗੁਰ ਉਠਿ ਘਰੀ ਤਿਨਾੜੇ ਜਾਈ।***
***ਕਾਜੀ ਹੋਏ ਰਿਸਵਤੀ ਵਢੀ ਲੈ ਕੇ ਹਕ ਗਵਾਈ।***
***ਇਸਤ੍ਰੀ ਪੁਰਖੈ ਦਾਮ ਹਿਤ ਭਾਵੈ ਆਇ ਕਿਥਾਊ ਜਾਈ।***
***ਵਰਤਿਆ ਪਾਪ ਸਭਸ ਜਗ ਮਾਂਹੀ।।*** ***ਭਾਈ ਗੁਰਦਾਸ ਜੀ, ਵਾਰ 1/30***

ਅਤੇ ਗੁਰੂ ਨਾਨਕ ਪਾਤਸ਼ਾਹ ਨੇ ਫੁਰਮਾਨ ਕੀਤਾ ਸੀ –

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥***
***ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥***
***ਵਿਚਿ ਹਉਮੈ ਕਰਿ ਦੁਖੁ ਰੋਈ॥***
***ਕਹੁ ਨਾਨਕ ਕਿਨਿ ਬਿਧਿ ਗਤਿ ਹੋਈ।।*** ***ਪੰਨਾ – 145***

ਕਲਜੁਗ ਦੇ ਅੰਦਰ ਰਾਜਸੀ ਲੋਕ ਇਕ ਦੂਜੇ ਨੂੰ ਪਾੜਨ ਵਾਸਤੇ ਕੈਂਚੀ ਦਾ ਕੰਮ ਕਰਦੇ ਹਨ ਅਤੇ ਆਪਣੇ ਹਿਤ ਦੀ ਪੂਰਤੀ ਵਾਸਤੇ ਦੂਸਰੇ ਦੀ ਜਾਨ ਲੈਣੀ ਆਪਣੀ ਹੁਸ਼ਿਆਰੀ ਗਿਣਦੇ ਹਨ। ਚਾਰ ਵੱਡੇ ਥੰਮ ਧਰਮ ਦੇ ਹੋਇਆ ਕਰਦੇ ਹਨ – ਪਹਿਲਾ ਥੰਮ ਰਾਜੇ ਦਾ ਪਵਿੱਤਰ ਜੀਵਨ ਹੋਇਆ ਕਰਦਾ ਹੈ। ਦੂਸਰਾ ਥੰਮ ਤੀਰਥਾਂ ਦੀ ਸੁੱਚਤਾ ਹੋਇਆ ਕਰਦੀ ਹੈ, ਤੀਸਰਾ ਵੱਡਾ ਥੰਮ ਸਾਧੂਆਂ ਦਾ ਸੱਚਾ ਸੁੱਚਾ ਜੀਵਨ ਹੁੰਦਾ

ਹੈ, ਚੌਥਾ ਸਤਿ ਸਾਸ਼ਤਰ ਹੋਇਆ ਕਰਦੇ ਹਨ, ਜਿਨ੍ਹਾਂ ਨੂੰ ਪੜ੍ਹ ਕੇ ਆਦਮੀ ਆਪਣੀ ਕਲਿਆਣ ਕਰ ਸਕਦਾ ਹੋਵੇ ਪਰ ਅੱਜ ਰਾਜਸੀ ਵਰਗ ਦਾ ਜੋ ਜੀਵਨ ਹੈ ਉਹ ਆਪਣੇ ਹਿਤ ਵਾਸਤੇ ਹੈ ਅਤੇ ਉਸ ਦਾ ਪਰਜਾ ਨਾਲ ਕੋਈ ਸਬੰਧ ਨਹੀਂ ਹੈ। ਧਰਮ ਅਸਥਾਨ ਉਨ੍ਹਾਂ ਲੋਕਾਂ ਦੇ ਹੱਥਾਂ ਵਿਚ ਆ ਗਏ ਜਿਨ੍ਹਾਂ ਨਾਲ ਧਰਮ ਦਾ ਦੂਰ ਦਾ ਵੀ ਵਾਸਤਾ ਨਹੀਂ ਹੈ, ਨਾਸਤਕਤਾ ਪ੍ਰਧਾਨ ਹੈ ਉਥੇ ਦੀ ਮਰਿਆਦਾ ਵਿਗਾੜ ਕੇ ਮਾਸ, ਮੱਛੀ, ਸ਼ਰਾਬ ਦੀ ਵਰਤੋਂ ਕਰ ਰਹੇ ਹਨ। ਸੋ ਇਹ ਥੰਮ ਵੀ ਭ੍ਰਿਸ਼ਟ ਹੋ ਗਏ। ਤੀਸਰਾ ਵੱਡਾ ਥੰਮ ਸਾਧੂ ਹੋਇਆ ਕਰਦੇ ਸਨ ਜੋ ਤਪ ਤਪਸਿਆ ਦੀ ਜਿਉਂਦੀ ਜਾਗਦੀਆਂ ਮੂਰਤਾਂ ਹੋਇਆ ਕਰਦੇ ਸਨ ਉਨ੍ਹਾਂ ਨੂੰ ਕੋਈ ਮਾਇਆ ਦਾ ਲਾਲਚ ਨਹੀਂ ਸੀ ਹੋਇਆ ਕਰਦਾ, ਆਪਣਾ ਨਿਰਭਾਅ ਕੱਖਾਂ ਦੀ ਕੁਲੀ ਵਿਚ ਕਰ ਲੈਂਦੇ ਸਨ ਪਰ ਪਬਲਿਕ ਵਾਸਤੇ ਸਕੂਲ, ਖੂਹ, ਸੜਕਾਂ, ਹਸਪਤਾਲ ਪਰਉਪਕਾਰ ਦੇ ਅਨੇਕਾਂ ਕੰਮ ਕਰ ਦਿੰਦੇ ਸਨ। ਆਪਣੇ ਸ਼ਰਧਾਲੂਆਂ ਦਾ ਪੈਸਾ ਆਪਣੇ ਉਪਰ ਨਹੀਂ ਸੀ ਖਰਚ ਕਰਦੇ। ਸਤਿ ਦੇ ਧਾਰਨੀ ਹੁੰਦੇ ਸਨ, ਕਿਸੇ ਨਾਲ ਈਰਖਾ ਨਹੀਂ ਸੀ ਕਰਦੇ, ਅੰਦਰ ਜੋਤ ਜਗਿਆ ਕਰਦੀ ਸੀ। ਪੂਰਨ ਜੋਤ ਜਗ ਕੇ ਖਾਲਸਾ ਪਦਵੀ ਪ੍ਰਾਪਤ ਕਰਕੇ ਪ੍ਰਮੇਸ਼ਰ ਦਾ ਹੀ ਰੂਪ ਬਣ ਜਾਇਆ ਕਰਦੇ ਸਨ। ਹੁਣ ਪੂਰੀ ਤਰ੍ਹਾਂ ਨਾਲ ਉਲਟ ਹੋ ਚੁਕਿਆ ਹੈ। ਤੁਸੀਂ ਸਭ ਜਾਣਦੇ ਹੀ ਹੋਂ, ਇਸ ਬਾਰੇ ਮੈਂ ਬਾਰ-ਬਾਰ ਲਿਖਣਾ ਠੀਕ ਨਹੀਂ ਸਮਝਦਾ। ਚੌਥਾ ਥੰਮ ਸਾਸ਼ਤਰ ਹੋਇਆ ਕਰਦਾ ਹੈ। ਹੁਣ ਦੇ ਲਿਖਾਰੀ ਸਤਿ ਦਾ ਅਨੁਭਵ ਕਰਕੇ ਆਪਣੀ ਮਿਹਨਤ ਨਾਲ ਰਚੇ ਸਤਿ ਸਾਹਿਤ ਸੰਸਾਰ ਵਿਚ ਨਹੀਂ ਵੰਡਦੇ, ਇਸ ਦੇ ਵਿਪਰੀਤ ਅਨੁਭਵ ਵਿਹੂਣੇ ਵੱਧ ਤੋਂ ਵੱਧ ਪੈਸੇ ਕਮਾਉਣ ਲਈ ਨਾਸਤਕ, ਕਾਮੁਕ ਸਾਹਿਤ ਦੀ ਰਚਨਾ ਕਰਦੇ ਹਨ। ਜੇ ਉਨ੍ਹਾਂ ਨੂੰ ਆਪ ਨੂੰ ਹੀ ਗਿਆਨ ਨਹੀਂ ਤਾਂ ਉਹ ਕਿਵੇਂ ਸੰਸਾਰ ਨੂੰ ਪ੍ਰਕਾਸ਼ ਦੇ ਸਕਦੇ ਹਨ। ਇਸੇ ਤਰ੍ਹਾਂ ਚਾਰੋਂ ਧਰਮ ਦੇ ਥੰਮ ਗਿਰ ਗਏ ਹਨ, ਦੂਸ਼ਿਤ ਹੋ ਚੁੱਕੇ ਹਨ, ਪ੍ਰਕਾਸ਼ ਦੀ ਥਾਂ ਅੰਧਕਾਰ ਫੈਲਾ ਰਹੇ ਹਨ, ਸਾਡੇ ਵਾਸਤੇ ਕਠਨ ਹੋ ਗਿਆ ਕਿ ਕਿਵੇਂ ਆਪਣਾ ਪਾਰ ਉਤਾਰਾ ਕਰੀਏ, ਗਰਭ ਅਗਨ ਤੋਂ ਕਿਵੇਂ ਛੁਟਕਾਰਾ ਪਾਈਏ? ਨਾ ਹੀ ਕੋਈ ਸੱਚਾ ਗੁਰੂ ਉਚ ਪਾਏ ਦਾ ਹੈ ਜੋ ਸੇਵਕਾਂ ਨੂੰ ਨਦਰੋ ਨਦਰੀ ਨਿਹਾਲ ਕਰਕੇ ਉਸ ਸੱਚੇ ਵਾਹਿਗੁਰੂ ਜੀ ਦਾ ਘਰ ਦਿਖਾ ਦੇਵੇ। ਗੱਲਾਂ ਬਾਤਾਂ ਨਾਲ ਆਪਣਾ ਵੇਲਾ ਪੂਰਾ ਕਰਦੇ ਹਨ। ਸੋ ਇਨ੍ਹਾਂ ਸਾਰੀਆਂ ਗੱਲਾਂ ਨੂੰ ਗੁਰੂ ਮਹਾਰਾਜ ਜੀ ਨੇ ਵਿਚਾਰ ਅਧੀਨ ਰਖਦੇ ਹੋਏ ਸੰਸਾਰ ਦਾ ਉਧਾਰ ਕਰਦੇ ਹੋਏ, ਇਕ ਸੱਚਾ ਸੁੱਚਾ ਮੰਡਲ ਕਾਇਮ ਕੀਤਾ ਜਿਥੇ ਪ੍ਰਮੇਸ਼ਰ ਦੇ ਪਿਆਰੇ ਪ੍ਰਭੂ ਦਾ ਨਾਮ ਜਪਣ ਲਈ, ਆਪਣੀ ਨੀਂਦ ਦਾ ਤਿਆਗ ਕਰਕੇ ਸਤਿਸੰਗ ਵਿਚ ਇਕੱਠੇ ਹੋ ਜਾਂਦੇ ਹਨ। ਜਿਥੇ ਕੋਈ ਵੀ ਦੁਨਿਆਵੀ ਗੱਲ ਨਹੀਂ ਕੀਤੀ ਜਾਂਦੀ ਅਤੇ ਹਰੀ ਦਾ ਕੀਰਤਨ ਹੁੰਦਾ ਹੈ।

ਸੋ ਪਿਆਰਿਓ! ਆਪਾਂ ਉਪਰ ਵਾਹਿਗੁਰੂ ਜੀ ਦੀ ਅਪਾਰ ਕ੍ਰਿਪਾ ਹੀ ਹੈ ਕਿ ਜਦੋਂ ਸਾਰਾ ਸੰਸਾਰ ਘੂਕ ਨੀਂਦ ਵਿਚ ਉਸਲਵੱਟੇ ਲੈ ਰਿਹਾ ਹੈ ਉਸ ਵੇਲੇ ਤੁਸੀਂ ਬਾਣੀ ਦਾ ਅਨੰਦ ਲੈ ਰਹੇ ਹੋਂ, ਵਿਚਾਰ ਸਰਵਣ ਕਰ ਰਹੇ ਹੋਂ, ਕਲਜੁਗ ਦੇ ਪ੍ਰਧਾਨ ਸਾਧਨ ਦੀ ਬਖਸ਼ਿਸ਼ ਆਪ ਉਪਰ ਹੋਈ ਹੈ -

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥ ਪੰਨਾ - 642***

ਸੋ ਮੈਂ ਇਹ ਬੇਨਤੀ ਕਰ ਰਿਹਾ ਸੀ ਕਿ ਜੀਵ ਜੋ ਬਹੁਤ ਜਨਮ ਫਿਰਨ ਪਿਛੋਂ ਮਾਨਸ ਜਨਮ ਧਾਰਨ ਕਰਕੇ ਵਿਚਰ ਰਿਹਾ ਹੈ ਉਸ ਦੇ ਅੰਦਰ ਅਗਿਆਨ ਦਾ ਹਨ੍ਹੇਰਾ ਛਾਇਆ ਪਿਆ ਹੈ, ਰੋਸ਼ਨੀ ਨਾਮ ਦੀ ਕੋਈ ਚੀਜ਼ ਹੈ ਹੀ ਨਹੀਂ, ਇਸ ਤਰ੍ਹਾਂ ਜੀਵ ਡਾਵਾਂਡੋਲ ਹੋ ਗਿਆ, ਕੋਈ ਰਸਤਾ ਦਸਣ ਵਾਲਾ ਨਹੀਂ ਮਿਲਦਾ। ਜੇ ਰਸਤਾ ਦੱਸਣ ਵਾਲਾ ਗੁਪਤ ਹੈ ਵੀ ਕੋਈ, ਤਾਂ ਪੁਛਣ ਵਾਲਾ ਕੋਈ ਨਹੀਂ। ਜੇ ਅਸੀਂ ਪੁਰਾਣੇ ਸਾਸ਼ਤਰਾਂ ਦੀ ਵਿਚਾਰ ਕਰਦੇ ਹਾਂ ਤਾਂ ਉਨ੍ਹਾਂ ਦਾ ਕਲਪਿਆ ਹੋਇਆ ਈਸ਼ਵਰ ਕਰਨ ਕਾਰਨ ਸਮਰੱਥ ਨਾ ਹੋਣ ਕਰਕੇ ਉਸ ਨੂੰ ਜਗ ਰਚਨਾ ਲਈ ਪ੍ਰਕ੍ਰਿਤੀ ਅਤੇ ਜੀਵ ਦੀ ਲੋੜ ਪੈਂਦੀ ਹੈ। ਇਹ ਲੰਮਾ ਵਿਸ਼ਾ ਹੈ ਜਿਸ ਉਤੇ ਮੈਂ ਬਹੁਤਾ ਨਾ ਕਹਿੰਦਾ ਹੋਇਆ ਇੰਨਾ ਕਹਿੰਦਾ ਹਾਂ ਕਿ ਆਪਣੇ ਆਪਣੇ ਵਿਚਾਰ, ਸੰਸਾਰ ਅੰਦਰ ਪ੍ਰਚਲਤ ਹੋ ਗਏ,

ਇਸ ਕਰਕੇ ਅਸੀਂ ਪ੍ਰਮੇਸ਼ਰ ਤੋਂ ਦੂਰ ਹੋ ਗਏ। ਸੰਸਾਰ ਐਨਾ ਦੁਖੀ ਹੋ ਗਿਆ ਕਿ ਮਹਾਤਮਾ ਬੁੱਧ ਨੂੰ ਨਿਰਸੰਕੋਚ ਇਹ ਕਹਿਣਾ ਪਿਆ ਕਿ 'ਇਹ ਸੰਸਾਰ ਦੁਖਾਂ ਦਾ ਘਰ ਹੈ' ਇਸ ਵਿਚ ਸੁਖ ਨਾਮ ਦੀ ਕੋਈ ਚੀਜ਼ ਨਹੀਂ ਹੈ। ਗੁਰੂ ਨਾਨਕ ਪਾਤਸ਼ਾਹ ਨੇ ਇਹ ਤਾਂ ਨਹੀਂ ਕਿਹਾ ਕਿ ਸੰਸਾਰ ਵਿਚ ਸੁਖ ਨਹੀਂ ਹੈ ਪਰ ਆਪ ਨੇ ਇਹ ਜ਼ਰੂਰ ਕਿਹਾ ਹੈ -

***ਬਾਲੀ ਰੋਵਹਿ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥ ਪੰਨਾ - 954***

ਪਰ ਨਾਲ ਦੀ ਨਾਲ ਆਪ ਨੇ ਇਸ ਦਾ ਇਲਾਜ ਵੀ ਦਸ ਦਿਤਾ ਕਿ ਜਿਨ੍ਹਾਂ ਪ੍ਰੇਮੀਆਂ ਨੂੰ ਨਾਮ ਦੀ ਪਹਿਚਾਣ ਹੋ ਗਈ, ਨਾਮ ਮੰਡਲ ਵਿਚ ਪ੍ਰਵੇਸ਼ ਕਰ ਗਏ ਉਹ ਸੁਖੀ ਹਨ ਕਿਉਂਕਿ ਉਨ੍ਹਾਂ ਨੇ ਨਾਮ ਨੂੰ ਮੰਨ ਲਿਆ -

***ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਲਾਇ॥ ਪੰਨਾ - 954***

ਸੰਸਾਰ ਕਿਉਂ ਦੁਖੀ ਹੋ ਗਿਆ? ਇਸਨੂੰ ਸਾਰੇ ਸਿਆਣਿਆਂ ਨੇ ਵਿਚਾਰਿਆ ਹੈ। ਛੇ ਸਾਸ਼ਤਰਾਂ ਵਿਚ ਸਾਂਖ-ਨਿਆਏ, ਵਿਸ਼ੇਸ਼ਕ ਅਤੇ ਪਾਤੰਜਲ ਨੇ ਸਪਸ਼ਟ ਨਿਰਣਾ ਦਿਤਾ ਹੈ ਕਿ ਸੰਸਾਰ ਵਿਚ ਪ੍ਰਭੂ ਇਕੱਲਾ ਨਹੀਂ ਹੈ, ਉਸ ਨਾਲ ਦੋ ਤੱਤ ਹੋਰ ਹਨ, ਇਕ ਪੁਰਸ਼ (ਜੀਵ) ਦੂਜਾ ਪ੍ਰਕ੍ਰਿਤੀ ਤੀਜਾ ਪ੍ਰਭੂ ਆਪ ਹੈ। ਪ੍ਰਭੂ ਸਤਿ, ਚਿਤ, ਅਨੰਦ ਹੈ ਪਰ ਇਸ ਦੇ ਵਿਪਰੀਤ ਪ੍ਰਕ੍ਰਿਤੀ ਜੜ੍ਹ ਤੇ ਦੁਖ ਰੂਪ ਹੋਣ ਕਰਕੇ ਉਹ ਛਿਨਭੰਗਰ ਅਤੇ ਨਿਰਾ ਦੁਖ ਹੀ ਹੈ। ਜਦੋਂ ਗੁਰੂ ਨਾਨਕ ਪਾਤਸ਼ਾਹ ਸੁਮੇਰ ਪਰਬਤ ਉਪਰ ਮਹਾਨ ਵਿਦਵਾਨ ਪੁਰਸ਼ ਜਿਨ੍ਹਾਂ ਨੂੰ ਸਿੱਧ ਕਿਹਾ ਗਿਆ ਹੈ ਉਥੇ ਬਚਨ ਕੀਤੇ ਅਤੇ ਸਪਸ਼ਟ ਕੀਤਾ ਕਿ ਇਕ ਪ੍ਰਮੇਸ਼ਰ ਹੀ ਅਨੇਕ ਰੂਪ ਧਾਰ ਕੇ ਚਰ ਅਚਰ ਵਿਚ ਵਿਦਮਾਨ ਹੈ, ਉਸ ਦਾ ਸਰੂਪ ਜੋ ਪ੍ਰਕ੍ਰਿਤੀ ਨਾਲ ਸੰਧੀ ਕਰਕੇ ਸੰਸਾਰ ਦੇ ਕਾਰੋਬਾਰ ਕਰ ਰਿਹਾ ਹੈ ਉਸ ਸਰੂਪ ਨੂੰ ਜੀਵ ਆਖਦੇ ਹਨ। ਜਦੋਂ ਓਹੀ ਜੀਵ ਨਾਮ ਦੇ ਬਲ ਨਾਲ ਉਚਾ ਉਠਦਾ ਹੈ ਅੰਨਮਯ ਕੋਸ਼, ਪ੍ਰਾਣਮਯ ਕੋਸ਼, ਮਨੋਮਯ ਕੋਸ਼, ਵਿਗਿਆਨਮਯ ਕੋਸ਼, ਅਨੰਦਮਯ ਕੋਸ਼ ਤੋਂ ਉਚਾ ਉਠਦਾ ਮਨ, ਬੁੱਧੀ, ਚਿੱਤ, ਅਹੰਭਾਵ ਨੂੰ ਪਾਰ ਕਰਦਾ ਆਤਮ ਮੰਡਲ ਵਿਚ ਪ੍ਰਵੇਸ਼ ਕਰਦਾ ਹੈ ਤਾਂ ਮਨ ਦੀ ਥਾਂ ਅਮਨ ਹੋ ਜਾਂਦਾ ਹੈ ਜਿਸ ਨੂੰ ਉਨਮਨ ਮਨ ਆਖਿਆ ਜਾਂਦਾ ਹੈ, ਉਸ ਵੇਲੇ ਦੁਖ ਦਾ ਨਾਮ ਨਿਸ਼ਾਨ ਨਹੀਂ ਰਹਿੰਦਾ। ਸਿੱਧਾਂ ਨੇ ਕਿਹਾ ਕਿ ਜੇ ਸਾਰੇ ਹੀ ਪ੍ਰਮੇਸ਼ਰ ਹੈ ਤਾਂ ਸਾਡਾ ਇਕ ਸ਼ੰਕਾ ਦੂਰ ਕਰ ਦਿਓ। ਉਹ ਇਹ ਹੈ ਕਿ ਜੋ ਦ੍ਰਿਸ਼ਟਮਾਨ ਅੱਖਾਂ ਨਾਲ ਦੇਖਿਆ ਜਾ ਸਕਦਾ ਹੈ, ਜੀਭ ਨਾਲ **taste** ਕੀਤਾ ਜਾ ਸਕਦਾ ਹੈ, ਹੱਥਾਂ ਨਾਲ ਸਪਰਸ਼ ਕੀਤਾ ਜਾ ਸਕਦਾ ਹੈ, ਨੱਕ ਨਾਲ ਸੁੰਘਿਆ ਜਾ ਸਕਦਾ ਹੈ ਅਤੇ ਕੰਨ ਨਾਲ ਸੁਣਿਆ ਜਾ ਸਕਦਾ ਹੈ। ਇਸ ਵਰਗ ਨੂੰ ਅਸੀਂ ਪ੍ਰਕ੍ਰਿਤੀ ਆਖਦੇ ਹਾਂ, ਪ੍ਰਕ੍ਰਿਤੀ ਦੁਖਾਂ ਦਾ ਘਰ ਹੈ, ਛਿਨਭੰਗਰ ਹੈ, ਇਕ ਛਿਨ ਦੇ ਕ੍ਰੋੜਵੇਂ ਹਿੱਸੇ ਵਿਚ ਇਸ ਦੀ ਤਬਦੀਲੀ ਹੁੰਦੀ ਹੈ, ਇਸ ਕਰਕੇ ਇਸ ਵਿਚ ਦੁਖ ਹੀ ਦੁਖ ਹੈ ਜੀਵ ਪ੍ਰਕ੍ਰਿਤਕ ਦੁਖਾਂ ਕਰਕੇ ਦੁਖੀ ਹੋ ਕੇ ਵਿਰਲਾਪ ਕਰ ਰਿਹਾ ਹੈ। ਅਸੀਂ ਹੱਠ ਯੋਗ ਦੇ ਬਲ ਨਾਲ ਪ੍ਰਾਣਾਯਾਮ ਕਰਾ ਕੇ ਇਸ ਜੀਵ ਨੂੰ ਪ੍ਰਕ੍ਰਿਤੀ ਤੋਂ ਦੂਰ ਕਰਨਾ ਚਾਹੁੰਦੇ ਹਾਂ ਤਾਂ ਕਿ ਕੈਵਲ ਅਵਸਥਾ ਨੂੰ ਪ੍ਰਾਪਤ ਕਰ ਸਕੇ। ਈਸ਼ਵਰ ਨੂੰ ਅਸੀਂ ਐਨਾ ਹੀ ਜਾਣਦੇ ਹਾਂ ਕਿ ਉਸ ਦੀ ਸੱਤਾ ਦੀ ਲਹਿਰ ਪ੍ਰਕ੍ਰਿਤੀ ਉਤੇ ਪੈ ਕੇ ਇਸ ਦੇ ਤਿੰਨਾਂ ਗੁਣਾਂ ਨੂੰ ਹਰਕਤ ਦਿੰਦੀ ਹੈ। ਇਸ ਕਰਕੇ ਅਸੀਂ ਜੀਵ, ਸੰਸਾਰ ਅਤੇ ਈਸ਼ਵਰ ਤਿੰਨ ਤੱਤ ਕਹਿੰਦੇ ਹਾਂ। ਹੇ ਨਾਨਕ! ਤੂੰ ਇਹ ਕਹਿੰਦਾ ਹੈ ਕਿ ਇਥੇ ਪ੍ਰਮੇਸ਼ਰ ਤੋਂ ਬਗੈਰ ਕੋਈ ਹੋਇਆ ਹੀ ਨਹੀਂ, ਉਸ ਵਿਚ ਦੁਖ ਦਾ ਭਾਵ ਕਦੇ ਵੀ ਪ੍ਰਗਟ ਨਹੀਂ ਹੋ ਸਕਦਾ ਕਿਉਂਕਿ ਉਹ ਸਤਿ ਚਿਤ ਅਨੰਦ ਹੈ। ਦੁਖ ਜੜ੍ਹ ਤਤੂ ਦਾ ਕੰਮ ਹੈ, ਚੇਤਨ ਤਤੂ ਦਾ ਨਹੀਂ। ਇਸ ਕਰਕੇ ਸਾਨੂੰ ਸ਼ੰਕਾ ਪੈਂਦਾ ਹੈ ਕਿ ਗੁਰੂ ਨਾਨਕ ਤੇਰਾ ਗਿਆਨ ਅਧੂਰਾ ਹੈ, ਸਾਡੇ ਜੋ ਚਾਰ ਸਾਸ਼ਤਰ - ਸਾਂਖ ਸਾਸ਼ਤਰ, ਯੋਗ ਸਾਸ਼ਤਰ, ਵਿਸ਼ੇਸ਼ਕ ਸਾਸ਼ਤਰ ਅਤੇ ਨਿਆਏ ਸਾਸ਼ਤਰ ਨੇ ਇਨ੍ਹਾਂ ਵਿਚ ਰਿਸ਼ੀਆਂ ਨੇ ਪੂਰੀ ਤਰ੍ਹਾਂ ਖੋਜ ਖੋਜ ਕੇ ਵੀਚਾਰਿਆ ਹੈ ਅਤੇ ਪੂਰੀ ਤਰ੍ਹਾਂ ਨਾਲ ਸਹਿਮਤੀ ਪ੍ਰਗਟਾਈ ਹੈ। ਇਥੋਂ ਤਕ ਕਿ ਗੀਤਾ ਦੇ ਅੰਦਰ ਵੀ ਕ੍ਰਿਸ਼ਨ ਮਹਾਰਾਜ ਦਾ ਐਸਾ ਫੁਰਮਾਨ ਹੈ ਕਿ ਪ੍ਰਕ੍ਰਿਤੀ ਚਰ ਅਚਰ ਜੀਵਾਂ ਦੀ ਰਚਨਾ ਕਰਦੀ ਹੈ। ਸੋ ਤਿੰਨ ਚੀਜ਼ਾਂ ਤਾਂ ਅਨਾਦੀ ਕਾਲ ਤੋਂ

ਚਲੀਆਂ ਆ ਰਹੀਆਂ ਹਨ, ਇਕ ਜੀਵ, ਦੂਸਰੀ ਪ੍ਰਕ੍ਰਿਤੀ ਜਿਸ ਨੂੰ ਮਾਇਆ, ਅਗਿਆਨ ਵੀ ਆਖਿਆ ਜਾਂਦਾ ਹੈ। ਤੀਸਰਾ ਆਪ ਈਸ਼ਵਰ ਸਤਿ ਚਿਤ ਅਨੰਦ ਹੈ। ਅਸੀਂ ਆਪ ਨਾਲ ਬਚਨ ਕੀਤੇ ਹਨ ਆਪ ਦਾ ਫੁਰਮਾਨ ਹੈ 'ਏਕੋ ਹੈ ਭਾਈ ਏਕੋ ਹੈ' ਇਸ ਥਾਂ ਦੂਜਾ ਕੋਈ ਹੈ ਹੀ ਨਹੀਂ। ਆਪ ਨੇ ਵਿਚਾਰਾਂ ਦਾ ਮੁੱਢ ਸ਼ੁਰੂ ਕਰਦਿਆਂ ਸਿਧਾਂਤ ਦਿਤਾ ਹੈ –

***ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਪੰਨਾ – 1***

ਇਸ ਦਾ ਇਹ ਮਤਲਬ ਹੋਇਆ ਕਿ ਇਥੇ ਵਾਹਿਗੁਰੂ ਤੋਂ ਬਗੈਰ ਕੋਈ ਹੈ ਹੀ ਨਹੀਂ। ਫੇਰ ਤੂੰ ਸਾਨੂੰ ਇਹ ਦਸਣ ਦੀ ਕ੍ਰਿਪਾ ਕਰ ਕਿ ਦੁਖ ਕਿਥੋਂ ਆ ਗਿਆ ਜੋ ਹੈ ਹੀ ਨਹੀਂ? ਅਤੇ ਸੰਸਾਰ ਕਿਥੋਂ ਬਣ ਗਿਆ ਜੋ ਪ੍ਰਤੱਖ ਰੂਪ ਵਿਚ ਨਜ਼ਰ ਆ ਰਿਹਾ ਹੈ? ਪ੍ਰਮੇਸ਼ਰ ਨੂੰ ਤੂੰ ਕਿਵੇਂ ਸੰਸਾਰ ਦੇ ਅੰਦਰ ਗੱਡ ਮੱਡ ਕਰ ਦਿਤਾ? ਜੀਵ ਕਿਥੋਂ ਆ ਕੇ ਫਸ ਕੇ ਦੁਖੀ ਹੋ ਰਿਹਾ ਹੈ?

ਉਸ ਵੇਲੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਨਾਥ ਜੀ! ਸਾਰੀ ਕ੍ਰਿਆ ਪ੍ਰਮੇਸ਼ਰ ਦੇ ਹੁਕਮ ਵਿਚ ਹੋ ਰਹੀ ਹੈ। ਹੁਕਮ ਵਿਚ ਹੀ ਜੀਵਾਂ ਦੀ ਉਤਪਤੀ ਹੋ ਰਹੀ ਹੈ, ਹੁਕਮ ਵਿਚ ਹੀ ਆਕਾਰ ਬਣੇ, ਉਚਾ ਨੀਵਾਂ, ਨਜ਼ਰ ਆ ਰਿਹਾ ਹੈ। ਸਾਰੇ ਤੱਤ ਨਾਮ ਤੋਂ ਬਣੇ ਹਨ –

***ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥ ਪੰਨਾ – 284***

ਨਾਮ ਨਿਰਾ ਹੀ ਸਤਿ ਚਿਤ ਅਨੰਦ ਦਾ ਖਜ਼ਾਨਾ ਹੈ। ਪ੍ਰਮੇਸ਼ਰ ਨੇ ਆਪਣੀ ਮਾਇਆ ਆਪ ਪਸਾਰੀ ਹੈ, ਇਹ ਮਾਇਆ ਤੁਹਾਡੇ ਕਹਿਣ ਵਾਂਗੂੰ ਅਨਾਦੀ ਨਹੀਂ ਹੈ, ਪ੍ਰਕਿਰਤੀ ਦਾ ਵਜੂਦ ਰਚਨਾ ਤੋਂ ਪਹਿਲਾਂ ਹੈ ਹੀ ਨਹੀਂ ਸੀ। ਸਾਧਸੰਗਤ ਜੀ! ਭਾਈ ਗੁਰਦਾਸ ਜੀ ਇਸ ਗੱਲ ਨੂੰ ਹੋਰ ਸਪਸ਼ਟ ਕਰਦੇ ਹੋਏ ਫੁਰਮਾਨ ਕਰਦੇ ਹਨ –

***ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ॥***
***ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ॥***

***ਭਾਈ ਗੁਰਦਾਸ ਜੀ, ਵਾਰ 26/2***

ਗੁਰੂ ਪੰਜਵੇਂ ਪਾਤਸ਼ਾਹ ਦਾ ਫੁਰਮਾਨ ਹੈ –

***ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥***
***ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥ ਪੰਨਾ – 537***

ਅਤੇ ਅੱਗੇ ਫੁਰਮਾਨ ਹੈ –

***ਕਰਣ ਕਾਰਣ ਪ੍ਰਭੁ ਏਕੁ ਹੈ ਦੂਸਰ ਨਾਹੀ ਕੋਇ॥***
***ਨਾਨਕ ਤਿਸੁ ਬਲਿਹਾਰਣੈ ਜਲਿ ਥਲਿ ਮਹੀਅਲਿ ਸੋਇ॥ ਪੰਨਾ – 276***

ਸੋ ਕਰਨ ਕਾਰਨ ਸਮਰੱਥ ਵਾਹਿਗੁਰੂ ਹੀ ਆਪਣੀ ਰਚਨਾ ਆਪ ਹੀ ਰਚਦਾ ਹੈ।

***ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥***
***ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥***
***ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥***
***ਕਰਿ ਆਸਣੁ ਡਿਠੋ ਚਾਉ॥ ਪੰਨਾ – 463***

ਜੀਵ ਅਨਾਦੀ ਨਹੀਂ ਹਨ ਜੀਵ ਹੁਕਮ ਵਿਚ ਰਚੇ ਜਾਂਦੇ ਹਨ, ਮਾਇਆ ਦੀ ਰਚਨਾ ਬਹੁਤ ਹੀ ਮਨਮੋਹਣੀ ਹੋਣ ਕਰਕੇ ਇਹ ਜੀਵ ਨੂੰ ਆਪਣੇ ਵਲ ਖਿੱਚ ਕੇ ਲੈ ਜਾਂਦੀ ਹੈ। ਸਤਿਪੁਰਸ਼ ਇਸ ਜੀਵ ਨੂੰ

ਸਮਝਾਉਣ ਵਾਸਤੇ ਸੰਸਾਰ ਤੇ ਆਇਆ ਕਰਦੇ ਹਨ ਕਿ ਤੇਰੀ ਚੋਣ ਗਲਤ ਹੋ ਗਈ, ਤੂੰ ਉਥੇ ਚਲਿਆ ਗਿਆ ਜਿਥੇ ਦੁਖ ਹੀ ਦੁਖ ਹਨ ਕਿਉਂਕਿ ਇਸ ਨਾਮ ਦੀ ਥਾਂ ਹਉਮੈ ਨੇ ਘੇਰ ਲਈ, ਨਾਮ ਵਿਚ ਸੁਖ ਹੀ ਸੁਖ ਹਨ। ਜੋ ਪ੍ਰਾਣੀ ਨਾਮ ਮੰਡਲ ਵਿਚ ਪ੍ਰਵੇਸ਼ ਹਾਸਲ ਕਰ ਲੈਂਦਾ ਹੈ ਅਤੇ ਉਹ ਪਰਮ ਸੁਖੀ ਹੋ ਗਿਆ। ਇਸ ਮਾਇਆ ਨੇ ਅੰਧਕਾਰ ਵਧਾ ਦਿਤਾ ਅਤੇ ਪਰੀਪੂਰਨ ਪ੍ਰਮੇਸ਼ਰ ਜੋ ਘਟ ਘਟ ਵਿਚ ਵਿਆਪਕ ਹੈ ਉਸ ਨਾਲੋਂ ਟੁੱਟ ਕੇ ਸਮਸ਼ਟ ਦੀ ਦ੍ਰਿਸ਼ਟੀ ਛੱਡ ਦਿਤੀ ਅਤੇ ਹਉਮੈ ਦੇ ਅਸਰ ਅਧੀਨ ਵਿਅਸ਼ਟ (ਵੱਖਰਾ-ਵੱਖਰਾ) ਹੋਂਦ ਨੂੰ ਅਪਣਾਅ ਲਿਆ। ਸਮੱਸ਼ਟ ਪ੍ਰਭੂ ਦਾ ਗਿਆਨ ਹੈ, ਵਿਅਸ਼ਟ ਹਉਮੈ ਦੀ ਦ੍ਰਿਸ਼ਟੀ ਹੈ ਜਾਂ ਐਉਂ ਸਮਝ ਲਓ ਕਿ ਸਮੁੱਚਤਾ ਗਿਆਨ ਦ੍ਰਿਸ਼ਟੀ ਵਾਲੇ ਨੂੰ ਪ੍ਰਤੀਤ ਦਿੰਦੀ ਹੈ ਅਤੇ ਅਨੇਕਤਾ ਅਗਿਆਨ ਦ੍ਰਿਸਟੀ ਵਿਚ ਨਜ਼ਰੀ ਆਉਂਦੀ ਹੈ। ਸ੍ਰਿਸ਼ਟੀ ਜੋ ਹੈ ਉਹ ਹੈ ਪਰ ਦ੍ਰਿਸ਼ਟੀ ਦਾ ਫਰਕ ਹੈ। ਇਕਨਾਂ ਨੂੰ ਇਹ ਸੰਸਾਰ ਅੱਡੋ-ਅੱਡ ਨਜ਼ਰ ਆਉਂਦਾ ਹੈ, ਇਕ ਅਜਿਹੀ ਦਿਬਯ-ਦ੍ਰਿਸ਼ਟ ਵਾਲੇ ਹਨ ਜਿਨ੍ਹਾਂ ਨੂੰ ਇਹ ਸੰਸਾਰ ਸਮਸ਼ਟ ਪ੍ਰਮੇਸ਼ਰ ਦਾ ਰੂਪ ਹੀ ਨਜ਼ਰ ਆਉਂਦਾ ਹੈ, ਸੋ ਨਾਥ ਜੀ! ਤੁਹਾਡਾ ਜੋ ਪ੍ਰਸ਼ਨ ਹੈ -

***ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ***
***ਕਿਤੁ ਕਿਤੁ ਦੁਖਿ ਬਿਨਸਿ ਜਾਈ॥*** ***ਪੰਨਾ - 946***

ਉਸ ਸਮੁੱਚੇ ਦਾ ਸਮਾਧਾਨ ਅਸੀਂ ਇਸ ਤਰ੍ਹਾਂ ਕਰਦੇ ਹਾਂ ਕਿ -

***ਹਉਮੈ ਵਿਚਿ ਜਗੁ ਉਪਜੈ ਪੁਰਖਾ***
***ਨਾਮਿ ਵਿਸਰਿਐ ਦੁਖੁ ਪਾਈ।।*** ***ਪੰਨਾ - 946***

ਨਾਮ ਨੂੰ ਭੁੱਲ ਕੇ ਦੁਖਾਂ ਦੀ ਪ੍ਰਾਪਤੀ ਹੁੰਦੀ ਹੈ, ਨਾਮ ਵਿਚ ਸੁਖ ਹੈ, ਨਾਮ ਪੂਰੇ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ। ਸੋ ਇਸ ਕਰਕੇ ਪ੍ਰਭੂ ਦੇ ਨਾਮ ਤੋਂ ਜੀਵ ਦੂਰ ਹੋ ਗਿਆ ਅਤੇ ਦੁਖ ਹੀ ਦੁਖ ਵੱਧ ਗਏ। ਪ੍ਰਕ੍ਰਿਤੀ ਦੁਖਾਂ ਦਾ ਰੂਪ ਹੈ, ਪਰ ਜਿਸ ਨੂੰ ਨਾਮ ਪ੍ਰਾਪਤ ਹੈ ਉਸ ਨੂੰ ਪ੍ਰਕ੍ਰਿਤੀ ਵੀ ਪ੍ਰਮੇਸ਼ਰ ਰੂਪ ਹੋ ਕੇ ਨਜ਼ਰ ਆਉਂਦੀ ਹੈ ਕਿਉਂਕਿ ਉਸ ਦੀ ਦ੍ਰਿਸ਼ਟੀ ਸਮੱਸ਼ਟਤਾ (ਸਮੁੱਚਤਾ) ਤੇ ਹੈ, ਵਿਅਸ਼ਟਤਾ (ਅਨੇਕਤਾ) ਤੇ ਨਹੀਂ ਹੈ। ਅੱਜ ਦਾ ਆਦਮੀ ਸੁਖੀ ਹੋਣ ਲਈ ਧਨ ਕਮਾਉਂਦਾ ਹੈ, ਲੋਕਾਂ ਵਿਚ ਜਸ ਪ੍ਰਾਪਤ ਕਰਦਾ ਹੈ, ਚੰਗੀ ਸਵਾਰੀ ਖਰੀਦਦਾ ਹੈ, ਘਰ ਨੂੰ ਸਜਾਉਂਦਾ ਹੈ, ਮਹਿੰਗੇ ਤੋਂ ਮਹਿੰਗੇ ਗਲੀਚੇ ਘਰਾਂ ਵਿਚ ਵਿਛੇ ਹੁੰਦੇ ਹਨ। ਇਹ ਸਭ ਕਿਉਂ ਹੈ? ਕਿਉਂਕਿ ਇਸ ਜੀਵ ਨੂੰ ਪਤਾ ਨਹੀਂ ਕਿ ਸੁਖ ਦੀ ਪ੍ਰਾਪਤੀ ਕਿਥੋਂ ਹੁੰਦੀ ਹੈ। ਜੀਵ ਪ੍ਰਕ੍ਰਿਤਕ ਵਸਤੂਆਂ ਦੇ ਅੰਬਾਰ ਲਾ ਕੇ ਇਨ੍ਹਾਂ ਦੇ ਸਮੂੰਹ ਵਿਚ ਸੁਖ ਭਾਲਦਾ ਹੈ ਪਰ ਇਸ ਜੀਵ ਨੂੰ ਕੋਈ ਸੁਖ ਪ੍ਰਾਪਤ ਨਹੀਂ ਹੁੰਦਾ, ਓਵੇਂ ਹੀ ਹਉਕੇ ਹਾਵੇ ਚਲਦੇ ਹਨ, ਓਹੀ ਡਾਕਟਰ ਬਾਰ-ਬਾਰ ਰਕਤ ਚੈਕ ਕਰਦੇ ਹਨ, ਪੈਸੇ ਦਿੰਦਾ ਹੈ, ਇਹ ਅਮੀਰੀ ਕੋਈ ਵੀ ਸੁਖ ਨਹੀਂ ਦੇ ਸਕਦੀ। ਥੋੜ੍ਹੀ ਦੇਰ ਵਾਸਤੇ ਕੁਝ ਆਰਾਮ ਮਹਿਸੂਸ ਹੁੰਦਾ ਹੈ, ਦੁਨੀਆਂ ਦੇ ਪਦਾਰਥ ਛਿਨ ਭੰਗਰ ਹਨ ਇਹ ਆਰਥਿਕ ਬਹੁਲਤਾ, ਬਹੁਤੀ ਜ਼ਮੀਨ, ਕਾਰਾਂ, ਏਅਰ ਕੰਡੀਸ਼ਨਾਂ ਤੇ ਅੱਜਕਲ੍ਹ ਦੇ ਹੋਰ ਅਨੇਕ ਸੁੱਖ, ਸਰੀਰ ਨੂੰ ਸੁਖ ਤਾਂ ਦੇ ਸਕਦੇ ਹਨ ਪਰ ਮਨ ਦੀ ਸ਼ਾਂਤੀ ਪ੍ਰਕ੍ਰਿਤਕ ਵਸਤਾਂ ਵਿਚ ਨਹੀਂ ਹੋਇਆ ਕਰਦੀ ਕਿਉਂਕਿ ਇਹ ਆਪ ਹੀ ਛਿਨਭੰਗਰ ਹਨ, ਹਰ ਸਮੇਂ ਘਟਦੇ ਵਧਦੇ ਰਹਿੰਦੇ ਅਤੇ ਅਪੂਰਨ ਹਨ, ਇਹ ਸਾਰੇ ਦੁਖਾਂ ਨਾਲ ਭਰੇ ਹੋਏ ਹਨ। ਸੋਹਣੀ ਕਾਰ ਹਾਸਲ ਕਰ ਲਈ, ਥੋੜ੍ਹੀ ਦੇਰ ਖੁਸ਼ੀ ਹੋ ਜਾਂਦੀ ਹੈ ਪਰ ਫੇਰ ਮਨ ਉਥੇ ਦਾ ਉਥੇ ਆ ਜਾਂਦਾ ਹੈ। ਕੋਠੀ ਦੀ ਚੱਠ ਕੀਤੀ, ਸੰਗੀ ਸਾਥੀ ਆਏ ਉਨ੍ਹਾਂ ਨੇ ਪ੍ਰਸੰਸਾ ਕੀਤੀ ਪਰ ਨਾਲ ਹੀ ਖਿਆਲ ਆਇਆ ਕਿ ਐਨਾ ਪੈਸਾ ਉਧਾਰ ਲੈ ਕੇ ਲਾਇਆ ਹੈ ਉਹ ਕਿਵੇਂ ਉਤਰੇਗਾ? ਸੋ ਕੋਠੀ ਦੇ ਕਰਜ਼ੇ ਨੇ ਇਨ੍ਹਾਂ ਸਾਰੇ ਚਾਓ ਮਲਾਰਾਂ ਦੇ ਸੁਖਾਂ ਨੂੰ ਖਤਮ ਕਰ ਦਿਤਾ। ਸੋ ਸੁਖ ਦਾ, ਦੁਖ ਦਾ ਸਬੰਧ ਮਨ ਨਾਲ ਹੈ ਜੇ ਮਨ ਨੇ ਨਾਮ ਦੀ ਪਰੀਪੂਰਨਤਾ ਨੂੰ ਮੰਨ ਲਿਆ ਤਾਂ ਸੁਖ ਹੀ ਸੁਖ ਹਨ। ਜੇ ਨਹੀਂ ਮੰਨਿਆ ਤਾਂ ਰੇਤੇ ਵਿਚੋਂ ਕਿਵੇਂ ਤੇਲ ਕੱਢਣ ਵਾਂਗ ਇਕ ਵਾਧੂ ਖੇਚਲ ਹੀ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ-

*ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*
*ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*
*ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*
*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥*
*ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥* *ਪੰਨਾ - 707*

ਸੇਜਾਂ ਸੁੰਦਰ ਹਨ, ਅਜਿਹੇ ਹੀਰੇ ਮੋਤੀਆਂ ਦੀਆਂ ਲੜੀਆਂ, ਝਾਲਰਾਂ ਲਟਕ ਰਹੀਆਂ ਹਨ ਜਿਨ੍ਹਾਂ ਉਪਰ ਅੱਖ ਨਹੀਂ ਟਿਕਦੀ ਅਤੇ ਪੂਰੇ ਰਸਾਂ ਨੂੰ ਭੋਗਦਾ ਹੈ, ਕੋਈ ਰਸ ਬਿਮਾਰੀ ਨਹੀਂ ਪੈਦਾ ਕਰਦਾ, ਦੀਵਾਰਾਂ ਦੇ ਉਤੇ ਸੋਨੇ ਦੀਆਂ ਪਲੇਟਾਂ ਲਾਈਆਂ ਹੋਈਆਂ ਹਨ, ਸੁਗੰਧੀਆਂ ਚੰਦਨ ਦੇ ਲੇਪਾਂ ਤੋਂ ਪ੍ਰਾਪਤ ਹੋ ਰਹੀਆਂ ਹਨ। ਮਨ ਇਛੇ ਸੁਖ ਮਾਣਦਾ ਹੈ ਕਿਸੇ ਚੀਜ਼ ਦੀ ਘਾਟ ਨਹੀਂ ਹੈ ਪਰ ਫੇਰ ਵੀ ਸੁਖ ਦੀ ਪ੍ਰਾਪਤੀ ਕਿਉਂ ਨਹੀਂ ਹੁੰਦੀ, ਕਿਉਂ **blood pressure** (ਖੂਨ ਦਾ ਦਬਾਅ) ਵਧ ਰਹੇ ਨੇ ਕਿਉਂ ਦਿਲ ਦੀ ਚਾਲ ਬੇਮਰਿਆਦਾ ਹੋ ਰਹੀ ਹੈ? ਮਹਾਰਾਜ ਕਹਿਣ ਲੱਗੇ ਸੁਖਾਂ ਦਾ ਸੋਮਾਂ ਕੇਵਲ ਨਾਮ ਹੈ, ਜਿਸ ਹਿਰਦੇ ਵਿਚ ਵਾਹਿਗੁਰੂ ਦੀ ਯਾਦ ਸਦੀਵੀ ਕਾਇਮ ਨਹੀਂ ਹੋਈ, ਉਸਦੀ ਹਸਤੀ ਵਿਸ਼ਟਾ ਦੇ ਕੀੜੇ ਵਰਗੀ ਹੈ -

*ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥* *ਪੰਨਾ - 707*

ਜਿੰਨਾਂ ਚਿਰ ਇਹ ਮਨ ਉਲਟ ਕੇ ਉਨਮਨ ਨਹੀਂ ਬਣਦਾ, ਜਿੰਨੀ ਦੇਰ ਤਕ ਨਾਮ ਦੀ ਪਰੀਪੂਰਨਤਾ ਨੂੰ ਨਹੀਂ ਮੰਨਦਾ, ਉਨਾਂ ਚਿਰ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ ਜਿਵੇਂ ਕਿ ਫੁਰਮਾਨ ਹੈ -

*ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥* *ਪੰਨਾ - 707*

ਬਗੈਰ ਨਾਮ ਤੋਂ ਮਨ ਸ਼ਾਂਤ ਨਹੀਂ ਹੰਦਾ, ਫੇਰ ਜਦੋਂ ਸ਼ਾਂਤੀ ਹੀ ਅੰਦਰ ਨਹੀਂ ਹੈ ਤਾਂ ਮਨ ਧੀਰਜ ਦੀ ਅਵਸਥਾ ਵਿਚ ਕਿਵੇਂ ਰਹਿ ਸਕਦਾ ਹੈ। ਸੋ ਇਨ੍ਹਾਂ ਸਾਰੇ ਵਿਚਾਰਾਂ ਤੋਂ ਅਸੀਂ ਨਿਸ਼ਚਾ ਕਰ ਸਕਦੇ ਹਾਂ। ਗੁਰੂ ਮਹਾਰਾਜ ਜੀ ਐਸਾ ਫੁਰਮਾਨ ਕਰਦੇ ਹਨ -

*ਐਸਾ ਜਗੁ ਦੇਖਿਆ ਜੂਆਰੀ॥ ਸਭਿ ਸੁਖ ਮਾਗੈ ਨਾਮੁ ਬਿਸਾਰੀ॥* *ਪੰਨਾ - 222*

ਨਾਮ ਪ੍ਰਾਪਤੀ ਵਾਸਤੇ ਜਿਸ ਨੂੰ ਅੰਮ੍ਰਿਤ ਵੀ ਆਖਿਆ ਗਿਆ ਹੈ ਜਿਵੇਂ ਕਿ -

*ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ*
*ਅੰਮ੍ਰਿਤੁ ਗੁਰਮਤਿ ਪਾਏ ਰਾਮ॥*
*ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ*
*ਹਰਿ ਅੰਮ੍ਰਿਤੁ ਬਿਖੁ ਲਹਿ ਜਾਇ ਰਾਮ॥* *ਪੰਨਾ - 538*

ਗੋਰਖਨਾਥ ਜੀ! ਆਪਣੇ ਵੀਚਾਰਾਂ ਦਾ ਫਰਕ ਐਨਾ ਹੀ ਹੈ ਨਾ ਕਿ ਤੁਸੀਂ ਤਿੰਨ ਤੱਤ ਅਨਾਦੀ ਮੰਨਦੇ ਹੋ। ਤੁਹਾਡਾ ਪ੍ਰਮੇਸ਼ਰ ਕਰਨ ਕਾਰਨ ਅਤੇ ਸਮਰਥ ਨਹੀਂ ਹੈ ਕਿਉਂਕਿ ਉਸ ਦੇ ਸ਼ਰੀਕ ਭੀ ਅਨਾਦੀ ਹਨ। ਤੁਸੀਂ ਆਪਣੇ ਸਾਸ਼ਤਰਾਂ ਅਨੁਸਾਰ ਇਹ ਤਾਂ ਮੰਨਦੇ ਹੋਂ ਕਿ ਜਦੋਂ ਪੂਰਨ ਰੂਪ ਵਿਚ ਨਿਰਮਲ ਹੋ ਕੇ ਨਿਰਵਾਨ ਹਾਸਲ ਕਰ ਲੈਂਦਾ ਹੈ ਅਤੇ ਆਉਣ ਜਾਣ ਤੋਂ ਮੁਕਤ ਹੋ ਜਾਂਦਾ ਹੈ। ਉਸ ਲਈ ਪ੍ਰਕ੍ਰਿਤੀ ਤੇ ਮਾਇਆ ਅਲੋਪ ਹੋ ਜਾਂਦੀ ਹੈ, ਸਾਰੇ ਸੰਸਾਰ ਲਈ ਨਹੀਂ ਹੁੰਦੀ ਤਾਂ ਸਿਰਫ ਤੁਹਾਡੇ ਅਸੀਂ ਮੰਨ ਕੇ ਆਖ ਸਕਦੇ ਹਾਂ ਕਿ ਕੋਈ ਐਸੀ ਅਵਸਥਾ ਹੈ ਜਿਥੇ ਜੀਵ ਦਾ ਵਖਰਾਪੁਣ ਖਤਮ ਹੋ ਕੇ ਕੇਵਲ ਪ੍ਰਮਾਤਮਾ ਹੀ ਰਹਿ ਜਾਂਦਾ ਹੈ। ਅਸੀਂ ਕਹਿੰਦੇ ਹਾਂ ਕਿ ਜੀਵ ਅਗਿਆਨ ਵਸ ਹੋ ਕੇ ਹਉਮੈ ਅਧੀਨ ਇਕ ਪ੍ਰਭੂ ਦੀ ਤਾਂ ਪ੍ਰਕ੍ਰਿਤੀ (ਮਾਇਆ) ਆਪਣਾ ਆਪ ਅਤੇ ਪ੍ਰਭੂ ਤਿੰਨ ਤੱਤ ਮਹਿਸੂਸ ਕਰਦਾ ਹੈ, ਅਸੀਂ ਕਹਿੰਦੇ ਹਾਂ ਕਿ ਜੀਵ ਭਰਮ ਕਰਕੇ ਆਪਣੀ ਹੋਂਦ ਮੰਨਦਾ ਹੈ, ਜੀਵ ਦੀ ਹੋਂਦ ਭਰਮ ਕਰਕੇ ਹੈ ਜਿਵੇਂ ਰੱਸੀ ਵਿਚ ਸੱਪ ਪ੍ਰਤੀਤ

ਦਿੰਦਾ ਹੈ। ਰੜੇ ਮੈਦਾਨ ਵਿਚ ਪਾਣੀ ਅਤੇ ਸਿੱਪ ਵਿਚ ਚਾਂਦੀ, ਅਸਮਾਨ ਵਿਚ ਨੀਲ। ਫਰਕ ਕੀ ਹੋਇਆ ਤੁਸੀਂ ਮੰਨ ਲਵੋ ਪ੍ਰਭੂ ਕਰਨ ਕਾਰਨ ਸਮਰੱਥ ਹੈ, ਉਹ ਆਪਣੀ ਸ਼ਕਤੀ ਨਾਲ ਮਾਇਆ ਤੇ ਹਉਮੈ ਦੀ ਰਚਨਾ ਕਰਦਾ ਹੈ ਅਤੇ ਭਰਮ ਕਰਕੇ ਪਰਮ ਚੇਤਨ ਸ਼ਕਤੀ ਹੀ ਜੀਵ ਭਾਸਣ ਲਗ ਜਾਂਦੀ ਹੈ, ਦੁਖ ਸ਼ੁਰੂ ਹੋ ਜਾਂਦੇ ਹਨ, ਨਾਮ ਉਹ ਨਿਰਮਲ ਅਵਸਥਾ ਹੈ ਜਿਸਨੂੰ ਤੁਸੀਂ ਨਿਰਬਾਨ ਅਵਸਥਾ ਆਖਦੇ ਹੋਂ, ਇਸ ਮੰਡਲ ਵਿਚ ਕੋਈ ਭੀ ਦੁਖ ਨਹੀਂ ਹੈ। ਇਸੇ ਤਰ੍ਹਾਂ ਨਾਮ ਮੰਡਲ ਵਿਚ ਦੁਖ ਨਹੀਂ ਹੈ, ਨਾਮ ਦੀ ਪ੍ਰਾਪਤੀ ਸਤਿਗੁਰੂ ਦੀ ਮੇਹਰ ਤੇ ਹੈ।

ਇਹਦੀ ਖੋਜ ਵਿਚ ਦੇਵ, ਦੈਂਤ, ਗੁਪਤ ਲੋਕਾਂ ਦੀਆਂ ਰੂਹਾਂ ਲੱਗੀਆਂ ਹਨ, ਪਰ ਇਹ ਕਿਸੇ ਦੇ ਹੱਥ ਨਹੀਂ ਆਉਂਦਾ ਕਿਉਂਕਿ ਇਸ ਦਾ ਸੋਮਾ ਪੂਰਨ ਸਤਿਗੁਰੂ ਹੈ। 'ਨਾਮ' ਹਰੇਕ ਹਿਰਦੇ ਵਿਚ ਵਸਦਾ ਹੈ ਪਰ ਉਸ ਤਕ ਪਹੁੰਚਣ ਲਈ ਬਹੁਤ ਠਰੰਮੇ, ਧੀਰਜ, ਦ੍ਰਿੜ੍ਹਤਾ, ਸਤਿ ਜੀਵਨ ਨੂੰ ਅਪਣਾਉਣ ਦੀ ਲੋੜ ਹੈ। ਸਾਡੇ ਅੰਦਰ ਅਨੇਕ ਤੈਹਾਂ ਲੱਗੀਆਂ ਹੋਈਆਂ ਹਨ, ਜੀਵ ਨੂੰ ਉਨ੍ਹਾਂ ਤੈਹਾਂ ਤੋਂ ਲੰਘ ਕੇ ਜਾਣਾ ਪੈਂਦਾ ਹੈ। ਜਿਥੇ ਪਹੁੰਚਦਿਆਂ ਤਿੰਨ ਤੱਤਾਂ ਦੀ ਥਾਂ ਇਕ ਪਰਮ ਤੱਤ ਰਹਿ ਜਾਂਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ।।***<br>
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***<br>
***ਸੁੰਨ ਸਮਾਧਿ ਅਨਹਤ ਤਹ ਨਾਦ।।***<br>
***ਕਹਨੁ ਨ ਜਾਈ ਅਚਰਜ ਬਿਸਮਾਦ॥*** ***ਪੰਨਾ - 293***

ਪਹਿਲਾਂ ਪਹਿਲਾਂ ਆਦਮੀ ਦੇ ਮਨ ਵਿਚ ਬਹੁਤ ਖਿਆਲ ਆਉਂਦਾ ਹੈ ਕਿ ਮੈਂ ਸਤਿਸੰਗ ਕਰਾਂ। ਗੁਰੂ ਵਾਲਾ ਬਣ ਜਾਂਦਾ ਹੈ ਅਤੇ ਸੋਚਦਾ ਹੈ ਕਿ ਉਸ ਦੇ ਦਰਸ਼ਨ ਕਰਾਂ ਜਿਸਦੀ ਜੋਤ ਹਰ ਥਾਂ ਪਰੀਪੂਰਨ ਹੈ -

***ਜਿਮੀ ਜਮਾਨ ਤੇ ਬਿਖੈ ਸਮੱਸਤਿ ਏਕ ਜੋਤ ਹੈ।।***<br>
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥*** ***ਅਕਾਲ ਉਸਤਤਿ***

ਗੁਰੂ ਤੋਂ (ਗੁਰਮਤਿ ਵਿਚ ਪੰਜ ਪਿਆਰਿਆਂ ਰਾਹੀਂ) ਮੂਲਮੰਤਰ ਅਤੇ ਗੁਰ ਮੰਤਰ ਦੀ ਦਾਤ ਪ੍ਰਾਪਤ ਕਰਦਾ ਹੈ। ਸਾਡੇ ਮਨ ਵਿਚ ਨਾਮ ਦੀ ਪੂਰੀ ਕਦਰ ਨਾ ਹੋਣ ਕਰਕੇ ਅਸੀਂ ਸੁਣਿਆ ਅਣਸੁਣਿਆ ਕਰ ਦਿੰਦੇ ਹਾਂ। ਫੇਰ ਸੋਚਦੇ ਹਾਂ ਕਿ ਨਾਮ ਮੈਨੂੰ ਕਿਥੋਂ ਮਿਲੇਗਾ। ਸਾਰੇ ਗੁਰੂ ਆਪਣੇ ਸੇਵਕ ਦੀ ਅਵਸਥਾ ਮੁਤਾਬਿਕ ਉਸ ਨੂੰ ਮੰਤਰ ਦੀ ਦਾਤ ਦਿੰਦੇ ਹਨ, ਮੰਤਰ ਦਾ ਲਗਾਤਾਰ ਸਿਮਰਨ ਕਰਨ ਨਾਲ, ਗੁਰੂ ਦੀ ਸੇਵਾ ਕਰਨ ਨਾਲ ਐਸੀ ਅਵਸਥਾ ਅੰਦਰ ਪੈਦਾ ਹੋ ਜਾਂਦੀ ਹੈ ਜਿਥੇ ਉਹ ਆਪਣਾ ਤਨ ਮਨ ਧਨ ਗੁਰੂ ਤੇ ਵਾਰਨ ਲਈ ਤਿਆਰ ਹੋ ਜਾਂਦਾ ਹੈ ਪਰ ਅਜਿਹਾ ਕੋਈ ਵਿਰਲਾ ਪੁਰਸ਼ ਹੈ ਕਿਉਂਕਿ ਸਾਨੂੰ ਨਾਮ ਨਾਲੋਂ ਜ਼ਿਆਦਾ ਪਿਆਰ ਆਪਣੇ ਦੁਨਿਆਵੀ ਕੰਮਾਂ ਨਾਲ ਹੈ। ਅਸਾਡੇ ਅੰਦਰ ਵੈਰ ਹੈ, ਫੇਰ ਨਾਮ ਕਿਥੋਂ ਪ੍ਰਵੇਸ਼ ਕਰੇ। ਇਹ ਕੁਝ ਅਜਿਹੀਆਂ ਗੱਲਾਂ ਹਨ ਜਿਨ੍ਹਾਂ ਨੂੰ ਅਸੀਂ ਅਵੇਸਲੇ ਹੀ ਕਰਦੇ ਰਹਿੰਦੇ ਹਾਂ। ਨਾਮ ਦੇ ਮਾਰਗ ਤੇ ਲੱਗਿਆਂ ਅਸਾਡੀਆਂ ਵਾਸ਼ਨਾਵਾਂ ਦੀ ਸੀਮਾ ਨਾ ਹੋਣ ਕਰਕੇ ਅਸੀਂ ਅਰਦਾਸ ਕਰਦੇ ਰਹਿੰਦੇ ਹਾਂ ਕਿ ਜੋ ਸਾਨੂੰ ਮਿਲ ਵੀ ਜਾਂਦੀਆਂ ਹਨ -

***ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥***<br>
***ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥*** ***ਪੰਨਾ - 681***

ਇਕ ਉਹ ਪ੍ਰੇਮੀ ਹੁੰਦੇ ਹਨ ਜਿਹੜੇ ਨਾਮ ਜਾਪ ਦੀਆਂ ਉਚੀਆਂ ਅਵਸਥਾਵਾਂ ਪ੍ਰਾਪਤ ਕਰ ਲੈਂਦੇ ਹਨ ਉਨ੍ਹਾਂ ਅੰਦਰ ਸ਼ਕਤੀਆਂ ਆ ਜਾਂਦੀਆਂ ਹਨ, ਉਨ੍ਹਾਂ ਦੀ ਵਾਹਵਾ-ਵਾਹਵਾ ਸੰਸਾਰ ਵਿਚ ਹੋਣ ਲਗ ਜਾਂਦੀ ਹੈ, ਉਹ ਇਨ੍ਹਾਂ ਸ਼ਕਤੀਆਂ ਦੀ ਵਰਤੋਂ ਕਰਕੇ ਨਾਮ ਨੂੰ ਭੁੱਲ ਜਾਂਦੇ ਹਨ। ਉਹ ਲਗਨ ਤੇ ਦ੍ਰਿੜ੍ਹਤਾ

ਵਿਚ ਹੀ ਕਾਇਮ ਨਹੀਂ ਰਹਿ ਸਕਦੇ ਇਸ ਕਰਕੇ ਉਹ ਵੀ ਅਧੂਰੇ ਵਿਚੇ ਲਟਕਦੇ ਰਹਿੰਦੇ ਹਨ। ਨਾਮ ਜਪਣ ਲੱਗਿਆਂ ਪਹਿਲਾਂ ਹੋਰ ਅੰਦਰ ਤੀਬਰ ਇੱਛਾ ਸੀ ਪਰ ਜਿਉਂ ਜਿਉਂ ਇਸ ਮਾਰਗ ਉਪਰ ਚਲਦਾ ਹੈ, ਘਟ ਵਧ ਜਗਿਆਸਾ ਵਾਲਿਆਂ ਨਾਲ ਗੱਲਾਂ ਕਰਦਾ ਹੈ ਤਾਂ ਇਹ ਲਗਨ ਵੀ ਮੱਠੀ ਪੈ ਜਾਂਦੀ ਹੈ। ਅਸਾਡਾ ਪਿਆਰ ਪਦਾਰਥਾਂ ਨਾਲੋਂ ਟੁੱਟ ਨਹੀਂ ਸਕਦਾ। ਜੋ ਸੁਖ ਸਾਨੂੰ ਮਿਲਦਾ ਹੈ ਉਸ ਵਿਚ ਅਸੀਂ ਮਸਤ ਹੋ ਜਾਂਦੇ ਹਾਂ ਅਤੇ ਨਾਮ ਤਕ ਪਹੁੰਚਣ ਦੀ ਪ੍ਰਬਲ ਇੱਛਾ ਸਥਿਲ ਪੈ ਜਾਂਦੀ ਹੈ। ਇਸ ਦੇ ਵਿਪਰੀਤ ਉਹ ਸ਼ੁਭ ਕਰਮ, ਨੇਕੀ ਕਰਦਾ ਹੈ ਪਰ ਮਾਣ ਕਰਦਾ ਹੈ। ਸਾਰੇ ਕੀਤੇ ਸਕਾਮ ਕਰਮਾਂ ਦਾ ਫਲ ਇਸਨੂੰ ਭੋਗਣਾ ਪੈਂਦਾ ਹੈ -

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*** ***ਪੰਨਾ - 433***

ਅਤੇ ਕਈ ਮਹਾਤਮਾ ਕਹਿੰਦੇ ਹਨ -

***ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ।***

ਸੋ ਇਸ ਰਸਤੇ ਵਿਚ ਅਨੇਕਾਂ ਹੀ ਰੁਕਾਵਟਾਂ ਹਨ ਜੋ ਪੂਰਨ ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਕਰਨ ਤੋਂ ਬਿਨਾਂ ਦੂਰ ਨਹੀਂ ਹੁੰਦੀਆਂ। ਮਹਾਂਪੁਰਸ਼ਾਂ ਦੀ ਸੰਗਤ ਤੋਂ ਬਿਨਾਂ ਉਹ ਸਤਿਕਾਰ ਤੇ ਪਿਆਰ ਨਹੀਂ ਬਣਦਾ ਜਿਥੇ ਜਗਿਆਸੂ ਲੈਣ ਵਾਸਤੇ ਅਤੇ ਮਹਾਂਪੁਰਸ਼ ਦੇਣ ਵਾਸਤੇ ਤਿਆਰ ਹੋਵੇ। ਤਰਕ ਵਿਤਰਕ ਸ਼ੰਕਿਆਂ ਦਾ ਐਨਾ ਜ਼ੋਰ ਹੈ ਜਿਸ ਵਿਚ ਆਦਮੀ ਉਲਝ ਜਾਂਦਾ ਹੈ ਕਿ ਉਸ ਨੂੰ ਕੁਝ ਵੀ ਪਤਾ ਨਹੀਂ ਲਗਦਾ। ਗੁਰੂ ਮਹਾਰਾਜ ਸਾਧੂ ਦੀ ਲੋੜ ਉਪਰ ਬਹੁਤ ਜ਼ੋਰ ਦਿੰਦੇ ਹਨ। ਸਾਧਸੰਗਤ ਜੀ! ਸਾਧੂ ਕੀ ਹੋਇਆ? ਕੀ ਸਾਧੂ ਭੇਖ ਧਾਰ ਕੇ, ਸਿੰਘ ਬਣ ਜਾਣ ਨਾਲ, ਬ੍ਰਹਮਗਿਆਨੀ ਕਹਾਉਣ ਨਾਲ ਬਣਦਾ ਹੈ? ਇਸ ਤਰ੍ਹਾਂ ਬਣਨ ਨਾਲ ਕੁਝ ਨਹੀਂ ਬਣਦਾ, ਬਣਦਾ ਉਹ ਹੈ ਜਿਸ ਨੇ ਕੁਝ ਬਣਨ ਦੀ ਭਾਵਨਾ ਹੀ ਤਿਆਗ ਦਿਤੀ ਹੈ। ਐਸੇ ਜੋ ਪੁਰਸ਼ ਹਨ ਜਿਨ੍ਹਾਂ ਨੂੰ ਦਿਬਜ ਦ੍ਰਿਸ਼ਟੀ ਪ੍ਰਾਪਤ ਹੈ ਉਹ ਭਾਵੇਂ ਘਰਾਂ ਵਿਚ ਹਨ, ਖੇਤੀ ਬਾੜੀ ਵਣਜ ਵਪਾਰ ਕਰਦੇ ਹਨ, ਉਹ ਜਾਗੀਆਂ ਹੋਈਆਂ ਰੂਹਾਂ ਹਨ, ਆਪ ਤਰੇ ਹਨ, ਦੂਸਰਿਆਂ ਨੂੰ ਤਾਰ ਦਿੰਦੇ ਹਨ ਪਰ ਉਨ੍ਹਾਂ ਦਾ ਮੇਲ ਭਾਗਾਂ ਤੋਂ ਬਿਨਾਂ ਨਹੀਂ ਹੁੰਦਾ। ਜਿੰਨੀ ਦੇਰ ਤਕ ਜੀਵ ਦੇ ਅੰਦਰੋਂ ਅਹੰਭਾਵ ਖਤਮ ਨਹੀਂ ਹੁੰਦਾ, 'ਮੈਂ' 'ਮੇਰਾ' ਖਤਮ ਨਹੀਂ ਹੁੰਦਾ ਭਾਵੇਂ ਅਰਦਾਸਾਂ ਵੀ ਕਿਉਂ ਨਾ ਕਰ ਰਿਹਾ ਹੋਵੇ ਕਿ ਹੇ ਵਾਹਿਗੁਰੂ ਜੋ ਮੈਂ ਕਰਮ ਕਰਦਾ ਹਾਂ, ਸਭ ਤੇਰੇ ਖਜ਼ਾਨੇ ਵਿਚ ਮੈਂ ਜਮ੍ਹਾਂ ਕਰਦਾ ਹਾਂ ਪਰ ਅੰਦਰੋਂ ਕਰਮਾਂ ਨਾਲੋਂ ਭਾਵਨਾ ਨਹੀਂ ਤੋੜਦਾ, ਇਸ ਕਰਕੇ ਜੀਵ ਕਰਮਾਂ ਦੇ ਚੱਕਰਾਂ ਵਿਚੋਂ ਨਹੀਂ ਨਿਕਲਦਾ ਕਿਉਂਕਿ ਹਉਮੈ ਦੇ ਮੰਡਲ ਵਿਚ ਹੈ। ਇਸ ਹਉਮੈ ਵਿਚ ਹਉਮੈ ਦਾ ਇਲਾਜ ਰੱਖਿਆ ਹੋਇਆ ਹੈ ਜਿਵੇਂ ਕਿ ਫੁਰਮਾਨ ਹੈ -

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥***
***ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥***
***ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥***
***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥*** ***ਪੰਨਾ - 466***

ਇਸ ਜੀਵ ਨੂੰ ਹਉਮੈ ਨੂੰ ਖਤਮ ਕਰਨ ਲਈ ਸ਼ਬਦ ਦੀ ਕਮਾਈ ਕਰਨੀ ਪੈਂਦੀ ਹੈ। ਫੇਰ ਇਹ ਸ਼ਬਦ ਹੌਲੀ ਹੌਲੀ ਹਉਮੈ ਦੇ ਸੰਗਲਾਂ ਨੂੰ ਕੱਟ ਦਿੰਦਾ ਹੈ ਅਤੇ ਹਉਮੈ ਦਾ ਨਾਸ਼ ਹੋ ਜਾਂਦਾ ਹੈ। ਹਉਮੈ ਟੁੱਟਦੇ ਸਾਰ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ ਕਿਉਂਕਿ ਹਉਮੈ ਤੇ ਨਾਮ ਇਕ ਥਾਂ ਨਹੀਂ ਟਿਕਦੇ -

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥*** ***ਪੰਨਾ - 560***

ਜਿਸ ਪ੍ਰੇਮੀ ਨੇ ਪ੍ਰਮੇਸ਼ਰ ਨੂੰ ਹਰ ਘਟ ਵਿਚ ਪਹਿਚਾਣ ਲਿਆ ਜਿਸ ਅੰਦਰ ਨਾਮ ਦੀ ਧੁਨ ਜਾਗ

ਪਈ, ਜਿਨ੍ਹਾਂ ਨੇ ਪ੍ਰਮੇਸ਼ਰ ਦੇ ਖੁਲ੍ਹੇ ਅੱਖਾਂ ਨਾਲ ਦਰਸ਼ਨ ਕਰ ਲਏ, ਉਹ ਪ੍ਰਮੇਸ਼ਰ ਹੀ ਹੋਇਆ ਕਰਦੇ ਹਨ। ਜਿਵੇਂ ਕਿ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਜਿਨਾ ਨਾ ਵਿਸਰੈ ਨਾਮੁ ਸੇ ਕਿਨੇਹਿਆ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥*** ***ਪੰਨਾ - 397***

ਦਰਅਸਲ ਹੈ ਤਾਂ ਸਾਰੀਆਂ ਘਟਾਂ ਵਿਚ ਪ੍ਰਮੇਸ਼ਰ ਹੈ, ਜਦੋਂ ਅਲੱਗ ਥਲੱਗ ਹੋ ਕੇ ਸਾਰੀ ਸ੍ਰਿਸ਼ਟੀ ਨੂੰ ਦੇਖ ਰਿਹਾ ਹੁੰਦਾ ਹੈ ਉਸ ਵੇਲੇ ਉਸ ਦਾ ਨਾਮ ਕੁਝ ਵੀ ਕਹੋ, ਵਾਹਿਗੁਰੂ ਕਹੋ, ਪ੍ਰਮਾਤਮਾ ਕਹੋ, ਉਹ ਆਪਣੇ ਆਸਣ ਤੇ ਬੈਠ ਕੇ ਚਾਓ ਨਾਲ ਸ੍ਰਿਸ਼ਟੀ ਦੇਖ ਰਿਹਾ ਹੁੰਦਾ ਹੈ। ਓਹੀ ਪ੍ਰਮੇਸ਼ਰ ਜਦੋਂ ਪ੍ਰਕ੍ਰਿਤੀ 'ਚੋਂ ਉਪਜੇ ਅਨੇਕ ਸਰੀਰਾਂ ਨੂੰ ਚਲਾ ਰਿਹਾ ਹੁੰਦਾ ਹੈ ਉਸ ਵੇਲੇ ਓਸੇ ਨੂੰ ਬ੍ਰਹਮ, ਆਤਮਾ ਕਿਹਾ ਜਾਂਦਾ ਹੈ। ਜਦੋਂ ਇਹ ਸਮਸ਼ਟ ਆਤਮਾ ਇਕੱਲੇ ਇਕੱਲੇ (ਵਿਅਸ਼ਟ) ਸਰੀਰਾਂ ਦੀ ਕ੍ਰਿਆ ਨੂੰ ਸੱਤਾ ਦੇ ਰਿਹਾ ਹੁੰਦਾ ਹੈ ਉਸ ਵੇਲੇ ਇਸ ਦੀ ਪਰਿਭਾਸ਼ਾ ਜੀਵ-ਆਤਮਾ ਹੋਇਆ ਕਰਦੀ ਹੈ। ਇਹ ਜੀਵ-ਆਤਮਾ ਆਪਣੇ ਪਦ ਤੋਂ ਹੋਰ ਹੇਠਾਂ ਗਿਰਦੀ ਹੈ। ਪਹਿਲਾਂ ਇਸ ਉਪਰ ਅਨੰਦ ਦਾ ਪੜ੍ਹਦਾ ਪੈਂਦਾ ਹੈ ਫੇਰ ਬੁੱਧੀ ਦਾ ਪੈਂਦਾ ਹੈ, ਫੇਰ ਫੁਰਨਿਆਂ ਨਾਲ ਘਿਰ ਜਾਂਦਾ ਹੈ ਫੇਰ ਸਰੀਰਕ ਸ਼ਕਤੀ ਦਾ ਪੜਦਾ ਪੈਂਦਾ ਹੈ ਅਖੀਰ ਉਪਰ ਇਹ ਆਪਣੇ ਨੂੰ ਬਿਲਕੁਲ ਹੀ ਭੁੱਲ ਕੇ ਸਾਢੇ ਤਿੰਨ ਹੱਥ ਦੀ ਕਾਲੀ, ਗੋਰੀ, ਚਿੱਟੀ ਦੇਹ, ਮਨੁੱਖ, ਔਰਤ ਮੰਨਣਾ ਸ਼ੁਰੂ ਕਰ ਦਿੰਦਾ ਹੈ। ਸੋ ਇਹ ਜੀਵ ਆਤਮਾ ਜੀਵ ਪਦਵੀ ਤੋਂ ਵੀ ਹੇਠਾਂ ਬੇਸੁਧ ਹੋ ਕੇ ਆਪਣੇ ਆਪ ਨੂੰ ਸਰੀਰ ਮੰਨਦੀ ਹੈ। ਇਹ ਪੰਜ ਪੜਦੇ ਜਿਨ੍ਹਾਂ ਦੇ ਕਰਮਵਾਰ ਨਾਮ ਅਨੰਦਮਯ, ਵਿਗਿਆਨਮਯ, ਮਨੋਮਯ, ਪ੍ਰਾਣਮਯ ਅਤੇ ਅੰਨਮਯ ਕੋਸ਼ ਹਨ। ਉਹ ਜੀਵ ਆਤਮਾ ਦੇ ਪਤਨ ਹੋਣ ਦੇ ਹੇਠਾਂ ਨੂੰ ਰੇੜ੍ਹ ਵਿਚ ਪਏ ਹੋਏ ਟਿਕਾਣੇ ਹਨ। ਸੋ ਇਸ ਤਰ੍ਹਾਂ ਜੋ ਪਰੀਪੂਰਨ ਪ੍ਰਮੇਸ਼ਰ ਸਾਰੀ ਸ੍ਰਿਸ਼ਟੀ ਨੂੰ ਇਕ ਰਸ ਹੋ ਕੇ ਸੰਭਾਲ ਰਿਹਾ ਹੈ ਉਸ ਵੇਲੇ ਉਹ ਸਮੱਸ਼ਟ ਦੇ ਰੂਪ ਵਿਚ ਵਿਰਾਟ ਕਹਾਇਆ ਕਰਦਾ ਹੈ। ਉਸ ਦੀ ਕਿਰਤ (ਸਰੂਪ) ਦਾ ਕੋਈ ਵੀ ਟੁਕੜਾ ਵਖਰਾ ਨਹੀਂ ਹੁੰਦਾ, ਉਹ ਇਕੋ **body** ਹੁੰਦਾ ਹੈ, ਇਸ ਸਮੁੱਚਤਾ ਨੂੰ ਬ੍ਰਹਮ ਆਖਿਆ ਜਾਂਦਾ ਹੈ, ਇਹੀ ਸੱਤਾ ਜਦੋਂ ਭਿੰਨ-ਭਿੰਨ ਹੋ ਜਾਂਦੀ ਹੈ ਤਾਂ ਇਹਦਾ ਨਾਮ ਵੀ ਭਿੰਨ-ਭਿੰਨ ਹੋ ਜਾਂਦਾ ਹੈ, ਇਥੋਂ ਤਕ ਇਸ ਦਾ ਪਤਨ ਹੋਇਆ ਪ੍ਰਤੀਤ ਦਿੰਦਾ ਹੈ ਭਾਵੇਂ ਪ੍ਰਭੂ ਸਦਾ ਹੀ ਨਿਰਲੇਪ ਹੈ ਪਰ ਭਰਮ ਕਰਕੇ ਸਰੀਰ-ਜੀਵ-ਆਤਮਾ, ਆਤਮਾ ਪ੍ਰਮਾਤਮਾ ਵੱਖ-ਵੱਖ ਪ੍ਰਤੀਤ ਦਿੰਦਾ ਹੈ। ਇਹੋ ਸੱਤਾ ਪੂਰੀ ਤਰ੍ਹਾਂ ਭੁੱਲ ਕੇ, ਮਾਇਆ ਦੇ ਅਸਰ ਅਧੀਨ ਸਰੀਰ ਕਹਾਉਣ ਲਗ ਜਾਂਦੀ ਹੈ। ਸਰੀਰ ਦੇ ਰੰਗਾਂ ਨੂੰ, ਸਰੀਰ ਦੇ ਸਬੰਧਾਂ ਵਿਚ ਪੂਰੀ ਤਰ੍ਹਾਂ ਰਚ ਕੇ, ਉਸ ਵਿਚ ਪੂਰੀ ਤਰ੍ਹਾਂ ਖਚਿਤ ਹੋ ਕੇ ਇਕ ਤਰ੍ਹਾਂ ਦਾ ਨਸ਼ਾ ਚੜ੍ਹ ਜਾਂਦਾ ਹੈ ਜਿਸ ਨੂੰ ਬਾਣੀ ਵਿਚ ਮਤਵਾਰਾ ਹੋਣ ਵਾਲਾ ਨਸ਼ਾ ਆਖਿਆ ਗਿਆ ਹੈ। ਤਿੰਨਾਂ ਗੁਣਾਂ ਰਜੋ ਗੁਣ, ਤਮੋ ਗੁਣ, ਸਤੋ ਗੁਣ ਦੀ ਮਾਇਕ ਨੀਂਦ ਇਸ ਨੂੰ ਘੇਰ ਲੈਂਦੀ ਹੈ ਫੇਰ ਇਹ ਕਿਸੇ ਦਾ ਜਗਾਇਆ ਹੋਇਆ ਨਹੀਂ ਜਾਗਦਾ, ਮਹਾਂਪੁਰਸ਼ ਹਾਕਾਂ ਮਾਰ-ਮਾਰ ਜਗਾਉਂਦੇ ਹਨ ਬਾਣੀ ਵਿਚ ਆਉਂਦਾ ਹੈ ਕਿ ਇਹ ਚਿਤ ਨਹੀਂ ਫੇਰਦਾ -

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥*** ***ਪੰਨਾ - 1378***

ਸਾਰਾ ਸੰਸਾਰ ਗੁਰੂ ਮਹਾਰਾਜ ਜੀ ਦੇ ਫੁਰਮਾਨ ਦੇ ਮੁਤਾਬਿਕ ਇਕ ਬਹੁਤ ਹੀ ਗਾੜ੍ਹੀ ਨੀਂਦ ਵਿਚ ਸੁੱਤਾ ਪਿਆ ਹੈ ਜਿਸ ਬਾਰੇ ਸੰਕੇਤ ਦਿੰਦੇ ਫੁਰਮਾਨ ਹੈ -

***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥*** ***ਪੰਨਾ - 920***

ਅਤੇ ਅਨੇਕ ਕਿਸਮ ਦੇ ਸੁਪਨੇ ਲੈ ਰਿਹਾ ਹੈ, ਗੁਰੂ ਮਹਾਰਾਜ ਜੀ ਅਜਿਹੇ ਸੁਪਨੇ ਲੈਣ ਵਾਲਿਆਂ ਨੂੰ ਮੂਰਖ ਆਖਦੇ ਹਨ ਕਿਉਂਕਿ ਉਹ ਸੁਪਨਿਆਂ 'ਚੋਂ ਬਾਹਰ ਨਹੀਂ ਨਿਕਲ ਰਹੇ। ਅਰਬਾਂ ਖਰਬਾਂ ਸਾਲ ਸੁਪਨੇ ਲੈਣ ਤੋਂ ਬਾਅਦ ਵੀ ਇਨ੍ਹਾਂ ਨੂੰ ਜਾਗ ਨਹੀਂ ਆਈ। ਕਾਰਨ ਇਹ ਹੈ ਕਿ ਤੱਤ ਬੇਤਾ ਮਹਾਂਪੁਰਸ਼ ਨਹੀਂ ਮਿਲਿਆ ਅਤੇ

ਉਸ ਨੇ ਇਸ ਤੇ ਕ੍ਰਿਪਾ ਕਰਕੇ ਇਸਨੂੰ ਗਾੜ੍ਹੀ ਨੀਂਦ ਦੀ ਗਫਲਤ ਵਿਚੋਂ ਨਹੀਂ ਕੱਢਿਆ। ਜੋ ਅਵਸਥਾ ਸਾਡੇ ਤੇ ਬੀਤ ਰਹੀ ਹੈ ਅਤੇ ਜੋ ਸਾਡੇ ਚੌਗਿਰਦੇ ਵਿਚ ਅਸਾਡਾ ਆਪਾ ਬੰਨਿਆ ਗਿਆ ਹੈ ਉਸ ਵਿਚੋਂ ਨਿਕਲਣਾ ਸਾਨੂੰ ਬਹੁਤ ਹੀ ਔਖਾ ਹੈ ਕਿਉਂਕਿ ਸੈਂਕੜੇ ਬੰਧਨ ਸਾਡੇ ਦੁਆਲੇ ਪਏ ਹੋਏ ਹਨ ਇਨ੍ਹਾਂ ਸੈਂਕੜੇ ਬੰਧਨਾਂ ਦੇ ਸਮੂੰਹ ਨੂੰ ਹਉਮੈ ਕਿਹਾ ਹੈ -

*ਸੁਪਨੇ ਸੇਤੀ ਚਿਤੁ ਮੂਰਖਿ ਲਾਇਆ॥*
*ਬਿਸਰੇ ਰਾਜ ਰਸ ਭੋਗ ਜਾਗਤ ਭਖਲਾਇਆ॥*
*ਆਰਜਾ ਗਈ ਵਿਹਾਇ ਧੰਧੈ ਧਾਇਆ॥*
*ਪੂਰਨ ਭਏ ਨ ਕਾਮ ਮੋਹਿਆ ਮਾਇਆ॥*
*ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ॥* *ਪੰਨਾ - 707*

ਇਹ ਸਾਰਾ ਕੁਝ ਕਿਉਂ ਹੁੰਦਾ ਹੈ, ਇਕ ਦੋ ਚਾਰ ਦਸ ਹਜ਼ਾਰ ਬੰਦਿਆਂ ਨਾਲ ਨਹੀਂ ਹੁੰਦਾ ਇਹ ਸਾਰੀ ਸ੍ਰਿਸ਼ਟੀ ਨਾਲ ਹੋਇਆ ਪਿਆ ਹੈ। ਮਹਾਰਾਜ ਜੀ ਇਸ ਦਾ ਕਾਰਨ ਮਾਇਆ ਦੀ ਗਾੜ੍ਹੀ ਨੀਂਦ ਦਸਦੇ ਹਨ, ਇਸ ਨੀਂਦ ਦਾ ਇਲਾਜ ਨਾਮ ਅੰਮ੍ਰਿਤ ਦਸਦੇ ਹਨ। ਇਕ ਨੀਂਦ ਤਾਂ ਸਾਧਾਰਣ ਹੁੰਦੀ ਹੈ ਉਹ ਆਦਮੀ ਆਪਣੇ ਸਮੇਂ ਸਿਰ ਸੌਂਦਾ ਹੈ, ਸਮੇਂ ਸਿਰ ਜਾਗਦਾ ਹੈ। ਇਕ ਨੀਂਦ ਨਸ਼ਾ ਖਾ ਕੇ ਜੋ ਆਉਂਦੀ ਹੈ ਉਸਦੀ ਨੀਂਦ ਬੜੀ ਲੰਮੀ ਹੁੰਦੀ ਹੈ ਜੋ ਨੀਂਦ ਇਸ ਜੀਵ ਨੂੰ ਚੜ੍ਹੀ ਹੋਈ ਹੈ, ਉਹ ਇਕ ਕਿਸਮ ਦੀ ਜ਼ਹਿਰ ਦੀ ਵਰਤੋਂ ਕਰਕੇ ਚੜ੍ਹ ਚੁਕੀ ਹੈ। ਜਿੰਨੀ ਦੇਰ ਤਕ ਜ਼ਹਿਰ ਦੇ ਵਿਪਰੀਤ ਇਸਨੂੰ ਕੋਈ ਦਵਾਈ ਨਾ ਦਿਤੀ ਜਾਵੇ ਇਹ ਉਸ ਨੀਂਦ ਵਿਚੋਂ ਜਾਗ ਨਹੀਂ ਸਕਦਾ। ਗੁਰੂ ਮਹਾਰਾਜ ਜੀ ਸੰਕੇਤ ਕਰਦੇ ਹਨ ਕਿ ਪਿਆਰਿਓ! ਇਸ ਗਾੜ੍ਹੀ ਨੀਂਦ ਦਾ ਇਲਾਜ ਅੰਮ੍ਰਿਤ ਹੋਇਆ ਕਰਦਾ ਹੈ, ਸੰਸਾਰ ਵਿਚ ਇਹ ਅੰਮ੍ਰਿਤ ਕਿਸੇ ਪਹਾੜ ਵਿਚ ਨਹੀਂ ਛੁਪਿਆ ਹੋਇਆ, ਕਿਸੇ ਸਮੁੰਦਰ ਦੇ ਥੱਲੇ ਘੜੇ ਵਿਚ ਨਹੀਂ ਰੱਖਿਆ ਹੋਇਆ, ਸਵਰਗਾਂ ਵਿਚ ਨਹੀਂ ਕਿਤੇ ਛੁਪਾਇਆ ਹੋਇਆ, ਨਾ ਹੀ ਦੈਂਤ ਲੋਕਾਂ ਵਿਚ ਕਿਸੇ ਥਾਂ ਰੱਖਿਆ ਹੋਇਆ ਹੈ। ਇਸ ਕਰਕੇ ਫੁਰਮਾਨ ਹੈ -

*ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ॥*
*ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ॥* *ਪੰਨਾ - 918*

ਇਸ ਗੱਲ ਦਾ ਸਾਨੂੰ ਭੇਤ ਲਗ ਗਿਆ ਕਿ ਇਹ ਅੰਮ੍ਰਿਤ ਗੁਰੂ ਪਾਸ ਹੈ। ਉਹ ਗੁਰੂ ਕ੍ਰਿਪਾ ਕਰੇ ਤਾਂ ਇਹ ਅੰਮ੍ਰਿਤ ਦੀ ਦਾਤ ਪ੍ਰਾਪਤ ਹੁੰਦੀ ਹੈ। ਅੰਮ੍ਰਿਤ ਜਿਸ ਨੂੰ ਅੰਗਰੇਜ਼ੀ ਵਿਚ **Nector,** ਸੰਜੀਵਨੀ ਬੂਟੀ ਵੀ ਕਹਿੰਦੇ ਹਨ ਇਹ ਕੋਈ ਪ੍ਰਕ੍ਰਿਤਕ ਵਸਤੂ ਨਹੀਂ ਹੈ। ਇਹ ਨਾ ਖੋਹੀ ਜਾ ਸਕਦੀ ਹੈ, ਨਾ ਦੇਖੀ ਜਾ ਸਕਦੀ ਹੈ, ਨਾ ਇਸ ਨੂੰ ਛੂਹਿਆ ਜਾ ਸਕਦਾ ਹੈ ਇਹ ਇਕ ਮਹਾਨ ਸ਼ਕਤੀ ਹੈ ਜੋ ਗੁਰੂ ਵਿਚ ਪ੍ਰਗਟ ਹੈ। ਇਸੇ ਨੂੰ ਨਾਮ ਆਖਿਆ ਜਾਂਦਾ ਹੈ।

ਇਹ ਅੰਮ੍ਰਿਤ ਗੁਰੂ ਤੋਂ ਪ੍ਰਾਪਤ ਹੁੰਦਾ ਹੈ ਜਿਸ ਨੂੰ ਪੂਰਨ ਤੌਰ ਤੇ ਸਪਸ਼ਟ ਕਰਦੇ ਹੋਏ ਗੁਰੂ ਮਹਾਰਾਜ ਜੀ ਅੰਮ੍ਰਿਤ ਬਾਰੇ ਦਸਦੇ ਹਨ ਕਿ ਅਸੀਂ ਅੰਮ੍ਰਿਤ ਕਿਸੇ ਸਵਰਗੀ ਪਾਣੀ ਨੂੰ ਨਹੀਂ ਕਹਿੰਦੇ ਜਾਂ ਪੰਜਾਂ ਪਿਆਰਿਆਂ ਦੁਆਰਾ ਮੰਤਰੇ ਹੋਏ ਜਲ ਨੂੰ ਨਹੀਂ ਕਹਿੰਦੇ। ਪਦਵੀ ਉਸ ਜਲ ਦੀ ਵੀ ਘਟ ਨਹੀਂ ਹੈ, ਕਿਉਂਕਿ ਸਾਧਾਰਣ ਜਲ ਵਿਚ ਸ਼ਕਤੀ ਪ੍ਰਵੇਸ਼ ਕਰ ਗਈ ਹੁੰਦੀ ਹੈ ਪਰ ਉਹ ਸ਼ਕਤੀ ਬਾਹਰੋਂ ਨਹੀਂ ਆਉਂਦੀ ਗੁਰੂ ਉਸ ਬਾਰੇ ਦਸ ਪਾ ਦਿੰਦਾ ਹੈ -

*ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ*
*ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥* *ਪੰਨਾ - 538*

ਉਹ ਹੈ ਕਿਥੇ? ਮਹਾਰਾਜ ਕਹਿੰਦੇ ਹਨ ਕਿ ਕੋਈ ਘਟ ਐਸਾ ਨਹੀਂ ਜਿਥੇ ਉਹ ਅੰਮ੍ਰਿਤ ਨਹੀਂ ਹੈ। ਸਾਰੇ ਘਟਾਂ ਨੂੰ ਨਾਮ ਸ਼ਕਤੀ ਨੇ ਧਾਰਨ ਕੀਤਾ ਹੋਇਆ ਹੈ -

***ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥*** ***ਪੰਨਾ - 3***

***ਏਕ ਕਵਾਵੈ ਤੇ ਸਭਿ ਹੋਆ॥*** ***ਪੰਨਾ - 1003***

ਹੋਰ ਗੁਰੂ ਮਹਾਰਾਜ ਜੀ ਸਪਸ਼ਟ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਏਕੰਕਾਰ ਤੋਂ ਸ਼ਬਦ ਧੁਨ ਹੋਈ ਇਸ ਸ਼ਬਦ ਧੁਨ ਦਾ ਨਾਮ ਓਅੰਕਾਰ ਰੱਖਿਆ ਗਿਆ ਕਿਉਂਕਿ ਇਹ 'ਓਅੰ' ਦੀ ਲੰਮੀ ਧੁਨ ਨਾਲ ਬਣਦੀ ਹੈ ਪਰ ਇਹ ਖਿਆਲ ਰਹੇ ਕਿ ਇਹ ਕੋਈ ਪ੍ਰਕ੍ਰਿਤਕ ਨਹੀਂ ਹੈ, ਕੇਵਲ ਉਸ ਧੁਨ ਦੇ ਆਸਰੇ ਅਸੀਂ ਉਸ ਤਕ ਪਹੁੰਚ ਸਕਦੇ ਹਾਂ ਜੋ ਨਿਰੋਲ ਸ਼ਕਤੀ (**energy**) ਹੈ ਜਿਸ ਤੋਂ ਸਾਰੇ ਬ੍ਰਹਿਮੰਡਾਂ ਦੀ ਰਚਨਾ ਹੋਈ ਹੈ ਜਿਵੇਂ ਕਿ -

***ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥***
***ਓਅੰਕਾਰਿ ਸੈਲ ਜੁਗ ਭਏ॥ ਓਅੰਕਾਰਿ ਬੇਦ ਨਿਰਮਏ॥***
***ਓਅੰਕਾਰਿ ਸਬਦਿ ਉਧਰੇ॥ ਓਅੰਕਾਰਿ ਗੁਰਮੁਖਿ ਤਰੇ॥***
***ਓਨਮ ਅਖਰ ਸੁਣਹੁ ਬੀਚਾਰੁ॥ ਓਨਮ ਅਖਰੁ ਤ੍ਰਿਭਵਣ ਸਾਰੁ।।*** ***ਪੰਨਾ - 930***

ਓਅੰਕਾਰਿ ਤੋਂ ਹੀ ਬ੍ਰਹਮਾ ਸ਼ਕਤੀ ਦਾ ਵਜੂਦ ਪ੍ਰਗਟ ਹੋਇਆ, ਓਅੰਕਾਰ ਤੋਂ ਹੀ ਇਸ ਜੜ੍ਹ ਪ੍ਰਕ੍ਰਿਤੀ ਅੰਦਰ ਚੇਤਨਾ ਦਾ ਸੁਮੇਲ ਹੋਇਆ, ਓਅੰਕਾਰ ਤੋਂ ਹੀ **time & space** ਸੈਲ ਤੇ ਜੁਗਾਂ ਦੀਆਂ ਮਰਿਆਦਾਵਾਂ ਬੰਨੀਆਂ ਗਈਆਂ। ਸਾਰੀ ਉਤਪਤੀ ਓਅੰਕਾਰ ਤੋਂ ਹੀ ਹੋਈ। ਸੋ ਇਹ ਜੋ ਧੁਨ (**energy**) ਹੈ ਇਹ ਪੂਰਨ ਸ਼ਕਤੀਸ਼ਾਲ ਹੈ ਇਸ ਧੁਨ ਨੇ ਹੀ ਸਾਰੀ ਪ੍ਰਕ੍ਰਿਤੀ ਦੀ ਸੰਭਾਲ ਕੀਤੀ ਹੈ। ਇਸ ਕਰਕੇ ਇਸ ਧੁਨ ਨੂੰ ਏਕੰਕਾਰ ਤੋਂ ਵੱਖਰੀ ਨਹੀਂ ਕਿਹਾ ਜਾ ਸਕਦਾ। ਸਰਗੁਣ ਪਾਰਬ੍ਰਹਮ ਸਮੇਤ ਇਸ ਓਅੰਕਾਰ ਨੂੰ ਇਕੋ ਹਸਤੀ ਮੰਨਦੇ ਹਾਂ। ੧ਓ (ਏਕੰਕਾਰ + ਓਅੰਕਾਰ) ਦੇ ਰੂਪ ਵਿਚ ਗੁਰੂ ਨਾਨਕ ਪਾਤਸ਼ਾਹ ਨੇ ਲਿਆਂਦਾ ਹੈ, ਉਹ ਹਰ ਥਾਂ ਪਰੀਪੂਰਨ ਹੈ, ਇਹ ਸੋਝੀ ਪੂਰੀ ਤਰ੍ਹਾਂ ਨਾਲ ਜਿਸਦੇ ਹਿਰਦੇ ਵਿਚ ਵਸ ਜਾਂਦੀ ਹੈ ਉਹ ਮਹਾਨ ਪੁਰਸ਼ ਹੋ ਜਾਂਦਾ ਹੈ। ਉਸ ਨੂੰ ਸਤਿ ਜੀਵਨ ਦੀ ਅਉਖਧੀ ਦਾ ਪਤਾ ਲਗ ਚੁਕਿਆ ਹੈ ਜਿਸ ਨੂੰ ਨਾਮ ਅਉਖਧ ਆਖਦੇ ਹਨ। 'ਨਾਮ' ਜਦੋਂ ਪ੍ਰਾਪਤ ਹੋ ਜਾਵੇ ਤਾਂ ਹਉਮੈ ਤੇ ਮਾਇਆ ਦੀ ਵਿਹੁ ਜੋ ਅਰਬਾਂ ਸਾਲ ਤੋਂ ਇਸ ਰੂਹ ਨੂੰ ਚੜ੍ਹੀ ਹੋਈ ਹੈ ਉਹ ਲਹਿ ਜਾਇਆ ਕਰਦੀ ਹੈ, ਉਹ ਗਾੜ੍ਹੀ ਨੀਂਦ ਜੋ ਜੁਗਾਂ ਜੁਗਾਤਰਾਂ ਤੋਂ ਚੜ੍ਹੀ ਹੋਈ ਸੀ ਉਹਦੇ ਵਿਚੋਂ ਜਾਗ ਆ ਜਾਂਦੀ ਹੈ। ਹੁਣ ਉਹ ਅਤਿ ਸਿਆਣਾ ਹੋ ਚੁਕਿਆ ਹੈ ਉਹਨੂੰ ਪਤਾ ਲਗ ਚੁਕਿਆ ਹੈ ਕਿ ਇਥੇ 'ਮੈਂ' ਨਾਮ ਦੀ ਕੋਈ ਚੀਜ਼ ਹੈ ਹੀ ਨਹੀਂ, ਅਹੰ ਦਾ ਜ਼ਹਿਰੀਲਾ ਵਿਸ਼ਾ ਇਕ ਹਨ੍ਹੇਰੇ ਦੀ ਕਲਪਨਾ ਵਿਚੋਂ ਪੈਦਾ ਹੋਇਆ ਅਤੇ ਇਹ ਹੰਗਤਾ ਤੇ ਮਮਤਾ ਮਿਟ ਗਈ। ਫੇਰ ਉਸ ਨੇ ਆਪਣੇ ਆਪ ਨੂੰ ਪਰੀਪੂਰਨ ਦੇਖਿਆ ਕਿਉਂਕਿ ਉਹ ਆਪਣੇ ਆਦਿ ਵਲ ਵਧਿਆ। ਪਹਿਲਾਂ ਉਸ ਨੇ ਅੰਨਮਯ ਕੋਸ਼ ਦਾ ਪੜਦਾ ਦੂਰ ਕੀਤਾ, ਫੇਰ ਪ੍ਰਾਣਮਯ ਕੋਸ਼, ਸਰੀਰਕ ਸ਼ਕਤੀ ਵਿਚੋਂ ਹੁੰਦਾ ਹੋਇਆ, ਸੰਕਲਪ ਦੀ ਸ਼ਕਤੀ ਵਿਚੋਂ ਲੰਘਦਾ ਹੋਇਆ, ਮਨੋਮਯ ਬੁੱਧੀ ਦੇ ਕੋਸ਼ ਵਿਚ ਪਹੁੰਚਿਆ ਅਤੇ ਫੇਰ ਮਾਇਕ ਅਨੰਦ ਵਿਚੋਂ ਲੰਘਦਾ ਹੋਇਆ ਫੇਰ ਇਸ ਦੀ ਅਵਸਥਾ ਉਨਮਨੀ ਹੋ ਗਈ, ਇਸ ਨੇ ਆਪਣੇ ਸਰੂਪ ਨੂੰ ਪ੍ਰਤੱਖ ਦੇਖਿਆ ਅਤੇ ਦੇਖਿਆ ਇਥੇ ਤਾਂ ਆਤਮਾ ਹੀ ਕਣ-ਕਣ ਵਿਚ ਸਮਾਈ ਹੋਈ ਹੈ। ਉਸ ਪਾਰਬ੍ਰਹਮ ਪ੍ਰਮੇਸ਼ਰ ਦਾ ਨਾਮ ਆਤਮਾ ਪੈ ਗਿਆ। ਜਦੋਂ ਆਤਮਾ ਨੂੰ ਹੋਰ ਗਹਿਰਾ ਦੇਖਿਆ ਤਾਂ ਇਹ ਆਪ ਹੀ ਪਾਰਬ੍ਰਹਮ ਪ੍ਰਮੇਸ਼ਰ ਸੀ। ਜਿਸ ਨੂੰ ਇਹ ਸੋਝੀ ਪ੍ਰਾਪਤ ਹੋ ਗਈ ਉਸ ਦਾ ਨਿਵਾਸ ਨਾਮ ਮੰਡਲ ਵਿਚ ਹੋ ਗਿਆ, ਨੀਂਦ 'ਚੋਂ ਉਸ ਨੂੰ ਜਾਗ ਆ ਗਈ, ਦੁਖਾਂ ਦਾ ਖਾਤਮਾ ਹੋ ਗਿਆ, ਨਿਸ਼ਚੇਪੂਰਵਕ ਆਪਣੇ ਆਪ ਨੂੰ ਆਤਮਾ ਜਾਣ ਕੇ ਵਿਸ਼ਾਲਤਾ 'ਚ ਜਾ ਕੇ ਦੇਖਿਆ ਕਿ ਆਤਮਾ ਤਾਂ ਬ੍ਰਹਮ ਹੀ ਹੈ ਉਹ ਤਾਂ ਆਪ ਹੀ ਪਾਰਬ੍ਰਹਮ ਪ੍ਰਮੇਸ਼ਰ ਹੈ ਜਿਸ ਦਾ ਕੋਈ ਅੰਤ ਨਹੀਂ ਪਾ ਸਕਦਾ। ਇਸ ਕਰਕੇ ਬਾਣੀ ਵਿਚ ਫੁਰਮਾਨ ਆਉਂਦਾ ਹੈ -

***ਇਆ ਮੰਦਰ ਮਹਿ ਕੌਨ ਬਸਾਈ॥ ਤਾ ਕਾ ਅੰਤੁ ਨ ਕੋਊ ਪਾਈ॥***
***ਨਾ ਇਹੁ ਗਿਰਹੀ ਨਾ ਓਦਾਸੀ॥ ਨਾ ਇਹੁ ਰਾਜ ਨ ਭੀਖ ਮੰਗਾਸੀ॥***

***ਨਾ ਇਸੁ ਪਿੰਡੁ ਨ ਰਕਤੁ ਰਾਤੀ॥ ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ॥***

***ਪੰਨਾ - 871***

ਸੋ ਮੈਂ ਵਿਚਾਰ ਕੀਤੀ ਸੀ ਕਿ ਆਦਮੀ ਦੁਖੀ ਹੈ ਉਸ ਦੇ ਦੁਖਾਂ ਦਾ ਇਲਾਜ 'ਨਾਮ' ਹੈ। ਸੋ ਨਾਮ ਬਾਰੇ ਵਿਸਥਾਰ ਨਾਲ ਵਿਚਾਰ ਕੀਤੀ ਹੈ। ਨਾਮ ਵਿਚ ਸਾਰੀਆਂ ਹੀ ਸ਼ਕਤੀਆਂ ਹਨ। ਇਸ ਕਰਕੇ ਦੁਖਾਂ ਦੀ ਸ਼ੁਰੂਆਤ ਨਾਮ ਨੂੰ ਭੁੱਲ ਕੇ ਬੇਹੋਸ਼ੀ ਵਿਚ ਆ ਜਾਣ ਕਰਕੇ ਹੋਇਆ ਕਰਦੀ ਹੈ, ਦੁਖਾਂ ਦਾ ਇਲਾਜ ਗੁਰੂ ਨਾਨਕ ਪਾਤਸ਼ਾਹ ਨੇ ਦੱਸਿਆ ਕਿ -

***ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਪੰਨਾ - 1***

ਦੇ ਮੰਡਲ ਵਿਚ ਜਾ ਕੇ ਹੋ ਜਾਇਆ ਕਰਦਾ ਹੈ। ਆਮ ਸਮਝ ਵਿਚ ਆ ਜਾਣ ਵਾਲੇ ਅਖਰਾਂ ਵਿਚ ਲਿਖਿਆ ਜਾਂਦਾ ਹੈ ਕਿ ਸਾਰੇ ਦੁਖ ਹਉਮੈ ਵਿਚੋਂ 'ਮੈਂ' 'ਮੇਰੀ' ਵਿਚੋਂ ਪੈਦਾ ਹੁੰਦੇ ਹਨ। ਕਿਉਂਕਿ ਐਸਾ ਫੁਰਮਾਨ ਆਉਂਦਾ ਹੈ ਕਿ -

***ਜਬ ਲਗੁ ਜਾਨੈ ਮੁਝ ਤੇ ਕਛੁ ਹੋਇ॥***
***ਤਬ ਇਸ ਕਉ ਸੁਖੁ ਨਾਹੀ ਕੋਇ।।***
***ਜਬ ਇਹ ਜਾਨੈ ਮੈ ਕਿਛੁ ਕਰਤਾ॥***
***ਤਬ ਲਗੁ ਗਰਭ ਜੋਨਿ ਮਹਿ ਫਿਰਤਾ।।***
***ਜਬ ਧਾਰੈ ਕੋਊ ਬੈਰੀ ਮੀਤੁ॥***
***ਤਬ ਲਗੁ ਨਿਹਚਲੁ ਨਾਹੀ ਚੀਤੁ॥***
***ਜਬ ਲਗੁ ਮੋਹ ਮਗਨ ਸੰਗਿ ਮਾਇ॥***
***ਤਬ ਲਗੁ ਧਰਮਰਾਇ ਦੇਇ ਸਜਾਇ॥ ਪੰਨਾ - 278***

ਸੋ ਸਾਧਸੰਗਤ ਜੀ! ਆਪ ਅੰਮ੍ਰਿਤ ਵੇਲੇ ਤੋਂ ਉਠ ਕੇ ਦੇਖੋ ਕਿਹੋ ਜਿਹੀ ਬਾਰਸ਼ ਹੋ ਰਹੀ ਹੈ, ਕਈ ਪ੍ਰੇਮੀਆਂ ਦੇ ਕਪੜੇ ਭਿੱਜ ਗਏ। ਇਥੇ ਆਏ ਤਾਂ ਇਥੇ ਨਾਮ ਦੀ ਬਾਰਸ਼ ਹੋ ਰਹੀ ਸੀ, ਇਥੇ ਰੂਹ ਭਿੱਜ ਗਈ ਤੇ ਕੱਪੜਿਆਂ ਦੇ ਭਿੱਜ ਜਾਣ ਦਾ ਚੇਤਾ ਭੁੱਲ ਗਿਆ। ਹੁਣ ਰੂਹ ਭਿੱਜੀ ਹੋਈ ਹੈ, ਹੁਣ ਨਾਮ ਦੇ ਹੁਲਾਰੇ ਮਹਿਸੂਸ ਹੋ ਰਹੇ ਹਨ। ਇਸ ਸਮੂੰਹ ਨੂੰ ਸਤਿਸੰਗਤ ਕਹਿੰਦੇ ਹਨ -

***ਸਤਿਸੰਗਤ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥***
***ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥ ਪੰਨਾ - 72***

ਇਹ ਅਵਸਥਾ ਕਿਵੇਂ ਸਦੀਵੀ ਪ੍ਰਾਪਤ ਹੋ ਸਕਦੀ ਹੈ, ਉਸ ਬਾਰੇ ਸਾਧਨ ਕਰਨੇ ਪੈਂਦੇ ਹਨ, ਸਾਧਨ ਬਿਨਾਂ ਗਿਆਨ ਸਥਿਲ ਹੋ ਜਾਂਦਾ ਹੈ, ਸ੍ਰੇਸ਼ਟ ਸਾਧਨ ਹਰੀ ਦਾ ਕੀਰਤਨ, ਤੱਤ ਬੇਤੇ ਸਾਧੂ ਦੀ ਸੰਗਤ ਗੁਰੂ ਸਾਹਿਬ ਨੇ ਦੱਸੀ ਹੈ। ਪਰ ਦੇਖਿਆ ਇਹ ਗਿਆ ਹੈ ਕਿ ਅਸੀਂ ਹਾਲੇ ਪਹਿਲੀ ਦੂਜੀ ਵਿਚ ਪੜ੍ਹਦੇ ਹਾਂ। ਸਾਨੂੰ ਪੀ-ਐਚ. ਡੀ; ਡੀ. ਲਿਟ; ਦੀ ਸਮਝ ਨਹੀਂ ਆਉਂਦੀ। ਇਥੋਂ ਤਕ ਕਿ ਸਾਡੀ ਯਾਦ ਵਿਚੋਂ ਨਿਕਲ ਜਾਂਦਾ ਹੈ ਕਿ ਕੀ ਦੱਸਿਆ ਸੀ। ਜੇ ਅੱਧੇ ਘੰਟੇ ਬਾਅਦ ਪੁਛਿਆ ਜਾਵੇ ਕਿ ਪੰਜ ਮਿੰਟ ਬੋਲ ਕੇ ਦੱਸੋ ਕਿ ਕੀ ਸੁਣਿਆ ਹੈ ਤਾਂ ਹੈਰਾਨ ਹੋ ਜਾਈਦਾ ਹੈ ਕਿ ਸਭ ਕੁਝ ਭੁਲ ਚੁਕਿਆ ਹੁੰਦਾ ਹੈ। ਕਾਰਨ ਇਹ ਹੈ ਕਿ ਇਸ ਚੀਜ਼ ਦੀ ਜਗਿਆਸਾ ਨਹੀਂ ਅੰਦਰ ਪੈਦਾ ਹੋਈ। ਅਜੇ ਅਸੀਂ ਸ਼ੁਭ ਕਰਮਾਂ ਵਿਚੋਂ ਨਿਕਲ ਰਹੇ ਹਾਂ।

ਜਿਵੇਂ ਹਵਾ ਦੇ ਵੇਗ ਵਿਚ ਨਿਰਮਲ ਜਲ ਕੰਢਿਆਂ ਦੇ ਉਤੋਂ ਆ ਕੇ ਬਾਹਰ ਆ ਕੇ ਡੁਲ੍ਹ ਰਿਹਾ ਹੁੰਦਾ ਹੈ, ਇਸ ਨੂੰ ਇਕ ਰਸ ਰੱਖਣ ਲਈ ਫੁਰਨਿਆਂ ਰੂਪੀ ਹਵਾ ਨੂੰ ਕੰਟਰੋਲ ਕਰਨਾ ਪੈਂਦਾ ਹੈ। ਇਸੇ ਤਰ੍ਹਾਂ ਸਾਧਨ ਕਰਨੇ ਪੈਂਦੇ ਹਨ ਜੋ ਮਹਾਂਪੁਰਸ਼ ਦਸ ਸਕਦੇ ਹਨ ਕਿ ਤੂੰ ਕਿਸ ਤਰ੍ਹਾਂ ਨਾਲ ਡਾਵਾਂਡੋਲ ਅਵਸਥਾ ਵਿਚੋਂ ਅਡੋਲ ਅਵਸਥਾ ਪ੍ਰਾਪਤ ਕਰ ਸਕਦਾ ਹੈਂ। ਇਸ ਦਾ ਇਕੋ ਸਾਧਨ ਉਪਾਸਨਾ ਹੈ ਜਿਹੋ ਜਿਹੀ ਕਿਸੇ ਦੀ ਬੁੱਧੀ ਹੁੰਦੀ ਹੈ ਮਹਾਂਪੁਰਸ਼ ਉਸ ਨੂੰ ਪਰਖਦੇ ਹਨ ਤੇ ਉਸ ਦਾ ਉਸੇ ਤਰ੍ਹਾਂ ਦਾ ਇਲਾਜ ਕਰਦੇ ਹਨ। ਉਹ ਮੂਰਖ ਵਿਦਿਆਰਥੀ ਹਨ ਜੋ

ਦੂਸਰਿਆਂ ਦੇ ਦੱਸੇ ਫਾਰਮੂਲਿਆਂ ਤੇ ਅਮਲ ਕਰਦੇ ਹਨ, ਉਨ੍ਹਾਂ ਦੀ ਸੁਰਤੀ ਬਿਰਤੀ ਉਖੇੜਦੇ ਹਨ। ਮਹਾਂਪੁਰਸ਼ ਗੁਰੂ ਦੇ ਧਿਆਨ ਵਿਚ ਇਸ ਨੂੰ ਲਾਉਂਦੇ ਹਨ, ਕਿਸੇ ਨੂੰ ਗੁਰੂ ਦੇ ਧਿਆਨ ਵਿਚ ਉਪਾਸਨਾ ਕਰਨੀ ਦਸਦੇ ਹਨ, ਕਿਸੇ ਨੂੰ ਸ਼ਬਦ ਦਾ ਧਿਆਨ ਦਸਦੇ ਹਨ ਅਤੇ ਸ਼ਬਦ ਧੁਨ ਵਿਚ ਮਨ ਲਾਉਂਦੇ ਹਨ। ਜਦੋਂ ਅੰਦਰ ਟਿਕ ਜਾਂਦਾ ਹੈ ਫੇਰ ਉਸ ਜਲ ਵਿਚ ਆਪਣਾ ਮੂੰਹ ਦੇਖਿਆ ਜਾਂਦਾ ਹੈ, ਉਸ ਉਪਰ ਜੋ ਪੜਦਾ ਆਇਆ ਹੋਇਆ ਹੈ ਉਹ ਗਿਆਨ ਅਤੇ ਵਿਚਾਰ ਨਾਲ ਦੂਰ ਹੋ ਜਾਂਦਾ ਹੈ, ਸਭ ਕੁਝ ਜਿਥੇ ਮੁੱਕ ਜਾਵੇ ਜਿਥੇ ਨੇਤਿ ਨੇਤਿ ਦਾ ਆਖਰੀ ਕੰਢਾ ਆ ਜਾਵੇ ਅਤੇ ਬਕਾਇਆ ਕੁਝ ਵੀ ਨਾ ਰਹੇ ਉਸ ਤੋਂ ਅੱਗੇ ਆਤਮ ਸਰੂਪ ਹੋਇਆ ਕਰਦਾ ਹੈ। ਜਿਸ ਨੇ ਆਪਣੇ ਅੰਦਰ ਆਤਮਾ ਨੂੰ ਦੇਖ ਲਿਆ ਅਤੇ ਜੀਵ ਆਤਮਾ ਦੀ ਮਜ਼ਬੂਰੀ ਨੂੰ ਪਛਾਣ ਲਿਆ ਉਨ੍ਹਾਂ ਨੂੰ ਗਿਆਤ ਹੋ ਜਾਂਦੀ ਹੈ ਕਿ ਆਤਮ ਵਸਤੂ ਨੂੰ ਬ੍ਰਹਮ, ਪ੍ਰਮੇਸ਼ਰ, ਅਗੰਮ ਅਗੋਚਰ, ਅਨੰਤ, ਅਲਖ ਕਿਹਾ ਜਾਂਦਾ ਹੈ। ਗੁਰੂ ਮਹਾਰਾਜ ਜੀ ਸੰਕੇਤ ਦਿੰਦੇ ਹੋਏ ਫੁਰਮਾਨ ਕਰਦੇ ਹਨ ਕਿ ਇਹ ਜੋ ਸਰੀਰ ਹੈ ਇਹ ਵਿਸ਼ੇ ਵਿਕਾਰਾਂ ਨੂੰ ਭੋਗਣ ਵਾਸਤੇ ਪ੍ਰਾਪਤ ਨਹੀਂ ਹੋਇਆ, ਇਸ ਸਰੀਰ ਨੇ ਧਰਮ ਦੀ ਕਮਾਈ ਕਰਕੇ ਆਪਣੇ ਮੰਤਵ ਤਕ ਪਹੁੰਚਣਾ ਹੈ। ਗੁਰੂ ਮਹਾਰਾਜ ਜੀ ਨੇ ਸਰੀਰ ਨੂੰ ਕਸ਼ਟ ਦੇਣ ਤੋਂ ਵਰਜਿਆ ਹੈ ਅਤੇ ਕਿਹਾ ਹੈ ਕਿ ਇਸ ਨੂੰ ਸਤੋ ਗੁਣੀ ਖੁਰਾਕ ਦੇਵੋ, ਸਤੋ ਗੁਣੀ ਆਚਾਰ, ਵਿਹਾਰ, ਵਿਚਾਰ ਰੱਖੋ। ਇਹ ਹੀ ਗੁਰੂ ਮਹਾਰਾਜ ਜੀ ਸੰਕੇਤ ਕਰਦੇ ਹਨ ਦਸਦੇ ਹਨ ਕਿ ਇਸ ਦੇ ਅੰਦਰ ਉਹ ਅਮੁੱਲ ਵਸਤੂ ਪਈ ਹੈ ਜਿਸ ਦੀ ਕੋਈ ਕੀਮਤ ਨਹੀਂ ਪਾ ਸਕਦਾ ਪਰ ਗੁਰਮੁਖ ਦੀ ਸੰਗਤ ਕਰਨ ਨਾਲ ਉਹ ਵਸਤੂ ਹੌਲੀ ਹੌਲੀ ਮਿਲ ਜਾਇਆ ਕਰਦੀ ਹੈ ਜਿਵੇਂ ਅਸੀਂ ਦ੍ਰਿੜ੍ਹਤਾ ਸਹਿਤ ਕਿਸੇ ਜ਼ਮੀਨ ਵਿਚ ਬੋਰ ਕਰਦੇ ਰਹੀਏ, ਬੋਰ ਵਿਚ ਪੱਥਰ ਵੀ ਆਉਂਦੇ ਹਨ, ਰੁਕਾਵਟਾਂ ਵੀ ਆਉਂਦੀਆਂ ਪਰ ਜੋ ਦ੍ਰਿੜ੍ਹ ਪੁਰਸ਼ ਹੈ ਉਹ ਸਭ ਉਪਰ ਕਾਬੂ ਪਾ ਕੇ ਬੋਰ ਸ਼ੁਰੂ ਕਰ ਦਿੰਦਾ ਹੈ। ਫੇਰ ਉਸ ਨੂੰ ਨਿਰਮਲ ਜਲ ਦੀ ਪ੍ਰਾਪਤੀ ਹੋ ਜਾਂਦੀ ਹੈ।

***ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ॥***
***ਗੁਹਜ ਰਤਨ ਵਿਚਿ ਲੁਕਿ ਰਹੇ ਕੋਈ ਗੁਰਮੁਖਿ ਸੇਵਕੁ ਕਢੈ ਖੋਤਿ॥ ਪੰਨਾ – 309***

ਜਦੋਂ ਉਸ ਨੂੰ ਆਤਮਾ ਦੀ ਪ੍ਰਾਪਤੀ ਹੋ ਗਈ ਤਾਂ ਉਸ ਵੇਲੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਸਰਬਤ੍ਰ ਰਵਿਆ ਹੋਇਆ ਨਾਮ ਅੰਮ੍ਰਿਤ ਇਸ ਸਰੀਰ ਵਿਚੋਂ ਨਜ਼ਰ ਆ ਗਿਆ। ਫੇਰ ਕੀ ਹੋਇਆ?

***ਸਭੁ ਆਤਮੁ ਰਾਮੁ ਪਛਾਣਿਆ ਤਾਂ ਇਕੁ ਰਵਿਆ ਇਕੋ ਓਤਿ ਪੋਤਿ॥***
***ਇਕੁ ਦੇਖਿਆ ਇਕੁ ਮੰਨਿਆ ਇਕੋ ਸੁਣਿਆ ਸ੍ਰਵਣ ਸਰੋਤਿ॥***
***ਜਨ ਨਾਨਕ ਨਾਮੁ ਸਲਾਹਿ ਤੂ ਸਚੁ ਸਚੇ ਸੇਵਾ ਤੇਰੀ ਹੋਤਿ॥ ਪੰਨਾ – 310***

ਸੋ ਨਾਮ ਦੀ ਸੰਭਾਲਣਾ ਵਾਸਤੇ ਤਾਕੀਦ ਹੈ। ਮੈਂ ਬੇਨਤੀ ਕੀਤੀ ਸੀ ਕਿ ਇਹ ਗਿਆਨ ਜੇ ਆਪਣੇ ਪਿਛੇ ਆਤਮਾ ਦੀ ਲੰਮੀ ਲੜੀ ਨਹੀਂ ਦੇਖਦਾ ਤਾਂ ਇਹ ਸਥਿਲ ਹੋਣਾ ਸ਼ੁਰੂ ਹੋ ਜਾਂਦਾ ਹੈ, ਆਦਮੀ ਪਤਿਤ ਹੋਣਾ ਸ਼ੁਰੂ ਹੋ ਜਾਂਦਾ ਹੈ। ਜੋ ਅਸੀਂ ਬਾਰਸ਼ ਵਿਚ, ਧੁੰਦਾਂ ਵਿਚ ਚਲ ਚਲ ਕੇ ਸਤਿਸੰਗ ਵਿਚ ਪਹੁੰਚਦੇ ਹਾਂ ਸਾਧਸੰਗਤ ਜੀ! ਇਹ ਸਾਧਨ ਹਨ, ਸਾਨੂੰ ਪਤਾ ਲਗਦਾ ਹੈ ਕਿ ਕਿਸ ਵਪਾਰ ਲਈ ਅਸੀਂ ਆਏ ਹਾਂ। ਉਸ ਸਮੁੱਚੇ ਵਪਾਰ ਦਾ ਨਾਮ ਆਤਮਾ ਹੈ, ਇਸਦੀ ਜੀਅ ਭਰ ਕੇ ਕਮਾਈ ਕਰੋ, ਸਤਿਸੰਗ ਇਸ ਦਾ ਸਟੋਰ ਹੈ, ਜਿਥੇ ਵੱਡੇ ਵੱਡੇ ਵਪਾਰੀ ਆ ਕੇ ਆਪਣੀਆਂ ਵਸਤੂਆਂ ਅਸਾਡੇ ਗੋਚਰੇ ਕਰਾਉਂਦੇ ਹਨ। ਵਾਹਿਗੁਰੂ ਜੀ ਕ੍ਰਿਪਾ ਕਰਨ, ਅਸੀਂ ਸਾਧਨ ਦੇ ਮੰਡਲ ਵਿਚ ਪਹੁੰਚ ਕੇ ਇਨ੍ਹਾਂ ਚੀਜ਼ਾਂ ਨੂੰ ਪ੍ਰਤੱਖ ਅੱਖਾਂ ਦੇ ਨਾਲ ਦੇਖ ਲਈਏ ਅਤੇ ਆਪਣਾ ਜੀਵਨ ਮਨੋਰਥ ਪ੍ਰਾਪਤ ਕਰਕੇ ਆਪ ਵੀ ਇਸ ਸੰਸਾਰ ਵਿਚੋਂ ਨਿਰਮਲ ਮੁਖ ਜਾਈਏ ਅਤੇ ਹੋਰਾਂ ਜੀਵਨਾਂ ਨੂੰ ਵੀ ਕਲੰਕ ਰਹਿਤ ਜਾਣ ਲਈ ਪਰੇਰੀਏ।

ਬਾਰਸ਼ ਥੰਮ ਗਈ ਹੈ, ਤੁਸੀਂ ਸਾਰਿਆਂ ਨੇ ਆਪਣੇ ਕਾਰੋਬਾਰਾਂ ਤੇ, ਦੁਕਾਨਾਂ ਤੇ, ਦਫਤਰਾਂ ਨੂੰ ਜਾਣਾ ਹੈ। ਗੁਰੂ ਮਹਾਰਾਜ ਕ੍ਰਿਪਾ ਕਰਨ, ਤੁਹਾਡਾ ਦਿਨ ਪ੍ਰਭੂ ਦੇ ਧਿਆਨ ਵਿਚ ਬਤੀਤ ਹੋਵੇ।



9

## ਹਉਮੈ ਦੀਰਘ ਰੋਗ ਹੈ

ਗੁਰੂ ਮਹਾਰਾਜ ਜੀ ਦੀ ਕੋਈ ਖਾਸ ਹੀ ਕ੍ਰਿਪਾ ਹੈ ਜਿਸ ਦੇ ਕਰਕੇ ਇਹੋ ਜਿਹਾ ਮੌਸਮ, ਠੰਢ ਵੀ ਪੈ ਰਹੀ ਹੈ, ਧੁੰਦ ਵੀ ਪੈ ਰਹੀ ਹੈ, ਘਰਾਂ ਤੋਂ ਚੱਲ ਕੇ ਸਤਿਸੰਗ ਮੰਡਲ ਵਿਚ ਪਹੁੰਚਣਾ ਕਿਸੇ ਸੂਰਮੇ ਦਾ ਹੀ ਕੰਮ ਹੋਇਆ ਕਰਦਾ ਹੈ। ਜੇ ਇਹ ਕਹੋ ਤਾਂ ਇਹ ਵੀ ਨਹੀਂ, ਗੁਰੂ ਮਹਾਰਾਜ ਦੀ ਮਿਹਰ ਹੀ ਹੋਇਆ ਕਰਦੀ ਹੈ ਉਨ੍ਹਾਂ ਪ੍ਰੇਮੀਆਂ ਤੇ ਜਿਸ ਦੇ ਬਾਰੇ ਫੁਰਮਾਨ ਆਉਂਦਾ ਹੈ ਕਿ ਝੱਖੜ ਚਲਦੇ ਹੋਣ ਤੇ ਮੀਂਹ ਵਰਸਦੇ ਹੋਣ ਫੇਰ ਵੀ ਗੁਰੂ ਦੀ ਸ਼ਰਨ ਵਿਚ ਆ ਜਾਂਦਾ ਹੈ। ਸਮੁੰਦਰ, ਸਾਗਰ ਹੋਵੇ, ਗੁਰਸਿੱਖ ਲੰਘ ਕੇ ਆ ਜਾਂਦਾ ਹੈ। ਸਾਰਿਆਂ ਦੇ ਭਾਗ ਵਿਚ ਇਹ ਬਾਤ ਨਹੀਂ ਆਉਂਦੀ ਕਿਉਂਕਿ ਚੀਜ਼ ਤਾਂ ਇਹ ਬਹੁਤ ਵਧੀਆ ਹੈ, ਇਸ ਦਾ ਕੋਈ ਮੁੱਲ ਨਹੀਂ ਪਾਇਆ ਜਾ ਸਕਦਾ, ਕੋਈ ਇਸ ਦੀ ਕੀਮਤ ਨਹੀਂ ਜਾਣਦਾ, ਐਡਾ ਵੱਡਾ ਫਲ ਅੰਮ੍ਰਿਤ ਵੇਲੇ ਜਾਗਣ ਦਾ ਹੁੰਦਾ ਹੈ ਪਰ ਸੰਸਾਰ ਦੇ ਉਤੇ ਐਨੀਆਂ ਮੈਲ ਦੀਆਂ ਤੈਹਾਂ ਜਮ ਗਈਆਂ ਹਨ ਕਿ ਉਸ ਨੂੰ ਖਿਆਲ ਤੱਕ ਵੀ ਨਹੀਂ ਆਉਂਦਾ ਕਿ ਕੋਈ ਲਾਹਾ ਖੱਟ ਲਈਏ। ਪੈਸੇ ਟਕੇ ਦੀ ਬਾਤ ਹੋਵੇ ਆਦਮੀ ਦੌੜਿਆ ਜਾਂਦਾ ਹੈ, ਕੋਈ ਹੋਰ ਨਾਚ-ਗਾਣਾ ਹੋਵੇ, ਸਾਰੀ ਰਾਤ ਬੈਠੇ ਰਹਿਣਗੇ ਤੇ ਇਨ੍ਹਾਂ ਕਰਮਾਂ ਦਾ ਫਲ ਦੁੱਖ ਹੋਇਆ ਕਰਦਾ ਹੈ। ਇਸ ਦੇ ਵਿਪਰੀਤ ਸਾਧੂ ਦੀ ਸੰਗਤ ਵਿਚ ਆਉਣਾ, ਗੁਰੂ ਦੀ ਸੰਗਤ ਕਰਨੀ, ਉਸ ਦੇ ਨਾਲ ਸੁੱਖ ਹੁੰਦਾ ਹੈ। ਸੋ ਮਹਾਰਾਜ ਫੁਰਮਾਨ ਕਰਦੇ ਹਨ ਕਿ ਇਹ ਸੰਸਾਰ ਅੰਨ੍ਹੇ ਖੂਹ ਦੇ ਵਿਚ ਡੁਬਦਾ ਫਿਰਦਾ ਹੈ, ਗੋਤੇ ਖਾਂਦਾ ਹੈ, ਅੰਨ੍ਹੇ ਖੂਹ ਵਿਚ ਜਿਥੇ ਹਨ੍ਹੇਰਾ ਹੀ ਹਨ੍ਹੇਰਾ ਪਿਆ ਹੈ, ਹੱਥ ਮਾਰੇ ਆਪਣੇ ਬਿਗਾਨੇ ਦੀ ਪਹਿਚਾਣ ਨਹੀਂ ਹੁੰਦੀ ਤੇ ਅਰਦਾਸ ਕੀਤੀ ਹੈ ਕਿ ਹੇ ਪ੍ਰਭੂ! ਇਸ ਅੰਧ ਕੂਪ ਦੇ ਵਿਚੋਂ ਸਾਨੂੰ ਗਿਰਿਆਂ ਹੋਇਆਂ ਨੂੰ ਕੱਢ। ਉਸ ਦੇ ਕੱਢਣ ਦਾ ਇਹੀ ਹੈ ਕਿ ਪੌੜੀ ਮਿਲ ਜਾਵੇ - ਸਤਿਸੰਗ ਦੀ, ਹੱਥ ਪੈ ਜਾਵੇ ਉਸ ਨੂੰ ਹਨ੍ਹੇਰੇ ਖੂਹ ਵਿਚੋਂ, ਫੇਰ ਆਦਮੀ ਹੌਲੀ ਹੌਲੀ ਨਿਕਲ ਆਉਂਦਾ ਹੈ। ਆਦਮੀ ਦੁਖੀ ਹੈ, ਸੁਖੀ ਨਹੀਂ ਹੋ ਸਕਦਾ। ਸੁਖੀ ਹੋਣ ਦਾ ਮਹਾਰਾਜ ਜੀ ਨੇ ਏਸ ਹੁਕਮਨਾਮੇ ਦੇ ਅੰਦਰ ਫੁਰਮਾਨ ਕੀਤਾ ਹੈ ਕਿ ਜਦੋਂ ਆਦਮੀ ਆਪਣੀ ਅਪਣੱਤ ਦੇ ਵਿਚ ਹੁੰਦਾ ਹੈ, 'ਮੈਂ' ਕਹਿੰਦਾ ਹੈ, 'ਮੈਂ' ਨੂੰ ਪੱਠੇ ਪਾਉਂਦਾ ਹੈ, 'ਮੈਂ' ਦੇ ਵਿਚ ਰਹਿੰਦਾ ਹੈ ਫੇਰ ਇਸ ਨੂੰ ਸਾਰੀਆਂ ਹੀ ਬਿਮਾਰੀਆਂ ਚਿੰਬੜਦੀਆਂ ਹਨ, ਜਿੰਨੇ ਵੀ ਦੁਨੀਆਂ ਭਰ ਦੇ ਵਿਘਨ, ਜਿੰਨੀਆਂ ਵੀ ਪ੍ਰੇਸ਼ਾਨੀਆਂ, ਜਿੰਨੀਆਂ ਚਿੰਤਾਵਾਂ ਜਿੰਨੇ ਘਾਟੇ ਇਸ ਨੂੰ ਚਿੰਬੜਦੇ ਹੀ ਚਲੇ ਜਾਂਦੇ ਨੇ, ਜਿਉਂ-ਜਿਉਂ 'ਮੈਂ' ਕਹਿੰਦਾ ਹੈ। ਜਦੋਂ 'ਮੈਂ' ਕਹਿੰਦਾ ਹੈ ਇਸ ਦੇ ਨਾਲ ਕਰਮ ਚਿੰਬੜਨੇ ਸ਼ੁਰੂ ਹੋ ਜਾਂਦੇ ਨੇ - ਚੰਗੇ ਕਰਮ ਵੀ ਤੇ ਮਾੜੇ ਕਰਮ ਵੀ। ਜਦੋਂ 'ਮੈਂ' ਵਿਚੋਂ ਕਹਿੰਦਾ ਹੈ ਕਿ ਹੁਕਮ ਹੈ ਵਾਹਿਗੁਰੂ ਦਾ, ਉਸ ਵੇਲੇ ਉਸ ਗੱਲ ਨੂੰ ਕਹਿੰਦਾ ਹੈ ਜਿਹੜੀ ਗੱਲ ਇਸ ਦੇ ਉਤੇ ਆ ਕੇ ਗਿਰਦੀ ਹੋਵੇ, ਅੰਦਰੋਂ ਨਹੀਂ ਕਹਿੰਦਾ। ਮਹਾਰਾਜ ਕਹਿੰਦੇ -

***ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥***
***ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥*** ***ਪੰਨਾ - 930***

ਹੈ ਤਾਂ ਹਉਮੈ ਵਿਚ, ਪਰ ਮੂੰਹ ਦੇ ਨਾਲ ਇਕ-ਇਕ ਕਹੀ ਜਾਂਦੇ ਨੇ। ਜਿੰਨੀ ਦੇਰ ਤੱਕ ਇਹ ਅਵਸਥਾ ਹੈ, ਓਨੀਂ ਦੇਰ ਤਕ ਗੱਲ ਬਣਦੀ ਨਹੀਂ। ਸੋ ਉਨਾਂ ਚਿਰ ਪ੍ਰੇਸ਼ਾਨੀਆਂ ਨਹੀਂ ਹਟਦੀਆਂ, ਜੰਮਣ-ਮਰਨ ਨਹੀਂ ਹਟਦਾ, ਪਾਪ-ਪੁੰਨ ਦਾ ਬੀਜ ਨਹੀਂ ਮਰਦਾ ਤੇ ਜਿੰਨਾਂ ਚਿਰ ਪਾਪ ਤੇ ਪੁੰਨ ਦਾ ਬੀਜ ਨਹੀਂ ਖਤਮ ਹੁੰਦਾ, ਓਨੀਂ ਦੇਰ ਤਕ ਆਦਮੀ ਜੰਮਦਾ ਰਹੇਗਾ, ਮਰਦਾ ਰਹੇਗਾ, ਵਿਛੜਦਾ ਰਹੇਗਾ, ਮਿਲਦਾ ਰਹੇਗਾ, ਨਿਰਾਸ ਹੁੰਦਾ ਰਹੇਗਾ, ਕ੍ਰੋਧ ਵਿਚ ਆਏਗਾ, ਗੁੱਸੇ ਵਿਚ ਆਏਗਾ ਕਿਉਂਕਿ 'ਮੈਂ' ਹੈ ਉਸ ਦੀ। ਸੋ 'ਮੈਂ' ਹੀ ਸਾਰੀਆਂ ਚੀਜ਼ਾਂ ਦੀ ਮੂਲ ਹੈ। 'ਮੈਂ' ਦੇ ਵਿਚ ਮੋਟੀਆਂ ਤਿੰਨ ਚੀਜ਼ਾਂ ਹੁੰਦੀਆਂ ਹਨ - ਇਕ ਮਨ ਹੁੰਦਾ ਹੈ, ਇਕ ਤਨ ਹੁੰਦਾ ਹੈ, ਇਕ ਧਨ ਹੁੰਦਾ ਹੈ; ਇਨ੍ਹਾਂ ਤਿੰਨਾਂ

ਚੀਜ਼ਾਂ ਨੂੰ 'ਮੇਰੀ' ਕਹਿੰਦਾ ਹੈ - ਮੇਰਾ ਮਨ, ਮੇਰਾ ਤਨ, ਮੇਰਾ ਧਨ। ਸੋ 'ਮੇਰੀ' ਨਾਲ ਇਨ੍ਹਾਂ ਤਿੰਨਾਂ ਚੀਜ਼ਾਂ ਦੇ ਵਿਚ ਦੁੱਖ ਭਰੇ ਪਏ ਨੇ, ਬੇਅੰਤ ਦੁਖ ਨੇ। ਇਸ ਦਾ ਮਹਾਰਾਜ ਫੁਰਮਾਨ ਕਰਦੇ ਹਨ ਕਿ ਇਕੋ ਇਕ ਤਰੀਕਾ ਹੈ, ਜੇ ਕਿਸੇ ਨੂੰ ਇਹ ਸੱਚਮੁਚ ਸੋਝੀ ਪੈ ਜਾਵੇ ਤੇ ਇਹ ਗੁਰੂ ਦਾ ਬਚਨ ਮੰਨ ਲਵੇ ਤਾਂ ਕਹਿੰਦੇ ਇਹ ਉਸੇ ਵੇਲੇ ਸੁਖੀ ਹੋ ਸਕਦਾ ਹੈ। ਉਹ ਇਹ ਹੈ ਕਿ ਇਸ ਛਿਟ ਨੂੰ ਲਾਹ ਕੇ ਗੁਰੂ ਦੇ ਚਰਨਾਂ ਵਿਚ ਧਰ ਦਿਓ - ਤਿੰਨੇ ਚੀਜ਼ਾਂ ਨੇ - ਮਨ ਹੈ ਮੇਰਾ, ਤਨ ਹੈ ਤੇ ਧਨ ਹੈ ਤਿੰਨਾਂ ਨੂੰ ਲਾਹ ਕੇ; ਫੇਰ ਬਾਕੀ ਕੀ ਰਹਿ ਗਿਆ? ਬਾਕੀ ਇਕ ਹੋਂਦ ਜਿਹੀ ਰਹਿ ਜਾਂਦੀ ਹੈ ਪਿੱਛੇ, ਜਿਸਨੂੰ 'ਮੈਂ' ਕਹਿੰਦੇ ਹਾਂ। ਜਦੋਂ ਹੋਂਦ ਨੂੰ ਅਸੀਂ ਦੇਖਦੇ ਹਾਂ ਇਹ ਹੋਂਦ ਸੱਚੀ ਨਹੀਂ ਹੈ, ਇਸ ਦੀ ਜੜ੍ਹ ਕੋਈ ਨਹੀਂ ਹੈ, ਇਹ ਨਿਰੰਕਾਰ ਦੀ ਸੱਤਾ ਦੇ ਨਾਲ ਸੱਚੀ ਬਣੀ ਹੋਈ ਹੈ। ਜਦੋਂ ਤਿੰਨ ਚੀਜ਼ਾਂ ਵਿਚੋਂ 'ਮੇਰੀ' ਲਹਿ ਗਈ ਤਾਂ ਇਸ ਦੇ ਦੁੱਖਾਂ ਦਾ ਅੱਧਾ ਖਾਤਮਾ ਹੋ ਗਿਆ ਤੇ ਜਿਸ ਵਕਤ ਇਸ ਨੂੰ ਇਹ ਗਿਆਨ ਹੋ ਗਿਆ ਕਿ ਮੈਂ ਤਾਂ ਸਾਖੀ ਸਰੂਪ ਹਾਂ ਇਸ ਸਰੀਰ ਦਾ, ਦੇਖਣਵਾਲਾ ਹਾਂ। ਇਹੋ ਜਿਹੇ ਕਰੋੜਾਂ ਸਰੀਰਾਂ ਵਿਚੋਂ ਮੈਂ ਘੁੰਮ ਕੇ ਆਇਆ ਹਾਂ। ਕਿਉਂ ਘੁੰਮਦਾ ਫਿਰਦਾ ਹਾਂ ਮੈਂ? ਕਿਉਂ ਮੇਰੇ ਗਲੋਂ ਇਹ ਗੱਲ ਨਹੀਂ ਲਹਿੰਦੀ? ਕਿਉਂਕਿ ਮੈਂ ਟਿਕ ਕੇ ਨਹੀਂ ਬੈਠਦਾ। ਉਸ ਵੇਲੇ ਖਿਆਲ ਆਉਂਦਾ ਹੈ, ਮਹਾਂਪੁਰਸ਼ ਦਸਦੇ ਨੇ ਕਿ ਗੱਲ ਕੋਈ ਨਹੀਂ, ਤੈਨੂੰ ਪਰਮ ਅਵਸਥਾ ਪ੍ਰਾਪਤ ਹੋਣ ਦਾ ਇਕੋ ਇਕ ਸਾਧਨ ਹੈ ਕਿ ਤੂੰ ਇਹ ਚੀਜ਼ਾਂ ਲਾਹੁਣੀਆਂ ਸ਼ੁਰੂ ਕਰ। ਪਹਿਲਾਂ ਤਾਂ ਮੋਟਾ ਜਿਹਾ ਹਿਸਾਬ ਹੈ, ਗੁਰੂ ਕੋਈ ਬੇਇਨਸਾਫੀ ਨਹੀਂ ਕਰਦਾ। ਜੇ ਅਸੀਂ ਗੁਰੂ ਨੂੰ 'ਮੈਂ' ਵੀ ਦੇ ਦੇਈਏ, ਤਨ ਦੇ ਦੇਈਏ, ਮਨ ਦੇ ਦੇਈਏ, ਧਨ ਦੇ ਦੇਈਏ, ਤਿੰਨਾਂ ਦੇ ਵਿਚ ਕੀ ਹੁੰਦਾ ਹੈ? ਜਿਹੜਾ ਮਨ ਹੈ ਇਸ ਨੂੰ 'ਅੰਤਸ਼ਕਰਣ' ਕਹਿੰਦੇ ਨੇ ਕਿਉਂਕਿ ਮਨ ਤਾਂ ਫੁਰਨੇ ਕਰਨ ਵਾਲਾ ਹੈ, ਬੁੱਧੀ ਵੀ ਜਿਹੜੀ ਹੈ ਉਹ ਵੀ ਆਦਮੀ ਨੂੰ ਬਹੁਤ ਖਰਾਬ ਕਰਦੀ ਹੈ। ਜਿੰਨਾਂ ਚਿਰ ਆਦਮੀ ਬੁੱਧੀ ਦੇ ਵਿਚ ਹੈ, ਓਨਾਂ ਚਿਰ 'ਮੈਂ' ਉਸ ਦੇ ਨਾਲ ਹੈ। ਉਸ ਦੇ ਨਾਲ ਮੇਰੀ ਬੁੱਧੀ ਹੈ, ਮੇਰਾ ਚਿੱਤ ਹੈ। ਜਦੋਂ ਇਨ੍ਹਾਂ ਨੂੰ ਸਾਰੀਆਂ ਨੂੰ ਚੁੱਕ ਕੇ ਗੁਰੂ ਦੇ ਚਰਨਾਂ ਵਿਚ ਦੇ ਦੇਵੇਗਾ -

***ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥ ਪੰਨਾ - 610***

ਜਦੋਂ ਕਰ ਦਿਤਾ ਉਸ ਦਾ, ਇਮਾਨਦਾਰੀ ਨਾਲ ਕਰ ਦਿਤਾ, ਉਸ ਵੇਲੇ ਫੇਰ ਆਪਣਾ ਤਾਂ ਕੁਝ ਬਾਕੀ ਨਹੀਂ ਬਚਦਾ, ਫੇਰ ਉਸ ਦੀ ਅਵਸਥਾ ਕਦੇ ਬੈਠਕੇ ਅਭਿਆਸ ਕਰਕੇ ਦੇਖਿਓ, ਸਭ ਕੁਝ ਦੇ ਦਿਓ ਗੁਰੂ ਨੂੰ। ਆਪ ਦੇਖਿਓ ਕਿ ਅਸੀਂ ਕੀ ਕਹਿੰਦੇ ਹਾਂ ਪਿੱਛੇ। ਉਸ ਵੇਲੇ ਪੂਰਨ ਗਿਆਨ ਹੋ ਜਾਇਆ ਕਰਦਾ ਹੈ - ਥੋੜ੍ਹੀ ਜਿਹੀ ਦੇਰ ਵਿਚ ਹੀ, ਕਿਉਂਕਿ ਗੁਰੂ ਮਿਹਰ ਕਰਦਾ ਹੈ। ਗੁਰੂ ਕੋਈ ਪੱਥਰ ਨਹੀਂ ਹੈ ਕਿ ਉਹ ਤੁਹਾਡੀਆਂ ਚੀਜ਼ਾਂ ਲੈ ਕੇ ਤੁਹਾਨੂੰ ਕੁਝ ਨਹੀਂ ਦਏਗਾ। ਤੁਹਾਨੂੰ ਉਹ ਚੀਜ਼ ਦਏਗਾ ਜਿਹੜੀ ਗੁਰੂ ਦੇ ਕੋਲ ਰਿਹਾ ਕਰਦੀ ਹੈ ਲੇਕਿਨ ਉਸ ਦੇ ਵਿਚ 'ਮੈਂ' ਫੇਰ ਵਸ ਜਾਇਆ ਕਰਦੀ ਹੈ। ਜਦੋਂ ਅਸੀਂ 'ਮੈਂ' ਨੂੰ ਵੀ ਦੇ ਦਿੰਦੇ ਹਾਂ ਫੇਰ ਇਹ ਪਰਮ ਅਨੰਦ ਹੋ ਜਾਂਦਾ ਹੈ, ਪਰਮ ਮੌਨ ਹੋ ਜਾਂਦਾ ਹੈ। ਇਹ ਗੱਲਾਂ ਸਮਝਣੀਆਂ ਥੋੜ੍ਹੀਆਂ ਜਿਹੀਆਂ ਔਖੀਆਂ ਨੇ, ਅਭਿਆਸ ਦੇ ਨਾਲ ਸਮਝ ਵਿਚ ਆਉਂਦੀਆਂ ਨੇ।

ਰਾਜਾ ਜਨਕ ਬੜਾ ਦੁਖੀ ਹੋ ਰਿਹਾ ਸੀ। 8 ਸਾਲ ਤੋਂ ਇਕ ਸੁਪਨੇ ਦੇ ਨਾਲ ਪੀੜਤ ਸੀ। ਨਾ ਤਾਂ ਕਿਸੇ ਨੂੰ ਦਸਦਾ ਸੀ ਕਿ ਮੈਨੂੰ ਕੀ ਹੈ? ਮੈਂ ਕੀ ਪੁੱਛਣਾ ਚਾਹੁੰਦਾ ਹਾਂ? ਤੇ ਉਸ ਦਾ ਦਿਮਾਗ ਨਾ ਤਾਂ ਪੂਰੀ ਤਰ੍ਹਾਂ ਸੁਚੇਤ ਸੀ, ਨਾ ਪੂਰੀ ਤਰ੍ਹਾਂ ਪਾਗਲ ਸੀ, ਵਿਚ-ਵਿਚਾਲੇ ਦੋਹਾਂ ਦੇ ਆ ਗਿਆ ਤੇ ਇਸ ਦਾ ਐਸਾ ਅਧਿਆਸ ਬੈਠ ਗਿਆ ਕਿ ਜੋ ਭਿਆਨਕ ਸੁਪਨਾ ਦੇਖਿਆ, ਰਾਜ-ਭਾਗ ਜਾਂਦਾ ਦੇਖਿਆ, ਲੋਕਾਂ ਵਲੋਂ ਬੇਇਜ਼ਤੀ ਹੁੰਦੀ ਦੇਖੀ ਤੇ ਆਪਣੀ ਹੱਦ ਤੋਂ ਜ਼ਿਆਦੇ ਗਰੀਬੀ ਦੀ ਹਾਲਤ ਦੇਖੀ, ਮਜਬੂਰੀ ਦੀ ਹਾਲਤ ਦੇਖੀ ਤੇ ਦੂਸਰੇ ਪਾਸੇ ਤਖਤ ਤੇ ਬੈਠਾ ਹੈ -

***ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥***
***ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥ ਪੰਨਾ - 658***

ਰਾਜ ਤਾਂ ਉਸ ਦੇ ਕੋਲ ਸੀ ਲੇਕਿਨ ਰਾਜ ਹੁੰਦੇ ਹੋਏ ਵੀ ਉਸ ਨੂੰ ਇਹ ਅਧਿਆਸ ਹੋ ਗਿਆ ਕਿ

ਮੇਰਾ ਰਾਜ ਜਾਂਦਾ ਰਿਹਾ ਤੇ ਹੁਣ ਮੈਂ ਜਿਹੜੀ ਅਵਸਥਾ ਦੇ ਵਿਚ ਹਾਂ, ਮੈਂ ਜਿਹੜਾ ਜਾਗ ਕੇ ਲੋਕਾਂ ਨਾਲ ਗੱਲ ਕਰਦਾ ਹਾਂ, ਕਿਤੇ ਇਹ ਸੁਪਨਾ ਤਾਂ ਨਹੀਂ ਹੈ? ਉਹ ਸੱਚਾ ਹੈ ਜਾਂ ਇਹ ਸੱਚਾ ਹੈ? ਫੈਸਲਾ ਨਹੀਂ ਕਰ ਸਕਦਾ, 8 ਸਾਲ ਲੰਘ ਗਏ। ਵੱਡੇ-ਵੱਡੇ ਵਿਦਵਾਨ ਸਾਰੇ ਭਾਰਤ ਵਰਸ਼ ਦੇ ਮੰਗਾ ਲਏ, ਸੇਵਾ ਬਹੁਤ ਕਰਦਾ ਹੈ, ਪਿਛੇ ਪੈਸੇ ਭੇਜਦਾ ਹੈ ਜਿਥੇ ਜਿਥੇ ਦੇ ਉਹ ਹਨ ਲੇਕਿਨਿ ਇਹ ਬੇਨਤੀ ਕਰਦਾ ਹੈ ਕਿ ਮਹਾਰਾਜ! ਜਦੋਂ ਤਕ ਤੁਸੀਂ ਮੇਰੇ ਇਸ ਸਵਾਲ ਦਾ ਜਵਾਬ ਨਹੀਂ ਦਿੰਦੇ ਓਨੀਂ ਦੇਰ ਤੱਕ ਤੁਸੀਂ ਜਾ ਨਹੀਂ ਸਕਦੇ।

ਸੋ ਇਕ ਬੁੱਧੀਵਾਨ ਬਾਲਕ, ਜਿਸ ਦੇ ਅੰਦਰ ਕੁਦਰਤੀ ਤੌਰ ਤੇ ਪ੍ਰਕਾਸ਼ ਸੀ, ਛੋਟੀ ਜਿਹੀ ਉਮਰ ਦਾ 8-9 ਸਾਲ ਦਾ ਜਾਂ 10 ਸਾਲ ਦਾ, ਕਿਸ਼ੋਰ ਅਵਸਥਾ ਦਾ ਬਾਲਕ ਲਿਖਿਆ ਹੈ, ਜਦੋਂ ਉਸ ਨੇ ਇਹ ਗੱਲ ਸੁਣੀ ਤੇ ਨਾਲ ਇਹ ਵੀ ਸੁਣਿਆ ਕਿ ਇਕ ਉਹ ਸਵਾਲ ਕਰਦਾ ਹੈ - 'ਇਹ ਸੱਚਾ ਕਿ ਉਹ ਸੱਚਾ?' ਉਸ ਵੇਲੇ ਉਹ ਕਹਿਣ ਲੱਗਿਆ ਕਿ ਇਹ ਤਾਂ ਕੋਈ ਗੱਲ ਹੀ ਨਹੀਂ ਹੈ, ਇਹ ਐਡੇ-ਐਡੇ ਵਿਦਵਾਨ ਬੈਠੇ ਨੇ ਭਾਰਤ-ਵਰਸ਼ ਦੇ ਜਿਨ੍ਹਾਂ ਦੇ ਵੱਡੇ-ਵੱਡੇ ਭਾਸ਼ ਲਿਖੇ ਹੋਏ ਨੇ ਵੇਦਾਂ ਤੇ, ਸਿਮ੍ਰਤੀਆਂ ਤੇ, ਉਪਨਿਸ਼ਦਾਂ ਤੇ, ਉਹ ਇਸ ਨਿੱਕੀ ਜਿਹੀ ਗੱਲ ਦਾ ਜਵਾਬ ਕਿਉਂ ਨਹੀਂ ਦੇ ਸਕਦੇ? ਮਾਂ ਨੂੰ ਕਹਿਣ ਲੱਗਿਆ ਕਿ ਮੈਨੂੰ ਭੇਜ। ਪਾਲਕੀ ਤਿਆਰ ਕਰਾ ਕੇ ਰਾਜੇ ਜਨਕ ਦੀ ਰਾਜਧਾਨੀ ਮਿਥਲਾਪੁਰੀ 'ਚ ਆ ਜਾਂਦਾ ਹੈ। ਉਥੇ ਜਾ ਕੇ ਉਸ ਨੇ ਕਿਹਾ ਕਿ ਮੈਂ ਸਵਾਲ ਦਾ ਜਵਾਬ ਦੇਣ ਆਇਆ ਹਾਂ। ਛੋਟਾ ਜਿਹਾ ਬੱਚਾ ਹੈ, ਸਰੀਰ ਵਿਚ ਅੱਠ ਵਲ ਪੈਂਦੇ ਨੇ। ਸਭਾ ਲਗ ਜਾਂਦੀ ਹੈ। ਜਿਸ ਵਕਤ ਸਭਾ ਲੱਗੀ ਤੋਂ ਬਾਅਦ ਇਹ ਬੱਚਾ ਸਿੰਘ ਦੁਆਰ ਤੋਂ ਲੰਘ ਕੇ ਦਰਬਾਰ ਵਿਚ ਨੂੰ ਆਉਂਦਾ ਹੈ ਤਾਂ ਇਸ ਦੇ ਸਰੀਰ ਵਿਚ 8 ਵਲ ਪੈਂਦੇ ਨੇ, ਝਾਕਦਾ ਕਿਧਰੇ ਨੂੰ ਹੈ, ਪੈਰ ਕਿਧਰੇ ਨੂੰ ਰਖਦਾ ਹੈ, ਹੱਥ ਕਿਧਰੇ ਨੂੰ ਹਿਲਾਉਂਦਾ ਹੈ। ਇਸ ਤਰ੍ਹਾਂ ਦੇ ਨਾਲ ਸਰੀਰ ਦਾ ਕਦੇ ਕੋਈ ਅੰਗ ਹਿਲਦਾ ਹੈ, ਕਦੇ ਕੋਈ ਹਿਲਦਾ ਹੈ। ਇਹ ਦੇਖ ਕੇ ਜਿੰਨੀ ਸਭਾ ਬੈਠੀ ਸੀ - ਵੱਡੇ-ਵੱਡੇ ਮਹਾਂਪੁਰਸ਼ਾਂ ਦੀ, ਜਿਨ੍ਹਾਂ ਦੇ ਮਨ ਵਿਚ ਹੁਣ ਤੋਂ ਥੋੜ੍ਹੀ ਦੇਰ ਪਹਿਲਾਂ ਇਹ ਸ਼ਰਧਾ ਸੀ, ਜਗਿਆਸਾ ਸੀ ਕਿ ਉਹ ਬੱਚਾ ਕਿਹੜਾ ਹੋਇਆ ਜਿਹੜਾ ਐਡਾ ਵੱਡਾ ਪ੍ਰਸ਼ਨ ਹੱਲ ਕਰ ਦਏਗਾ ਜਿਹੜਾ ਸਾਥੋਂ ਨਹੀਂ ਹੋ ਰਿਹਾ, 8 ਸਾਲ ਤੋਂ ਅਸੀਂ ਲਗਾਤਾਰ ਇਕੱਠੇ ਹੋ ਕੇ ਮੀਟਿੰਗਾਂ ਕਰਦੇ ਹਾਂ, ਗੋਸ਼ਟੀਆਂ ਕਰਦੇ ਹਾਂ ਤੇ ਕਿਸੇ ਨੂੰ ਵੀ ਇਸ ਦਾ ਜਵਾਬ ਨਹੀਂ ਆ ਰਿਹਾ ਤੇ ਇਹ ਬੱਚਾ ਕਿਵੇਂ ਦੇ ਦਏਗਾ। ਬੜੀ ਭਾਰੀ ਸਾਰਿਆਂ ਦੇ ਮਨਾਂ ਵਿਚ ਜਗਿਆਸਾ ਸੀ ਲੇਕਿਨ ਜਦੋਂ ਉਸ ਬੱਚੇ ਦੀ ਸ਼ਕਲ ਦੇਖੀ ਤੇ ਉਸ ਦੇ ਸਰੀਰ ਨੂੰ ਵਲ ਪੈਂਦੇ ਦੇਖੇ, ਉਸ ਵੇਲੇ ਸਾਰਿਆਂ ਦੇ ਬੁੱਲ੍ਹਾਂ ਤੇ ਹਾਸਾ ਆ ਗਿਆ ਤੇ ਉਚੀ-ਉਚੀ ਹੱਸ ਪਏ, ਖਿੜਖਿੜਾ ਕੇ ਹੱਸ ਪਏ। ਹੱਸਣ ਦੀ ਦੇਰ ਸੀ ਤਾਂ ਅਸ਼ਟਾਵਕਰ ਨੇ ਸਮਝ ਲਿਆ ਕਿ ਇਸ ਸਭਾ ਦੇ ਅੰਦਰ ਕੋਈ ਆਤਮਦਰਸ਼ੀ ਨਹੀਂ ਬੈਠਾ, ਸਾਰੇ ਚਰਮਦਰਸ਼ੀ ਬੈਠੇ ਨੇ। ਜੋ ਚਰਮਦਰਸ਼ੀ ਪੁਰਸ਼ ਹੋਇਆ ਕਰਦਾ ਹੈ, ਉਸ ਨੂੰ ਚਮੜੇ ਦਾ ਵਪਾਰੀ ਆਖਿਆ ਜਾਂਦਾ ਹੈ ਤੇ ਇਸ ਗੱਲ ਨੂੰ ਅਨੁਭਵ ਕਰਕੇ ਕਿ ਇਹ ਸਭਾ ਤਾਂ ਵਿਦਵਾਨਾਂ ਦੀ ਨਹੀਂ ਹੈ ਇਹ ਤਾਂ ਅਗਿਆਨੀਆਂ ਦੀ ਸਭਾ ਹੈ ਸਾਰੀ, ਉਸ ਵੇਲੇ ਇਹ ਵੀ ਹੋਰ ਤਰ੍ਹਾਂ ਦੇ ਨਾਲ ਹੱਸਣ ਲਗ ਗਿਆ। ਜਾਂਦੇ ਜਾਂਦੇ ਕਹਿਣ ਲੱਗਿਆ, "ਰਾਜਨ! ਇਨ੍ਹਾਂ ਚਮੜੇ ਦੇ ਵਪਾਰੀਆਂ ਨਾਲ ਤੂੰ ਅੱਠ ਸਾਲ ਦਾ ਲੱਗਿਆ ਹੋਇਆ ਹੈਂ? ਇਨ੍ਹਾਂ ਨੇ ਤੇਰਾ ਕੀ ਮਸਲਾ ਹੱਲ ਕਰਨਾ ਸੀ, ਇਹ ਤਾਂ ਸਾਰੇ ਹੀ ਚਮਾਰ ਨੇ।

ਐਨੀ ਗੱਲ ਜਦੋਂ ਉਨ੍ਹਾਂ ਵਿਦਵਾਨਾਂ ਦੇ ਹਿਰਦੇ ਵਿਚ ਗਈ, ਸਾਰੇ ਕ੍ਰੋਧਿਤ ਹੋ ਗਏ ਆਪਣੇ ਆਸਣਾਂ ਤੋਂ ਉਠ ਕੇ ਖੜ੍ਹੇ ਹੋ ਗਏ, ਕੋਈ ਬਾਹਾਂ ਉਚੀਆਂ ਕਰਕੇ ਕਹਿ ਰਿਹਾ ਹੈ, ਕੋਈ ਦੂਜੀ ਤਰ੍ਹਾਂ ਕਹਿ ਰਿਹਾ ਹੈ, ਸਾਰਿਆਂ ਦੇ ਅੰਦਰ ਬੋਲ ਬੁਲਾਰਾ ਹੋ ਰਿਹਾ ਹੈ ਕਿ ਆਹ ਬੱਚਾ! ਸਾਡੀ ਬੇਇਜ਼ਤੀ ਕਰਨ ਵਾਸਤੇ ਇਥੇ ਬੁਲਾਇਆ ਹੈ? ਕੋਈ ਕਹੇ ਅਸੀਂ ਸਰਾਪ ਦਿੰਦੇ ਹਾਂ, ਕੋਈ ਕੁਝ ਕਹੇ। ਰਾਜੇ ਨੂੰ ਕਹਿਣ ਲੱਗੇ, ਰਾਜਨ! ਇਸ ਵੇਲੇ ਸਭਾ ਦੀ ਮਰਿਆਦਾ ਨੂੰ ਦੇਖਦੇ ਹੋਏ ਅਸੀਂ ਬਹੁਤਾ ਨਹੀਂ ਬੋਲਣਾ ਚਾਹੁੰਦੇ ਪਰ ਇਹ ਤੇਰੇ ਨਮਿੱਤ ਹੈ ਕਿ ਤੂੰ ਇਸ ਬੱਚੇ ਨੂੰ ਦੰਡ ਦੇਹ ਕਿਉਂਕਿ ਇਸ ਨੇ ਬੜੀ ਭਾਰੀ ਸਾਡੀ ਬੇਇਜ਼ਤੀ ਕੀਤੀ ਹੈ, ਸਾਨੂੰ ਚਰਮ

ਦ੍ਰਿਸ਼ਟੀ 'ਚਮਾਰ' ਦੇ ਸ਼ਬਦ ਨਾਲ ਸੰਬੋਧਿਤ ਕਰ ਕੇ ਸਾਡੀ ਵਿਦਵਾਨਾਂ ਦੀ ਬੇਇਜ਼ਤੀ ਕੀਤੀ ਹੈ। ਉਸ ਵੇਲੇ ਰਾਜਾ ਜਨਕ ਨੇ, ਕਿਉਂਕਿ ਉਸ ਨੇ ਸਵਾਲ ਦਾ ਜਵਾਬ ਲੈਣਾ ਸੀ, ਕਿਹਾ ਕਿ ਬ੍ਰਹਮਚਾਰੀ ਜੀ, ਆਪ ਵੀ ਸੁਣ ਰਹੇ ਹੋ ਤੇ ਮੈਂ ਵੀ ਸੁਣ ਰਿਹਾ ਹਾਂ ਤੇ ਸਾਰੇ ਰਿਸ਼ੀਗਣ ਜਿੰਨੇ ਬੈਠੇ ਨੇ, ਮਹਾਂਪੁਰਸ਼ ਬੈਠੇ ਨੇ ਇਨ੍ਹਾਂ ਦੇ ਮਨ ਵਿਚ ਆਪ ਦਾ ਸ਼ਬਦ ਸੁਣਨ ਤੋਂ ਬਾਅਦ ਬੜਾ ਭਾਰਾ ਖੇਦ ਹੋਇਆ ਹੈ ਤੇ ਇਸ ਖੇਦ ਕਰਕੇ ਹੀ ਇਹ ਸਾਰੇ ਬੋਲ-ਕੁਬੋਲ ਬੋਲ ਰਹੇ ਨੇ, ਬਹੁਤ ਜ਼ਿਆਦਾ ਕ੍ਰੋਧਿਤ ਹੋਏ ਹੋਏ ਨੇ। ਆਪ ਕ੍ਰਿਪਾ ਕਰੋ, ਇਨ੍ਹਾਂ ਨੂੰ ਸ਼ਾਂਤ ਕਰੋ ਤੇ ਆਪ ਇਸ ਗੱਲ ਦਾ ਨਿਰਣਾ ਕਰਕੇ ਦੱਸੋ ਕਿ ਆਪ ਨੇ ਇਸ ਸ਼ਬਦ ਦਾ ਪ੍ਰਯੋਗ ਕਿਉਂ ਕੀਤਾ?

ਅਸ਼ਟਾਵਕਰ ਜੀ ਕਹਿਣ ਲੱਗੇ, ਰਾਜਨ! ਮੈਂ ਬਿਲਕੁਲ ਸਹੀ ਪ੍ਰਯੋਗ ਕੀਤਾ ਹੈ। ਇਹ ਆਪਣੀ ਬੁੱਧੀ ਦੇ ਨਾਲ ਵਿਚਾਰ ਕਰਨ। ਦੇਖੋ, ਮੈਂ ਆਇਆ ਤੇ ਇਹ ਹੱਸੇ ਕਿਉਂ ਨੇ? ਪਹਿਲਾਂ ਇਨ੍ਹਾਂ ਨੂੰ ਪੁੱਛੋ। ਪਹਿਲਾਂ ਕਿਉਂ ਨਹੀਂ ਹੱਸੇ? ਮੈਨੂੰ ਦੇਖ ਕੇ ਕਿਉਂ ਹੱਸੇ? ਤੇ ਮੈਂ ਇਹ ਆਪਣੇ ਮਨ ਵਿਚ ਜਾਣਿਆ ਹੈ ਕਿ ਇਹ ਜਿਹੜਾ ਮੇਰਾ ਵਾਹਨ ਹੈ, ਸਰੀਰ ਹੈ ਜਿਸ ਨੂੰ ਮੈਂ ਤੁਹਾਡੇ ਕੋਲ ਲੈ ਕੇ ਆਇਆ ਹਾਂ ਤੇ ਇਸ ਸਰੀਰ ਦੇ ਵਿਚ ਵਲ ਪਏ ਹੋਏ ਨੇ, ਮੇਰੀ ਸ਼ਕਲ ਕੋਈ ਸੁੰਦਰ ਨਹੀਂ ਹੈ, ਕਰੂਪ ਸ਼ਕਲ ਹੈ, ਕੁਦਰਤੀ ਤੌਰ ਤੇ ਆਦਮੀ ਨੂੰ ਹਾਸਾ ਆਉਂਦਾ ਹੈ। ਅਗਿਆਨੀ ਹੱਸ ਲੈਣ ਤਾਂ ਕੋਈ ਬਾਤ ਨਹੀਂ ਹੈ ਕਿਉਂਕਿ ਇਹ ਤਾਂ ਹੈ ਹੀ ਅਗਿਆਨੀ, ਅੰਨ੍ਹੇ ਨੇ, ਸਿਆਣਾ ਬੰਦਾ ਅੰਨ੍ਹਿਆਂ ਦਾ ਗੁੱਸਾ ਨਹੀਂ ਕਰਿਆ ਕਰਦਾ ਪਰ ਮੈਨੂੰ ਇਹ ਸੀ ਕਿ ਮੈਂ ਜਿਸ ਸਭਾ ਦੇ ਵਿਚ ਜਾ ਰਿਹਾ ਹਾਂ, ਉਹ ਭਾਰਤਵਰਸ਼ ਦੇ ਬਹੁਤ ਵੱਡੇ ਵਿਦਵਾਨਾਂ ਦੀ ਸਭਾ ਹੈ, ਵੱਡੇ ਵੱਡੇ ਰਿਸ਼ੀ-ਮੁਨੀ ਜਿਨ੍ਹਾਂ ਦੇ ਦਰਸ਼ਨ ਕਰਕੇ ਮੇਰੇ ਮਨ ਨੂੰ ਸ਼ਾਂਤੀ ਆਏਗੀ ਤੇ ਮੈਂ ਉਨ੍ਹਾਂ ਦੇ ਦਰਸ਼ਨਾਂ ਲਈ ਪੂਰੀ ਸ਼ਰਧਾ ਨਾਲ ਆ ਰਿਹਾ ਹਾਂ ਪਰ ਜਿਸ ਵਕਤ ਇਨ੍ਹਾਂ ਨੇ ਹਾਸਾ ਕਰਿਆ ਤਾਂ ਮੇਰੇ ਮਨ ਦੇ ਅੰਦਰ ਮੇਰਾ ਨਿਸ਼ਚਾ ਜਿਹੜਾ ਸੀ ਉਸ ਨੂੰ ਠੇਸ ਲੱਗੀ ਤੇ ਮੇਰੇ ਜਿੰਨੇ ਖਿਆਲ ਬਣੇ ਹੋਏ ਸੀ - ਇਨ੍ਹਾਂ ਦੀ ਵਿਦਵਤਾ ਵਾਸਤੇ, ਉਹ ਸਾਰੇ ਵਿਪਰੀਤ ਹੋ ਗਏ ਤੇ ਮੈਂ ਮਨ ਵਿਚ ਖਿਆਲ ਕਰਿਆ ਕਿ ਇਨ੍ਹਾਂ ਨੂੰ ਇਹ ਨਹੀਂ ਪਤਾ - ਐਡੇ-ਐਡੇ ਵਿਦਵਾਨਾਂ ਨੂੰ, ਕਿ ਸਰੀਰ ਦੇ ਵਿਚ ਆਤਮਾ ਹੁੰਦੀ ਹੈ, ਆਤਮਾ ਵਿਚ ਤਾਂ ਕੋਈ ਵਲ ਨਹੀਂ ਹੋਇਆ ਕਰਦਾ। ਜੇ ਗੰਨਾ ਵਿੰਗਾ-ਤੜਿੰਗਾ ਹੋਵੇ, ਤਿੰਨ-ਚਾਰ ਉਸ ਦੇ ਵਿਚ ਵਲ ਪੈਂਦੇ ਹੋਣ, ਉਸ ਦੇ ਰਸ ਵਿਚ ਤਾਂ ਕੋਈ ਫਰਕ ਨਹੀਂ ਹੁੰਦਾ, ਰਸ ਵਿਚ ਤਾਂ ਕੋਈ ਵਲ ਨਹੀਂ ਹੁੰਦਾ। ਇਸੇ ਤਰ੍ਹਾਂ ਫੁੱਲ ਜੇ ਅਗੜਾ-ਦੁਗੜਾ ਵੀ ਹੋਵੇ, ਪੱਤੀਆਂ ਜੇ ਉਖੜੀਆਂ ਹੋਣ ਤਾਂ ਉਸ ਦੀ ਸੁਗੰਧੀ ਵਿਚ ਕੋਈ ਫਰਕ ਨਹੀਂ ਹੋਇਆ ਕਰਦਾ। ਸੋ ਇਹ ਆਤਮ ਦ੍ਰਿਸ਼ਟੀ ਤੋਂ ਹੇਠਾਂ ਲਹਿ ਕੇ ਚਰਮ ਦ੍ਰਿਸ਼ਟੀ ਵਿਚ ਹੋਣ ਕਰਕੇ ਮੈਂ ਇਸ ਸ਼ਬਦ ਦਾ ਇਨ੍ਹਾਂ ਲਈ ਪ੍ਰਯੋਗ ਕੀਤਾ ਹੈ ਕਿ ਇਨ੍ਹਾਂ ਨੇ ਚੰਮ ਨੂੰ ਦੇਖਿਆ ਹੈ, ਆਤਮਾ ਨੂੰ ਨਹੀਂ ਦੇਖਿਆ। ਸੋ ਆਤਮ ਵਿਸ਼ੈਣੀ ਬੁੱਧ ਨਾ ਹੋਣ ਕਰਕੇ, ਚਰਮ ਵਿਸ਼ੈਣੀ ਬੁੱਧ ਹੋਣ ਕਰਕੇ ਕੁਦਰਤੀ ਤੌਰ ਤੇ ਉਥੇ ਇਹ ਵਿਸ਼ੇਸ਼ਣ ਦੇਣਾ ਬਣਦਾ ਹੈ ਜੋ ਮੈਂ ਦਿਤਾ ਹੈ। ਇਹ ਵਿਦਵਾਨ ਇਸ ਗੱਲ ਦਾ ਨਿਰਣਾ ਕਰਨ ਤੇ ਫੇਰ ਮੇਰੇ ਨਾਲ ਅੱਗੇ ਗੱਲ ਕਰਨ।

ਜਦੋਂ ਇਹ ਬਚਨ ਉਸ ਛੋਟੇ ਬੱਚੇ ਤੋਂ ਸੁਣੇ ਤਾਂ ਸਾਰੇ ਨੀਵੀਂਆਂ ਪਾ ਗਏ ਕਿ ਕੇਵਲ ਸਾਡੇ ਅੰਦਰ ਗਿਆਨ ਹੈ। ਜਦੋਂ ਅਸੀਂ ਗੱਲਬਾਤ ਕਰਨੀ ਹੁੰਦੀ ਹੈ, ਉਸ ਵੇਲੇ ਤਾਂ ਸਾਡਾ ਗਿਆਨ ਪ੍ਰਕਾਸ਼ ਹੋ ਜਾਂਦਾ ਹੈ ਤੇ ਅਸੀਂ ਵੱਡੇ-ਵੱਡੇ ਮੰਤਕ ਕਹਿੰਦੇ ਹਾਂ ਲੇਕਿਨ ਸਾਡੇ ਅੰਦਰ ਨਿਸ਼ਚੇ-ਪੂਰਵਕ ਗਿਆਨ ਨਹੀਂ ਹੈ, ਬੁੱਧੀ-ਮੰਡਲ ਦਾ ਗਿਆਨ ਹੈ ਤੇ ਆਤਮ ਮੰਡਲ ਦਾ ਗਿਆਨ ਸਾਨੂੰ ਪ੍ਰਾਪਤ ਨਹੀਂ ਹੋਇਆ। ਅਸੀਂ ਆਤਮਾ ਨੂੰ ਜਾਨਣ ਦਾ ਯਤਨ ਤਾਂ ਕਰਦੇ ਹਾਂ ਪਰ ਜਾਣ ਨਹੀਂ ਸਕੇ। ਥੋੜ੍ਹੀ ਦੇਰ ਵਾਸਤੇ ਮਨ ਦੇ ਫੁਰਨੇ ਰੋਕ ਕੇ ਜਦੋਂ ਅਸੀਂ ਖਿਆਲ ਕੇਂਦਰਿਤ ਕਰਦੇ ਹਾਂ, ਓਨਾਂ ਕੁ ਚਿਰ ਸਾਨੂੰ ਆਤਮਕ ਗਿਆਨ ਰਹਿੰਦਾ ਹੈ, ਫੇਰ ਚਰਮ ਗਿਆਨ ਹੋ ਜਾਂਦਾ ਹੈ। ਸੋ ਨੀਵੀਂਆਂ ਪਾ ਲਈਆਂ।

ਉਸ ਵੇਲੇ ਉਸ ਨੇ ਰਾਜੇ ਨੂੰ ਕਿਹਾ ਕਿ ਦੱਸੋ ਹੁਣ ਕਿਸੇ ਨੂੰ ਕੋਈ ਇਤਰਾਜ਼ ਹੋਵੇ, ਉਸ ਨੇ ਪੁਛਿਆ ਕਿ ਮਹਾਂਪੁਰਸ਼ੋ! ਹੁਣ ਦੱਸੋ ਕੋਈ ਆਪ। ਜਦੋਂ ਕੋਈ ਜਵਾਬ ਨਾ ਆਇਆ, ਉਸ ਵੇਲੇ ਇਹ ਜਾ ਕੇ ਬੈਠ

ਜਾਂਦਾ ਹੈ ਤੇ ਕਹਿੰਦਾ ਹੈ ਕਿ ਸਵਾਲ ਕਰੋ।

ਸਵਾਲ ਕੀਤਾ ਕਿ ਇਹ ਸੱਚਾ ਹੈ ਜਾਂ ਉਹ ਸੱਚਾ ਹੈ?

ਉਸ ਵੇਲੇ ਉਸ ਨੇ ਕਿਹਾ, "ਰਾਜਨ! ਖੋਲ੍ਹ ਕੇ ਨਹੀਂ ਤੂੰ ਗੱਲ ਕਰ ਰਿਹਾ, ਇਸੇ ਕਰਕੇ ਤੂੰ ਦੁਖੀ ਹੋਇਆ ਹੈਂ। ਵੱਡੇ-ਵੱਡੇ ਮਹਾਤਮਾ ਇਸ ਸਭਾ ਦੇ ਵਿਚ ਬੈਠੇ ਨੇ, ਤੂੰ ਖੋਲ੍ਹ ਕੇ ਨਹੀਂ ਦਸਦਾ, ਇਸ ਕਰਕੇ ਇਹ ਜਵਾਬ ਨਹੀਂ ਦੇ ਸਕੇ। ਸੋ ਮੈਂ ਤੇਰਾ ਜਵਾਬ ਉਸੇ ਤਰ੍ਹਾਂ ਨਾਲ ਦਿੰਦਾ ਹਾਂ ਤਾਂ ਕਿ ਤੇਰਾ ਪਰਦਾ ਫਾਸ਼ ਨਾ ਹੋ ਜਾਵੇ, ਉਹ ਇਹ ਹੈ ਕਿ ਇਹ ਵੀ ਝੂਠਾ ਉਹ ਵੀ ਝੂਠਾ।"

ਐਨੀ ਗੱਲ ਕਹੀ, ਨਾ ਉਹ ਸੁਣਨ ਵਾਲਿਆਂ ਦੇ ਸਮਝ ਵਿਚ ਆਈ, ਨਾ ਰਾਜੇ ਜਨਕ ਨੂੰ ਕੋਈ ਨਿਹਚਾ ਆਇਆ।

ਕਹਿਣ ਲੱਗਿਆ, "ਮਹਾਰਾਜ! ਮੈਂ ਪੂਰੀ ਤਰ੍ਹਾਂ ਸਮਝਿਆ ਨਹੀਂ।"

ਕਹਿਣ ਲੱਗੇ, "ਪੂਰੀ ਤਰ੍ਹਾਂ ਗੱਲ ਕਰ, ਜੇ ਤੂੰ ਨਹੀਂ ਕਰਦਾ ਤਾਂ ਅਸੀਂ ਦੱਸ ਦਿੰਦੇ ਹਾਂ। ਅੱਠ ਸਾਲ ਪਹਿਲਾਂ ਤੈਨੂੰ ਇਕ ਸੁਪਨਾ ਆਇਆ ਸੀ। ਕਿਸੇ ਸ਼ਕਤੀਸ਼ਾਲੀ ਰਾਜੇ ਨੇ ਰਾਜ-ਗੱਦੀ ਖੋਹ ਲਈ ਸੀ, ਉਸ ਤੋਂ ਬਾਅਦ ਤੈਨੂੰ ਬੇਇਜ਼ਤ ਕਰਕੇ ਰਾਜ ਵਿਚੋਂ ਕੱਢ ਦਿਤਾ ਗਿਆ ਸੀ, ਤੂੰ ਬਹੁਤ ਦੁਖ ਪਾਇਆ ਤੇ ਉਹ ਸੁਪਨਾ ਐਨਾ ਗਹਿਰਾ ਚਲਿਆ ਗਿਆ ਕਿ ਤੇਰੇ ਦਿਮਾਗ ਦੇ ਅੰਦਰ ਤੇ ਤੇਰੇ ਮਨ ਅੰਦਰ ਐਨਾ ਭਰਮ ਬਣ ਗਿਆ ਕਿ ਤੈਨੂੰ ਨਿਰਣਾ ਕਰਨਾ ਔਖਾ ਹੋ ਗਿਆ ਕਿ ਇਹ ਸੱਚਾ ਹੈ ਜਾਂ ਉਹ ਸੱਚਾ ਹੈ। ਰਾਜਨ! ਦਰਅਸਲ ਇਹ ਦੋਵੇਂ ਝੂਠੇ ਨੇ। ਜਿੰਨਾ ਸੰਸਾਰ ਹੈ, ਚਾਹੇ ਇਸ ਦੇ ਵਿਚ ਜਾਗਰਤ ਅਵਸਥਾ ਹੈ, ਚਾਹੇ ਸੌਣ ਤੋਂ ਬਾਅਦ ਕੋਈ ਸੁਪਨ ਅਵਸਥਾ ਹੈ, ਇਹ ਦੋਵੇਂ ਝੂਠੇ ਨੇ। ਇਥੇ ਸਤਿ ਅਵਸਥਾ ਕੇਵਲ ਪ੍ਰਮੇਸ਼੍ਵਰ ਦੀ ਹੈ ਕਿਉਂਕਿ ਇਸ ਸੰਸਾਰ ਦੇ ਅੰਦਰ ਨਾ ਕੋਈ ਹੋਇਆ ਹੈ ਤੇ ਨਾ ਕਿਸੇ ਨੇ ਹੋਣਾ ਹੈ। ਇਹ ਤਾਂ ਅਕਾਲ-ਪੁਰਖ ਆਪਣੀ ਖੇਡ ਆਪ ਕਰ ਰਿਹਾ ਹੈ। ਉਸ ਦੇ ਨਾਲ ਆਦਮੀ 'ਮੈਂ' ਦੇ ਵਿਚ ਜਾਣ ਕਰਕੇ 'ਮੈਂ' ਧਾਰਨ ਕਰ ਲੈਂਦਾ ਹੈ। 'ਮੈਂ' ਧਾਰਨ ਕਰਕੇ ਦੁਖੀ ਹੁੰਦਾ ਹੈ।"

ਸੋ ਇਸ ਨਾਲ ਰਾਜ ਜਨਕ ਨੂੰ ਸ਼ਾਂਤੀ ਆ ਗਈ। ਸਾਰਿਆਂ ਦਾ ਧੰਨਵਾਦ ਕਰਿਆ, ਨਾਲ ਦੀ ਨਾਲ ਉਸ ਨੇ ਐਲਾਨ ਕੀਤਾ ਕਿ ਮੈਂ ਅੱਜ ਐਡੀ ਵਿਦਵਾਨ ਸਭਾ ਦੇ ਵਿਚ ਗੁਰੂ ਧਾਰਨ ਕਰਨਾ ਚਾਹੁੰਦਾ ਹਾਂ।

ਅਸ਼ਟਾਵਕਰ ਨੇ ਕਿਹਾ ਕਿ ਤੈਨੂੰ ਐਨਾ ਦੁੱਖ ਕੇਵਲ ਇਸ ਕਰਕੇ ਝੱਲਣਾ ਪਿਆ ਕਿਉਂਕਿ ਤੂੰ ਨਿਗੁਰਾ ਹੈਂ ਅਜੇ ਤੱਕ। ਸੋ ਉਸ ਵੇਲੇ ਉਸ ਨੇ ਗੁਰੂ ਧਾਰਨ ਕਰਨ ਵਾਸਤੇ ਐਲਾਨ ਕੀਤਾ ਕਿ ਜਿਹੜਾ ਮੈਨੂੰ ਘੋੜੇ ਦੀ ਰਕਾਬ ਵਿਚ ਪੈਰ ਧਰ ਕੇ ਦੂਸਰਾ ਪੈਰ ਉਪਰ ਰੱਖਣ ਤਕ ਗਿਆਨ ਕਰਾ ਦੇਵੇ, ਉਹ ਮੇਰਾ ਗੁਰੂ ਹੈ। ਕਿਸੇ ਦੀ ਹਿੰਮਤ ਨਹੀਂ ਪੈਂਦੀ ਕਿ ਜਾ ਕੇ ਚੰਦਨ ਦੀ ਕੁਰਸੀ ਤੇ ਬੈਠੇ ਤੇ ਇਸ ਨੂੰ ਗਿਆਨ ਕਰਾਵੇ। ਉਸ ਵੇਲੇ ਉਹ ਬੱਚਾ ਫੇਰ ਉਠਿਆ, ਉਸ ਨੇ ਜਾ ਕੇ ਚੰਦਨ ਦੀ ਕੁਰਸੀ ਤੇ ਬੈਠ ਕੇ ਕਿਹਾ, "ਰਾਜਨ! ਘੋੜਾ ਮੰਗਵਾ।"

"ਘੋੜਾ ਮੰਗਵਾ ਲਿਆ।"

ਕਹਿੰਦੇ, "ਹੁਣ ਦੱਸ ਕੀ ਕਹਿੰਦਾ ਹੈਂ?"

ਘੋੜੇ ਦੀਆਂ ਵਾਗਾਂ ਫੜ ਲਈਆਂ ਤੇ ਘੋੜੇ ਦੇ ਬਰਾਬਰ ਖੜ੍ਹਾ ਹੋ ਗਿਆ, ਹੰਨੇ ਨੂੰ ਹੱਥ ਨਾਲ ਫੜ ਲਿਆ ਤੇ ਤਿਆਰ ਹੋ ਗਿਆ ਕਿ ਮੈਂ ਦੂਜੇ ਪਾਸੇ ਜਾਵਾਂ, ਨਾਲ ਕਹਿਣ ਲੱਗਿਆ, "ਮਹਾਰਾਜ! ਮੈਂ ਇਹ ਸ਼ਰਤ ਪੇਸ਼ ਕੀਤੀ ਹੈ ਕਿ ਮੇਰਾ ਗੁਰੂ ਉਹ ਹੋਏਗਾ ਜਿਹੜਾ ਮੈਨੂੰ ਘੋੜੇ ਤੇ ਚੜ੍ਹਦੇ-ਚੜ੍ਹਦੇ ਨੂੰ ਗਿਆਨ ਕਰਾ ਦੇਵੇ।"

ਕਹਿੰਦੇ, "ਠੀਕ ਹੈ।" ਰਾਜਾ ਘੋੜੇ ਤੇ ਚੜ੍ਹਨ ਲੱਗਿਆ।

ਕਹਿੰਦੇ, "ਰਾਜਨ! ਠਹਿਰ! ਜਦੋਂ ਤੈਨੂੰ ਗਿਆਨ ਹੋ ਗਿਆ ਉਸ ਵੇਲੇ ਤੇਰੀ ਕੋਈ ਚੀਜ਼ ਆਪਣੀ ਨਹੀਂ ਰਹਿਣੀ, ਫੇਰ ਤੂੰ ਗੁਰੂ ਦਕਸ਼ਣਾ ਕਿਥੋਂ ਦੇਵੇਂਗਾ?"

ਰਾਜਾ ਸੋਚਣ ਲੱਗ ਗਿਆ।

ਕਹਿੰਦਾ, "ਮਹਾਰਾਜ! ਆਪ ਕ੍ਰਿਪਾ ਕਰੋ।"

ਕਹਿੰਦੇ, "ਰਾਜਨ! ਗਿਆਨ ਹੋ ਗਿਆ, ਤਾਂ ਰਾਜ ਨਾਲ ਤੇਰਾ ਲਗਾਓ ਨਹੀਂ ਰਹਿਣਾ, ਪਰਿਵਾਰ ਨਾਲ ਲਗਾਓ ਨਹੀਂ ਰਹਿਣਾ, ਦੁਨੀਆਂ ਨਾਲ ਲਗਾਓ ਨਹੀਂ ਰਹਿਣਾ, ਤੂੰ ਯਥਾਰਥ ਵਿਚ ਪਹੁੰਚ ਜਾਏਂਗਾ, ਤੱਤ ਦਾ ਤੈਨੂੰ ਗਿਆਨ ਹੋ ਜਾਏਗਾ। ਇਸ ਕਰਕੇ ਤੂੰ ਗੁਰੂ ਦਕਸ਼ਣਾ ਪਹਿਲਾਂ ਦੇ ਜਾ ਸਾਨੂੰ - ਅਗਿਆਨ ਅਵਸਥਾ ਵਿਚ।"

ਕਿਉਂਕਿ ਜਿਹੜਾ ਇਲਾਜ ਹੈ, ਇਹ ਸਾਰਾ ਮਹਾਰਾਜ ਕਹਿੰਦੇ ਨੇ -

***ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥***
***ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥ ਪੰਨਾ - 466***

ਹਉਮੈ ਦੀ ਦਾਰੂ ਹਉਮੈ ਵਿਚ ਰੱਖੀ ਹੋਈ ਹੈ, ਗਿਆਨ ਵਿਚ ਨਹੀਂ ਹੈ; ਅਗਿਆਨ ਦੇ ਵਿਚ ਹਉਮੈ ਦੀ ਦਾਰੂ ਰੱਖੀ ਹੋਈ ਹੈ।

ਸੋ ਕਹਿਣ ਲੱਗੇ, "ਦੱਸੋ ਮਹਾਰਾਜ! ਆਪ ਕੀ ਚਾਹੁੰਦੇ ਹੋ?"

ਕਹਿੰਦੇ, "ਮੈਨੂੰ ਤੂੰ ਤਿੰਨ ਚੀਜ਼ਾਂ ਦੇ ਦੇ, ਤਨ ਦੇ ਦੇ, ਮਨ ਦੇ ਦੇ, ਧਨ ਦੇ ਦੇ।

ਉਸ ਵੇਲੇ ਜਦੋਂ ਇਸ ਨੇ ਇਸ ਗੱਲ ਦਾ ਨਿਰਣਾ ਰਾਣੀਆਂ ਨਾਲ ਕੀਤਾ ਤੇ ਉਨ੍ਹਾਂ ਨੇ ਕਿਹਾ, "ਠੀਕ ਹੈ, ਤੁਹਾਨੂੰ ਗਿਆਨ ਹੋਣਾ ਚਾਹੀਦਾ ਹੈ।" ਤੇ ਇਸ ਨੇ ਆ ਕੇ ਸਮਰਪਣ ਕਰ ਦਿਤਾ, ਪਾਣੀ ਦੀ ਚੂਲ੍ਹੀ ਲਈ, ਕਹਿੰਦਾ, ਮਹਾਰਾਜ! ਮੇਰਾ ਮਨ, ਮੇਰਾ ਤਨ, ਮੇਰਾ ਧਨ ਤੁਹਾਡਾ ਹੋਇਆ, ਅੱਜ ਤੋਂ ਬਾਅਦ ਮੇਰਾ ਕੁਝ ਨਾ ਰਿਹਾ।

***ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਕਿਛੁ ਹੈ ਸੋ ਤੇਰਾ॥ ਪੰਨਾ - 1375***

ਇਹ ਮੈਂ ਤੈਨੂੰ ਦੇ ਦਿਤਾ ਸਾਰਾ -

***ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥ ਪੰਨਾ - 1375***

ਮੇਰੇ ਨਾਲ ਜਿਹੜਾ ਰਿਸ਼ਤਾ ਪਿਆ ਹੋਇਆ ਸੀ - ਤਨ ਨਾਲ, ਮਨ ਨਾਲ, ਧਨ ਨਾਲ, ਉਸ ਨੂੰ ਕੱਟ ਦਿਤਾ, ਕੱਟ ਕੇ ਉਸ ਵੇਲੇ ਉਹ ਚੁੱਪ ਕਰਕੇ ਖੜ੍ਹ ਗਏ ਤੇ ਇਹ ਪੈਰ ਚੁੱਕਣ ਲੱਗਿਆ।

ਕਹਿੰਦੇ, "ਠਹਿਰ ਰਾਜਨ! ਸਰੀਰ ਦੀ ਹਰਕਤ ਕਿਉਂ ਤੂੰ ਕਰੀ।"

ਕਹਿੰਦਾ, "ਮਹਾਰਾਜ! ਮੈਂ ਘੋੜੇ ਤੇ ਚੜ੍ਹਨਾ ਹੈ।"

ਕਹਿੰਦੇ, "ਸੋਚ, ਤੂੰ ਤਿੰਨ ਚੀਜ਼ਾਂ ਮੈਨੂੰ ਦੇ ਦਿਤੀਆਂ ਨੇ, ਸਰੀਰ ਵੀ ਦੇ ਦਿਤਾ ਹੈ। ਹੁਣ ਜੇ ਮੈਂ ਸਰੀਰ ਨੂੰ ਹਿਲਾਵਾਂਗਾ ਤਾਂ ਹਿੱਲੇਗਾ, ਤੇਰਾ ਘੋੜਾ ਧਨ ਦੇ ਵਿਚ ਆ ਗਿਆ ਤੇ ਫੁਰਨਾ ਤੂੰ ਮੈਨੂੰ ਦੇ ਦਿਤਾ, ਹੁਣ ਕਿਹੜੀ ਚੀਜ਼ ਹੈ ਤੇਰੇ ਅੰਦਰ, ਜਿਹੜੀ ਤੈਨੂੰ ਇਹ ਕਹਿੰਦੀ ਹੈ ਕਿ ਘੋੜੇ ਦੇ ਉਤੇ ਚੜ੍ਹ ਹੁਣ। ਨਾ ਤਾਂ

ਘੋੜਾ ਤੇਰਾ ਹੈ, ਨਾ ਤਨ ਤੇਰਾ ਹੈ ਤੇ ਨਾ ਮਨ ਤੇਰਾ ਹੈ।"

ਐਨੀ ਗੱਲ ਜਿਸ ਵਕਤ ਸੁਣੀ ਉਸ ਨੇ, ਈਮਾਨਦਾਰ ਸੀ ਬੰਦਾ, ਦਿਲੋਂ ਚਾਹੁੰਦਾ ਸੀ; ਉਸ ਵੇਲੇ ਕੀ ਅਵਸਥਾ ਹੋਈ? ਪੂਰਨ ਇਕਾਂਤ, ਮਹਾਂ ਸੁੰਨ ਵਰਤ ਗਈ, ਫੁਰਨਾ ਖਤਮ ਹੋ ਗਿਆ, ਮਨੋ ਨਾਸ਼ ਹੋ ਗਿਆ, ਵਾਸ਼ਨਾ ਖ੍ਹੈ ਹੋ ਗਈ ਤੇ ਉਸ ਵੇਲੇ ਖੜ੍ਹਾ ਹੈ ਚੁੱਪ ਕਰਿਆ। ਐਨੇ ਨੂੰ ਕੋਈ ਆ ਗਿਆ (ਫਰਿਆਦੀ) ਸ਼ਿਕਾਇਤ ਕਰਨ ਵਾਲਾ ਤੇ ਉਸ ਪੰਡਤ ਨੇ ਆ ਕੇ ਇਹ ਗੱਲ ਕਹੀ ਕਿ ਰਾਜਨ! ਮੇਰੇ ਲੜਕੇ ਦੀ ਸ਼ਾਦੀ ਹੋਈ ਸੀ। ਮੈਂ ਜੰਗਲ ਵਿਚੋਂ ਲੰਘ ਰਿਹਾ ਸੀ ਤੇ ਡਾਕੂਆਂ ਨੇ ਮੈਨੂੰ ਲੁੱਟ ਲਿਆ, ਆਹ ਤੇਰੇ ਸ਼ਹਿਰ ਦੇ ਨੇੜੇ ਹੀ ਡਾਕੂ ਨੇ। ਉਹ ਮੇਰਾ ਧਨ ਤੇ ਹੋਰ ਸਾਰੇ ਸਾਥੀਆਂ ਨੂੰ ਲੁੱਟ ਕੇ ਲਿਜਾ ਰਹੇ ਨੇ। ਕ੍ਰਿਪਾ ਕਰ, ਸਿਪਾਹੀ ਭੇਜ। ਰਾਜਾ ਨਹੀਂ ਭੇਜ ਰਿਹਾ। 15 ਮਿੰਟ ਉਹ ਕਹਿੰਦਾ ਰਿਹਾ ਤੇ ਅਖੀਰ 15 ਮਿੰਟ ਬਾਅਦ ਉਸ ਨੇ ਬਹੁਤ ਕ੍ਰੋਧਿਤ ਹੋ ਕੇ ਬਹੁਤ ਭੈੜੇ ਸ਼ਬਦ ਵਰਤਣੇ ਸ਼ੁਰੂ ਕਰ ਦਿਤੇ ਕਿ ਕਿਹੋ ਜਿਹਾ ਰਾਜਾ ਹੈ, ਕਿਹੋ ਜਿਹਾ ਬੋਲਾ ਹੈ, ਸੁਣਦਾ ਹੈ ਪਰ ਕੁਝ ਨਹੀਂ ਕਰਦਾ, ਇਸ ਦੇ ਨਾਲੋਂ ਪਾਪੀ ਬੰਦਾ ਹੋਰ ਕੌਣ ਹੋ ਸਕਦਾ ਹੈ। ਦੁਨੀਆਂ ਵਿਚ ਜਿਹੜਾ ਫਰਿਆਦ ਨਾ ਸੁਣੇ। ਧਿਆਨ ਤਕ ਨਹੀਂ ਦਿਤਾ, ਟੱਸ ਤੋਂ ਮੱਸ ਨਹੀਂ ਹੁੰਦਾ, ਪੱਥਰ ਹੋਇਆ ਖੜ੍ਹਾ ਹੈ। ਅੱਧਾ ਘੰਟਾ ਜਦੋਂ ਬੀਤ ਗਿਆ ਇਸੇ ਤਰ੍ਹਾਂ, ਉਸ ਵੇਲੇ ਅਸ਼ਟਾਵਕਰ ਨੇ ਉਸ ਦੇ ਚਿਹਰੇ ਨੂੰ ਪੜ੍ਹਿਆ ਤੇ ਇਸ ਗੱਲ ਨੂੰ ਜਾਣ ਗਏ ਕਿ ਹਾਂ, ਸੱਚਮੁੱਚ ਇਸ ਨੇ ਤਿੰਨ ਚੀਜ਼ਾਂ –

***ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥ ਪੰਨਾ – 610***

ਅਰਪਨ ਕਰ ਦਿਤੀਆਂ ਹਨ ਹੈ ਤੇ ਹੁਣ ਇਸ ਨੂੰ ਉਹ ਅਵਸਥਾ ਪ੍ਰਾਪਤ ਹੋ ਗਈ ਹੈ ਜਿਸ ਅਵਸਥਾ ਬਾਰੇ ਗੁਰੂ ਮਹਾਰਾਜ ਫੁਰਮਾਨ ਕਰਦੇ ਹਨ –

***ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥***
***ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥***
***ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ॥***
***ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ॥ ਪੰਨਾ – 633***

ਇਹ ਸਾਰੀਆਂ ਦ੍ਵੰਦ ਦੀਆਂ ਅਵਸਥਾਵਾਂ ਖਤਮ ਹੋ ਗਈਆਂ ਇਸ ਦੀਆਂ। ਉਸ ਵੇਲੇ ਉਸਨੇ ਕਿਹਾ, "ਰਾਜਨ! ਘੋੜਾ ਛੱਡ ਦੇ।"

ਚੜ੍ਹਨ ਦੀ ਲੋੜ ਨਹੀਂ ਪਈ, ਰਕਾਬ ਵਿਚ ਪੈਰ ਰੱਖਣ ਦੀ ਲੋੜ ਨਹੀਂ ਪਈ। ਘੋੜਾ ਛਡਾ ਕੇ ਤਖਤ ਤੇ ਬਿਠਾ ਦਿਤਾ। ਰਾਜਾ ਤਖਤ ਤੇ ਬੈਠ ਗਿਆ।

ਅਸ਼ਟਾਵਕਰ ਨੇ ਕਿਹਾ, ਰਾਜਨ! ਜਿਹੜਾ ਤੇਰਾ ਮਨ ਹੈ, ਹੁਣ ਮੈਂ ਤੇਰੇ ਸਰੀਰ ਵਿਚ ਇਸ ਨੂੰ ਵਾਪਸ ਭੇਜਦਾ ਹਾਂ ਤੇ ਤੇਰਾ ਧਨ ਵੀ ਤੇਰੇ ਸਰੀਰ ਨੂੰ ਵਾਪਸ ਦਿੰਦਾ ਹਾਂ, ਸਰੀਰ ਨੂੰ ਵੀ ਮੈਂ ਤੇਰੇ ਨੂੰ ਤੈਨੂੰ ਵਾਪਸ ਦਿੰਦਾ ਹਾਂ ਤੇ ਇਸ ਦੇ ਨਾਲ ਹੁਣ ਤੂੰ ਰਾਜ ਕਰ ਤੇ ਜੋ ਵਿਧਾਨ ਹੈ ਉਸ ਦੇ ਮੁਤਾਬਿਕ ਚੱਲ।

ਉਸ ਵੇਲੇ ਰਾਜੇ ਜਨਕ ਨੇ ਰਾਜ ਕਰਿਆ ਜਿਸ ਬਾਰੇ ਭਾਈ ਗੁਰਦਾਸ ਜੀ ਫੁਰਮਾਨ ਕਰਦੇ ਹਨ ਕਿ –

***ਭਗਤੁ ਵਡਾ ਰਾਜਾ ਜਨਕੁ ਹੈ***
***ਗੁਰਮੁਖਿ ਮਾਇਆ ਵਿਚਿ ਉਦਾਸੀ॥ ਭਾਈ ਗੁਰਦਾਸ ਜੀ, ਵਾਰ 10/5***

ਮਾਇਆ ਵਿਚ ਉਦਾਸ ਕਿਉਂ ਹੋ ਗਿਆ ਕਿਉਂਕਿ ਹਉਮੈ ਛੱਡ ਦਿਤੀ, ਗੁਰੂ ਦੀ ਬਣਾ ਦਿਤੀ, ਆਪਣੀ ਨਹੀਂ ਮੁੜ ਕੇ ਬਣਾਈ। ਸੋ ਇਹ ਜੋ ਸ਼ਬਦ ਹੈ ਛੋਟੀ ਜਿਹੀ ਪੰਗਤੀ ਹੈ ਇਹ ਕਿ –

***ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥ ਪੰਨਾ - 610***

ਇਸ ਦੇ ਵਿਚ ਐਡਾ ਡੂੰਘਾ ਤੱਤ ਗਿਆਨ ਹੈ। ਜੇ ਅਸੀਂ ਇਹੀ ਇਕੋ ਹੀ ਤੁਕ ਨੂੰ ਕਮਾ ਲਈਏ ਮਿਹਨਤ ਕਰ-ਕਰ ਕੇ, ਸਾਧਨ ਕਰ-ਕਰ ਕੇ; ਪਤਾ ਨਹੀਂ ਇਕ ਜਨਮ ਲੱਗੇ ਜਾਂ ਦੋ ਜਨਮ ਲੱਗਣ ਜਾਂ ਦਸ ਜਨਮ ਲੱਗਣ, ਇਕੋ ਇਸੇ ਤੁਕ ਨੂੰ ਅਸੀਂ ਕਮਾ ਲਈਏ, ਆਪਣੇ ਵਿਚੋਂ ਅਪਣੱਤ ਕੱਢ ਦੇਈਏ ਤਾਂ ਸਾਡਾ ਪਾਰ ਉਤਾਰਾ ਹੋ ਜਾਵੇਗਾ। ਬਾਕੀ ਜਿਹੜਾ ਸਾਡਾ ਅਸਲੀ ਸਰੂਪ ਹੈ ਉਹ ਕੇਵਲ ਸਾਕਸ਼ੀ ਸਰੂਪ ਹੈ, ਸਾਖੀ ਜਿਸਨੂੰ ਕਹਿੰਦੇ ਨੇ। ਉਹ ਦੇਖਣ ਵਾਲਾ ਹੈ, ਸਰੀਰ ਨੂੰ ਚਲਾ ਰਿਹਾ ਹੈ, ਸੱਤ੍ਹਾ ਦੇ ਰਿਹਾ ਹੈ ਇਸ ਦੇ ਨਾਲ। ਜਦੋਂ ਸੱਤ੍ਹਾ ਦਿੰਦੇ ਦਿੰਦੇ ਸਰੀਰ ਦੇ ਨਾਲ ਇਸ ਦਾ ਜੋੜ ਹੋ ਜਾਂਦਾ ਹੈ ਤਾਂ ਮੇਰਾ ਸਰੀਰ, ਮੇਰਾ ਘਰ, ਮੇਰੇ ਬੱਚੇ, ਮੇਰਾ ਪਰਿਵਾਰ ਸਮਝਣ ਲਗ ਜਾਂਦਾ ਹੈ, ਉਸ ਵੇਲੇ ਇਹ ਆਪਣੀ ਪਦਵੀ ਤੋਂ ਗਿਰ ਕੇ ਜੀਵ-ਆਤਮਾ ਬਣ ਜਾਂਦਾ ਹੈ। ਫੇਰ ਇਹ ਜਨਮ-ਮਰਨ ਦੇ ਚੱਕਰ ਵਿਚ ਚਲਿਆ ਜਾਂਦਾ ਹੈ। ਸੋ ਅਖੀਰ ਦੇ ਉਤੇ ਜੋ ਬਚਨ ਆਇਆ ਹੈ, ਮਹਾਰਾਜ ਉਸ ਦੇ ਵਿਚ ਇਸ ਸਾਰੀ ਚੀਜ਼ ਨੂੰ ਦਰਸਾਉਂਦੇ ਹੋਏ ਕਹਿੰਦੇ ਹਨ ਕਿ ਹੇ ਪ੍ਰਭੂ! ਇਹ ਤਾਂ ਬਹੁਤ ਔਖੀ ਗੱਲ ਹੈ, ਅਸੀਂ ਤਾਂ ਅੰਨ੍ਹੇ ਖੂਹ ਵਿਚ ਗਿਰੇ ਪਏ ਹਾਂ ਜਿਥੇ ਨਾ ਦੇਖਣ ਨੂੰ ਕੁਝ ਲੱਭਦਾ ਹੈ, ਨਾ ਹੱਥ-ਪੈਰ ਅਸੀਂ ਮਾਰ ਸਕਦੇ ਹਾਂ। ਹੁਣ ਤੇਰੀ ਹੀ ਦਇਆ ਹੈ ਤੂੰ ਰੱਖ ਲੈ। ਉਸ ਨੇ ਦਇਆ ਕੀਤੀ ਹੈ ਸਾਡੇ ਉਤੇ। ਅੰਮ੍ਰਿਤ ਵੇਲੇ ਦਾ ਜਾਗਣਾ ਬਖਸ਼ਿਆ ਹੈ, ਕੀਰਤਨ ਹਰੀ ਜਸ ਬਖਸ਼ਿਆ ਹੈ। ਕੋਈ ਵਿਰਲਾ ਪੁਰਸ਼ ਹੈ ਜੋ ਇਸ ਬਾਤ ਨੂੰ ਸਮਝਦਾ ਹੈ। ਬਾਕੀ ਤਾਂ ਦੁਨੀਆਂ ਗੇੜੇ ਖਾ ਰਹੀ ਹੈ ਤੇ ਹਉਮੈ ਦੇ ਗੇੜ ਦੇ ਅੰਦਰ ਦੁਖੀ ਹੋ ਰਹੀ ਹੈ, ਤੜਪ ਰਹੇ ਨੇ। ਥੋੜ੍ਹਿਆਂ ਨੂੰ ਇਹ ਸੋਝੀ ਦਿਤੀ ਹੈ। ਸੋ ਐਸਾ ਤੁਸੀਂ ਤਪ ਕਰਦੇ ਹੋ, ਇਸ ਤਪ ਦਾ ਕੋਈ ਭਾਵ ਕੱਢੋ, ਹੋਰ ਉਚੇ ਚੱਲੋ ਤਾਂ ਕਿ ਸਾਡਾ ਜਿਹੜਾ ਮੈਂ-ਪੁਣਾ ਹੈ, ਇਹ ਖਤਮ ਹੁੰਦਾ ਜਾਵੇ ਤੇ ਸਾਨੂੰ ਆਪਣੇ ਸਰੂਪ ਦਾ ਗਿਆਨ ਹੋ ਕੇ ਅਸੀਂ ਪਰਮ ਸੁਖ ਨੂੰ ਪ੍ਰਾਪਤ ਹੋ ਜਾਈਏ।



# 10

ਕਈ ਦਿਨਾਂ ਤੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਇਸ ਅਸਥਾਨ ਤੋਂ ਪ੍ਰਸਾਰ ਹੋ ਰਿਹਾ ਸੀ ਜਿਸ ਦਾ ਅਸਰ ਦੂਰ ਦੂਰ ਤੱਕ, ਜਿਥੇ ਵੀ ਆਵਾਜ਼ ਜਾਂਦੀ ਸੀ ਉਥੇ ਤਕ ਹੋ ਰਿਹਾ ਸੀ ਜੋ ਸੁੱਖ-ਸ਼ਾਂਤੀ ਤੇ ਖੇੜਾ ਪ੍ਰਦਾਨ ਕਰ ਰਿਹਾ ਸੀ। ਬੇਅੰਤ ਐਸੇ ਰੋਗ ਨੇ ਜਿਨ੍ਹਾਂ ਦੇ ਬਾਰੇ ਅਸੀਂ ਜਾਣਦੇ ਨਹੀਂ, ਇਸ ਮਾਮਲੇ ਵਿਚ ਅਸੀਂ ਅਜੇ ਬਹੁਤ ਅਨਜਾਣ ਹਾਂ। ਸਾਇੰਸ ਨੇ ਜੋ ਤਰੱਕੀ ਕੀਤੀ ਹੈ ਉਹ ਇਸ ਤਰ੍ਹਾਂ ਸਮਝ ਲਓ ਕਿ ਪੂਰੀ ਪੈਂਤੀ ਨਹੀਂ ਪੜ੍ਹੀ ਉਸ ਨੇ, ਅਜੇ ਪੜ੍ਹਾਈ ਤਾਂ ਅੱਗੇ ਸ਼ੁਰੂ ਹੋਣੀ ਹੈ ਕਿਉਂਕਿ ਐਸੇ ਬੇਅੰਤ ਕਿਸਮ ਦੇ ਰੋਗ ਨੇ, ਬੇਅੰਤ ਕਿਸਮ ਦੀਆਂ ਅਬਾਦੀਆਂ ਨੇ, ਬੇਅੰਤ ਕਿਸਮ ਦੇ ਸਰੀਰ ਨੇ, ਬੇਅੰਤ ਕਿਸਮ ਦੀਆਂ ਬਾਣੀਆਂ ਨੇ, ਬੇਅੰਤ ਕਿਸਮ ਦੀਆਂ ਖਾਣੀਆਂ ਨੇ ਜਿਨ੍ਹਾਂ ਬਾਰੇ ਸਾਨੂੰ ਗਿਆਨ ਨਹੀਂ। ਅਸੀਂ ਸਿਰਫ ਚਾਰ ਬਾਣੀਆਂ ਤੇ ਚਾਰ ਖਾਣੀਆਂ ਬਾਰੇ ਜਾਣਦੇ ਹਾਂ, ਕੁਝ ਬਾਣੀਆਂ ਬਾਰੇ ਜਾਣਦੇ ਹਾਂ, ਬੇਅੰਤ ਪੌਣਾਂ ਨੇ। ਜਿੱਥੇ ਤਕ ਵੀ ਉਨ੍ਹਾਂ ਦੀ ਹੋਂਦ ਹੈ ਇਹ ਹਰੀ ਦਾ ਜੱਸ **vibrations** (ਤਰੰਗਾਂ) ਰਾਹੀਂ ਉਥੇ ਪਹੁੰਚ ਜਾਇਆ ਕਰਦਾ ਹੈ। ਇਥੋਂ ਤਕ ਕਿ ਪ੍ਰਭੂ ਦੇ ਦਰਬਾਰ ਵਿਚ ਵੀ ਇਸ ਦੀ ਅਵਾਜ਼ ਪਹੁੰਚਦੀ ਹੈ। ਸੋ ਉਸ ਦਾ ਫਲ ਕਿੰਨਾ ਹੁੰਦਾ ਹੈ? ਮਹਾਰਾਜ ਜੀ ਕਹਿੰਦੇ ਇਸਦਾ ਇਕ ਤਰੀਕਾ ਹੈ। ਜੇ ਪੂਰਾ-ਪੂਰਾ ਫਲ ਲੈਣਾ ਹੈ ਤਾਂ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਐਸੇ ਸਿਧਾਂਤ ਲਿਖੇ ਹੋਏ ਨੇ -

***ਸੇਵਕ ਸਿਖ ਪੂਜਣ ਸਭਿ ਆਵਹਿ..................॥ ਪੰਨਾ - 669***

ਆਉਂਦੇ ਸਾਰੇ ਹੀ ਨੇ ਦੂਰ-ਦਰਾਜ਼ ਤੋਂ, ਗਾਉਂਦੇ ਵੀ ਨੇ, ਸੁਣਾਉਣ ਵਾਲੇ ਸੁਣਾਉਂਦੇ ਵੀ ਨੇ -

***............. ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥ ਪੰਨਾ - 669***

ਮਹਾਰਾਜ ਜੀ ਕਹਿੰਦੇ, ਥਾਂ ਉਨ੍ਹਾਂ ਦਾ ਪੈਂਦਾ ਹੈ -

***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥ ਪੰਨਾ - 669***

ਹੁਣ ਇਥੇ ਸਵਾਲ ਆਉਂਦਾ ਹੈ ਕਿ ਸਾਡਾ ਗਾਣਾ-ਸੁਣਨਾ ਥਾਂ ਪੈਂਦਾ ਹੈ ਜਾਂ ਅਸੀਂ ਐਵੇਂ ਹੀ ਰਸਮ ਪੂਰੀ ਕਰਨ ਵਾਸਤੇ, ਕਿਸੇ ਖਿਆਲ ਦੇ ਅਧੀਨ ਨਾ ਹੋਣ ਕਰਕੇ ਐਵੇਂ ਹੀ ਅਸੀਂ ਆ ਕੇ ਬੈਠ ਜਾਂਦੇ ਹਾਂ ਕਿ ਸਾਨੂੰ ਫਲ ਮਿਲੇਗਾ ਕਿਉਂਕਿ ਫਲ ਬਹੁਤਾ ਲਿਖਿਆ ਹੋਇਆ ਹੈ ਮਹਾਰਾਜ ਜੀ ਨੇ, ਥੋੜ੍ਹਾ ਨਹੀਂ ਲਿਖਿਆ। ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥ ਪੰਨਾ - 546***

ਜਿਹੜੇ ਸੁਣਦੇ ਨੇ ਤੇ ਗਾਉਂਦੇ ਨੇ ਉਨ੍ਹਾਂ ਨੂੰ ਕਈ ਕਰੋੜ ਜੱਗਾਂ ਦਾ ਫਲ ਮਿਲਦਾ ਹੈ। ਹੁਣ ਇਨ੍ਹਾਂ ਗੱਲਾਂ ਤੋਂ ਸ਼ੰਕੇ ਹੋ ਜਾਂਦੇ ਨੇ ਕਿ ਮਿਲਦਾ ਵੀ ਹੈ ਫਲ ਜਾਂ ਐਵੇਂ ਹੀ ਕਿਹਾ ਹੈ ਕਿਉਂਕਿ ਸਾਨੂੰ ਬਹੁਤੀਆਂ ਗੱਲਾਂ ਐਵੇਂ ਹੀ ਕਹਿਣ ਦਾ ਸੁਭਾਅ ਪਿਆ ਹੋਇਆ ਹੈ, ਆਪਣੇ ਕੋਲੋਂ ਹੀ ਬਣਾ ਕੇ ਗੱਲਾਂ ਅਸੀਂ ਕਹਿ ਦਿੰਦੇ ਹਾਂ। ਉਸ ਦੀ ਵਿਚਾਰ ਵਿਚ ਨਹੀਂ ਜਾਂਦੇ ਕਿ ਗੱਲ ਸਤਿ ਤੇ ਅਧਾਰਿਤ ਹੈ ਜਾਂ ਮਿਥਿਆਵਾਕ ਹੈ। ਜੇ ਐਨਾ ਫਲ ਮਿਲਦਾ ਹੈ - ਕਈ ਕਰੋੜ ਜੱਗਾਂ ਦਾ, ਫੇਰ ਤਾਂ ਬਹੁਤ ਹੀ ਵੱਡੀ ਚੀਜ਼ ਹੈ। ਲੇਕਿਨ ਮੈਂ ਇਕ ਬੇਨਤੀ ਕਰਦਾ ਹਾਂ ਕਿ ਜਿਹੜੇ ਫਲ ਮਿਲਦੇ ਨੇ ਜੇ ਉਹ ਫਲ ਪ੍ਰਾਪਤ ਹੋ ਵੀ ਜਾਣ ਤਾਂ ਸਾਡਾ ਜੰਮਣਾ-ਮਰਨਾ ਖਤਮ ਨਹੀਂ ਹੋਇਆ ਕਰਦਾ। ਅਸੀਂ ਉਸ ਦਾ ਫਲ ਭੋਗਣ ਵਾਸਤੇ ਫੇਰ ਸੰਸਾਰ ਤੇ ਆਉਂਦੇ ਹਾਂ। ਮਹਾਰਾਜ ਜੀ ਕਹਿੰਦੇ, ਫਲ ਮਿਲਦਾ ਤਾਂ ਹੈ ਜੇ ਉਸ ਨੂੰ ਸੁਣਨ ਤੇ ਮੰਨਣ ਦੀ ਜਾਂਚ ਆਉਂਦੀ ਹੋਵੇ। ਰੂਹਾਨੀ

ਮਾਰਗ ਦੇ ਅੰਦਰ ਪਹਿਲਾਂ ਬਹਿਰੰਗ ਸਾਧਨ ਨੇ। ਉਨ੍ਹਾਂ ਤੋਂ ਬਾਅਦ ਜਿਹੜੇ ਅੰਤਰੰਗ ਸਾਧਨ ਆਉਂਦੇ ਨੇ, ਉਹ ਚਾਰ ਨੇ - ਸੁਣਨਾ, ਮੰਨਣਾ, ਮੰਨ ਕੇ ਫੇਰ ਉਸ ਦੇ ਉਤੇ ਅਮਲ ਕਰਨਾ, ਅਮਲ ਕਰਨ ਤੋਂ ਬਾਅਦ ਉਸ ਚੀਜ਼ ਨੂੰ ਹਾਸਲ ਕਰ ਲੈਣਾ ਜਿਸ ਦੇ ਬਾਰੇ ਪਹਿਲਾਂ ਸੁਣਿਆ ਸੀ ਫੇਰ ਮੰਨਿਆ ਸੀ।

ਐਉਂ ਸਮਝ ਲਓ ਕਿ ਸੁਣਨਾ ਤਾਂ ਹੈ ਜਿਵੇਂ ਕੋਈ ਅਧਿਆਪਕ ਸਬਕ ਸੁਣਾ ਰਿਹਾ ਹੈ, **theory** ਸੁਣਾ ਰਿਹਾ ਹੈ। ਵਿਗਿਆਨ ਦਾ ਵਿਦਿਆਰਥੀ ਹੈ ਉਸ ਨੇ **theory** ਸੁਣ ਲਈ ਕਿ ਹਾਈਡਰੋਜਨ ਤੇ ਆਕਸੀਜਨ ਦੀ 1:8 ਦੀ ਮਾਤਰਾ ਦੇ ਵਿਚੋਂ ਦੀ ਜੇ ਬਿਜਲੀ ਲੰਘਾ ਦਿਤੀ ਜਾਵੇ ਕਿਸੇ ਖਾਸ ਢੰਗ ਦੇ ਨਾਲ ਤਾਂ ਇਸ ਦਾ ਪਾਣੀ ਬਣ ਜਾਂਦਾ ਹੈ, ਹਵਾ ਵਿਚੋਂ ਪਾਣੀ ਬਣ ਜਾਂਦਾ ਹੈ ਕਿਉਂਕਿ ਹਵਾ ਵਿਚੋਂ ਪੈਦਾ ਹੋਇਆ ਹੈ। ਮਾਸਟਰ ਦੀ ਉਸ ਨੇ ਗੱਲ ਸੁਣ ਲਈ - ਸਾਇੰਸ ਦੀ ਪ੍ਰਯੋਗਸ਼ਾਲਾ ਦੇ ਅੰਦਰ। ਹੁਣ ਜਿਹੜਾ ਵਿਦਿਆਰਥੀ ਹੈ ਉਹ ਵਿਸ਼ਵਾਸ਼ ਕਰਦਾ ਹੈ ਕਿ ਜਿਹੜਾ ਮੇਰਾ ਅਧਿਆਪਕ ਹੈ ਉਹ ਯੋਗਤਾ-ਸੰਪੰਨ ਹੈ, ਐਵੇਂ ਅਨਜਾਣ ਨਹੀਂ, ਅਟਕਲ-ਪੱਚੂ ਗੱਲਾਂ ਕਰਨ ਵਾਲਾ ਨਹੀਂ ਹੈ ਉਹ ਸਹੀ ਗੱਲਾਂ ਕਰਦਾ ਹੈ। ਉਸ ਵਿਦਿਆਰਥੀ ਨੇ ਮੰਨ ਲਿਆ। ਜੇ ਉਹ ਬੱਚਾ ਨਹੀਂ ਮੰਨਦਾ ਤਾਂ ਪਾਸ ਨਹੀਂ ਹੁੰਦਾ ਕਿਉਂਕਿ ਮੰਨਣਾ ਜ਼ਰੂਰੀ ਹੁੰਦਾ ਹੈ। ਮਾਸਟਰ ਕਹਿੰਦਾ ਹੈ ਕਿ ਜ਼ਮੀਨ ਗੋਲ ਹੈ। ਨਾ ਮਾਸਟਰ ਨੇ ਦੇਖੀ ਹੈ, ਨਾ ਬੱਚੇ ਨੇ ਦੇਖੀ ਹੈ ਲੇਕਿਨ ਬੱਚਾ ਮੰਨ ਲੈਂਦਾ ਹੈ ਕਿ ਜ਼ਮੀਨ ਗੋਲ ਹੈ। ਇਸੇ ਤਰ੍ਹਾਂ ਉਸ ਵਿਦਿਆਰਥੀ ਨੇ ਮੰਨ ਲਿਆ ਕਿ ਦੋ ਗੈਸਾਂ ਇਕੱਠੀਆਂ ਕਰਕੇ ਕਿਸੇ ਖਾਸ ਢੰਗ ਨਾਲ ਇਨ੍ਹਾਂ ਵਿਚੋਂ ਬਿਜਲੀ ਲੰਘਾਈ ਜਾਵੇ ਤਾਂ ਇਹ ਪਾਣੀ ਬਣ ਜਾਂਦਾ ਹੈ। ਮੰਨਣ ਤੋਂ ਬਾਅਦ ਮਾਸਟਰ ਨੇ ਤਰੀਕਾ ਦੱਸ ਦਿਤਾ। ਸ਼ਾਹਿਰ-ਏ-ਆਜ਼ਮ ਹੈ, ਪਾਣੀ ਦੀ ਘੁੱਟ ਕਿਤੇ ਮਿਲਦੀ ਨਹੀਂ ਹੈ ਲੇਕਿਨ ਸਿਲੰਡਰ ਪਏ ਨੇ ਸਾਡੇ ਕੋਲ, ਕਿਤੋਂ ਪਾਣੀ ਦੀ ਉਮੀਦ ਨਹੀਂ, ਅਸੀਂ ਪਿਆਸੇ ਮਰ ਰਹੇ ਹਾਂ ਤੇ ਉਹ ਜੋ ਵਿਦਿਆਰਥੀ ਸੀ, ਉਸ ਨੇ ਲੈਬੋਟਰੀ ਵਿਚ ਜਾ ਕੇ ਪਾਣੀ ਬਣਾ ਲਿਆ। ਜਿਹੜਾ ਬਣਾਉਣ ਦਾ ਸਾਧਨ ਸੀ ਉਹ ਤੀਸਰੀ ਅਵਸਥਾ ਹੋਇਆ ਕਰਦੀ ਹੈ। ਚੌਥੀ ਅਵਸਥਾ ਹੈ ਕਿ ਪਾਣੀ ਬਣ ਗਿਆ, ਉਸ ਨੇ ਪਿਆਸ ਬੁਝਾ ਕੇ ਆਪਣੀ ਜਾਨ ਬਚਾ ਲਈ। ਸੋ ਇਹ ਚਾਰ ਚੀਜ਼ਾਂ ਹਰ ਜਗਿਆਸੂ ਨੂੰ ਸਮਝ ਲੈਣੀਆਂ ਚਾਹੀਦੀਆਂ ਨੇ। ਜਦੋਂ ਤਕ ਸਾਡੀ ਸਮਝ ਵਿਚ ਨਹੀਂ ਆਉਂਦੀ ਓਨੀਂ ਦੇਰ ਤਕ ਅਸੀਂ ਗੱਲ ਨਹੀਂ ਕਰ ਸਕਦੇ, ਅੱਗੇ ਵਧ ਨਹੀਂ ਸਕਦੇ।

ਸੋ ਮੈਂ ਬੇਨਤੀ ਕਰਦਾ ਹਾਂ ਸਾਧਸੰਗਤ ਜੀ! ਫਲ ਤਾਂ ਬਹੁਤ ਵੱਡਾ ਹੈ ਲੇਕਿਨ ਉਸ ਦਾ ਤਰੀਕਾ ਹੁੰਦਾ ਹੈ, ਜਦੋਂ ਤੱਕ ਉਸ ਤਰੀਕੇ ਦੇ ਮੁਤਾਬਕ ਨਾ ਵਰਤਿਆ ਜਾਵੇ ਤਾਂ ਪੂਰਾ ਪੂਰਾ ਫਲ ਨਹੀਂ ਹੋਇਆ ਕਰਦਾ। ਸੋ ਜੁਗਤ ਆਉਣੀ ਚਾਹੀਦੀ ਹੈ, ਤਰੀਕਾ ਆਉਣਾ ਚਾਹੀਦਾ ਹੈ। ਸਤਿਸੰਗ ਵਿਚ ਆਉਣ ਦਾ ਤਰੀਕਾ ਇਹ ਹੈ ਕਿ ਪਹਿਲਾਂ ਘਰ ਤੋਂ ਅਰਦਾਸ ਕਰੋ ਕਿ ਮੈਂ ਸਤਿਸੰਗ ਵਿਚ ਚੱਲਿਆ ਹਾਂ। ਹੇ ਪ੍ਰਭੂ! ਮੈਂ ਤੇਰੇ ਦਰ ਤੇ ਆਇਆ ਹਾਂ, ਤੇਰੀ ਬਖਸ਼ਿਸ਼ ਹੋਈ ਹੈ ਮੇਰੇ ਤੇ, ਇਨ੍ਹਾਂ ਸਾਰੇ ਕੰਮਾਂ ਵਿਚੋਂ ਵਿਹਲਾ ਕਰਕੇ ਤੂੰ ਮੈਨੂੰ ਸਤਿਸੰਗ ਵਲ ਲੈ ਚੱਲਿਆ ਹੈਂ। ਜਦੋਂ ਇਸ ਤਰ੍ਹਾਂ ਦੀ ਅਰਦਾਸ ਕਰੇਂਗਾ ਤਾਂ ਸ਼ਰਧਾ ਦੀ ਝੋਲੀ, ਨਾਲ ਚੁੱਕ ਲਏਂਗਾ ਕਿਉਂਕਿ ਸ਼ਰਧਾ ਦੀ ਝੋਲੀ ਤੋਂ ਵਿਹੂਣਾ ਜਦੋਂ ਇਥੇ ਦਾਤਾਂ ਮਿਲਣੀਆਂ ਨੇ ਤਾਂ ਉਸ ਦੀ ਪਾਟੀ ਹੋਈ ਝੋਲੀ ਵਿਚੋਂ ਤਾਂ ਇਥੇ ਹੀ ਗਿਰ ਜਾਣਗੀਆਂ, ਕਰੋੜ-ਕਰੋੜ ਰੁਪਏ ਦਾ ਹੀਰਾ ਮਿਲਦਾ ਹੈ ਤਾਂ ਇਥੇ ਹੀ ਰਹਿ ਜਾਏਗਾ ਕਿਉਂਕਿ ਉਹ ਸ਼ਰਧਾ ਦੀ ਝੋਲੀ ਨਹੀਂ ਲੈ ਕੇ ਆਇਆ, ਫਟੀ ਹੋਈ ਝੋਲੀ ਲੈ ਕੇ ਆਇਆ ਹੈ, ਛਾਨਣੀ-ਛਾਨਣੀ ਹੋਈ ਝੋਲੀ ਲੈ ਕੇ ਆਇਆ ਹੈ। ਸੋ ਉਸ ਦਾ ਫਲ ਕੀ ਹੋਏਗਾ? ਕਹਿੰਦੇ ਇਕ ਕਦਮ ਜਦੋਂ ਗੁਰੂ ਵਲ ਨੂੰ ਪੁੱਟੇਗਾ ਤਾਂ ਉਸ ਨੂੰ ਅਸ਼ਵਮੇਧ ਯੱਗ ਦਾ ਫਲ ਪ੍ਰਾਪਤ ਹੋਏਗਾ। ਭਾਈ ਗੁਰਦਾਸ ਜੀ ਕਹਿੰਦੇ ਇਹ ਤਾਂ ਫਲ ਥੋੜ੍ਹਾ ਹੀ ਹੈ, ਏਸ ਤੋਂ ਵੀ ਵੱਧ ਹੁੰਦਾ ਹੈ।

***ਚਰਨ ਸਰਨ ਗੁਰੁ ਏਕ ਪੈਂਡਾ ਜਾਇ ਚਲ,***
***ਸਤਿਗੁਰੁ ਕੋਟਿ ਪੈਂਡਾ ਆਗੈ ਹੋਇ ਲੇਤ ਹੈ।*** ***ਕਬਿੱਤ, ਭਾਈ ਗੁਰਦਾਸ ਜੀ***

ਸਾਨੂੰ ਵਿਛੜਿਆਂ ਨੂੰ ਬੇਅੰਤ ਸਮਾਂ ਹੋ ਗਿਆ, ਪਤਾ ਨਹੀਂ ਅਸੀਂ ਕਿੰਨੀ ਦੂਰੀ ਤੇ ਚਲੇ ਗਏ। ਮਹਾਰਾਜ ਜੀ ਕਹਿੰਦੇ, ਤੂੰ ਪੜ੍ਹਿਆ ਲਿਖਿਆ ਬੰਦਾ ਹੈਂ। ਕਿੰਨਾ ਪੜ੍ਹਿਆ ਹੋਇਆ ਹੈਂ? ਕਹਿੰਦਾ, ਜੀ ਪੀ.ਐਚ-ਡੀ. ਕਰੀ ਹੋਈ ਹੈ ਮੈਂ, **Psychology** ਦੀ ਕਰੀ ਹੈ, **Economics**, ਪੰਜਾਬੀ ਦੀ ਪੀ.ਐਚ-ਡੀ. ਕਰੀ ਹੈ, ਡੀ. ਲਿਟ ਕਰ ਰਿਹਾ ਹਾਂ, ਬੜੀ ਵੱਡੀ ਪੜ੍ਹਾਈ ਹੈ। ਮਹਾਰਾਜ ਕਹਿੰਦੇ ਇਕ ਗੱਲ ਦੱਸ, ਤੂੰ ਪੜ੍ਹਿਆ ਹੋਇਆ ਹੈਂ ਫੇਰ ਤੈਨੂੰ ਇਹ ਪਤਾ ਹੈ ਕਿ ਤੈਨੂੰ ਗੁੱਸਾ ਕਿਥੋਂ ਆਉਂਦਾ ਹੈ ਤੇ ਤੇਰੇ ਅੰਦਰ ਪਿਆਰ ਕਿਸ ਥਾਂ ਤੋਂ ਆਉਂਦਾ ਹੈ? ਖੁਸ਼ੀ ਤੇਰੀ ਕਿਸ ਥਾਂ ਤੋਂ ਆਉਂਦੀ ਹੈ? ਤੂੰ ਇਹ ਦੱਸ ਤੈਨੂੰ ਕਿੰਨਾ-ਕੁ ਚਿਰ ਹੋ ਗਿਆ ਚਲਦੇ ਨੂੰ? ਸਫਰ ਤਾਂ ਤੂੰ ਕਰਿਆ ਹੈ, ਤੈਨੂੰ ਯਾਦ ਹੈ ਤੈਨੂੰ ਕਿੰਨੀ ਦੇਰ ਹੋ ਗਈ ਚਲਿਆਂ ਨੂੰ?

***ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ॥*** ***ਪੰਨਾ - 999***

ਦੱਸ ਤੂੰ ਕੌਣ ਹੈਂ ਤੇ ਕਿਥੋਂ ਆਇਆ ਹੈਂ? ਹੁਣ ਪੀ.ਐਚ-ਡੀ. ਵਾਲਾ ਬੰਦਾ ਸੋਚਣ ਲਗ ਜਾਂਦਾ ਹੈ ਕਿ ਮੈਂ ਹੁਣ ਕੀ ਦੱਸਾਂ। ਮੈਂ ਦੱਸ ਦਿੰਦਾ ਹਾਂ, ਇਹ ਤਾਂ ਮਾਮੂਲੀ ਗੱਲ ਹੈ, ਮੈਂ ਫਲਾਣਾ ਸਿੰਘ ਹਾਂ ਤੇ ਮੈਂ ਰੋਪੜ ਤੋਂ ਆਇਆ ਹਾਂ, ਦੀਵਾਨ ਸੁਣਨ ਆਇਆ ਹਾਂ। ਮਹਾਰਾਜ ਜੀ ਕਹਿੰਦੇ, ਨਾ, ਤੈਨੂੰ ਨਹੀਂ ਪਤਾ, ਤੂੰ ਤਾਂ ਬਿਲਕੁਲ ਅਨਜਾਣ ਹੈਂ -

***ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ॥*** ***ਪੰਨਾ - 999***

ਕਿੰਨਾ ਚਿਰ ਹੋ ਗਿਆ ਤੈਨੂੰ ਚਲਦੇ ਨੂੰ? ਕਹਿੰਦਾ ਮੈਂ ਤਾਂ ਅੱਠ ਵਜੇ ਘਰੋਂ ਚੱਲਿਆ ਸੀ। ਇਹ ਅਨਜਾਣਾਂ ਦੇ ਜਵਾਬ ਨੇ। ਗੁਰੂ ਜੇ ਪੁੱਛੇ ਤਾਂ ਇਹ ਜਵਾਬ ਨਹੀਂ ਹੋਇਆ ਕਰਦੇ। ਗੁਰੂ ਤੈਨੂੰ ਪੁਛਦੇ ਨੇ ਕਿ ਤੂੰ ਕੌਣ ਹੈਂ? ਜੇ ਤੂੰ ਇਸ ਗੱਲ ਨੂੰ ਨਹੀਂ ਸਮਝ ਸਕਿਆ ਤਾਂ ਤੇਰੀ ਪੜ੍ਹਾਈ ਜ਼ੀਰੋ ਹੈ। ਜੇ ਤੂੰ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਨਿੰਦਿਆ, ਚੁਗਲੀ ਇਨ੍ਹਾਂ ਜਜ਼ਬਿਆਂ ਉਤੇ ਫਤਹਿ ਨਹੀਂ ਪਾ ਸਕਿਆ ਤਾਂ ਤੂੰ ਕੁਝ ਨਹੀਂ ਪੜ੍ਹਿਆ ਹੋਇਆ, ਬਿਲਕੁਲ ਅਨਜਾਣ ਹੈਂ -

***ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥*** ***ਪੰਨਾ - 140***

ਪੜ੍ਹਾਈ ਸਾਡੀ ਨਾ-ਮਨਜ਼ੂਰ ਕਰ ਦਿਤੀ। ਮਹਾਰਾਜ ਜੀ ਕਹਿੰਦੇ, ਤੁਸੀਂ ਕੀ ਕਹਾਉਂਦੇ ਹੋ ਆਪਣੇ ਆਪ ਨੂੰ, ਤੁਹਾਨੂੰ ਪਤਾ ਹੀ ਨਹੀਂ, ਤੁਸੀਂ ਤਾਂ ਅਨਜਾਣ ਹੋ, ਬਿਲਕੁਲ ਅਨਜਾਣ। ਜਦੋਂ ਅਸੀਂ ਮਹਾਰਾਜ ਜੀ ਨੂੰ ਪੁਛਦੇ ਹਾਂ ਕਿ ਮਹਾਰਾਜ! ਫੇਰ ਪੜ੍ਹਿਆ ਹੋਇਆ ਕੌਣ ਹੈ? ਮਹਾਰਾਜ ਜੀ ਕਹਿੰਦੇ ਜਿਹੜੀ ਤੇਰੀ ਪੜ੍ਹਾਈ ਹੈ ਜੇ ਤੂੰ ਕਹੇਂ ਕਿ ਮੈਂ ਡੀ. ਲਿਟ. ਕਰੀ ਹੈ ਉਹ ਤਾਂ ਤੂੰ ਇਕ ਵਿਸ਼ੇ ਤੇ ਕਿਤਾਬਾਂ ਪੜ੍ਹੀਆਂ ਹਨ, ਉਸ ਸਬਜੈਕਟ ਦੀ ਤੂੰ ਪੀ.ਐਚ.ਡੀ ਕਰ ਲਈ, ਉਸ ਤੋਂ ਅੱਗੇ ਦੀ ਡਿਗਰੀ ਲੈ ਲਈ। ਜੇ ਤੂੰ ਕਿਸੇ ਲਾਇਬ੍ਰੇਰੀ ਵਿਚ ਚਲਿਆ ਜਾਏਂ, ਵੱਡੀਆਂ ਵੱਡੀਆਂ ਲਾਇਬ੍ਰੇਰੀਆਂ ਨੇ। ਮੈਂ ਸ਼ਿਕਾਗੋ ਵਿਚ ਚਲਿਆ ਗਿਆ। ਮੈਂ ਅੰਦਾਜ਼ਾ ਲਾਇਆ ਕਿ ਇਥੇ ਭਾਵੇਂ ਮਹੀਨਾ ਭਰ ਘੁੰਮੀ ਜਾਓ ਤਾਂ ਲਾਇਬਰੇਰੀ ਦਾ ਹੀ ਪਤਾ ਨਹੀਂ ਲਗਦਾ, ਐਡੀ ਵੱਡੀ ਲਾਇਬ੍ਰੇਰੀ, ਐਨੀਆਂ ਕਿਤਾਬਾਂ, ਐਨੇ ਸਬਜੈਕਟ, ਐਨੇ ਵਿਭਾਗ ਨੇ, ਆਦਮੀ ਪਾਗਲ ਹੋ ਜਾਂਦਾ ਹੈ ਜੇ ਕਿਤੇ ਐਨਾ ਪੜ੍ਹਨਾ ਸ਼ੁਰੂ ਕਰ ਦੇਵੇ। ਜੇ ਕੋਈ ਭਲਾਂ ਐਨੀਆਂ ਕਿਤਾਬਾਂ ਪੜ੍ਹ ਲਵੇ, ਫੇਰ ਤਾਂ ਸਾਡੀ ਸਾਰੀ ਦੁਨੀਆਂ ਵਿਚ ਸਭ ਤੋਂ ਵੱਡਾ ਆਦਮੀ ਕਹਾਉਂਦਾ ਹੈ ਉਹ। ਮਹਾਰਾਜ ਜੀ ਕਹਿੰਦੇ ਜਿੰਨਾ ਜੀਅ ਕਰਦਾ ਹੈ ਪੜ੍ਹ ਲੈ -

***ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥***
***ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥*** ***ਪੰਨਾ - 467***

ਜਦੋਂ ਚਰ੍ਹੀ ਤਿਆਰ ਹੋ ਜਾਂਦੀ ਹੈ ਸਾਡੇ ਕੋਲ, ਫੇਰ ਅਸੀਂ ਸਿਆਲ ਦੇ ਮਹੀਨੇ ਡੰਗਰਾਂ ਨੂੰ ਚਰ੍ਹੀ ਖੁਆਉਣ ਵਾਸਤੇ ਉਸ ਦੀ ਖੱਤੀ ਲਾ ਦਿੰਦੇ ਹਾਂ, ਇਕੱਠੀ ਕਰਕੇ ਗੱਰਾ ਲਾ ਦਿੰਦੇ ਹਾਂ। ਕਹਿੰਦੇ ਜੇ ਇਉਂ

ਢੇਰਾਂ ਦੇ ਢੇਰ ਲਾ ਦੇਵੇਂ, ਕਿਤਾਬਾਂ ਦੇ ਰੈਕ ਮੁੱਕ ਜਾਣ ਤੇ ਫੇਰ ਜਿਵੇਂ ਦਾਣਿਆਂ ਦੇ ਢੇਰ ਲਾਉਂਦੇ ਹਾਂ ਇਸ ਤਰ੍ਹਾਂ ਅਸੀਂ ਕਿਤਾਬਾਂ ਦੇ ਢੇਰ ਖੁਲ੍ਹੇ ਮੈਦਾਨ ਵਿਚ ਲਾਉਣੇ ਸ਼ੁਰੂ ਕਰ ਦੇਈਏ ਤੇ ਉਹ ਸਾਰੀਆਂ ਕਿਤਾਬਾਂ ਪੜ੍ਹ ਲਏ -

***ਪੜੀਐ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥*** ***ਪੰਨਾ - 467***

ਬਰਸ ਵੀ ਪੜ੍ਹੇ, ਸਾਸ-ਸਾਸ ਵੀ ਪੜ੍ਹੇ, ਸਾਰੀ ਜ਼ਿੰਦਗੀ ਪੜ੍ਹੇ-

***ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥*** ***ਪੰਨਾ - 467***

ਆਖਰੀ ਸ੍ਵਾਸ ਵੀ ਜਿਸ ਵਕਤ ਆਉਂਦਾ ਹੋਵੇ, ਕਹਿੰਦੇ ਉਸ ਵੇਲੇ ਵੀ ਪੜ੍ਹਦਾ ਹੋਵੇ, ਦੁਨੀਆਂ ਦੇ ਵਿਚ ਤਾਂ ਉਸ ਨੂੰ ਬੜੇ ਇਨਾਮ ਮਿਲਣਗੇ, ਦੁਨੀਆਂ ਵਿਚ ਉਸਨੂੰ ਬੜਾ ਮਾਣ ਪ੍ਰਾਪਤ ਹੋਏਗਾ। ਵੱਡੇ-ਵੱਡੇ ਕਹਾਉਂਦੇ ਹੋਣਗੇ, ਇਕੱਠ ਹੋਣਗੇ ਲੱਖਾਂ ਬੰਦਿਆਂ ਦੇ ਕਿ ਅੱਜ ਦੁਨੀਆਂ ਦਾ ਸਭ ਤੋਂ ਵੱਡਾ ਪੜ੍ਹਿਆ ਹੋਇਆ ਬੰਦਾ ਆਇਆ ਹੈ। ਮਹਾਰਾਜ ਜੀ ਕਹਿੰਦੇ, ਇਹ ਪੜ੍ਹਾਈ ਕੋਈ ਪੜ੍ਹਾਈ ਨਹੀਂ ਹੈ। ਪੜ੍ਹਾਈ ਅਸਲੀ ਤਾਂ ਇਕ ਹੈ -

***ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥*** ***ਪੰਨਾ - 467***

ਬਾਕੀ ਤਾਂ ਤੁਹਾਡੀ ਹਉਮੈ ਦੀ ਝਖਣਾ ਝਾਖ ਹੈ। ਤੁਹਾਡੀ ਹੁਸ਼ਿਆਰੀ, ਤੁਹਾਡੀ ਪੜ੍ਹਾਈ, ਤੁਹਾਡੇ ਮੰਤਕ, ਤੁਹਾਡੀਆਂ ਫਿਲੌਸਫੀਆਂ, ਜੇ ਤੂੰ ਇਹੀ ਨਹੀਂ ਸਮਝ ਸਕਿਆ ਕਿ ਮੈਂ ਕੌਣ ਹਾਂ, ਕਿਥੋਂ ਆਇਆ ਹਾਂ, ਤਾਂ ਤੇਰੀ ਪੜ੍ਹਾਈ ਜ਼ੀਰੋ ਹੈ ਕੁਝ ਨਹੀਂ ਹੈ। ਐਵੇਂ ਥਕਾਵਟ ਹਾਸਲ ਕਰੀ ਹੈ, ਆਪਣੇ ਦਿਮਾਗ ਦੇ ਅੰਦਰ-ਬਹੁਤੀਆਂ ਕਿਤਾਬਾਂ ਪੜ੍ਹ ਕੇ। ਜਿੰਨੀਆਂ ਕਿਤਾਬਾਂ ਪੜ੍ਹੇਂਗਾ, ਰੁਲ ਜਾਏਂਗਾ, ਸੰਘਣਾ ਵਣ ਹੁੰਦਾ ਹੈ, ਪ੍ਰੇਸ਼ਾਨੀਆਂ ਆਉਂਦੀਆਂ ਨੇ। ਪੜ੍ਹੇ ਲਿਖੇ ਬੰਦੇ ਆਉਂਦੇ ਨੇ ਕਿ ਮੈਂ ਪੜ੍ਹਿਆ ਹੈ ਫਲਾਣੇ ਗ੍ਰੰਥ ਵਿਚ ਇਉਂ। ਮੈਂ ਕਿਹਾ ਤੂੰ ਤਾਂ ਰੁਲ ਗਿਆ ਪ੍ਰੇਮੀਆਂ! ਪੜ੍ਹਾਈ ਤਾਂ ਇਕ ਪੜ੍ਹਨੀ ਹੈ ਜਿਹੜੀ ਲੇਖੇ ਵਿਚ ਪੈਂਦੀ ਹੈ, ਬਾਕੀ ਪੜ੍ਹਾਈਆਂ ਜਿਹੜੀਆਂ ਨੇ, ਉਹ ਆਪੇ ਹੀ ਆ ਜਾਂਦੀਆਂ ਨੇ। ਗੁਰੂ ਨਾਨਕ ਦੇਵ ਜੀ ਕਹਿੰਦੇ ਨੇ ਕਿ ਪੜ੍ਹਿਆ ਹੋਇਆ ਉਹ ਹੈ ਜਿਸਨੂੰ ਹਰ ਵਕਤ ਪ੍ਰਮੇਸ਼ੁਰ, ਹਰ ਥਾਂ ਤੇ ਨਜ਼ਰ ਆਉਂਦਾ ਹੈ -

***ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ***
***ਜਿਸੁ ਰਾਮ ਨਾਮੁ ਗਲਿ ਹਾਰੁ॥*** ***ਪੰਨਾ - 938***

ਜਿਹੜਾ ਪ੍ਰਮੇਸ਼ੁਰ ਨੂੰ ਨਹੀਂ ਭੁੱਲਦਾ ਇਕ ਸਕਿੰਟ ਵਾਸਤੇ ਵੀ, ਉਹ ਪੜ੍ਹਿਆ ਹੋਇਆ ਹੈ। ਬਾਕੀ ਤਾਂ ਸਾਰੀ ਦੁਨੀਆਂ ਅਨਪੜ੍ਹਾਂ ਦੀ ਤੁਰੀ ਫਿਰਦੀ ਹੈ - ਕਿਤਾਬੀ-ਕੀੜੇ। ਸੋ ਇਹ ਗੱਲਾਂ ਜਦੋਂ ਅਸੀਂ ਗੁਰੂ ਸਾਹਿਬ ਜੀ ਦੀਆਂ ਸੁਣਦੇ ਹਾਂ, ਵਿਚਾਰਵਾਨ ਬੰਦਾ ਸੋਚਦਾ ਹੈ ਕਿ ਇਹ ਮਾਮਲਾ ਕੀ ਹੈ? ਗੁਰੂ ਸਾਹਿਬ ਕਹਿਣਾ ਕੀ ਚਾਹੁੰਦੇ ਨੇ? ਸਾਨੂੰ ਲਿਜਾਣਾ ਕਿਥੇ ਚਾਹੁੰਦੇ ਨੇ? ਕਿਉਂਕਿ ਸਾਡੇ ਐਸੇ ਅਧਿਆਸ ਹੋ ਚੁੱਕੇ ਨੇ ਗਲਤ ਗੱਲਾਂ 'ਚ ਪੈ ਪੈ ਕੇ ਕਿ ਸਾਨੂੰ ਸੱਚ ਦੀ ਸੋਝੀ ਨਹੀਂ ਆਉਂਦੀ। ਇਹ ਤਾਂ ਤੁਸੀਂ ਸਾਰੇ ਹੀ ਜਾਣਦੇ ਹੋ ਕਿ ਸਾਨੂੰ ਮਾਨਸ ਜਨਮ ਮਿਲਿਆ ਹੀ ਇਸ ਕਰਕੇ ਹੈ ਕਿ ਅਸੀਂ ਇਸ ਜਨਮ ਦੇ ਅੰਦਰ ਇਕ ਐਸੀ ਅਵਸਥਾ ਪ੍ਰਾਪਤ ਕਰਨੀ ਹੈ ਜਿੱਥੇ ਨਾ ਬੁਢੇਪਾ ਹੋਵੇ, ਨਾ ਮੌਤ ਹੋਵੇ, ਜਿੱਥੇ ਸਦਾ ਅਨੰਦ ਦੀ ਅਵਸਥਾ ਹੋਵੇ, ਜਿਸ ਥਾਂ ਦੇ ਉਤੇ ਕਦੇ ਵੀ ਦੁੱਖ ਨਾ ਆਵੇ। ਗੁਰੂ ਮਹਾਰਾਜ ਜੀ ਕਹਿੰਦੇ ਉਸ ਦਾ ਤਰੀਕਾ ਤਾਂ ਅਸੀਂ ਤੈਨੂੰ ਦੱਸ ਦਿੰਦੇ ਹਾਂ, ਕਰਨਾ ਤੂੰ ਹੈ। ਉਹ ਇਹ ਹੈ ਕਿ -

***ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥*** ***ਪੰਨਾ - 714***

ਜੇ ਤੂੰ ਗੁਰੂ ਦੇ ਪ੍ਰਾਇਣ ਹੋ ਜਾਵੇਂ, ਆਪਣੀ ਅਕਲ ਤੇ ਚਤੁਰਾਈ ਛੱਡ ਦੇਵੇਂ ਤੇ ਗੁਰੂ ਦੇ ਉਤੇ ਆਸਰਿਤ ਹੋ ਜਾਵੇਂ ਜਿਵੇਂ ਬਿੱਲੀ ਦਾ ਬੱਚਾ ਆਪਣੀ ਮਾਂ ਦੇ ਉਤੇ ਆਸਰਿਤ ਹੈ, ਪ੍ਰਾਇਣ ਹੋਇਆ ਹੋਇਆ

ਹੈ; ਜਿਥੇ ਜੀਅ ਕਰਦਾ ਹੈ ਲੈ ਜਾਂਦੀ ਹੈ ਉਸ ਦਾ ਵਿਰੋਧ ਨਹੀਂ ਉਹ ਕਰਦਾ। ਕਹਿੰਦੇ ਇਕ ਤਾਂ ਇਹ ਕਰ ਲੈ, ਦੂਜੀ ਇਹ ਹੈ ਕਿ -

***ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥ ਪੰਨਾ - 714***

ਜੇ ਤੂੰ ਚਾਹੁੰਦਾ ਹੈਂ ਕਿ ਮੈਨੂੰ ਅਬਿਨਾਸ਼ੀ ਖੇਮ ਪ੍ਰਾਪਤ ਹੋ ਜਾਵੇ, ਪਰਮ ਅਨੰਦ ਪ੍ਰਾਪਤ ਹੋ ਜਾਵੇ ਤਾਂ ਤੂੰ ਵਾਹਿਗੁਰੂ ਨੂੰ ਸਦਾ ਯਾਦ ਰੱਖ। ਤੈਨੂੰ ਪੂਰਨ ਅਨੰਦ ਦੀ ਪ੍ਰਾਪਤੀ ਹੋ ਜਾਏਗੀ ਫੇਰ ਤੇਰੇ ਲਈ ਦੁੱਖ ਦੀ ਪਰਿਭਾਸ਼ਾ ਬਿਲਕੁਲ ਖਤਮ ਹੋ ਜਾਏਗੀ।

ਭਾਈ ਮਤੀਦਾਸ ਜੀ ਨੇ ਜਦੋਂ ਗੁਰੂ ਮਹਾਰਾਜ ਤੇ ਕਸ਼ਟ ਹੁੰਦੇ ਵੇਖੇ ਤਾਂ ਉਸ ਦੇ ਮਨ ਵਿਚ ਫੁਰਨਾ ਆਇਆ ਕਿ ਉਹ ਦਿੱਲੀ ਤੇ ਲਾਹੌਰ ਨੂੰ ਬਰਬਾਦ ਕਰ ਦੇਵੇ। ਮਹਾਰਾਜ ਜੀ ਨੇ ਹਟਾ ਦਿਤਾ ਕਿ ਭਾਈ ਮਤੀਦਾਸ! ਜਿਵੇਂ ਵਾਹਿਗੁਰੂ ਜੀ ਕਰਦੇ ਨੇ, ਓਵੇਂ ਹੀ ਰਹਿਣਾ ਹੈ, ਕੋਈ ਆਪਣਾ ਫੁਰਨਾ ਨਹੀਂ ਕਰਨਾ। ਕੀ ਫੁਰਨਾ ਹੈ ਤੇਰੇ ਮਨ ਵਿਚ?

ਕਹਿੰਦੇ, "ਮਹਾਰਾਜ! ਇਹ ਨਜਾਇਜ਼ ਕਰ ਰਹੇ ਨੇ, ਆਪ ਦੀ ਬੇਅਦਬੀ ਕਰ ਰਹੇ ਨੇ। ਆਪ ਨੂੰ ਪਿੰਜਰੇ ਵਿਚ ਖੜ੍ਹਾਇਆ ਹੋਇਆ ਹੈ ਜਿਥੋਂ ਨਾ ਆਪ ਹਿਲ ਸਕਦੇ ਹੋ, ਵਲ ਪੈ ਕੇ ਸਰੀਰ ਖੜ੍ਹਾ ਹੈ ਤੇ ਆਲੇ-ਦੁਆਲੇ ਸੂਏ ਲੱਗੇ ਹੋਏ ਨੇ, ਪਿਛਾਂਹ ਹੁੰਦੇ ਹੋ ਤਾਂ ਉਸੇ ਵੇਲੇ ਸੂਆ ਪਿੱਠ ਵਿਚ ਲਗਦਾ ਹੈ, ਅੱਗੇ ਨੂੰ ਹੁੰਦੇ ਹੋ ਤਾਂ ਛਾਤੀ ਵਿਚ ਲਗਦਾ ਹੈ ਤੇ ਮੈਂ ਐਨੀ ਬੇਅਦਬੀ ਨਹੀਂ ਦੇਖ ਸਕਦਾ।"

ਕਹਿੰਦੇ, "ਫੇਰ ਤੇਰੇ ਮਨ ਦੀ ਕੀ ਇੱਛਾ ਹੈ?"

ਕਹਿੰਦੇ, "ਮਹਾਰਾਜ! ਮੇਰੇ ਮਨ ਦੀ ਇੱਛਾ ਇਹ ਹੈ ਕਿ ਮੈਂ ਦਿੱਲੀ ਤੇ ਲਾਹੌਰ ਨੂੰ ਗਰਕ ਕਰ ਦਿਆਂ।"

ਮਹਾਰਾਜ ਜੀ ਕਹਿੰਦੇ, "ਭਾਈ ਮਤੀ ਦਾਸ! ਇਹ ਗੱਲ ਨਹੀਂ ਆਪਾਂ ਕਰਨੀ। ਐਨਾ ਜੋਸ਼ ਤੈਨੂੰ ਕਿਥੋਂ ਪ੍ਰਾਪਤ ਹੋ ਗਿਆ?"

ਕਹਿੰਦੇ, "ਸੱਚੇ ਪਾਤਸ਼ਾਹ! ਰਾਤ ਮੈਂ ਆਪ ਦੇ ਜੂਠੇ ਛਿਲਕੇ ਆਪਣੇ ਮੂੰਹ 'ਚ ਪਾ ਲਏ।"

ਕਹਿੰਦੇ, "ਫੇਰ ਮਤੀਦਾਸ! ਇਹ ਤਾਂ ਗੱਲਾਂ ਅਸੀਂ ਵੀ ਕਰ ਸਕਦੇ ਹਾਂ ਸਾਰੀਆਂ।"

ਗੁਰੂ ਪੰਜਵੇਂ ਪਾਤਸ਼ਾਹ ਜਦੋਂ ਲਾਲ ਸੁਰਖ ਤਵੀ ਤੇ ਆਪਣਾ ਚਰਨ ਰੱਖਣ ਲੱਗੇ, ਉਸ ਵੇਲੇ ਭਾਈ ਪ੍ਰਾਣਾਂ ਨੇ ਦੋਵੇਂ ਬਾਹਾਂ ਖੜ੍ਹੀਆਂ ਕਰ ਲਈਆਂ। ਗੁਰੂ ਮਹਾਰਾਜ ਜੀ ਨੇ ਇਕ ਦਮ ਦੇਖ ਲਿਆ ਕਿਉਂਕਿ ਸਾਮ੍ਹਣੇ ਹੀ ਨਜ਼ਰ ਆ ਰਹੇ ਸੀ।

ਮਹਾਰਾਜ ਜੀ ਕਹਿੰਦੇ, "ਭਾਈ ਪ੍ਰਾਣਾ! ਠਹਿਰੋ! ਕੁਝ ਨਾ ਕਰੋ। ਕੀ ਕਰਨ ਲੱਗੇ ਸੀ?"

ਕਹਿੰਦੇ, "ਪਾਤਸ਼ਾਹ! ਮੈਂ ਨਹੀਂ ਦੇਖ ਸਕਦਾ, ਲਾਲ ਸੁਰਖ ਤਵੀ ਹੈ ਤੇ ਮੈਂ ਦੇਖ ਨਹੀਂ ਸਕਦਾ।"

ਮਹਾਰਾਜ ਜੀ ਕਹਿੰਦੇ, "ਫੇਰ ਕਰਨਾ ਕੀ ਹੈ ਤੁਸੀਂ?"

ਕਹਿੰਦੇ, "ਮੈਂ ਲਾਹੌਰ ਨੂੰ ਗਰਕ ਕਰਨ ਲੱਗਿਆ ਸੀ, ਤਾੜੀ ਮਾਰਨ ਲੱਗਿਆ ਸੀ ਹੁਣੇ।" ਤਾੜੀ ਮਾਰਨ ਤੋਂ ਪਹਿਲਾਂ ਮਹਾਰਾਜ ਜੀ ਨੇ ਹਟਾ ਦਿਤਾ ਸੀ।

ਕਹਿੰਦੇ, "ਨਾ, ਇਹ ਗੱਲ ਨਹੀਂ ਆਪਾਂ ਕਰਨੀ। ਇਹ ਤਾਂ ਵਾਹਿਗੁਰੂ ਜੀ ਦੀ ਰਜ਼ਾ ਹੈ।"

ਮਹਾਰਾਜ ਜੀ ਗੁਰੂ ਨੌਵੇਂ ਪਾਤਸ਼ਾਹ ਕਹਿਣ ਲੱਗੇ, "ਭਾਈ ਮਤੀ ਦਾਸ! ਆਹ ਗੱਲ ਨਹੀਂ ਅਸੀਂ

ਕਰਨੀ। ਤੂੰ ਦੇਖ ਅਕਾਲ ਪੁਰਖ ਦੀ ਰਜ਼ਾ ਕੀ ਹੈ। ਆਪਾਂ ਕੋਈ ਸ਼ਰੀਕ ਹਾਂ? ਆਤਮਾ ਦੇ ਤਾਂ ਇਹ ਨੇੜੇ ਨਹੀਂ ਜਾ ਸਕਦੇ ਨਾ ਕੋਈ ਕੱਟ ਸਕਦਾ ਹੈ, ਨਾ ਵੱਢ ਸਕਦਾ ਹੈ, ਨਾ ਉਬਾਲ ਸਕਦਾ ਹੈ, ਨਾ ਉਸ ਨੂੰ ਕੋਈ ਮਾਰ ਸਕਦਾ ਹੈ, ਉਹ ਤਾਂ ਸਦਾ ਅਮਰ ਵਸਤੂ ਹੈ, ਆਪਾਂ ਤਾਂ ਅਮਰ ਹਾਂ। ਇਸ ਸਰੀਰ ਨੇ ਤਾਂ ਇਕ ਦਿਨ ਜਾਣਾ ਹੀ ਜਾਣਾ ਹੈ, ਇਸ ਕਪੜੇ ਨੇ ਤਾਂ ਇਕ ਦਿਨ ਪਾਟਣਾ ਹੀ ਪਾਟਣਾ ਹੈ।"

ਭਾਈ ਮਤੀਦਾਸ ਜੀ ਨੂੰ ਮਹਾਰਾਜ ਜੀ ਨੇ ਹਟਾ ਦਿਤਾ। ਜਲਾਦਾਂ ਨੇ ਉਸ ਨੂੰ ਦੋ ਸ਼ਤੀਰਾਂ ਵਿਚ ਬੰਨ੍ਹ ਲਿਆ, ਜਕੜ ਦਿਤਾ ਗਿਆ ਚੰਗੀ ਤਰ੍ਹਾਂ ਦੇ ਨਾਲ ਲੱਕੜਾਂ ਵਿਚ। ਉਸ ਤੋਂ ਬਾਅਦ ਆਰਾ ਸੀਸ ਤੇ ਜਦੋਂ ਰੱਖਿਆ, ਜਲਾਦ ਰੋਜ਼ ਹੀ ਇਹੋ ਜਿਹੇ ਕੰਮ ਕਰਦੇ ਸੀ। ਅੱਜ ਉਨ੍ਹਾਂ ਨੇ ਦੇਖਿਆ ਕਿ ਇਹ ਤਾਂ ਅਜੀਬ ਬੰਦਾ ਆਇਆ ਹੈ ਤੇ ਜਿਸ ਵਕਤ ਮੈਂ ਆਰਾ ਇਸ ਦੇ ਸੀਸ ਤੇ ਰੱਖਿਆ ਹੈ ਉਸ ਵਕਤ ਇਸ ਦੀਆਂ ਅੱਖਾਂ ਵਿਚ ਚਮਕ ਵਧ ਗਈ ਹੈ ਤੇ ਇਸ ਦੇ ਚਿਹਰੇ ਤੇ ਫਿੱਕਾਪਣ ਨਹੀਂ ਆਇਆ, ਸਗੋਂ ਲਾਲੀ ਆ ਗਈ, ਇਸ ਦਾ ਕਾਰਨ ਪੁੱਛਣਾ ਚਾਹੀਦਾ ਹੈ।

ਹੌਲੀ ਜਿਹੇ ਕਹਿਣ ਲੱਗਿਆ, "ਭਾਈ ਮਤੀਦਾਸ! ਅਸੀਂ ਤੈਨੂੰ ਹੁਣ ਖੋਲ੍ਹਣ ਨਹੀਂ ਲੱਗੇ, ਆਰਾ ਤੇਰੇ ਸੀਸ ਤੇ ਰੱਖ ਦਿਤਾ ਹੈ, ਥੋੜ੍ਹੀ ਦੇਰ ਦੇ ਵਿਚ ਤੇਰੇ ਦੋ ਫਾੜ ਹੋ ਜਾਣੇ ਨੇ ਪਰ ਇਕ ਗੱਲ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੇਰੀਆਂ ਅੱਖਾਂ ਵਿਚ ਚਮਕ ਆ ਗਈ ਤੇ ਮੇਰੇ ਵਲ ਤੂੰ ਦੇਖ ਰਿਹਾ ਹੈਂ, ਮੈਨੂੰ ਵੀ ਤੇਰਾ ਪਿਆਰ ਆ ਰਿਹਾ ਹੈ। ਸਾਡੇ ਦਿਲ ਬੜੇ ਸਖਤ ਹੁੰਦੇ ਨੇ ਲੇਕਿਨ ਤੇਰੇ ਵਲ ਦੇਖ ਕੇ ਮੇਰੇ ਅੰਦਰ ਵੀ ਕੁਝ ਹੋਣਾ ਸ਼ੁਰੂ ਹੋ ਗਿਆ ਹੈ ਤੇ ਤੇਰੇ ਨੇਤਰਾਂ ਦੇ ਵਿਚ ਕੋਈ ਦਰਦ ਹੈ, ਕੋਈ ਪਿਆਰ ਦੀ ਚਮਕ ਹੈ ਤੇ ਇਸ ਦੇ ਵਿਚ ਕੋਈ ਖੁਸ਼ੀ ਦਾ ਪ੍ਰਗਟਾਵਾ ਹੈ। ਕੀ ਤੂੰ ਮੈਨੂੰ ਦੱਸ ਸਕਦਾ ਹੈਂ ਕਿ ਇਹ ਕਿਉਂ ਹੈ?"

ਕਹਿਣ ਲੱਗੇ, "ਜਲਾਦ! ਹੁਣ ਸਮਾਂ ਨਹੀਂ ਇਨ੍ਹਾਂ ਗੱਲਾਂ ੨੩ਵਦਾ, ਤੂੰ ਆਪਣਾ ਕੰਮ ਕਰ।"

ਕਹਿੰਦਾ, "ਨਹੀਂ, ਭਾਈ ਮਤੀਦਾਸ! ਮੈਨੂੰ ਤੂੰ ਇਹ ਗੱਲ ਸਮਝਾ।"

ਭਾਈ ਮਤੀਦਾਸ ਜੀ ਕਹਿਣ ਲੱਗੇ, "ਜਿਹੜਾ ਗੁਰੂ ਦਾ ਸਿੱਖ ਹੈ ਉਹ ਆਪਣੇ ਸਰੂਪ ਨੂੰ ਜਾਣਦਾ ਹੈ ਕਿ ਮੈਂ ਕੌਣ ਹਾਂ। ਇਹ ਜਾਨਣ ਕਰਕੇ ਗੁਰੂ ਦੇ ਸਿੱਖ ਨੂੰ ਪਤਾ ਹੈ ਕਿ ਮੌਤ ਜਿਹੜੀ ਹੈ ਉਹ ਆਤਮਾ ਨੂੰ ਨਹੀਂ ਆਇਆ ਕਰਦੀ, ਸਰੀਰ ਨੂੰ ਆਇਆ ਕਰਦੀ ਹੈ। ਸੋ ਮੈਂ ਮਰਨਾ ਨਹੀਂ ਹੈ ਮੈਂ ਆਪਣੇ ਨਿੱਜ ਘਰ ਨੂੰ ਜਾਣਾ ਹੈ। ਜਿਸ ਦੇ ਵਾਸਤੇ ਸਾਰੀ ਜ਼ਿੰਦਗੀ ਸਾਧਨ ਕਰਿਆ ਹੈ। ਜੋ ਮੇਰੇ ਗੁਰੂ ਦਾ ਮੰਡਲ ਹੈ, ਮੈਂ ਉਸ ਥਾਂ ਦੇ ਵਿਚ ਪ੍ਰਵੇਸ਼ ਕਰ ਜਾਣਾ ਹੈ ਸੋ ਹੇ ਜਲਾਦ! ਜਦੋਂ ਕੋਈ ਸਾਰੀ ਜ਼ਿੰਦਗੀ ਦੀ ਕਮਾਈ ਕਰਕੇ ਪ੍ਰਦੇਸ ਵਿਚੋਂ ਆਪਣੇ ਘਰ ਨੂੰ ਵਾਪਸ ਆਉਣਾ ਚਾਹੇ ਤਾਂ ਉਸ ਦੇ ਮਨ ਵਿਚ ਖੁਸ਼ੀ ਹੁੰਦੀ ਹੈ ਜਾਂ ਗਮੀ ਹੁੰਦੀ ਹੈ?"

ਕਹਿੰਦਾ, "ਖੁਸ਼ੀ ਹੁੰਦੀ ਹੈ। ਤੈਨੂੰ ਡਰ ਨਹੀਂ ਲਗਦਾ?"

ਕਹਿੰਦੇ, "ਡਰ ਕੀ ਲੱਗਣਾ ਹੈ, ਮੇਰੇ ਗੁਰੂ ਨੇ ਇਕ ਨਸ਼ਾ ਪਿਲਾ ਦਿਤਾ ਸਾਨੂੰ, ਜਿਹੜਾ ਇਕੋ ਵਾਰੀ ਬੁੱਲ੍ਹਾਂ ਨੂੰ ਲੱਗਿਆ, ਮੁੜ ਉਹ ਨਸ਼ਾ ਨਹੀਂ ਸਾਡਾ ਉਤਰਿਆ। ਉਹ ਖੁਮਾਰੀ ਚੜ੍ਹੀ ਹੋਈ ਹੈ ਤੇ ਉਹ ਮੌਤ ਤੋਂ ਉਪਰਲੀ ਖੁਮਾਰੀ ਹੈ ਕਿਉਂਕਿ ਸਾਨੂੰ ਪਰਮ ਅਨੰਦ ਦੀ ਪ੍ਰਾਪਤੀ ਹੋ ਗਈ –

***ਨਾਮ ਖੁਮਾਰੀ ਨਾਨਕਾ ਚੜ੍ਹੀ ਰਹੇ ਦਿਨ ਰਾਤਿ।***

ਕੁਝ ਸਮਝਿਆ, ਕੁਝ ਨਾ ਸਮਝਿਆ। ਕਹਿਣ ਲੱਗਿਆ ਕਿ ਮੈਨੂੰ ਦੱਸ ਤੇਰੀ ਸੇਵਾ ਕੀ ਕਰਾਂ? ਕੋਈ ਤੇਰੀ ਮੈਂ ਮਦਦ ਕਰ ਸਕਦਾ ਹਾਂ?

ਕਹਿੰਦੇ, "ਇਕ ਕੰਮ ਕਰ ਦੇ, ਮੇਰੀ ਪਿੱਠ ਮੇਰੇ ਸਤਿਗੁਰੂ ਵੱਲ ਹੈ, ਤੂੰ ਮੈਨੂੰ ਘੁਮਾ ਕੇ ਮੇਰੇ ਨੇਤਰ ਓਧਰ ਕਰ ਦੇ ਤਾਂ ਕਿ ਮੈਂ ਉਨ੍ਹਾਂ ਦਾ ਦਰਸ਼ਨ ਹਿਰਦੇ ਵਿਚ ਸਮਾਅ ਕੇ ਆਪਣੇ ਨਾਲ ਲੈ ਜਾਵਾਂ।

ਇਹ ਅਵਸਥਾ ਕੀ ਹੋਈ? ਭਾਈ ਮਨੀ ਸਿੰਘ ਦੇ ਜਿਸ ਵਕਤ ਬੰਦ ਬੰਦ ਕੱਟ ਰਹੇ ਨੇ ਤਾਂ ਜਲਾਦ ਨੇ ਕਲਾਈ ਤੋਂ ਫੜ ਲਿਆ ਤੇ ਉਪਰ ਗੰਡਾਸਾ ਧਰ ਲਿਆ-ਟੋਕਾ। ਭਾਈ ਮਨੀ ਸਿੰਘ ਜੀ ਟੋਕੇ ਵਲ ਵੀ ਦੇਖਦੇ ਨੇ ਤੇ ਜਲਾਦ ਵਲ ਵੀ ਦੇਖਦੇ ਨੇ। ਜਲਾਦ ਨੂੰ ਕੁਝ ਮਹਿਸੂਸ ਹੋਇਆ ਕਿ ਇਨ੍ਹਾਂ ਦੇ ਸਰੀਰ ਵਿਚ ਕੰਬਣੀ ਨਹੀਂ ਆਈ, ਸਰੀਰ ਠੰਢਾ ਨਹੀਂ ਹੋਇਆ ਸਗੋਂ ਇਨ੍ਹਾਂ ਦੇ ਵਿਚ ਤਾਂ ਉਤਸ਼ਾਹ ਹੈ ਤੇ ਕੁਝ ਕਹਿਣਾ ਚਾਹੁੰਦੇ ਨੇ।

ਕਹਿਣ ਲੱਗਿਆ, "ਭਾਈ ਮਨੀ ਸਿੰਘ! ਕੁਝ ਕਹਿਣਾ ਚਾਹੁੰਦਾ ਹੈਂ?"

ਕਹਿੰਦੇ, "ਹਾਂ।"

ਕਹਿੰਦਾ, "ਦੱਸ! ਕੀ ਚਾਹੁੰਦਾ ਹੈਂ ਤੂੰ?"

ਕਹਿਣ ਲੱਗੇ, "ਮੈਂ ਤੈਨੂੰ ਤੇਰੇ ਫਰਜ਼ ਤੋਂ ਜਾਣੂ ਕਰਾਉਣਾ ਚਾਹੁੰਦਾ ਹਾਂ। ਸਜ਼ਾ ਮੈਨੂੰ ਮਿਲੀ ਹੈ ਕਿ ਇਸ ਦਾ ਬੰਦ ਬੰਦ ਕੱਟ ਦਿਓ ਤੇ ਮੇਰਾ ਜਿਹੜਾ ਬੰਦ ਹੈ...., ਚੀਚੀ ਉਂਗਲੀ ਕਰ ਕੇ ਕਹਿਣ ਲੱਗੇ, ਤਿੰਨ ਬੰਦ ਇਸ ਦੇ ਨੇ, ਨਾਲ ਦੀ ਦੇ ਤਿੰਨ ਬੰਦ, ਫੇਰ ਤਿੰਨ, ਫੇਰ ਤਿੰਨ ਅੰਗੂਠੇ ਦੇ, ਇਹ 15 ਬੰਦ ਬਣਦੇ ਨੇ ਉਪਰ ਦੇ, ਸੋਲ੍ਹਵਾਂ ਬਣਦਾ ਹੈ ਕਲਾਈ ਦਾ। ਤੂੰ ਤਾਂ 15 ਬੰਦ ਛੱਡ ਕੇ ਸੋਲ੍ਹਵੇਂ ਤੇ ਆ ਗਿਆ ਹੈਂ।"

ਉਸ ਵੇਲੇ ਫੇਰ ਉਸ ਨੇ ਸਵਾਲ ਕਰਿਆ। ਕਹਿਣ ਲੱਗਿਆ, "ਡਰ ਨਹੀਂ ਲਗਦਾ?"

ਕਹਿੰਦੇ, "ਨਾ! ਅਸੀਂ ਮੌਤ ਨੂੰ ਜਿੱਤ ਲਿਆ, ਮੌਤ ਤੋਂ ਅਸੀਂ ਪਾਰ ਹੋ ਗਏ ਹਾਂ। ਸਰੀਰ ਮਰ ਸਕਦਾ ਹੈ ਲੇਕਿਨ ਗੁਰੂ ਦਾ ਸਿੱਖ ਨਹੀਂ ਮਰ ਸਕਦਾ ਕਿਉਂਕਿ ਗੁਰੂ ਨੇ ਜਣਾਅ ਦਿਤਾ ਕਿ ਤੈਨੂੰ ਮੌਤ ਨਹੀਂ ਆਉਂਦੀ।

ਇਹ ਚੀਜ਼ਾਂ ਨੇ ਕੁਝ ਸਾਡੇ ਸਮਝਣ ਵਾਲੀਆਂ। ਜਦੋਂ ਤਕ ਅਸੀਂ ਸਮਝਦੇ ਨਹੀਂ ਹਾਂ, ਓਨੀਂ ਦੇਰ ਤਕ ਸਾਡਾ ਛੁਟਕਾਰਾ ਨਹੀਂ ਹੋ ਸਕਦਾ, ਪਰਮ ਅਨੰਦ ਨਹੀਂ ਪ੍ਰਾਪਤ ਹੋ ਸਕਦਾ ਜਿਸ ਵਾਸਤੇ ਅਸੀਂ ਸੰਸਾਰ ਵਿਚ ਆਏ ਹਾਂ। ਮਹਾਰਾਜ ਕਹਿੰਦੇ, ਤੂੰ ਸਮਝ ਪਹਿਲਾਂ, ਤੂੰ ਕੌਣ ਹੈਂ।

***ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ॥***
***ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ॥*** ***ਪੰਨਾ - 999***

ਤੈਨੂੰ ਪਤਾ ਹੈ ਕਿ ਤੂੰ ਕਿੰਨੀ ਦੇਰ ਤੋਂ ਚਲਦਾ ਆ ਰਿਹਾ ਹੈਂ? ਕਈਆਂ ਨੂੰ ਪਤਾ ਵੀ ਹੁੰਦਾ ਹੈ। ਇਕ ਮੈਨੂੰ ਮਿਲੇ, ਮੈਂ ਕਿਹਾ ਤੈਨੂੰ ਕਿੰਨਾ ਕੁ ਪਤਾ ਹੈ। ਕਹਿੰਦਾ ਮੈਨੂੰ 100 ਜਨਮ ਦਾ ਪਤਾ ਹੈ। ਕਈਆਂ ਨੂੰ ਚਾਰ ਜਨਮ ਦਾ, ਪੰਜ ਜਨਮ ਦਾ ਪਤਾ ਹੁੰਦਾ ਹੈ, ਕਈਆਂ ਨੂੰ ਇਕ ਦਾ ਪਤਾ ਹੁੰਦਾ ਹੈ, ਕਈਆਂ ਨੂੰ ਬਿਲਕੁਲ ਹੀ ਪਤਾ ਨਹੀਂ ਹੁੰਦਾ ਕਿਉਂਕਿ ਅਸੀਂ ਆਪਣੇ ਆਪ ਨੂੰ ਸਰੀਰ ਸਮਝਦੇ ਹਾਂ। ਅਸੀਂ ਸਰੀਰ ਨਹੀਂ ਹਾਂ, ਅਸੀਂ ਤਾਂ ਇਸ ਦੇ ਵਿਚ ਵਸਣ ਵਾਲੇ ਹਾਂ, ਇਹੋ ਜਿਹੇ ਕਰੋੜਾਂ ਸਰੀਰ ਮਿਲੇ ਨੇ -

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***
***ਕਈ ਜਨਮ ਹੈਵਰ ਬ੍ਰਿਖ ਜੋਇਓ॥***
***ਮਿਲੁ ਜਗਦੀਸ ਮਿਲਨ ਕੀ ਬਰੀਆ॥***
***ਚਿਰੰਕਾਲ ਇਹ ਦੇਹ ਸੰਜਰੀਆ॥*** ***ਪੰਨਾ - 176***

ਤੈਨੂੰ ਬਹੁਤ ਮੁਸ਼ਕਲ ਤੋਂ ਬਾਅਦ ਮਨੁੱਖ ਦੀ ਦੇਹੀ ਮਿਲੀ ਹੈ, ਪਿਆਰਿਆ! ਹੁਣ ਤੂੰ ਉਹ ਕੰਮ ਕਰ ਲੈ ਜਿਸ ਦੇ ਵਾਸਤੇ ਤੈਨੂੰ ਦੇਹੀ ਮਿਲੀ ਹੈ। ਇਹ ਕਿੰਨੀ ਕੀਮਤੀ ਹੈ, ਤੂੰ ਕਦੇ ਵਿਚਾਰ ਕਰਕੇ ਦੇਖ ਤਾਂ ਸਹੀ ਕਿ ਵਾਹਿਗੁਰੂ ਨੇ ਤੈਨੂੰ ਕਿੱਡੀ ਅਮੁੱਲੀ ਚੀਜ਼ ਦੇ ਦਿਤੀ। ਜੇ ਤੂੰ ਪੜ੍ਹਿਆ ਹੋਇਆ ਹੋਵੇਂ ਤਾਂ ਤੈਨੂੰ ਪਤਾ ਲੱਗ ਜਾਵੇ ਕਿ ਵਾਹਿਗੁਰੂ ਨੇ ਮੈਨੂੰ ਕੀ ਬਣਾ ਦਿਤਾ ਕਿਉਂਕਿ ਹੀਰੇ ਦੀ ਕਦਰ, ਲਾਲ ਦੀ ਕਦਰ ਜੌਹਰੀ ਤੋਂ ਬਗੈਰ ਨਹੀਂ ਹੋਇਆ ਕਰਦੀ ਬਾਕੀਆਂ ਨੂੰ ਤਾਂ ਪਤਾ ਹੀ ਨਹੀਂ। ਭਾਈ ਮਰਦਾਨੇ ਨੂੰ ਗੁਰੂ ਨਾਨਕ ਸਾਹਿਬ ਨੇ ਲਾਲ ਦੇ ਕੇ ਸ਼ਹਿਰ ਵਿਚ ਭੇਜ ਦਿਤਾ। ਮਰਦਾਨਾ ਇਹ ਕਹਿੰਦਾ ਸੀ ਕਿ ਪਾਤਸ਼ਾਹ, ਤੁਸੀਂ ਨਾਮ ਦਾ ਹੋਕਾ ਦਿੰਦੇ ਹੋ, ਸੰਸਾਰ ਨਾਮ ਕਿਉਂ ਨਹੀਂ ਜਪਦਾ?

ਮਹਾਰਾਜ ਜੀ ਕਹਿੰਦੇ, "ਮਰਦਾਨਿਆਂ! ਸੰਸਾਰ ਨੂੰ ਪਤਾ ਨਹੀਂ ਲਗਦਾ ਕਿ ਨਾਮ ਕਿੱਡੀ ਕੀਮਤੀ ਚੀਜ਼ ਹੈ।"

ਕਹਿੰਦਾ, "ਮਹਾਰਾਜ! ਤੁਸੀਂ ਤਾਂ ਸਮਝਾਉਂਦੇ ਬਹੁਤ ਹੋ।"

ਕਹਿੰਦੇ, "ਸਮਝਾਉਂਦੇ ਤਾਂ ਹਾਂ ਪਰ ਭਾਗਾਂ ਵਾਲਿਆਂ ਤੋਂ ਬਗੈਰ ਨਹੀਂ ਪਤਾ ਲਗਦਾ।"

ਕਹਿੰਦਾ, "ਮਹਾਰਾਜ! ਤੁਸੀਂ ਤਾਂ ਕਿੰਨੀ ਕਿੰਨੀ ਦੇਰ ਸਮਝਾਉਂਦੇ ਹੋ।"

ਮਹਾਰਾਜ ਜੀ ਕਹਿੰਦੇ, "ਮਰਦਾਨਿਆਂ! ਨਹੀਂ, ਕਦਰਦਾਨ ਨਹੀਂ ਹਨ, ਗ੍ਰਾਹਕ ਨਹੀਂ ਹਨ ਨਾਮ ਦੇ।

ਕਬੀਰ ਸਾਹਿਬ ਕਹਿੰਦੇ ਨੇ -

*ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ ॥*
*ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ ॥* *ਪੰਨਾ - 1366*

ਕਿਸੇ ਨੂੰ ਨਾਮ ਦੀ ਕੀਮਤ ਦਾ ਪਤਾ ਹੀ ਨਹੀਂ। ਸਾਨੂੰ ਪਤਾ ਕਿਸ ਚੀਜ਼ ਦਾ ਹੈ? ਜ਼ਮੀਨ ਦੀ ਕੀਮਤ ਦਾ ਪਤਾ ਹੈ, ਮੱਝਾਂ ਗਾਈਆਂ ਦੀ ਕਦਰ ਹੈ ਸਾਡੇ ਮਨ ਦੇ ਅੰਦਰ, ਲੜਕਿਆਂ ਦੀ ਕਦਰ ਹੈ। ਲੜਕੀਆਂ ਹੋ ਜਾਣ, ਲੜਕਾ ਨਾ ਹੋਵੇ, ਤੜਫਣ ਲਗ ਜਾਂਦਾ ਹੈ ਕਿ ਮੇਰੇ ਤਾਂ ਕੁਝ ਹੋਇਆ ਹੀ ਨਹੀਂ, ਲੜਕੀਆਂ ਨੂੰ ਨਹੀਂ ਮੰਨਦਾ। ਲੜਕੀਆਂ ਵੀ ਲੜਕਿਆਂ ਵਰਗੀਆਂ ਨੇ ਲੇਕਿਨ ਉਸ ਦੇ ਮਨ ਦੇ ਅੰਦਰ ਇਕ ਵਿਸ਼ੇਸ਼ ਥਾਂ ਹੈ ਜੋ ਲੜਕੇ ਨੂੰ ਦਿਤੀ ਹੋਈ ਹੈ।

ਸੋ ਮਹਾਰਾਜ ਜੀ ਕਹਿੰਦੇ, "ਮਰਦਾਨਿਆਂ! ਇਸ ਸੰਸਾਰ ਦੇ ਮਨ ਵਿਚ ਨਾਮ ਵਾਸਤੇ ਕੋਈ ਖਿੱਚ ਨਹੀਂ ਹੈ, ਨਾ ਕੋਈ ਕਦਰ ਹੈ ਤੇ ਨਾ ਸੰਸਾਰ ਨਾਮ ਦੇ ਬਾਰੇ ਕੁਝ ਜਾਨਣਾ ਚਾਹੁੰਦਾ ਹੈ। ਅਸੀਂ ਦਸਦੇ ਤਾਂ ਹਾਂ ਪਰ ਭਾਗਾਂ ਵਾਲਾ ਵਿਰਲਾ ਵਿਰਲਾ ਹੈ ਜਿਹੜਾ ਇਹ ਗੱਲ ਸਮਝਦਾ ਹੈ ਕਿਉਂਕਿ ਮਹਾਰਾਜ ਨੇ ਬਾਣੀ ਵਿਚ ਇਹ ਲਿਖਿਆ ਹੈ ਕਿ -

*ਜਿਸੁ ਵਖਰ ਕਉ ਲੈਨਿ ਤੂ ਆਇਆ ॥*
*ਰਾਮ ਨਾਮੁ ਸੰਤਨ ਘਰਿ ਪਾਇਆ ॥*
*ਤਜਿ ਅਭਿਮਾਨੁ ਲੇਹੁ ਮਨ ਮੋਲਿ ॥*
*ਰਾਮ ਨਾਮੁ ਹਿਰਦੇ ਮਹਿ ਤੋਲਿ ॥*
*ਲਾਦਿ ਖੇਪ ਸੰਤਹ ਸੰਗਿ ਚਾਲੁ ॥*
*ਅਵਰ ਤਿਆਗਿ ਬਿਖਿਆ ਜੰਜਾਲ ॥*
*ਧੰਨਿ ਧੰਨਿ ਕਹੈ ਸਭੁ ਕੋਇ ॥*
*ਮੁਖ ਊਜਲ ਹਰਿ ਦਰਗਹ ਸੋਇ ॥*
*ਇਹੁ ਵਾਪਾਰੁ ਵਿਰਲਾ ਵਾਪਾਰੈ ॥*
*ਨਾਨਕ ਤਾ ਕੈ ਸਦ ਬਲਿਹਾਰੈ ॥* *ਪੰਨਾ - 283*

ਕੋਈ ਵਿਰਲਾ ਵਿਰਲਾ ਪੁਰਸ਼ ਹੈ ਜਿਹੜੇ ਨਾਮ ਦਾ ਵਪਾਰੀ ਹੈ, ਬਾਕੀ ਤਾਂ ਹੋਰ ਗੱਲਾਂ ਵਿਚ ਸੰਸਾਰ ਡੁੱਬਦਾ ਜਾ ਰਿਹਾ ਹੈ, ਖਤਮ ਕਰ ਰਿਹਾ ਹੈ ਆਪਣੇ ਆਪ ਨੂੰ।

ਮਹਾਰਾਜ ਨੇ ਕਿਹਾ, "ਚੰਗਾ! ਤੈਨੂੰ ਸਮਝਾਵਾਂਗੇ।" ਲਾਲ ਦਿਤਾ ਤੇ ਕਹਿੰਦੇ, "ਲੈ ਮਰਦਾਨਿਆਂ! ਪ੍ਰਸ਼ਾਦ ਪਾਣੀ ਛਕ ਆ ਤੇ ਨਾਲ ਹੀ ਇਸ ਲਾਲ ਦੀ ਕੀਮਤ ਪੁੱਛ ਕੇ ਆਈਂ, ਵੇਚਣਾ ਨਹੀਂ ਹੈ।"

ਮਰਦਾਨਾ ਆਉਂਦਾ ਹੈ। ਆ ਕੇ ਸਬਜ਼ੀ ਫਰੋਸ਼ਾਂ ਦੇ ਕੋਲ ਇਕ ਦੁਕਾਨ ਤੇ ਜਾ ਕੇ ਉਸ ਨੂੰ ਦਿਖਾਉਂਦਾ ਹੈ।

ਉਹ ਕਹਿਣ ਲੱਗਿਆ, "ਭਾਈ ਮਰਦਾਨਾ! ਇਸ ਦੀ ਕੀਮਤ ਪੁੱਛਦਾ ਹੈਂ? ਇਹ ਤਾਂ ਇਕ ਵੱਟੀ ਹੈ, ਅੱਧ ਸੇਰ ਮੂਲੀਆਂ ਲੈ ਜਾ, ਅੱਧ ਸੇਰ ਸਬਜ਼ੀ ਲੈ ਜਾ, ਅੱਧ ਸੇਰ ਫਲ ਲੈ ਜਾ। ਇਸ ਤੋਂ ਵੱਧ ਨਹੀਂ ਇਸ ਦੀ ਕੀਮਤ।"

ਅੱਗੇ ਚਲਿਆ ਜਾਂਦਾ ਹੈ ਹਲਵਾਈ ਕੋਲ। ਉਸ ਨੇ ਅੱਧ ਸੇਰ ਮਠਿਆਈ ਦੀ ਕੀਮਤ ਪਾਈ। ਕਪੜੇ ਵਾਲੇ ਦੇ ਗਿਆ ਉਸ ਨੇ ਦੋ ਗਜ਼ ਕੱਪੜਾ ਮੁੱਲ ਪਾਇਆ। ਇਕ ਜੌਹਰੀ ਕੋਲ ਗਿਆ ਉਸ ਨੇ 10 ਰੁਪਏ ਮੁੱਲ ਪਾਇਆ, ਦੂਸਰੇ ਕੋਲ ਗਿਆ ਤਾਂ ਸੌ ਰੁਪਿਆ। ਸਾਲਸਰਾਏ ਪੂਰਾ ਜੌਹਰੀ ਸੀ - ਪਰਖ ਵਾਲਾ। ਜਦੋਂ ਉਸ ਦੇ ਕੋਲ ਪਹੁੰਚ ਕੇ ਉਸ ਨੂੰ ਦਿਖਾਇਆ ਤਾਂ ਦੇਖਦੀਸਾਰ ਉਸ ਦਾ ਸਾਹ ਅੰਦਰ ਨੂੰ ਜਾਈ ਜਾਂਦਾ ਹੈ, ਛਾਤੀ ਫੁੱਲ ਗਈ ਓਸ ਦੀ, ਬਟਨ ਜਿਹੜੇ ਸੀ ਉਹ ਕੱਸੇ ਗਏ। ਉਸ ਦਾ ਨੌਕਰ ਅਧਰੱਕਾ ਦੇਖ ਰਿਹਾ ਹੈ ਕਿ ਸ਼ਾਹ ਜੀ ਨੂੰ ਕੀ ਹੋ ਗਿਆ ਦੇਖਦੀਸਾਰ।

ਸ਼ਾਹ ਜੀ ਕਹਿੰਦੇ, "ਬੇਟਾ ਅਧਰੱਕਾ! ਸੌ ਰੁਪਈਆ ਤਿਜੌਰੀ ਵਿਚੋਂ ਕੱਢ ਕੇ ਲਿਆ।"

ਮਰਦਾਨਾ ਕਹਿਣ ਲੱਗਿਆ ਕਿ ਮੈਂ ਵੇਚਣਾ ਤਾਂ ਹੈ ਨਹੀਂ ਤੇ ਮੈਂ ਤਾਂ ਕੋਈ ਗੱਲ ਨਹੀਂ ਕਰੀ, ਇਹ ਸੌ ਰੁਪਿਆ ਦਿੰਦਾ ਹੈ। ਉਸ ਨੇ ਤਾੜ ਲਈ ਕਿ ਇਸ ਦੇ ਮਨ ਵਿਚ ਖਿਆਲ ਆ ਗਿਆ ਕਿ ਕਿਤੇ ਇਹ ਮੁੱਲ ਦੇਣ ਲੱਗਿਆ ਹੈ।

ਕਹਿੰਦਾ, "ਬੇਟਾ ਅਧਰੱਕਾ, ਬੜੇ ਕੀਮਤੀ ਲਾਲ ਦੇ ਅੱਜ ਦਰਸ਼ਨ ਹੋ ਗਏ। ਕਿੰਨੀ ਕੁ ਕੀਮਤ ਤੂੰ ਪਾ ਸਕਦਾ ਹੈਂ ਇਸਦੀ?"

ਕਹਿੰਦਾ, "ਸ਼ਾਹ ਜੀ! ਮੈਂ ਇਸ ਦੀ ਹਜ਼ਾਰ ਰੁਪਈਆ ਕੀਮਤ ਪਾਉਂਦਾ ਹਾਂ।" ਹਜ਼ਾਰ ਰੁਪਿਆ ਉਦੋਂ ਦਾ ਹੁਣ ਦਾ ਦੱਸ ਲੱਖ ਸਮਝ ਲਓ। ਮਰਦਾਨਾ ਹੈਰਾਨ ਹੋ ਗਿਆ ਕਿ ਸੌ ਤੋਂ ਇਕ ਦਮ 1000 ਰੁਪਿਆ ਮੁੱਲ ਪੈ ਗਿਆ।

ਫੇਰ ਸ਼ਾਹ ਕਹਿਣ ਲੱਗਿਆ, "ਨਹੀਂ ਭਾਈ! ਇਹ ਕੀਮਤ ਨਹੀਂ ਹੈ। ਜਾਹ, ਪਹਿਲਾਂ ਸੌ ਰੁਪਿਆ ਲਿਆ ਕੱਢ ਕੇ।

ਸੌ ਰੁਪਿਆ ਆ ਗਿਆ, ਲਾਲ ਅੱਗੇ ਰੱਖ ਲਿਆ। ਸੌ ਰੁਪਿਆ ਲਾਲ ਦੇ ਅੱਗੇ ਰੱਖ ਦਿਤਾ।

ਉਹ ਕਹਿੰਦਾ, "ਸ਼ਾਹ ਜੀ! ਇਹ ਕੀ ਕਰਦੇ ਹੋ?"

ਉਹ ਕਹਿੰਦੇ, "ਇਸ ਦੇ ਦਰਸ਼ਨਾਂ ਦੀ ਭੇਟ ਸੌ ਰੁਪਿਆ ਹੈ, ਕੇਵਲ ਦਰਸ਼ਨ ਦੀ।"

ਫੇਰ ਕਹਿਣ ਲੱਗੇ, "ਭਾਈ ਮਰਦਾਨਾ! ਇਹ ਤੇਰਾ ਹੈ ਲਾਲ?"

ਮਰਦਾਨਾ ਕਹਿੰਦਾ, "ਨਹੀਂ, ਇਹ ਗੁਰੂ ਨਾਨਕ ਪਾਤਸ਼ਾਹ ਨੇ ਦਿਤਾ ਹੈ, ਕੀਮਤ ਪੁੱਛਣੀ ਹੈ।"

ਕਹਿੰਦਾ, "ਭਾਈ ਮਰਦਾਨਾ! ਜੇ ਤਾਂ ਕੀਮਤ ਪਾਉਣੀ ਹੈ ਤਾਂ ਤੁਹਾਨੂੰ ਦੋ ਤਿੰਨ ਮਹੀਨੇ ਰਹਿਣਾ ਪਵੇਗਾ ਇਥੇ ਤੇ ਮੈਂ ਸਾਰੇ ਵੱਡੇ-ਵੱਡੇ ਜੌਹਰੀਆਂ ਨੂੰ ਚਿੱਠੀਆਂ ਲਿਖਦਾ ਹਾਂ, ਉਨ੍ਹਾਂ ਦਾ ਇਥੇ ਇਕੱਠ ਹੋਵੇਗਾ। ਇਸ ਦੀ ਕੀਮਤ ਓਨੀ ਹੀ ਹੋਵੇਗੀ ਜਿੰਨਾ ਕਿਸੇ ਕੋਲ ਵੱਧ ਤੋਂ ਵੱਧ ਧਨ ਹੋਏਗਾ ਲੇਕਿਨ ਫੇਰ ਵੀ ਬੇਮੁੱਲਾ ਲਾਲ ਹੈ।"

ਮਰਦਾਨਾ ਵਾਪਸ ਜਾਂਦਾ ਹੈ, ਜਾ ਕੇ ਕਹਿੰਦਾ, "ਸੱਚੇ ਪਾਤਸ਼ਾਹ! ਮੈਂ ਤਾਂ ਹੈਰਾਨ ਹੋ ਗਿਆ ਸੰਸਾਰ ਦੀ ਬੁੱਧੀ ਤੇ।"

ਮਹਾਰਾਜ ਜੀ ਕਹਿੰਦੇ, "ਮਰਦਾਨਿਆਂ! ਜਿਸ ਤਰ੍ਹਾਂ ਲਾਲਾਂ ਦੀ ਕੀਮਤ ਨਹੀਂ ਪੈਂਦੀ ਕਦਰਦਾਨਾਂ ਤੋਂ ਬਗੈਰ। ਇਸੇ ਤਰ੍ਹਾਂ ਮਾਨਸ ਜਨਮ ਦੀ, ਸਰੀਰ ਦੀ ਕੀਮਤ, ਨਾਮ ਦੀ ਕੀਮਤ ਸੰਸਾਰ ਨਹੀਂ ਜਾਣਦਾ ਕਿ ਇਸ ਦੀ ਕੀਮਤ ਕੀ ਹੈ।"

ਜੇ ਇਸ ਦੀ ਬਣਤਰ ਤੇ ਹੀ ਵਿਚਾਰ ਕਰੀਏ ਤਾਂ ਦੋ ਖਰਬ, 15 ਅਰਬ ਸੈਲ, ਜਿਵੇਂ ਇੱਟਾਂ ਦਾ ਮਕਾਨ ਬਣਾਉਂਦੇ ਹੋ, ਇਸ ਤਰ੍ਹਾਂ ਐਨੇ ਸੈਲ ਇਸ ਸਰੀਰ ਵਿਚ ਲੱਗੇ ਹੋਏ ਨੇ - ਸਾਢੇ ਤਿੰਨ ਹੱਥ ਦੇ ਵਿਚ। 72 ਕਰੋੜ, 72 ਲੱਖ, 72 ਹਜ਼ਾਰ, 200 ਬਲੱਡ ਚੈਨਲ ਹੈ ਇਸ ਦੇ ਵਿਚ, ਪੰਜ ਇਸ ਦੇ ਵਿਚ ਵੱਡੀਆਂ ਮੋਟਰਾਂ ਲੱਗੀਆਂ ਹੋਈਆਂ ਨੇ, ਜਿਨ੍ਹਾਂ ਨਾਲ ਇਹ ਸਰੀਰ ਹਰ ਵਕਤ ਚਲਦਾ ਹੈ - ਜਿਨ੍ਹਾਂ ਨੂੰ ਪ੍ਰਾਣ, ਉਪਾਨ, ਉਦਾਨ, ਸਮਾਨ, ਬਿਆਨ ਕਹਿੰਦੇ ਹਨ। ਇਨ੍ਹਾਂ ਦੇ ਉਤੇ ਮਨ ਹੈ ਜਿਹੜਾ ਫੁਰਨੇ ਕਰਕੇ ਇਸ ਨੂੰ ਚਲਾਉਂਦਾ ਹੈ। ਮਨ ਦੇ ਉਤੇ ਬੁੱਧੀ ਹੈ। ਉਸ ਦੇ ਉਤੇ ਚਤੁਸ਼ਟਾ ਅੰਤਸ਼ਕਰਣ ਹੈ। ਕਹਿੰਦੇ ਇਹ ਐਨਾ ਕੀਮਤੀ ਸਰੀਰ ਹੈ ਲੇਕਿਨ ਇਸ ਗਾਫਲ ਨੂੰ ਨਹੀਂ ਪਤਾ, ਇਹ ਸ਼ਰਾਬਾਂ ਪੀ ਪੀ ਕੇ, ਨਿੰਦਿਆ ਕਰ ਕਰ ਕੇ, ਚੁਗਲੀਆਂ ਕਰ ਕਰ ਕੇ, ਮਾੜੇ ਕੰਮ ਕਰ ਕਰ ਕੇ ਇਸਨੂੰ ਬਰਬਾਦ ਕਰ ਦਿੰਦਾ ਹੈ; ਮਿਲਿਆ ਤਾਂ ਇਹ ਸੀ ਪ੍ਰਮੇਸ਼ਰ ਦੇ ਨਾਲ ਮਿਲਾਪ ਕਰਨ ਲਈ। ਮਹਾਰਾਜ ਕਹਿੰਦੇ ਤੂੰ ਮਨੁੱਖ ਦੇ ਸਰੀਰ ਨੂੰ ਸਮਝ ਪਹਿਲਾਂ ਕਿ ਇਹ ਹੈ ਕੀ? ਇਸ ਦੇ ਵਿਚ ਕੀ ਹੈ? ਤੂੰ ਪ੍ਰਮੇਸ਼ਰ ਨੂੰ ਬਾਹਰ ਨਾ ਭਾਲਦਾ ਫਿਰ, ਇਹ **This is abode of God.** ਇਸ ਸਰੀਰ ਦੇ ਵਿਚ ਵਾਹਿਗੁਰੂ ਆਪ ਰਹਿੰਦਾ ਹੈ -

***ਕਾਇਆ ਨਗਰੁ ਨਗਰ ਗੜ ਅੰਦਰਿ॥***
***ਸਾਚਾ ਵਾਸਾ ਪੁਰਿ ਗਗਨੰਦਰਿ॥*** ***ਪੰਨਾ - 1033***

ਆਹ ਜਿਹੜਾ ਸਰੀਰ ਹੈ, ਚਾਹੇ ਬੀਬੀਆਂ ਦਾ ਹੈ, ਚਾਹੇ ਭਾਈਆਂ ਦਾ ਹੈ ਇਸ ਦੇ ਵਿਚ ਵਾਹਿਗੁਰੂ ਰਹਿੰਦਾ ਹੈ -

***ਅਸਥਿਰੁ ਥਾਨੁ ਸਦਾ ਨਿਰਮਾਇਲੁ ....॥*** ***ਪੰਨਾ - 1033***

ਕਹਿੰਦੇ ਥਾਂ ਇਹੋ ਜਿਹਾ ਵਧੀਆ ਹੈ ਜਿਸ ਦਾ ਨਾਸ਼ ਨਹੀਂ ਕਦੇ ਹੁੰਦਾ ਅਤੇ ਮੈਲਾ ਨਹੀਂ ਹੁੰਦਾ -

***................ ਆਪੇ ਆਪੁ ਉਪਾਇਦਾ॥*** ***ਪੰਨਾ - 1033***

ਆਪਣੇ ਆਪ ਹੀ ਇਸ ਨੂੰ ਪੈਦਾ ਕਰਦਾ ਹੈ, ਆਪੇ ਹੀ ਆਪਣਾ ਥਾਂ ਬਣਾਉਂਦਾ ਹੈ। ਮਹਾਰਾਜ ਜੀ ਕਹਿੰਦੇ -

***ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥*** ***ਪੰਨਾ - 1427***

ਅਸੀਂ ਤਾਂ ਨਹੀਂ ਮੰਨਦੇ ਕਿ ਵਾਹਿਗੁਰੂ ਵਸਦਾ ਹੈ ਸਾਰਿਆਂ ਵਿਚ, ਅਸੀਂ ਤਾਂ ਫੇਰ ਭੁਲੇਖਿਆਂ ਵਿਚ ਪੈ ਜਾਂਦੇ ਹਾਂ। ਸਾਨੂੰ ਇਸ ਗੱਲ ਦਾ ਪਤਾ ਨਹੀਂ ਲਗਦਾ, ਵਿਸ਼ਵਾਸ਼ ਨਹੀਂ ਆਉਂਦਾ ਬਾਣੀ ਦੇ ਉਤੇ ਕਿ ਵਾਹਿਗੁਰੂ ਮੇਰੇ ਨਾਲ ਰਹਿੰਦਾ ਹੈ। ਜੇ ਤੂੰ ਨਾਮ ਜਪਣਾ ਹੈ, ਸ਼ੌਕ ਤੇਰੇ ਵਿਚ ਪੈਦਾ ਹੋ ਗਿਆ ਤਾਂ ਤੂੰ ਪਹਿਲਾਂ ਵਿਸ਼ਵਾਸ਼ ਵਿਚ

ਆ ਕਿ ਵਾਹਿਗੁਰੂ ਜਿਸ ਨੂੰ ਮੈਂ ਮਿਲਣਾ ਹੈ; ਉਹ ਹੈ ਕੀ? ਜਿਸ ਨੂੰ ਮੈਂ ਬੇਨਤੀਆਂ ਕਰਦਾ ਹਾਂ, ਮੈਂ ਕਿੱਥੇ ਜਾ ਕੇ ਬੇਨਤੀਆਂ ਕਰਾਂ ਤੇ ਕਿੱਥੇ ਜਾ ਕੇ ਉਹ ਸੁਣੇਗਾ? ਉਹ ਤਾਂ ਹਰ ਥਾਂ ਦੇ ਉਤੇ ਹਾਜ਼ਰ ਨਾਜ਼ਰ ਹੈ। ਸਾਈਕਲ ਦੇ ਪੈਡਲ ਤੇ ਪੈਰ ਰੱਖ ਲੈ, ਕਾਠੀ ਉਤੋਂ ਦੀ ਦੂਸਰੇ ਪਾਸੇ ਲੰਘਾਉਂਦਿਆਂ-ਲੰਘਾਉਂਦਿਆਂ ਪ੍ਰਮੇਸ਼ਰ ਬੇਨਤੀ ਸੁਣ ਲੈਂਦਾ ਹੈ। ਉਹ ਅੱਖਰ ਨਹੀਂ ਮੰਨਦਾ, ਉਹ ਭਾਵ ਮੰਨਦਾ ਹੈ।

ਭਾਈ ਤਿਲੋਕਾ ਜੀ ਗੁਰੂ ਛੇਵੇਂ ਪਾਤਸ਼ਾਹ ਜੀ ਕੋਲ ਆਏ, ਕਹਿੰਦੇ, ਸੱਚੇ ਪਾਤਸ਼ਾਹ! ਅਸੀਂ ਦੂਰ ਰਹਿੰਦੇ ਹਾਂ। ਮੈਂ ਗਜ਼ਨੀ ਦੇ ਨਵਾਬ ਦਾ ਜਨਰਲ ਹਾਂ - ਉਸ ਦੀ ਨਿਜੀ ਰੱਖਿਆ ਦਾ, ਤੇ ਡਿਊਟੀ ਮੇਰੀ ਬਹੁਤ ਸਖਤ ਹੈ। ਨਵਾਬ ਮੇਰੇ ਉਤੇ ਵਿਸ਼ਵਾਸ਼ ਕਰਦਾ ਹੈ। ਪਾਤਸ਼ਾਹ! ਮੈਨੂੰ ਵੀ ਕੋਈ ਜੁਗਤ ਦੱਸੋ ਜਿਸ ਨਾਲ ਮੇਰਾ ਵੀ ਉਧਾਰ ਹੋ ਸਕੇ।

ਮਹਾਰਾਜ ਜੀ ਕਹਿਣ ਲੱਗੇ, "ਭਾਈ ਤਿਲੋਕਾ! ਗਰੀਬ ਮਾਰ ਨਹੀਂ ਕਰਨੀ, ਗਰੀਬ ਦੇ ਉਤੇ ਹੱਥ ਨਹੀਂ ਚੁੱਕਣਾ, ਮਦਦ ਕਰਨੀ ਹੈ ਗਰੀਬ ਦੀ। ਅੰਮ੍ਰਿਤ ਵੇਲੇ ਉਠਣਾ ਹੈ, ਉਠ ਕੇ ਨਾਮ ਜਪਣਾ ਹੈ ਪ੍ਰਮੇਸ਼ਰ ਦਾ, ਪ੍ਰਮੇਸ਼ਰ ਦੇ ਵਿਸ਼ਵਾਸ਼ ਵਿਚ ਰਹਿਣਾ ਹੈ, ਧਿਆਨ ਵਿਚ ਰਹਿਣਾ ਹੈ।

ਆਪਣਾ ਜੀਵਨ ਉਸੇ ਤਰ੍ਹਾਂ ਸ਼ੁਰੂ ਕਰ ਦਿਤਾ, ਜਿਹੋ ਜਿਹਾ ਗੁਰੂ ਸਾਹਿਬ ਨੇ ਸਾਨੂੰ ਦੱਸਿਆ ਹੈ -

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*** ***ਪੰਨਾ - 305***

ਜੇ ਤੂੰ ਸਿੱਖ ਕਹਾਉਂਦਾ ਹੈਂ ਤਾਂ ਕਹਿੰਦੇ ਫੇਰ ਸੁਣ ਲੈ, ਤੇਰੀ ਰਹਿਤ ਇਹ ਹੈ। ਕਹਿੰਦਾ, ਜੀ ਰਹਿਤ ਤਾਂ ਮੈਨੂੰ ਪੰਜ ਪਿਆਰਿਆਂ ਨੇ ਦੱਸ ਦਿਤੀ। ਪੰਜ ਪਿਆਰਿਆਂ ਦੀ ਰਹਿਤ ਜਿਹੜੀ ਹੈ ਉਹ ਘੱਟ ਤੋਂ ਘੱਟ ਰਹਿਤ ਹੈ, ਛੋਟੀ ਤੋਂ ਛੋਟੀ। ਸਕੂਲ ਦੇ ਵਿਚ ਜਦੋਂ ਬੱਚਾ ਦਾਖਲ ਹੁੰਦਾ ਹੈ ਤਾਂ ਉਥੇ ਵਰਦੀ ਦਿਤੀ ਜਾਂਦੀ ਹੈ। ਪੜ੍ਹਾਈ ਹੋਰ ਚੀਜ਼ ਹੈ, ਵਰਦੀ ਹੋਰ ਚੀਜ਼ ਹੈ। ਉਹ ਤਾਂ ਮਹਾਰਾਜ ਜੀ ਨੇ ਜਿਨ੍ਹਾਂ ਕੋਲ ਵਰਦੀਆਂ ਸੀ, ਭੁੱਲ ਗਏ ਸੀ, ਉਨ੍ਹਾਂ ਨੂੰ ਦੱਸਿਆ ਹੈ। ਹਿੰਦੂ ਦੇ ਕੋਲ ਜਨੇਊ ਦੀ ਵਰਦੀ ਸੀ, ਸਾਡੇ ਕੋਲ ਕਿਰਪਾਨ ਦੀ ਹੈ, ਮੁਸਲਮਾਨਾਂ ਕੋਲ ਹੋਰ ਤਰ੍ਹਾਂ ਦੀ ਹੈ, ਇਸਾਈਆਂ ਕੋਲ ਹੋਰ ਤਰ੍ਹਾਂ ਦੀ ਹੈ ਉਨ੍ਹਾਂ ਕੋਲ **cross** ਲੱਗਿਆ ਹੁੰਦਾ ਹੈ।

ਮਹਾਰਾਜ ਜੀ ਕਹਿੰਦੇ, "ਪੰਡਤ ਜੀ! ਇਹ ਜਿਹੜਾ ਜਨੇਊ ਪਾਉਣ ਲੱਗਿਆ ਹੈਂ ਇਸ ਦੇ ਨਾਲ ਕੀ ਫਰਕ ਪੈ ਜਾਏਗਾ?"

ਕਹਿੰਦਾ, "ਨਾਨਕ ਜੀ! ਤੁਹਾਡਾ ਦੂਸਰਾ ਜਨਮ ਹੋ ਜਾਏਗਾ। ਜਿਹੜਾ ਪਹਿਲਾ ਜਨਮ ਹੈ ਉਹ ਗਲਤ ਹੋ ਗਿਆ, ਹੁਣ ਜਿਹੜਾ ਤੇਰਾ ਜਨਮ ਹੈ ਉਹ ਨਵਾਂ ਹੋਵੇਗਾ ਤੇ ਤੇਰੇ ਪਿਛਲੇ ਪਾਪ ਖਤਮ ਹੋ ਜਾਣਗੇ।"

ਮਹਾਰਾਜ ਕਹਿੰਦੇ, "ਆਹ ਧਾਗਾ ਖਤਮ ਕਰ ਦਏਗਾ? ਇਸ ਦੇ ਵਿਚ ਤਾਕਤ ਹੈ? ਪੰਡਤ ਜੀ! ਇਹ ਟੁੱਟ ਜਾਣਾ ਹੈ, ਮੈਲਾ ਹੋ ਜਾਣਾ ਹੈ, ਫੇਰ ਬਦਲਣਾ ਪੈਣਾ ਹੈ। ਇਹ ਗੱਲ ਤੇਰੀ ਮੈਨੂੰ ਸਮਝ 'ਚ ਨਹੀਂ ਆਉਂਦੀ। ਜਦੋਂ ਮੈਂ ਦੁਨੀਆਂ ਤੋਂ ਜਾਣਾ ਹੈ ਤਾਂ ਇਸ ਧਾਗੇ ਨੇ ਨਾਲ ਨਹੀਂ ਮੇਰੇ ਜਾਣਾ। ਇਸ ਦੇ ਵਿਚ ਕੋਈ ਕਮੀ ਹੈ ਜੋ ਤੂੰ ਲੁਕੋ ਰਿਹਾ ਹੈਂ। ਗੱਲ ਕੋਈ ਹੋਰ ਹੈ ਜੋ ਤੂੰ ਸਮਝ ਨਹੀਂ ਸਕਿਆ।

ਕਹਿੰਦਾ, "ਹੇ ਨਾਨਕ! ਤੂੰ ਸਮਝਾ ਦੇ।"

ਛੋਟਾ ਜਿਹਾ ਬੱਚਾ ਬੈਠਾ ਹੈ 12 ਸਾਲਾਂ ਦਾ।

ਮਹਾਰਾਜ ਜੀ ਕਹਿੰਦੇ, "ਦੇਖੋ! ਇਸ ਧਾਗੇ ਦੀ ਲੋੜ ਨਹੀਂ, ਤੂੰ ਦਇਆ ਧਾਰਨ ਕਰ ਲੈ, ਦਇਆ ਦਾ ਧਾਗਾ ਬਣਾ ਲੈ, ਦਇਆ ਦੀ ਕਪਾਹ ਬਣਾ ਲੈ –

***ਦਇਆ ਕਪਾਹ ਸੰਤੋਖੁ ਸੂਤੁ ............॥*** ***ਪੰਨਾ – 471***

ਮਨ ਦੇ ਵਿਚ ਸੰਤੋਖ ਲੈ ਆ। ਪਹਿਲਾਂ ਦਇਆ ਲੈ ਆ, ਦਇਆ ਪ੍ਰਮੇਸ਼ਰ ਨੂੰ ਭਾਉਂਦੀ ਹੈ।

ਸਾਡੇ ਅੰਦਰ ਦਇਆ ਹੀ ਨਹੀਂ ਆਈ। ਦਇਆ ਕਹਿੰਦੇ ਕਿਸਨੂੰ ਨੇ? ਜਿਹੜੇ ਬੰਦੇ ਦੇ ਹੱਥ ਪੈਰ ਨਾ ਚੱਲਣ, ਬੇਵਸ ਹੋ ਜਾਵੇ, ਉਸ ਦੇ ਉਤੇ ਦਇਆ ਕਰਨੀ। ਉਸ ਦੀ ਮਦਦ ਕਰਕੇ ਉਸ ਦਾ ਕੰਮ ਕਰ ਦੇਣਾ। ਇਸ ਨੂੰ ਰਹਿਤ ਕਹਿੰਦੇ ਨੇ ਕਿ ਦਇਆ ਕਰੋ ਉਸ ਦੇ ਨਾਲ। ਕਹਿੰਦੇ ਦਇਆ ਤਾਂ ਤੁਹਾਡੇ ਹਿਰਦੇ ਵਿਚ ਪੈਦਾ ਨਹੀਂ ਹੋਈ। ਜਦੋਂ ਦਇਆ ਹੀ ਨਹੀਂ ਆਈ, ਕਈ ਪ੍ਰੇਮੀਆਂ ਦੇ ਕਿੰਨੇ ਹੀ ਖਿਆਲ ਹੁੰਦੇ ਨੇ ਲੇਕਿਨ ਮਹਾਰਾਜ ਜੀ ਕਹਿੰਦੇ –

***ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ...............॥*** ***ਪੰਨਾ – 1103***

ਜੀਵਾਂ ਨੂੰ ਖਾਣ ਵਾਸਤੇ ਮਾਰ ਕੇ ਤੂੰ ਕਹਿੰਦਾ ਹੈਂ ਕਿ ਮੈਂ ਧਰਮ ਕਰਦਾ ਹਾਂ।

***................ ਅਧਰਮੁ ਕਹਹੁ ਕਤ ਭਾਈ॥*** ***ਪੰਨਾ – 1103***

ਫੇਰ ਅਧਰਮ ਦੱਸੋ ਕਿਹੜੀ ਚੀਜ਼ ਹੋਵੇਗੀ। ਖਾਣ ਵਾਸਤੇ ਤੂੰ ਜੀਵ ਮਾਰਦਾ ਹੈਂ। ਤੂੰ ਕਹਿੰਦਾ ਹੈਂ ਕਿ ਮੈਨੂੰ ਇਜਾਜ਼ਤ ਹੈ। ਤੇਰੇ ਕੋਲ ਕਿਹੜੀ ਤਾਕਤ ਹੈ ਜਿਹੜੀ ਤੈਨੂੰ ਪਾਪ ਤੋਂ ਬਚਾ ਲਵੇਗੀ, ਕਰਮ ਕੀਤਾ ਹੋਇਆ ਭੋਗਣਾ ਹੀ ਪੈਂਦਾ ਹੈ–

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*** ***ਪੰਨਾ – 134***

ਇਹ ਤਾਂ ਭੋਗਣਾ ਹੀ ਪੈਣਾ ਹੈ। ਤੂੰ ਆਪਣੇ ਆਪ ਵਿਚ ਸ਼ਕਤੀ ਧਾਰਨ ਕਰਕੇ ਕੇ ਬਹਿ ਗਿਆ ਕਿ ਮੈਨੂੰ ਹੱਕ ਹੈ ਪ੍ਰਮੇਸ਼ਰ ਦੀ ਦੁਨੀਆਂ ਨੂੰ ਮਾਰਨ ਦਾ। ਕਹਿੰਦੇ ਫੇਰ ਉਸ ਨੂੰ ਤੂੰ ਧਰਮ ਕਹਿੰਦਾ ਹੈ, ਤਾਂ ਅਧਰਮ ਕਿਸਨੂੰ ਕਹੇਂਗਾ –

***ਆਪਸ ਕਉ ਮੁਨੀਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ॥*** ***ਪੰਨਾ – 1103***

ਕਹਿੰਦੇ ਤੂੰ ਤਾਂ ਬਣ ਗਿਆ ਹੁਣ ਪੂਰਾ, ਪੰਡਤ ਜੀ ਬਣ ਗਿਆ, ਮੁਨੀ ਜੀ ਬਣ ਗਿਆ, ਕਾਜ਼ੀ ਸਾਹਿਬ ਬਣ ਗਿਆ ਤਾਂ ਕਹਿੰਦੇ ਫੇਰ ਕਸਾਈ ਕਿਸ ਦਾ ਨਾਉਂ ਧਰੇਂਗਾ। ਸੋ ਮਹਾਰਾਜ ਜੀ ਕਹਿੰਦੇ, ਪਹਿਲਾਂ ਦਇਆ ਨੂੰ ਸਮਝ, ਦਇਆ ਕੀ ਚੀਜ਼ ਹੈ। ਇਹ ਦਇਆ ਜੇ ਤੇਰੇ ਹਿਰਦੇ ਵਿਚ ਨਹੀਂ ਆਈ ਤਾਂ ਤੂੰ ਕੁਝ ਵੀ ਨਹੀਂ ਕਰਿਆ ਕਿਉਂਕਿ ਧਰਮ ਨਹੀਂ ਆਉਣਾ ਜਦੋਂ ਤਕ ਦਇਆ ਨਹੀਂ ਆਉਂਦੀ। ਹਰ ਰੋਜ਼ ਪੜ੍ਹਦੇ ਹਾਂ–

***ਧੌਲੁ ਧਰਮੁ ਦਇਆ ਕਾ ਪੂਤੁ॥*** ***ਪੰਨਾ – 2***

ਜੇ ਮਾਂ ਹੀ ਨਹੀਂ ਆਈ ਤਾਂ ਧਰਮ ਕਿਥੋਂ ਆ ਜਾਏਗਾ? ਮਹਾਰਾਜ ਜੀ ਕਹਿੰਦੇ ਜੇ ਧਰਮ ਪੈਦਾ ਕਰਨਾ ਹੈ ਤਾਂ ਦਇਆ ਮਾਂ ਆਉਣੀ ਚਾਹੀਦੀ ਹੈ ਉਸ ਦੀ। ਧਰਮ ਤੇ ਮਜ਼੍ਹਬ ਵਿਚ ਫਰਕ ਹੁੰਦਾ ਹੈ। ਧਰਮ ਹੁੰਦਾ ਹੈ ਨਿਜੀ ਆਚਰਣ **(Personal character)** ਮਜ਼੍ਹਬ ਹੁੰਦਾ ਹੈ ਸਾਂਝਾ ਆਚਾਰ ਜਿਸ ਦੇ ਮੁਤਾਬਿਕ ਉਸ ਸਮੁਦਾਇ ਨੇ ਚਲਣਾ ਹੈ।

ਸੋ ਮਹਾਰਾਜ ਜੀ ਕਹਿੰਦੇ, ਪਹਿਲਾਂ ਦਇਆ ਦੀ ਕਪਾਹ ਬਣਾ। ਜਿਸ ਦੇ ਕੋਲ ਦਇਆ ਦੀ ਕਪਾਹ ਹੈ ਉਸ ਦੇ ਉਤੇ ਪ੍ਰਮੇਸ਼ਰ ਰੀਝਦਾ ਹੈ। ਇਕ ਮਿਸਾਲ ਆਉਂਦੀ ਹੈ ਕਿ ਇਕ ਬੀਬੀ, ਮੁੱਲ ਵਿਕੀ ਹੋਈ ਜਿਸ ਦਾ ਨਾਂ ਰਾਵੀਆ ਸੀ। ਉਹ ਕਾਫਲੇ ਦੇ ਨਾਲ ਜਾ ਰਹੀ ਹੈ। ਬੰਦਗੀ ਕਰਦੀ ਹੁੰਦੀ ਸੀ, ਗੁਲਾਮ ਸੀ ਉਹ। ਕਾਫਲੇ ਨਾਲ ਜਾਂਦੀ

ਜਾਂਦੀ ਮੱਕੇ ਤੋਂ 60 ਕੋਹ ਉਰ੍ਹੇ ਜਿਸ ਵਕਤ ਪੜਾਅ ਕੀਤਾ, ਬਾਕੀ ਸਾਰੇ ਤੁਰ ਗਏ, ਉਥੇ ਇਕ ਕੁੱਤੀ ਖੂਹ ਦੁਆਲੇ ਗੇੜੇ ਕੱਢਦੀ ਫਿਰਦੀ ਹੈ। ਇਸ ਦੇ ਮਨ ਵਿਚ ਆ ਗਿਆ ਕਿ ਇਹ ਪਾਣੀ ਮੰਗਦੀ ਹੈ। ਇਹ ਰੁਕ ਗਈ ਤੇ ਕਾਫਲਾ ਤੁਰ ਗਿਆ। ਕਹਿੰਦੀ ਮੈਂ ਰਲਦੀ ਹਾਂ ਤੁਹਾਨੂੰ, ਤੁਸੀਂ ਚੱਲੋ। ਉਸ ਤੋਂ ਬਾਅਦ ਖੂਹ ਦਾ ਪਾਣੀ ਦੇਖਿਆ ਕੋਲ ਆ ਕੇ ਕਿ ਬਹੁਤ ਦੂਰ ਹੈ। ਕੱਪੜੇ ਪਾੜ ਪਾੜ ਕੇ ਰੱਸੀ ਬਣਾਉਣੀ ਸ਼ੁਰੂ ਕਰ ਦਿਤੀ। ਇਕ ਕਪੜਾ ਰੱਖ ਲਿਆ ਭਿਓਂਣ ਵਾਸਤੇ, ਜਦੋਂ ਖੂਹ ਵਿਚ ਲਟਕਾਇਆ ਤਾਂ ਉਚਾ ਰਹਿ ਗਿਆ। ਉਸ ਨੇ ਸੋਚਿਆ ਕਿ ਹੁਣ ਕੀ ਹੋਵੇ, ਉਸ ਵੇਲੇ ਉਸ ਨੇ ਆਪਣੇ ਸਿਰ ਦੇ ਕੇਸ ਕੱਟ ਲਏ, ਉਨ੍ਹਾਂ ਦੀ ਵੀ ਰੱਸੀ ਵੱਟ ਲਈ ਤੇ ਉਸ ਤੋਂ ਬਾਅਦ ਉਸਨੇ ਰੱਸੀ ਨੂੰ ਖੂਹ ਦੇ ਵਿਚ ਲਟਕਾਇਆ ਤੇ ਉਸ ਦੇ ਨਾਲ ਪਾਣੀ ਲਿਆ ਲਿਆ ਕੇ, ਇਕ ਥਾਂ ਪੁੱਟ ਕੇ ਬਣਾ ਲਿਆ, ਉਸ ਦੇ ਵਿਚ ਪਾਈ ਜਾਂਦੀ ਹੈ, ਉਹ ਪੀਈ ਜਾਂਦੇ ਨੇ। ਪੀਣ ਤੋਂ ਬਾਅਦ ਪ੍ਰਸੰਨ ਹੋ ਗਈ ਕੁੱਤੀ। ਜੇ ਆਦਮੀ 'ਚ ਵਾਹਿਗੁਰੂ ਰਹਿੰਦਾ ਹੈ ਤਾਂ ਜਾਨਵਰਾਂ ਵਿਚ ਵੀ ਰਹਿੰਦਾ ਹੈ, ਸਭ ਥਾਈਂ ਪ੍ਰਮੇਸ਼ਰ ਦਾ ਵਾਸਾ ਹੈ, ਕੋਈ ਇਕ ਥਾਂ ਨਿਸ਼ਚਿਤ ਨਹੀਂ ਕਰ ਸਕਦਾ ਕਿ ਇਥੇ ਵਾਹਿਗੁਰੂ ਨਹੀਂ ਹੈ ਕਿਉਂਕਿ ਉਹ ਤਾਂ ਹਰ ਥਾਂ ਦੇ ਉਤੇ ਹੈ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨਾ ਘਾਟ ਹੈ ਨਾ ਬਾਢ ਹੈ, ਨ ਘਾਟਿ ਬਾਢਿ ਹੋਤ ਹੈ॥*** ***ਅਕਾਸ ਉਸਤਤਿ***

ਹਾਜੀ ਚਲੇ ਗਏ, ਅੱਗੇ ਜਾ ਕੇ ਕੀ ਦੇਖਦੇ ਨੇ, ਹੁਣ ਕਾਅਬਾ ਨਹੀਂ ਨਜ਼ਰ ਆਉਂਦਾ। ਉਨ੍ਹਾਂ ਨੇ ਦੁਆ ਕੀਤੀ ਤਾਂ ਆਵਾਜ਼ ਆਈ, ਕਹਿੰਦੇ, ਹਾਜੀਓ! ਕਾਅਬਾ ਦਰਸ਼ਨ ਕਰਨ ਗਿਆ ਹੈ। ਹਾਜ਼ੀ ਕਹਿੰਦੇ, ਕਾਅਬਾ ਵੀ ਕਿਸੇ ਦੇ ਦਰਸ਼ਨ ਕਰਨ ਜਾਂਦਾ ਹੈ? ਕਹਿੰਦੇ ਹਾਂ! ਖੁਦਾ ਨੇ ਹੁਕਮ ਦੇ ਦਿਤਾ ਕਾਅਬੇ ਨੂੰ ਕਿ ਸਭ ਤੋਂ ਪਹਿਲਾਂ ਜਾ ਕੇ ਰਾਵੀਆ ਨੂੰ ਦਰਸ਼ਨ ਦੇ ਕੇ ਆ, ਰਾਵੀਆ ਦਾ ਤੂੰ ਹੱਜ ਕਰਕੇ ਆ ਕਿਉਂਕਿ ਉਹ ਮੇਰੀ ਦਰਗਾਹ ਦੇ ਵਿਚ ਮਨਜ਼ੂਰ ਹੋ ਗਈ ਹੈ। ਕਿਉਂ ਹੋ ਗਈ? ਇਕ ਦਇਆ ਕੀਤੀ ਸੀ ਓਸ ਨੇ।

ਇਤਿਹਾਸ ਦੀ ਇਕ ਮਸ਼ਹੂਰ ਕਹਾਣੀ ਹੈ ਜੋ ਇਕ ਰਾਜੇ ਨੇ ਆਪਣੀ ਆਪ ਲਿਖੀ ਹੈ। ਉਸ ਦਾ ਨਾਂ ਹੈ ਸੁਬੁਕਤਦੀਨ। ਉਹ ਹਿੰਦੁਸਤਾਨ ਵਿਚ ਪਹਿਲਾਂ ਆਇਆ ਸੀ, ਉਸ ਨੇ ਇਥੇ ਆ ਕੇ ਅਨੰਦਪਾਲ ਨੂੰ ਹਾਰ ਦਿਤੀ ਸੀ। ਉਸ ਨੇ ਹਿਰਨੀ ਦਾ ਬੱਚਾ ਫੜ ਲਿਆ, ਹਿਰਨੀ ਪਿਛੇ ਪਿਛੇ ਆਉਂਦੀ ਹੈ, ਛੇ ਮੀਲ ਨਾਲ ਹੀ ਆ ਗਈ। ਅੰਦਰ ਖਿਆਲ ਆ ਗਿਆ ਕਿ ਜੇ ਮੇਰਾ ਬੱਚਾ ਕੋਈ ਫੜ ਲਏ ਤਾਂ ਮੇਰੀ ਘਰਵਾਲੀ ਵੀ ਬੱਚੇ ਦੇ ਪਿਛੇ ਐਵੇਂ ਜਿਵੇਂ ਨਸੇਗੀ। ਬੱਚਾ ਖੋਲ੍ਹ ਦਿਤਾ। ਬੱਚਾ ਭੱਜ ਕੇ ਜਾ ਕੇ ਮਿਲ ਗਿਆ ਹਿਰਨੀ ਨੂੰ। ਹਿਰਨੀ ਨੇ ਉਸ ਨੂੰ ਸੁੰਘਿਆ, ਚੱਟਿਆ, ਉਪਰ ਨੂੰ ਮੂੰਹ ਕਰ ਲਿਆ। ਰਾਤ ਨੂੰ ਸੁਪਨਾ ਆਇਆ ਉਸ ਨੂੰ, ਕਹਿੰਦੇ ਸੁਬੁਕਤਦੀਨ! ਪ੍ਰਮੇਸ਼ਰ ਦੇ ਦਰ ਤੇ ਤੇਰੀ ਕੀਤੀ ਹੋਈ ਦਇਆ ਥਾਂ ਪੈ ਗਈ ਹੈ ਤੇ ਪ੍ਰਮੇਸ਼ਰ ਵਲੋਂ, ਖੁਦਾ ਵਲੋਂ ਹੁਕਮ ਹੋਇਆ ਹੈ ਕਿ ਇਹ ਤਾਜ ਉਸ ਦੇ ਸਿਰ ਤੇ ਰੱਖ ਦਿਓ। ਜਾਹ! ਤੈਨੂੰ ਹਿੰਦੋਸਤਾਨ ਦਾ ਬਾਦਸ਼ਾਹ ਬਣਾਇਆ। ਉਸ ਨੇ ਆਪਣੀ ਸੁਆਨਿ-ਉਮਰੀ (ਸ੍ਵੈ-ਜੀਵਨੀ) ਵਿਚ ਲਿਖਿਆ ਹੈ।

ਸੋ ਮਹਾਰਾਜ ਜੀ ਕਹਿੰਦੇ ਜਦੋਂ ਤਕ ਦਇਆ ਨਹੀਂ ਆਉਂਦੀ, ਓਨੀਂ ਦੇਰ ਤਕ ਪੰਡਤ ਜੀ! ਧਰਮ ਕਿਥੋਂ ਪੈਦਾ ਹੋ ਜਾਏਗਾ? ਦਇਆ ਅਪਣਾਓ ਪਹਿਲਾਂ। ਤੁਸੀਂ ਕੁਰਬਾਨੀਆਂ ਦਿੰਦੇ ਹੋ, ਦੇਵਤਿਆਂ ਦੇ ਅੱਗੇ ਜਾ ਕੇ ਜੀਵ ਬੱਧ ਕਰਦੇ ਹੋ ਤੇ ਫੇਰ ਦਇਆ ਕਿਥੋਂ ਆ ਜਾਏਗੀ ਤੁਹਾਡੇ ਅੰਦਰ?

***ਦਇਆ ਕਪਾਹ ਸੰਤੋਖੁ ਸੂਤੁ ..................॥*** ***ਪੰਨਾ - 471***

ਫੇਰ ਸੰਤੋਖ ਦਾ ਸੂਤ ਬਣਾ -

***ਯਥਾ ਲਾਭ ਸੰਤੁਸ਼ਟੈ॥***

ਜੀਅ ਭਰ ਕੇ ਮਿਹਨਤ ਕਰ, ਮਿਹਨਤ ਕਰਨ ਤੋਂ ਬਾਅਦ ਜਿਹੜਾ ਤੈਨੂੰ ਪ੍ਰਾਪਤ ਹੋ ਗਿਆ, ਸੰਤੁਸ਼ਟ ਰਹਿ ਉਸ ਦੇ ਉਤੇ। ਅੱਖਾਂ ਦਾ ਸੰਤੋਖ ਕਰ -

***ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*** ***ਪੰਨਾ - 274***

ਕੰਨਾਂ ਦਾ ਸੰਤੋਖ ਧਾਰਨ ਕਰ -

***ਕਰਨ ਨ ਸੁਨੈ ਕਾਹੂ ਕੀ ਨਿੰਦਾ॥*** ***ਪੰਨਾ - 274***

ਹੱਥਾਂ ਦਾ ਸੰਤੋਖ ਕਰ, ਮਾੜੇ ਕਰਮ ਨਾ ਕਰਨ ਹੱਥ। ਪੈਰਾਂ ਦਾ ਸੰਤੋਖ ਕਰ - ਮਾੜੇ ਕੰਮਾਂ ਲਈ ਪੈਰ ਤੁਰ ਕੇ ਨਾ ਜਾਣ। ਜ਼ੁਬਾਨ ਦਾ ਸੰਤੋਖ ਕਰ, ਜ਼ੁਬਾਨ ਕਦੇ ਭੁੱਲ ਕੇ ਵੀ ਫਿੱਕਾ ਨਾ ਬੋਲੇ, ਕੌੜਾ ਨਾ ਬੋਲੇ। ਕਹਿੰਦੇ ਇਹ ਬੰਨ੍ਹ ਪਾ ਪਹਿਲਾਂ, ਇਸ ਦਾ ਸੂਤ ਬਣਾ ਤੇ ਫੇਰ 'ਜਤ' ਦਾ ਜੀਵਨ ਧਾਰਨ ਕਰ। ਜੋ ਬਚਨ ਹੋ ਗਿਆ, ਬਚਨ ਦੇ ਉਤੇ ਪਹਿਰਾ ਦੇਹ, ਇਹ ਨਹੀਂ ਕਿ ਇਥੇ ਕੁਝ ਕਹਿ ਦਿਤਾ, ਉਥੇ ਕੁਝ ਕਹਿ ਦਿਤਾ। ਆਪਣੇ 'ਜਤ' ਦੇ ਉਤੇ ਪਹਿਰਾ ਦੇਹ ਤੇ 'ਸਤ' ਦਾ ਜੀਵਨ ਧਾਰਨ ਕਰ।

ਪ੍ਰਗਟ ਹੋ ਜਾਂਦਾ ਹੈ। ਜਦੋਂ ਆਪਣਾ ਆਪਾ ਪ੍ਰਗਟ ਹੋਇਆ ਤੇ ਉਸ ਦੇ ਵਿਚੀਂ ਝਾਕਦੇ ਹਾਂ ਤਾਂ ਸਾਨੂੰ ਹੈਰਾਨੀ ਹੋ ਜਾਂਦੀ ਹੈ ਕਿ -

***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*** ***ਪੰਨਾ - 954***

ਅੰਦਰੋਂ ਹੀ ਇਹ ਦਰਸ਼ਨ ਹੁੰਦੇ ਨੇ -

***ਭੀਤਰਿ ਕੋਟ ਗੁਫਾ ਘਰ ਜਾਈ॥***
***ਨਉ ਘਰ ਥਾਪੇ ਹੁਕਮਿ ਰਜਾਈ॥***
***ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥*** ***ਪੰਨਾ - 1033***

ਹੁਣ ਪਹੁੰਚਾਵੇ ਕੌਣ ਇਥੇ? ਮਹਾਰਾਜ ਜੀ ਕਹਿੰਦੇ ਗੁਰੂ ਤੋਂ ਬਗੈਰ ਨਹੀਂ ਪਹੁੰਚਾ ਸਕਦਾ ਕੋਈ -

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥*** ***ਪੰਨਾ - 205***

ਰਾਜਾ ਹਰੀ ਚੰਦ ਨੂੰ ਸਿਰਫ ਸੁਪਨਾ ਆਇਆ ਸੀ ਤੇ ਸੁਪਨੇ ਵਿਚ ਉਸ ਨੇ ਦਾਨ ਕਰ ਦਿਤਾ ਆਪਣਾ ਰਾਜ ਭਾਗ। ਉਸ ਤੋਂ ਬਾਅਦ ਵਿਸ਼ਵਾਮਿਤਰ ਆ ਜਾਂਦੇ ਨੇ।

ਕਹਿਣ ਲੱਗੇ, "ਤੂੰ ਸੁਪਨੇ ਵਿਚ ਰਾਜ ਦਾਨ ਕਰਿਆ ਸੀ?"

ਕਹਿੰਦਾ, "ਹਾਂ ਜੀ! ਮੈਂ ਤਿਆਰ ਹਾਂ ਭਾਵੇਂ ਮੈਂ ਸੁਪਨੇ ਵਿਚ ਸੰਕਲਪ ਕਰ ਦਿਤਾ ਪਰ ਮੈਂ ਸੁਪਨੇ ਦੇ ਬਚਨ ਨੂੰ ਵੀ ਪਾਲਾਂਗਾ।"

ਸੁਪਨੇ ਦੇ ਬਚਨ ਨੂੰ ਤਾਂ ਦੁਨੀਆਂ ਵਿਚ ਕੋਈ ਨਹੀਂ ਪਾਲਦਾ। ਇਕ ਰਾਜਾ ਹਰੀ ਚੰਦ ਸੀ ਜਿਸ ਨੇ ਬਚਨ ਪਾਲਿਆ। ਕਿੱਡੀ ਵੱਡੀ ਪਦਵੀ ਪ੍ਰਾਪਤ ਹੋਈ, ਗੁਰੂ ਗ੍ਰੰਥ ਸਾਹਿਬ ਵਿਚ ਨਾਉਂ ਆ ਗਿਆ।

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਜੀ ਕਹਿੰਦੇ, ਇਹ ਚੀਜ਼ਾਂ ਧਾਰਨ ਕਰ, ਫੇਰ ਇਹ ਜਿਹੜੀ ਰਸਮ ਤੂੰ ਪਹਿਨੇਂਗਾ -

***ਏਹੁ ਜਨੇਊ ਜੀਅ ਕਾ ਹਈ ਤਾ ਪਾਡੇ ਘਤੁ॥*** ***ਪੰਨਾ - 471***

ਇਹ ਜੀਵ ਦੀ ਚੀਜ਼ ਹੈ ਜਿਹੜੀ ਨਾਲ ਨਿਭਣੀ ਹੈ। ਸੋ ਮੈਂ ਬੇਨਤੀ ਕਰਦਾ ਸੀ ਕਿ ਇਕ ਤਾਂ ਰਹਿਤ ਇਹ ਹੋ ਗਈ, ਇਕ ਰਹਿਤ ਉਹ ਹੈ ਜੋ ਗੁਰੂ ਸਾਹਿਬ ਦਸਦੇ ਨੇ -

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥* *ਪੰਨਾ - 305*

ਜਿਹੜਾ ਕਹਿੰਦਾ ਹੈ ਕਿ ਮੈਂ ਸਿੱਖ ਹਾਂ ਗੁਰੂ ਦਾ, ਉਹ ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰੇ। ਇਸ ਸਰੀਰ ਦਾ ਇਸ਼ਨਾਨ ਕਰਾਉਣ ਤੋਂ ਬਾਅਦ ਮਨ ਦਾ ਇਸ਼ਨਾਨ ਅੰਮ੍ਰਿਤ ਦੇ ਸਰੋਵਰ ਵਿਚ ਕਰਾਵੇ। ਕਹਿੰਦੇ ਜੀ, ਅੰਮ੍ਰਿਤਸਰ ਤਾਂ ਰੋਜ਼ ਜਾਣਾ ਔਖਾ ਹੈ, ਗੁਰੂ ਦਾ ਹੁਕਮ ਕਿਵੇਂ ਪਾਲਾਂਗੇ? ਮਹਾਰਾਜ ਜੀ ਕਹਿੰਦੇ ਤੂੰ ਸਮਝ ਅੰਮ੍ਰਿਤ ਸਰੋਵਰ ਕੀ ਹੈ? ਪਹਿਲਾਂ ਅੰਮ੍ਰਿਤ ਦਾ ਸਰੋਵਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਹੈ ਜਿਸ ਨੂੰ ਕਿਹਾ ਹੈ -

*ਰਾਮਦਾਸ ਸਰੋਵਰਿ ਨਾਤੇ॥* *ਪੰਨਾ - 625*

ਉਹ ਗੁਰੂ ਦੀ ਸੰਗਤ ਹੈ। ਰਾਮ ਦੇ ਦਾਸ ਜਿਸ ਥਾਂ ਤੇ ਇਕੱਠੇ ਹੋ ਕੇ ਬੈਠਣ, ਉਸ ਦੇ ਵਿਚ ਜਾ ਕੇ ਮਨ ਦਾ ਇਸ਼ਨਾਨ ਕਰ, ਉਥੇ ਹਰੀ ਦਾ ਜਸ ਸੁਣ, ਕੀਰਤਨ ਸੁਣ, ਬਾਣੀ ਸੁਣ, ਬਾਣੀ ਦੀ ਵਿਚਾਰ ਸੁਣ, ਇਸਦੇ ਨਾਲ ਤੇਰੇ ਮਨ ਦਾ ਇਸ਼ਨਾਨ ਹੋਏਗਾ। ਦੂਸਰਾ, ਅੰਮ੍ਰਿਤ ਗੁਰੂ ਨੇ ਤੇਰੇ ਅੰਦਰ ਹੀ ਰੱਖਿਆ ਹੈ।

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ*
*ਮਨਮੁਖਾ ਸਾਦੁ ਨ ਪਾਇਆ॥*
*ਜਿਉ ਕਸਤੂਰੀ ਮਿਰਗੁ ਨ ਜਾਣੈ ਭ੍ਰਮਦਾ ਭਰਮਿ ਭੁਲਾਇਆ॥*
*ਅੰਮ੍ਰਿਤੁ ਤਜਿ ਬਿਖੁ ਸੰਗ੍ਰਹੈ ਕਰਤੈ ਆਪਿ ਖੁਆਇਆ॥* *ਪੰਨਾ - 644*

ਕਹਿੰਦੇ ਉਹ ਅੰਮ੍ਰਿਤ ਤੇਰੇ ਅੰਦਰ ਹੈ। ਕਹਿੰਦੇ ਜੀ! ਉਹ ਅੰਮ੍ਰਿਤ ਕਿਹੜਾ ਹੋਇਆ? ਮੈਨੂੰ ਤਾਂ ਸਮਝ ਨਹੀਂ ਆਉਂਦੀ। ਮਹਾਰਾਜ ਜੀ ਨੇ ਅੱਗੇ ਫੇਰ ਖੋਲ੍ਹ ਕੇ ਦਸ ਦਿਤਾ, ਕਹਿੰਦੇ -

*ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ*
*ਅੰਮ੍ਰਿਤੁ ਗੁਰਮਤਿ ਪਾਏ ਰਾਮ॥* *ਪੰਨਾ - 538*

ਆਹ ਜਿਹੜਾ ਨਾਮ ਹੈ ਇਹੀ ਅੰਮ੍ਰਿਤ ਹੈ, ਇਹ ਗੁਰੂ ਦੀ ਮਤ ਧਾਰਨ ਕਰਕੇ ਤੇਰੇ ਅੰਦਰੋਂ ਪ੍ਰਗਟ ਹੋ ਜਾਣਾ ਹੈ ਕਿਉਂਕਿ ਵਾਹਿਗੁਰੂ ਜੀ ਨੇ ਤੇਰੇ ਅੰਦਰ ਅੰਮ੍ਰਿਤ ਰੱਖ ਦਿਤਾ -

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ॥* *ਪੰਨਾ - 293*

ਤੇ ਨਿਸ਼ਾਨੀ ਕੀ ਹੈ? ਕਹਿੰਦੇ -

*ਸੁੰਨ ਸਮਾਧਿ ਅਨਹਤ ਤਹ ਨਾਦ॥*
*ਕਹਨੁ ਨ ਜਾਈ ਅਚਰਜ ਬਿਸਮਾਦ॥* *ਪੰਨਾ - 293*

ਜਿੱਥੇ ਅੰਮ੍ਰਿਤ ਦਾ ਖਜ਼ਾਨਾ ਪਿਆ ਹੈ ਉਥੇ 'ਸੁੰਨ ਸਮਾਧਿ' ਹੈ, ਉਥੇ ਅਫੁਰ ਅਵਸਥਾ ਹੈ, 'ਗਗਨੰਦਰ' ਕਹਿੰਦੇ ਨੇ ਉਸ ਨੂੰ -

*ਕਾਇਆ ਨਗਰੁ ਨਗਰ ਗੜ ਅੰਦਰਿ॥*

*ਸਾਚਾ ਵਾਸਾ ਪੁਰਿ ਗਗਨੰਦਰਿ॥*
*ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ॥* *ਪੰਨਾ - 1033*

ਕਹਿੰਦੇ ਅੰਮ੍ਰਿਤ ਤੇਰੇ ਅੰਦਰ ਪਿਆ ਹੈ। ਅੰਮ੍ਰਿਤ ਪੀ ਕੇ ਦੁਬਾਰਾ ਮੌਤ ਨਹੀਂ ਆਉਂਦੀ -

*ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ...........॥* *ਪੰਨਾ - 496*

ਸਦਾ ਦਾ ਜੀਵਨ ਪ੍ਰਾਪਤ ਹੋ ਜਾਂਦਾ ਹੈ, ਕਿਉਂਕਿ ਮੌਤ ਨਹੀਂ ਉਸ ਨੂੰ ਆਉਂਦੀ। ਸੋ ਇਹ ਗੱਲਾਂ ਵਿਚਾਰਨ ਵਾਲੀਆਂ ਨੇ ਸਾਧ ਸੰਗਤ ਜੀ ਕਿ ਗੁਰੂ ਮਹਾਰਾਜ ਜੀ ਦੀ ਸ਼ਬਦਾਵਲੀ ਹੈ ਕੀ? ਬਾਹਰੋਂ ਬਾਹਰੋਂ ਅਸੀਂ ਗੱਲਾਂ ਸੁਣ ਲੈਂਦੇ ਹਾਂ, ਉਥੇ ਹੀ ਸੰਤੁਸ਼ਟ ਹੋ ਜਾਂਦੇ ਹਾਂ। ਨਾ, ਸਾਧਸੰਗਤ ਜੀ! ਗੱਲ ਗੁਰੂ ਦੀ ਸੁਣੋ, ਐਵੇਂ ਨਾ ਮਨ ਘੜਤ ਗੱਲਾਂ ਸੁਣਿਆ ਕਰੋ। ਮਨ-ਘੜਤ ਸੁਣ ਕੇ ਸਾਡਾ ਕੁਝ ਨਹੀਂ ਬਣਨਾ, ਅਸੀਂ ਉਥੇ ਦੇ ਉਥੇ ਹੀ ਖੜ੍ਹੇ ਹਾਂ, ਓਹੀ ਸਾਡੇ ਵਿਚ ਨਿੰਦਿਆ, ਓਹੀ ਚੁਗਲੀ, ਓਹੀ ਈਰਖਾ, ਓਹੀ ਚਿੰਤਾ, ਓਹੀ ਸਾਡੇ ਅੰਦਰ ਤੌਖਲਾ ਲੱਗਿਆ ਹੋਇਆ ਹੈ। ਮਹਾਰਾਜ ਜੀ ਕਹਿੰਦੇ-

*ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ॥* *ਪੰਨਾ - 1375*

ਤੈਨੂੰ ਗੁਰੂ ਮਿਲ ਗਿਆ? ਜੇ ਮਿਲ ਗਿਆ ਤਾਂ ਮੋਹ ਦਾ ਤਾਪ ਮਿਟ ਜਾਏਗਾ, ਜਦੋਂ ਮੋਹ ਦਾ ਤਾਪ ਮਿਟ ਗਿਆ ਤਾਂ ਕਾਮ, ਕ੍ਰੋਧ, ਲੋਭ ਤੇ ਅਹੰਕਾਰ ਵੀ ਮਿਟ ਗਏ। ਇਹ ਸਾਰੇ ਹੀ ਮਿਟ ਗਏ ਤਾਂ ਉਸ ਦੀ ਫੌਜ ਹੀ ਖਤਮ ਹੋ ਗਈ ਪਰ ਗੁਰੂ ਲੱਗਿਆ ਨਹੀਂ ਅਜੇ ਤੈਨੂੰ, ਅਜੇ ਤੂੰ ਗੁਰੂ ਨੂੰ ਦੂਰੋਂ ਦੂਰੋਂ ਦੇਖਦਾ ਹੈਂ, ਤੈਨੂੰ ਗੁਰੂ ਤਾਂ ਲੱਗਿਆ ਨਹੀਂ। ਕਹਿੰਦਾ ਜੀ! ਮੈਂ ਗੁਰੂ ਧਾਰ ਲਿਆ। ਕਹਿੰਦੇ ਗੁਰੂ ਧਾਰੇ ਤੋਂ ਨਹੀਂ ਕੁਝ ਬਣਿਆ ਕਰਦਾ। ਮਾਸਟਰ ਮੈਂ ਫਲਾਣਾ ਬਣਾ ਲਿਆ; ਤੂੰ ਪੜ੍ਹਾਈ ਵੀ ਪੜ੍ਹਦਾ ਹੈਂ ਉਸ ਦੀ? ਮਾਸਟਰ ਨੇ ਤਾਂ ਕੁਝ ਨਹੀਂ ਕਰਨਾ -

*ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥*
*ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥* *ਪੰਨਾ - 1372*

ਕਹਿੰਦੇ ਗੁਰੂ ਤਾਂ ਪੂਰਾ ਹੈ ਪਰ ਸਿੱਖ ਜਿਹੜਾ ਹੈ ਉਹ ਅਧੂਰਾ ਹੈ। ਇਹ ਤਾਂ ਬਾਂਸ ਵਾਲੀ ਬਿਰਤੀ ਰਖਦਾ ਹੈ - ਬਾਣੀ ਸੁਣੀ ਜਾਂਦਾ ਹੈ, ਕੱਢ ਦਿੰਦਾ ਹੈ। ਕਹਿੰਦੇ ਦੱਸੋ, ਇਸ ਦਾ ਉਧਾਰ ਹੋਏਗਾ? ਇਸ ਦਾ ਉਧਾਰ ਨਹੀਂ ਹੋ ਸਕਦਾ। ਸੋ ਇਸ ਕਰਕੇ ਸਾਧਸੰਗਤ ਜੀ! ਸਾਨੂੰ ਆਪਣੇ ਕਰਮ ਦੇਖਣੇ ਚਾਹੀਦੇ ਨੇ। ਸਾਨੂੰ ਗੁਰੂ ਮਹਾਰਾਜ ਜੀ ਨੇ ਕੀ ਕਿਹਾ ਹੈ?

ਕਹਿੰਦੇ ਫੇਰ ਅੰਮ੍ਰਿਤਸਰ ਇਸ਼ਨਾਨ ਕਰੇ, ਅੰਦਰਲਾ ਜੋ ਸਰੋਵਰ ਹੈ ਅੰਮ੍ਰਿਤ ਦਾ, ਉਥੇ ਰਹੇ ਫੇਰ, ਕਹਿੰਦੇ-

*ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥* *ਪੰਨਾ - 468*

ਵਾਹਿਗੁਰੂ ਨੂੰ ਜਾਨਣਾ ਹੈ ਤਾਂ ਕਹਿੰਦੇ ਅੰਮ੍ਰਿਤ ਸਰੋਵਰ ਦੇ ਕੰਢੇ ਵਾਸਾ ਕਰ ਲੈ ਆਪਣਾ। ਉਥੇ ਬਹਿ ਜਾ, ਉਹ ਅੰਮ੍ਰਿਤ ਹੈ ਨਾਮ -

*ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ*
*ਅੰਮ੍ਰਿਤੁ ਗੁਰਮਤਿ ਪਾਏ ਰਾਮ॥* *ਪੰਨਾ - 538*

ਨਾਮ ਕਰਦਾ ਕੀ ਹੈ? ਕਹਿੰਦੇ -

*ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ*
*ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥* *ਪੰਨਾ - 538*

ਦੋ ਚੀਜ਼ਾਂ ਇਨਸਾਨ ਨੂੰ ਅਸਲੇ ਤੋਂ ਤੋੜੀ ਰੱਖਦੀਆਂ ਹਨ। ਇਕ ਤਾਂ ਮਾਇਆ ਦੀ ਠਗਉਰੀ ਸੁੰਘਾ ਦਿਤੀ ਗਈ, ਉਸ ਦੇ ਨਾਲ ਅਸੀਂ ਜੀਵ ਬਣ ਗਏ, ਅਲਪੱਗ ਬਣ ਗਏ, ਆਪਣੇ ਆਪ ਨੂੰ ਭੁੱਲ ਗਏ ਕਿ ਅਸੀਂ ਕੌਣ ਹਾਂ। ਕਹਿੰਦੇ ਜਿਸ ਵਕਤ ਤੈਨੂੰ ਅੰਮ੍ਰਿਤ ਦੀ ਪ੍ਰਾਪਤੀ ਹੋਏਗੀ ਤਾਂ ਇਹ ਵਿਹੁ ਤੇਰੇ ਅੰਦਰੋਂ ਲਹਿਣੀ ਸ਼ੁਰੂ ਹੋ ਜਾਏਗੀ - ਹਉਮੈ ਤੇ ਮਾਇਆ ਦੀ, ਇਹ ਦੋ ਵਿਹੁਆਂ, ਜਿਨ੍ਹਾਂ ਨੇ ਤੈਨੂੰ ਬੇਹੋਸ਼ ਕੀਤਾ ਹੋਇਆ ਹੈ, ਇਹ ਲਹਿ ਜਾਣਗੀਆਂ -

***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ***
***ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥*** ***ਪੰਨਾ - 538***

ਇਕ ਵਾਰ ਭਾਈ ਤਿਲੋਕਾ ਸ਼ਿਕਾਰ ਖੇਲ੍ਹਣ ਜੰਗਲ ਵਿਚ ਗਿਆ। ਅੱਗੇ ਇਕ ਹਿਰਨੀ ਸੀ ਤੇ ਉਹ ਉਸ ਦੇ ਹੱਥੋਂ ਮਰ ਗਈ ਸ਼ਿਕਾਰ ਵਿਚ। ਉਸ ਦੇ ਪੇਟ ਵਿਚ ਬੱਚੇ ਸੀ। ਉਸ ਦਿਨ ਤੋਂ ਭਾਈ ਤਿਲੋਕੇ ਨੇ ਆਪਣੀ ਅਸਲ ਤਲਵਾਰ ਲਾਹ ਦਿਤੀ ਤੇ ਕਾਠ ਦੀ ਪਾ ਲਈ। ਉਹ ਨਵਾਬ ਦੀ ਸੁਰੱਖਿਆ ਗਾਰਦ ਦਾ ਖਾਸ ਇੰਚਾਰਜ ਸੀ। ਚੁਗਲ ਨੇ ਚੁਗਲੀ ਕਰ ਦਿਤੀ ਕਿ ਮਹਾਰਾਜ! ਜਿਹੜਾ ਆਪ ਦਾ ਜਰਨੈਲ ਹੈ ਉਸ ਨੇ ਕਾਠ ਦੀ ਤਲਵਾਰ ਪਹਿਨੀ ਹੈ। ਜੇ ਕੋਈ ਮੌਕਾ ਆ ਗਿਆ, ਕਿਸੇ ਨੇ ਤੁਹਾਡੇ ਤੇ ਹਮਲਾ ਕਰ ਦਿਤਾ ਤਾਂ ਦੱਸੋ ਉਹ ਤੁਹਾਡੀ ਰਾਖੀ ਕਰ ਸਕੇਗਾ?

ਨਵਾਬ ਕਹਿੰਦਾ, "ਕਿਸ ਦੀ ਗੱਲ ਕਰਦਾ ਹੈਂ?"

ਕਹਿੰਦਾ, "ਭਾਈ ਤਿਲੋਕੇ ਦੀ।"

ਨਵਾਬ ਕਹਿੰਦਾ, "ਭਾਈ ਤਿਲੋਕੇ ਦੀ?"

ਕਹਿੰਦਾ, "ਮੈਂ ਨਹੀਂ ਮੰਨਦਾ। ਭਾਈ ਤਿਲੋਕਾ ਗੁਰੂ ਦਾ ਸਿੱਖ ਹੈ। ਗੁਰੂ ਦੇ ਸਿੱਖ ਦੇ ਕਦੇ ਵੀ ਦੋ ਜੀਵਨ ਨਹੀਂ ਹੁੰਦੇ, ਉਹ 'ਸਤਿ' ਦੇ ਜੀਵਨ ਦਾ ਧਾਰਨੀ ਹੈ। ਜਿਹੋ ਜਿਹਾ ਅੰਦਰੋਂ, ਉਹੋ ਜਿਹਾ ਹੀ ਬਾਹਰੋਂ, ਸਿੱਖ ਕਦੇ ਵੀ ਝੂਠ ਨਹੀਂ ਬੋਲਦਾ।

ਬੜੀਆਂ ਤਾਰੀਫਾਂ ਲਿਖੀਆਂ ਹੋਈਆਂ ਨੇ ਗੁਰਸਿੱਖਾਂ ਦੀਆਂ, ਸਗੋਂ ਦੁਸ਼ਮਣਾਂ ਨੇ ਲਿਖੀਆਂ ਹੋਈਆਂ ਹਨ। ਕਾਜ਼ੀ ਨੂਰਦੀਨ ਆਇਆ ਸੀ - ਅਹਿਮਦਸ਼ਾਹ ਅਬਦਾਲੀ ਦੇ ਨਾਲ। ਉਸ ਨੇ ਸਿੱਖਾਂ ਬਾਰੇ ਕੁਝ ਗੱਲਾਂ ਲਿਖੀਆਂ ਨੇ। ਉਨ੍ਹਾਂ ਵਿਚੋਂ ਇਕ ਲਿਖਦਾ ਹੈ ਕਿ ਸਿੱਖ ਝੂਠ ਨਹੀਂ ਬੋਲਦੇ, ਸਿੱਖ ਨੱਠੇ ਹੋਏ ਦੁਸ਼ਮਣ ਦੇ ਉਤੇ ਹਮਲਾ ਨਹੀਂ ਕਰਦੇ; ਜੇ ਕਹਿ ਦਿਓ ਕਿ ਮੈਨੂੰ ਬਖਸ਼ ਲੈ, ਉਥੇ ਹੀ ਛੱਡ ਦਿੰਦੇ ਹਨ। ਸਿੱਖਾਂ ਦੇ 25 ਗੁਣ ਲਿਖੇ ਹੋਏ ਨੇ ਉਸ ਨੇ, ਪੜ੍ਹ ਕੇ ਦੇਖਿਓ ਕੋਈ ਪੜ੍ਹਨ ਵਾਲੇ ਬੰਦੇ। ਸਾਡੀ ਦੁਸ਼ਮਣ ਨੇ ਵੀ ਕਿੱਡੀ ਵੱਡੀ ਤਾਰੀਫ ਕਰੀ ਹੈ।

ਨਵਾਬ ਕਹਿੰਦਾ, "ਸਿੱਖ ਨਹੀਂ ਕਦੇ ਝੂਠ ਬੋਲ ਸਕਦਾ, ਗਲਤ ਕੰਮ ਨਹੀਂ ਕਰ ਸਕਦਾ।"

ਚੁਗਲ ਕਹਿੰਦਾ, "ਹੱਥ ਕੰਗਣ ਨੂੰ ਆਰਸੀ ਕੀ, ਮਹਾਰਾਜ! ਤੁਸੀਂ ਕਢਾ ਕੇ ਦੇਖ ਲਓ ਤਲਵਾਰ।"

ਨਵਾਬ ਨੇ ਸੋਚਿਆ ਕਿ ਜੇ ਮੈਂ ਸਿੱਧੀ ਕਢਾਈ ਤਾਂ ਐਸਾ ਨਾ ਹੋਵੇ ਕਿ ਇਹ ਬੁਰਾ ਮੰਨੇ ਤਾਂ ਉਹ ਕਹਿਣ ਲੱਗਿਆ ਕਿ ਭਾਈ ਤਿਲੋਕਾ! ਸਾਡੀਆਂ ਕਈ ਤਲਵਾਰਾਂ ਦੇ ਵਿਚ ਟੱਕ ਲਗ ਗਏ ਨੇ, ਖੁੰਢੀਆਂ ਹੋ ਗਈਆਂ ਹਨ, ਨੋਕਾਂ ਟੁੱਟ ਗਈਆਂ ਹਨ। ਸੋ ਮੈਂ ਦੇਖਣਾ ਚਾਹੁੰਦਾ ਹਾਂ ਸਾਰਿਆਂ ਦੀਆਂ ਤਲਵਾਰਾਂ। ਇਉਂ ਕਰੋ ਪਹਿਲਾਂ ਤੁਸੀਂ ਆਪਣੀ ਤਲਵਾਰ ਦਿਖਾਓ ਫੇਰ ਮੈਂ ਸਾਰਿਆਂ ਦੀਆਂ ਦੇਖ ਲਵਾਂਗਾ। ਹੁਣ ਭਾਈ ਤਿਲੋਕੇ ਨੂੰ ਪਤਾ ਸੀ ਕਿ ਮੇਰੀ ਤਲਵਾਰ ਕਾਠ ਦੀ ਹੈ। ਓਸ ਵੇਲੇ ਤਲਵਾਰ ਦੇ ਮੁੱਠ ਤੇ ਹੱਥ ਪਾਇਆ ਤੇ ਤਲਵਾਰ ਖਿੱਚਣ ਲੱਗਿਆਂ ਸਿਰਫ 'ਸਤਿਨਾਮੁ' ਦਾ ਆਵਾਜ਼ਾ ਆਇਆ - 'ਸਤਿਨਾਮੁ'। ਮਨ ਨੇ ਕੀ ਕਰਿਆ, ਗੁਰੂ

ਛੇਵੇਂ ਪਾਤਸ਼ਾਹ ਜੀ ਦੇ ਚਰਨਾਂ ਵਿਚ ਪਹੁੰਚ ਗਿਆ ਕਿ ਹੇ ਪਾਤਸ਼ਾਹ! ਏਸ ਵੇਲੇ -

*ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ॥*
*ਪ੍ਰਭ ਜੀਉ ਖਸਮਾਨਾ ਕਰਿ ਪਿਆਰੇ॥* *ਪੰਨਾ - 631*

ਐਨੀ ਛੋਟੀ ਅਰਦਾਸ ਪੂਰੇ ਭਰੋਸੇ ਨਾਲ ਕਰਦੇ ਸਾਰ ਜਦੋਂ ਤਲਵਾਰ ਕਢਦਾ ਹੈ ਤਾਂ ਉਸ ਦੀ ਚਮਕ ਐਨੀ ਹੋਈ ਤਾਂ ਨਵਾਬ ਵੀ ਪਿੱਛੇ ਹਟ ਗਿਆ ਤੇ ਬਾਕੀ ਵੀ ਜਿੰਨੇ ਖੜ੍ਹੇ ਸੀ ਸਭ ਪਿੱਛੇ ਹਟ ਗਏ।

ਨਵਾਬ ਕਹਿਣ ਲੱਗਿਆ, "ਵਾਹ! ਵਾਹ!! ਇਹੋ ਜਿਹਾ ਇਸਪਾਤ, ਇਸ ਦੇ ਉਤੇ ਰੌਸ਼ਨੀ ਪੈ ਕੇ ਪਰਤਵੀਂ ਰੌਸ਼ਨੀ ਨਾਲ ਐਨੀ ਚਮਕ ਪੈਦਾ ਹੁੰਦੀ ਹੈ। ਭਾਈ ਤਿਲੋਕਾ! ਇਹ ਤਲਵਾਰ ਤੂੰ ਲਈ ਕਿੱਥੋਂ?

ਕਹਿਣ ਲੱਗੇ, "ਇਹ ਮੇਰੇ ਗੁਰੂ ਦੀ ਤਲਵਾਰ ਹੈ, ਮੇਰੀ ਨਹੀਂ ਹੈ।"

ਸੋ ਇਹ ਅਰਦਾਸ ਦਾ ਫਲ ਹੈ, ਗੁਰੂ ਸਾਡੀ ਅਰਦਾਸ ਸੁਣਦਾ ਹੈ, ਸਾਡੇ ਨਾਲ ਐਨਾ ਸਬੰਧ ਹੈ, ਐਨੀ ਨੇੜਤਾ ਹੈ ਅਕਾਲਪੁਰਖ ਦੀ ਕਿ ਅਸੀਂ ਕਿਸੇ ਮੌਕੇ ਵੀ ਉਸ ਨਾਲੋਂ ਨਹੀਂ ਵਿਛੜੇ।

ਸੋ ਮੈਂ ਜੋ ਬੇਨਤੀ ਕਰਦਾ ਸੀ ਕਿ ਸਾਧਸੰਗਤ ਜੀ! ਆਹ ਜਿਹੜਾ ਮਨੁੱਖਾ ਜਨਮ ਹੈ ਇਹ ਬੜੀ ਮੁਸ਼ਕਲ ਨਾਲ ਪ੍ਰਾਪਤ ਹੋਇਆ ਹੈ। ਇਹ ਬਾਰ-ਬਾਰ ਹੱਥ ਨਹੀਂ ਆਉਣਾ-

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥* *ਪੰਨਾ - 1367*

ਇਹ ਐਨਾ ਕੀਮਤੀ ਹੈ ਕਿ ਇਸ ਦੀ ਕਦਰ ਨਹੀਂ ਕੋਈ ਪਾ ਸਕਿਆ। ਮੈਂ ਦਸਦਾ ਸੀ ਕਿ ਇਸ ਦੇ ਅੰਦਰ ਦੋ ਖਰਬ, 15 ਅਰਬ ਸੈਲ ਨੇ; ਇਕੱਲੇ ਦਿਮਾਗ ਦੇ ਅੰਦਰ 15 ਅਰਬ ਸੈਲ ਲੱਗਿਆ ਹੋਇਆ ਹੈ। ਉਸ ਦੇ ਵਿਚ **magnetic waves** (ਚੁੰਬਕੀ ਲਹਿਰਾਂ) ਤੇ **Electronic waves** (ਬਿਜਲੀ ਤਰੰਗਾਂ) ਹਰ ਵਕਤ ਚਲਦੀਆਂ ਰਹਿੰਦੀਆਂ ਨੇ। ਉਹ ਮੋਟਰਾਂ ਕਦੇ ਫੇਲ੍ਹ ਨਹੀਂ ਹੁੰਦੀਆਂ। ਜੇ ਇਕ ਸਕਿੰਟ ਵਾਸਤੇ ਵੀ ਫੇਲ੍ਹ ਹੋ ਜਾਣ ਤਾਂ ਉਥੇ ਹੀ ਬੰਦੇ ਦੀ ਮੌਤ ਹੋ ਜਾਂਦੀ ਹੈ। ਸੋ ਇਸ ਦੇ ਅੰਦਰ ਹੀ ਪ੍ਰਮੇਸ਼ਰ ਨੇ ਆਪਣਾ ਵਾਸਾ ਰੱਖਿਆ ਹੋਇਆ ਹੈ - ਇਸ ਸਰੀਰ ਦੇ ਅੰਦਰ। ਉਹ ਕਹਿੰਦੇ ਸਰੀਰ ਨੂੰ ਸਮਝ -

*ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥* *ਪੰਨਾ - 1367*

ਮੁੜ ਕੇ ਇਹ ਡਾਲੀ ਨਾਲ ਨਹੀਂ ਲੱਗਣਾ। ਇਹ ਤੈਨੂੰ ਬਹੁਤ ਮੁਸ਼ਕਲ ਨਾਲ ਮਿਲਿਆ ਹੈ ਤੇ ਮਿਲਿਆ ਕਾਹਦੇ ਵਾਸਤੇ ਹੈ -

*ਗੁਰ ਸੇਵਾ ਤੇ ਭਗਤਿ ਕਮਾਈ॥* *ਪੰਨਾ - 1159*

ਗੁਰੂ ਦੀ ਸੇਵਾ ਕਰਨੀ ਤੇ ਭਗਤੀ ਕਰਨੀ। ਭਗਤੀ ਕਰਕੇ ਪ੍ਰਮੇਸ਼ਰ ਵਿਚ ਲੀਨ ਹੋਣਾ, ਪ੍ਰਮੇਸ਼ਰ ਤੱਕ ਪਹੁੰਚਣਾ, ਪਰਮ ਅਨੰਦ, ਜਿਥੇ ਕਾਲ ਨਹੀਂ ਪਹੁੰਚ ਸਕਦਾ ਉਥੇ ਤਕ ਪਹੁੰਚਣਾ। ਕਹਿੰਦੇ -

*ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥*
*ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥* *ਪੰਨਾ - 755*

ਕਿੱਡੀ ਵੱਡੀ ਚੀਜ਼ ਹੋਈ। ਕਹਿੰਦਾ ਮੇਰੇ ਤਾਂ ਕਿਰਪਾਨ ਪਾਈ ਹੋਈ ਹੈ, ਮੇਰੇ ਤੇ ਵੀ ਲਾਗੂ ਹੁੰਦਾ ਹੈ ਇਹ ਗੁਰੂ ਮਹਾਰਾਜ ਦਾ ਬਚਨ? ਮਹਾਰਾਜ ਕਹਿੰਦੇ ਗੁਰੂ ਗ੍ਰੰਥ ਸਾਹਿਬ ਵਿਚ ਤਾਂ ਆਉਂਦਾ ਹੀ ਨਹੀਂ ਕਿਤੇ, ਹੁਣ ਇਤਿਹਾਸ ਵਾਲੇ ਝੂਠ ਮਾਰੀ ਜਾਣ ਤਾਂ ਮਾਰੀ ਜਾਣ, ਪੜ੍ਹ ਕੇ ਦਿਖਾ ਦਿਓ ਕਿਧਰੇ। ਗੁਰੂ ਮਹਾਰਾਜ

ਨਹੀਂ ਕਿਸੇ ਦੀ ਵੀ ਲਿਹਾਜ਼ ਕਰਦੇ। ਉਹ ਕਹਿੰਦੇ ਜਿੰਨਾਂ ਚਿਰ ਤੇਰੇ ਅੰਦਰ ਗੁਣ ਨਹੀਂ ਪੈਦਾ ਹੁੰਦੇ, ਜਿੰਨਾਂ ਚਿਰ ਤੇਰੇ ਅੰਦਰ ਗੁਰੂ ਦੀ ਰਹਿਤ ਪੈਦਾ ਨਹੀਂ ਹੁੰਦੀ, ਐਵੇਂ ਨਾ ਭੁਲੇਖਾ ਖਾ ਜਾਵੀਂ, ਬਾਹਰ ਦੀ ਵਰਦੀ ਦੇ ਨਾਲ ਕਹੀ ਜਾਵੇਂ ਕਿ ਮੈਂ ਮੁਕਤ ਹੋ ਜਾਵਾਂਗਾ, ਮੇਰਾ ਛੁਟਕਾਰਾ ਹੋ ਜਾਏਗਾ। ਇਹ ਤਾਂ ਤੇਰਾ ਦਾਖਲਾ ਹੈ, ਦਾਖਲ ਕਰਿਆ ਹੈ ਤੈਨੂੰ ਅਜੇ ਸਕੂਲ ਦੇ ਅੰਦਰ, ਪੜ੍ਹਾਈ ਤਾਂ ਅੱਗੇ ਪੜ੍ਹਨੀ ਹੈ ਤੂੰ, ਪੜ੍ਹਾਈ ਤਾਂ ਹੋਰ ਚੀਜ਼ ਹੈ। ਮਹਾਰਾਜ ਜੀ ਕਹਿੰਦੇ –

*ਜਬ ਧਾਰੈ ਕੋਊ ਬੈਰੀ ਮੀਤੁ॥*
*ਤਬ ਲਗੁ ਨਿਹਚਲੁ ਨਾਹੀ ਚੀਤੁ॥* *ਪੰਨਾ – 278*

ਤੂੰ ਧਾਰਦਾ ਹੈਂ, ਤੈਨੂੰ ਵੈਰੀ ਨਜ਼ਰ ਆਉਂਦੇ ਨੇ, ਮਿੱਤਰ ਨਜ਼ਰ ਆਉਂਦੇ ਨੇ। ਕਹਿੰਦਾ ਮੈਨੂੰ ਤਾਂ ਸਭ ਨਜ਼ਰ ਆਉਂਦੇ ਨੇ। ਮਹਾਰਾਜ ਕਹਿੰਦੇ ਤੇਰਾ ਚਿੱਤ ਨਿਹਚਲ ਨਹੀਂ ਹੋਇਆ ਅਜੇ –

*ਜਬ ਲਗੁ ਮੋਹ ਮਗਨ ਸੰਗਿ ਮਾਇ॥*
*ਤਬ ਲਗੁ ਧਰਮ ਰਾਇ ਦੇਇ ਸਜਾਇ॥* *ਪੰਨਾ – 278*

ਤੈਨੂੰ ਆਉਂਦਾ ਹੈ ਪਿਆਰ – ਘਰ ਦਾ, ਜ਼ਮੀਨ ਦਾ, ਜਾਇਦਾਦ ਦਾ। ਤੇਰਾ ਮੋਹ ਹੈ ਉਨ੍ਹਾਂ ਨਾਲ? ਕਹਿੰਦਾ, ਹਾਂ, ਉਨ੍ਹਾਂ ਨਾਲ ਤਾਂ ਹੈ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਕੌਣ ਮਿਟਾ ਦਏਗਾ? ਇਨ੍ਹਾਂ ਕਿਤਾਬਾਂ ਦੇ ਉਤੇ ਨਾ ਵਿਸ਼ਵਾਸ਼ ਕਰਿਆ ਕਰੋ, ਐਵੇਂ ਅਣਜਾਣ ਬੰਦਿਆਂ ਦੀਆਂ ਲਿਖੀਆਂ ਹੋਈਆਂ, ਭੁਚਾਲ ਪਾਉਣ ਵਾਸਤੇ ਲਿਖੀਆਂ ਨੇ। ਤੱਤ ਬਾਣੀ ਨੂੰ ਵਿਚਾਰੋ। ਜਦੋਂ ਤਕ ਨਹੀਂ ਵਿਚਾਰੋਂਗੇ, ਛੁਟਕਾਰਾ ਨਹੀਂ ਹੋਣਾ। ਐਵੇਂ ਨਾ ਕਿਸੇ ਦੀਆਂ ਗੱਲਾਂ ਵਿਚ ਆਇਆ ਕਰੋ। ਗਲਤ ਗੱਲਾਂ ਦੇ ਵਿਚ ਆਪਣਾ ਜੀਵਨ ਨਾ ਖਰਾਬ ਕਰੋ, ਤੱਤ ਨੂੰ ਪਛਾਣੋ ਕਿ ਗੁਰੂ ਮਹਾਰਾਜ ਜੀ ਕਹਿੰਦੇ ਕੀ ਨੇ। ਸੋ ਗੁਰੂ ਗ੍ਰੰਥ ਸਾਹਿਬ ਕਹਿੰਦੇ ਨੇ, ਪ੍ਰੇਮੀਆਂ! ਤੂੰ ਪ੍ਰਮੇਸ਼ਰ ਨੂੰ ਮਿਲਣਾ ਹੈ –

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*
*ਅਵਰਿ ਕਾਜ ਤੇਰੈ ਕਿਤੈ ਨ ਕਾਮ॥*
*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*
*ਸਰੰਜਾਮਿ ਲਾਗੁ ਭਵਜਲ ਤਰਨ ਕੈ॥*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥* *ਪੰਨਾ – 12*

ਪਿਆਰ ਮਾਇਆ ਦੇ ਨਾਲ ਪਾ ਕੇ ਤੇਰਾ ਜਨਮ ਬਿਰਥਾ ਜਾਂਦਾ ਹੈ। ਤੂੰ ਤਾਂ ਐਨਾ ਭੁੱਲ ਗਿਆ ਕਿ ਤੈਨੂੰ ਤਾਂ ਇਹੀ ਨਹੀਂ ਪਤਾ ਕਿ ਮੈਂ ਕੌਣ ਹਾਂ। ਅੱਜ ਤੱਕ ਪਤਾ ਲੱਗਿਆ ਹੈ? ਕਿੰਨਾ ਚਿਰ ਹੋ ਗਿਆ ਸਿੰਘ ਬਣੇ ਨੂੰ? ਕਦੋਂ ਦਾ ਤੂੰ ਗੁਰੂ ਦੀ ਬਾਣੀ ਪੜ੍ਹਦਾ ਹੈਂ, ਤੈਨੂੰ ਪਤਾ ਹੈ ਕਿ ਤੂੰ ਕੌਣ ਹੈਂ? ਤੇਰਾ ਸਰੂਪ ਕੀ ਹੈ? ਤੂੰ ਆਪਣੇ ਆਪ ਨੂੰ ਸਮਝਦਾ ਕੀ ਹੈਂ? ਇਹ ਤਾਂ ਹਰ ਬੰਦਾ ਆਪਣੇ ਆਪ ਨੂੰ ਜਾਣਦਾ ਹੈ ਕਿ ਮੈਂ ਆਪਣੇ ਆਪ ਨੂੰ ਕੀ ਸਮਝਦਾ ਹਾਂ? ਜਦੋਂ ਤੱਕ ਸਾਨੂੰ ਆਪਣੇ ਸਰੂਪ ਦਾ ਗਿਆਨ ਨਹੀਂ ਹੁੰਦਾ, ਓਨੀਂ ਦੇਰ ਤਕ ਸਾਡਾ ਰੂਹਾਨੀ ਸਫਰ ਨਹੀਂ ਤੈਅ ਹੁੰਦਾ। ਸਾਧਸੰਗਤ ਜੀ! ਪਹਿਲਾਂ ਤਾਂ ਰੱਬ ਦੀ ਪਛਾਣ ਕਰੋ ਕਿ ਰੱਬ ਰਹਿੰਦਾ ਕਿਥੇ ਹੈ? ਫੇਰ ਉਸ ਦਾ ਸਾਡੇ ਨਾਲ ਸਬੰਧ ਕੀ ਹੈ? ਮਹਾਰਾਜ ਕਹਿੰਦੇ, ਪ੍ਰਮੇਸ਼ਰ ਤੇਰੇ ਅੰਦਰ ਰਹਿੰਦਾ ਹੈ। ਪਹਿਲਾਂ ਤੂੰ ਸਰੀਰ ਨੂੰ ਸਮਝ –

*ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥* *ਪੰਨਾ – 954*

ਜਿੱਥੇ ਜਾ ਕੇ ਰੱਬ ਦੇ ਦਰਸ਼ਨ ਹੋਣੇ ਨੇ, ਉਹ ਗੁਪਤ ਕਰਿਆ ਹੋਇਆ ਹੈ ਤੇਰੇ ਅੰਦਰ - ਦਸਵਾਂ ਦਰਵਾਜ਼ਾ। ਨੌਂ ਖੁਲ੍ਹੇ ਨੇ, ਦਸਵਾਂ ਗੁਪਤ ਹੈ। ਕਹਿੰਦੇ ਜੇ ਇਹ ਖੁਲ੍ਹ ਜਾਵੇ ਉਸ ਦੀ ਨਿਸ਼ਾਨੀ ਕੀ ਹੈ? ਮਹਾਰਾਜ ਜੀ ਕਹਿੰਦੇ, ਉਹ ਸੁਖਾਲਾ ਨਹੀਂ ਖੁਲ੍ਹਦਾ ਕਿਉਂਕਿ ***'ਬਜਰ ਕਪਾਟ ਨ ਖੂਲਨੀ ਗੁਰ ਸਬਦ ਖੁਲੀਜੈ॥'*** ਉਥੇ ਬਜਰ ਕਪਾਟ ਜੜ੍ਹੇ ਹੋਏ ਨੇ ਸਖਤ -

***.............. ਆਸਾ ਅੰਦੇਸਾ ਦੁਇ ਪਟ ਜੜੇ॥*** ***ਪੰਨਾ - 877***

ਵਾਸ਼ਨਾਵਾਂ ਦੇ ਪੱਟਾਂ ਨੂੰ ਜਿੰਨਾਂ ਚਿਰ ਤੂੰ ਨਹੀਂ ਲੰਘਦਾ, ਓਨੀਂ ਦੇਰ ਤਕ ਤੂੰ ਰੱਬ ਤਕ ਨਹੀਂ ਪਹੁੰਚ ਸਕਦਾ ਇਹ ਤੇਰੇ ਅੰਦਰ ਬਜਰ ਕਪਾਟ ਜੜੇ ਹੋਏ ਨੇ। ਗੁਰੂ ਦਾ ਸ਼ਬਦ ਮਿਲ ਜਾਵੇ, ਤਾਂ ਦੂਰ ਹੁੰਦਾ ਹੈ।

***ਅੰਦਰਿ ਕੋਟ ਛਜੇ ਹਟਨਾਲੇ॥***
***ਆਪੇ ਲੇਵੈ ਵਸਤੁ ਸਮਾਲੇ॥***
***ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥*** ***ਪੰਨਾ - 1033***

ਤੈਨੂੰ ਗੁਰੂ ਦਾ ਸ਼ਬਦ ਮਿਲ ਜਾਵੇ। ਹੁਣ ਇਥੋਂ ਸਾਨੂੰ ਸਮਝ ਆ ਗਈ ਕਿ ਗੁਰੂ ਦਾ ਸ਼ਬਦ ਸਾਨੂੰ ਪੰਜ ਪਿਆਰੇ ਦਿੰਦੇ ਨੇ। ਇਥੇ ਤਕ ਤਾਂ ਗੱਲ ਸਮਝ ਆ ਗਈ ਕਿ ਪੰਜ ਪਿਆਰਿਆਂ ਨੇ ਸ਼ਬਦ ਦਿਤਾ ਸੀ, ਜਦੋਂ ਕਹਿੰਦੇ ਸੀ ਕਿ 'ਵਾਹਿਗੁਰੂ' ਗੁਰਮੰਤਰ ਹੈ। ਅੱਜ ਤੇਰੇ ਉਤੋਂ ਇਕ ਲਾਹਨਤ ਖਤਮ ਹੋ ਗਈ -

***ਗੁਰ ਮੰਤ੍ਰ ਹੀਣਸ੍ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥*** ***ਪੰਨਾ - 1356***

ਤੇਰੀ ਜਿਹੜੀ ਤੁਲਨਾ ਸੀ ਕੁੱਤੇ, ਗਧੇ, ਸੱਪ, ਸੂਰ, ਕਾਵਾਂ ਵਰਗੀ, ਉਹ ਖਤਮ ਹੋ ਗਈ ਕਿਉਂਕਿ ਤੈਨੂੰ ਅੱਜ ਮੰਤਰ ਮਿਲ ਗਿਆ ਗੁਰੂ ਦਾ। ਹੁਣ ਮੰਤਰ ਤਾਂ ਮਿਲ ਗਿਆ, ਅੱਗੇ ਕਰਨਾ ਕੀ ਹੈ? ਕਹਿੰਦੇ ਇਹ ਤੂੰ ਵਰਤ। ਇਸ ਮੰਤਰ ਦੇ ਨਾਲ ਤੂੰ ਆਪਣੇ ਅੰਦਰ ਦਾਖਲ ਹੋ, ਫੇਰ ਤੇਰੇ ਬਜਰ ਕਪਾਟ ਏਸ ਮੰਤਰ ਨੇ ਖੋਲ੍ਹਣੇ ਨੇ -

***ਬਾਰੰ ਬਾਰ ਬਾਰ ਪ੍ਰਭੁ ਜਪੀਐ॥***
***ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥*** ***ਪੰਨਾ - 286***

ਬਾਰ-ਬਾਰ ਇਸ ਦਾ ਜਾਪ ਕਰ। ਕਹਿੰਦਾ ਜੀ ਮੈਂ ਪੰਜ ਬਾਣੀਆਂ ਦਾ ਨਿਤਨੇਮੀ ਹਾਂ। ਪੰਜ ਬਾਣੀਆਂ ਤਾਂ ਥੋੜ੍ਹੀਆਂ ਜਿਹੀਆਂ ਨੇ, 'ਜਪੁਜੀ ਸਾਹਿਬ' ਤੇਰੀ ਸਮਝ ਵਿਚ ਹੀ ਨਹੀਂ ਆਉਂਦਾ, 'ਜਾਪੁ ਸਾਹਿਬ' ਦੇ ਤੈਨੂੰ ਅਰਥ ਨਹੀਂ ਆਉਂਦੇ, ਬਾਕੀ ਤੇਰਾ ਮਨ ਨਹੀਂ ਟਿਕਦਾ, ਤੂੰ ਕਰਦਾ ਕੀ ਹੈਂ? ਮਖੌਲ ਕਰ ਰਿਹਾ ਹੈਂ ਰੱਬ ਦੇ ਨਾਲ? ਅਸਲੀ ਚੀਜ਼ ਕਰ ਜਿਹੜੀ ਬਾਣੀ ਦੇ ਵਿਚ ਆਉਂਦੀ ਹੈ। ਇਹ ਤਾਂ ਥੋੜ੍ਹਾ ਜਿਹਾ ਤੈਨੂੰ ਕਾਬੂ ਕਰਨ ਵਾਸਤੇ ਇਕ ਨੇਮ ਬਣਾ ਦਿਤਾ ਗੁਰੂ ਨੇ ਜਿਸਨੂੰ 'ਨਿਤਨੇਮ' ਕਹਿੰਦੇ ਨੇ। ਇਸ ਦੇ ਉਤੇ ਹੀ ਸੰਤੁਸ਼ਟ ਨਾ ਹੋ, ਤੂੰ ਤਾਂ ਅੱਗੇ ਵਧਣਾ ਹੈ -

***ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*** ***ਪੰਨਾ - 1096***

ਤੂੰ ਅੱਗੇ ਨੂੰ ਵਧਣਾ ਸ਼ੁਰੂ ਕਰ। ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ, ਉਹ ਗੁਰੂ ਦਾ ਸ਼ਬਦ ਬੋਲਦਾ ਹੈ, ਜਦੋਂ ਬੋਲਦਾ ਹੈ ਫੇਰ ਨਿਸ਼ਾਨੀ ਹੈ, ਕਹਿੰਦੇ -

***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*** ***ਪੰਨਾ - 954***

ਕਹਿੰਦੇ ਉਸ ਥਾਂ ਦੇ ਉਤੇ **cosmic music** ਹੈ, ਆਤਮਕ ਸੰਗੀਤ ਹੈ। ਉਸ ਦੇ ਵਿਚ ਗੁਰੂ ਦਾ ਸ਼ਬਦ ਸੁਣੋ। ਉਥੇ ਹਨ੍ਹੇਰ ਨਹੀਂ ਹੈ, ਉਥੇ ਅਨੁਭਵ ਖੁਲ੍ਹ ਜਾਂਦਾ ਹੈ -

***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*** ***ਪੰਨਾ - 954***

ਜਦੋਂ ਅਨੁਭਵ ਖੁਲ੍ਹ ਗਿਆ ਤਾਂ ਆਪਣੇ ਆਪ ਦਾ ਗਿਆਨ ਹੋ ਜਾਂਦਾ ਹੈ ਕਿ ਮੈਂ ਕੀ ਹਾਂ, ਆਪਣਾ ਆਪਾ ਪ੍ਰਗਟ ਹੋ ਜਾਂਦਾ ਹੈ। ਜਦੋਂ ਆਪਣਾ ਆਪਾ ਪ੍ਰਗਟ ਹੋਇਆ, ਤੇ ਉਸ ਦੇ ਵਿਚੀਂ ਝਾਕਦੇ ਹਾਂ ਤਾਂ ਸਾਨੂੰ ਹੈਰਾਨੀ ਹੋ ਜਾਂਦੀ ਹੈ ਕਿ -

***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*** ***ਪੰਨਾ - 954***

ਅੰਦਰੋਂ ਹੀ ਇਹ ਦਰਸ਼ਨ ਹੁੰਦੇ ਨੇ -

***ਭੀਤਰਿ ਕੋਟ ਗੁਫਾ ਘਰ ਜਾਈ॥***
***ਨਉ ਘਰ ਥਾਪੇ ਹੁਕਮਿ ਰਜਾਈ॥***
***ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥*** ***ਪੰਨਾ - 1033***

ਹੁਣ ਪਹੁੰਚਾਵੇ ਕੌਣ ਇਥੇ? ਮਹਾਰਾਜ ਜੀ ਕਹਿੰਦੇ ਗੁਰੂ ਤੋਂ ਬਗੈਰ ਨਹੀਂ ਪਹੁੰਚਾ ਸਕਦਾ ਕੋਈ -

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥*** ***ਪੰਨਾ - 205***



# 11

ਗੁਰੂ ਮਹਾਰਾਜ ਜੀ ਦਾ ਜੋ ਫੁਰਮਾਨ ਹੋਇਆ ਹੈ ਅੱਜ, ਬਹੁਤ ਸਾਦੇ ਅੱਖਰਾਂ ਵਿਚ ਹੈ, ਸਾਰਿਆਂ ਨੇ ਸਮਝਣ ਦਾ ਯਤਨ ਕੀਤਾ ਹੈ। ਜੋ ਇਸ ਦੇ ਵਿਚ ਭਾਵ ਹੈ ਉਹ ਤਿੰਨ ਪੱਖ ਮਹਾਰਾਜ ਜੀ ਨੇ ਇਸ ਦੇ ਵਿਚ ਦੱਸੇ ਨੇ - ਇਕ ਤਾਂ ਨਾਮ ਤੋਂ ਵਿਹੂਣਾ, ਇਕ ਨਾਮ ਦੀ ਪ੍ਰਾਪਤੀ, ਉਹ ਨਾਮ ਕਿੱਥੇ ਹੈ ਤੇ ਉਸ ਦੇ ਪ੍ਰਾਪਤ ਹੋਣ ਦੇ ਨਾਲ ਕੀ ਹੁੰਦਾ ਹੈ। ਸੋ ਆਪ ਨੇ ਫੁਰਮਾਨ ਕੀਤਾ ਹੈ ਕਿ -

***ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਸਭਿ ਕਾਰਜ ਫੀਕ॥ ਪੰਨਾ - 1336***

ਬਹੁਤ ਸਖ਼ਤ ਅੱਖਰਾਂ ਦੇ ਨਾਲ ਸਾਨੂੰ ਤਾੜਨਾ ਕੀਤੀ ਹੈ ਕਿ ਜੇ ਹਿਰਦੇ ਵਿਚ ਨਾਮ ਨਹੀਂ ਵਸਿਆ ਪਿਆਰਿਆ! ਤਾਂ ਵਾਹਿਗੁਰੂ ਐਸਾ ਕਰਦਾ ਕਿ ਤੇਰੀ ਜੋ ਮਾਂ ਹੈ ਉਸ ਦੇ ਵਿਚ ਬਾਂਝਪੁਣਾ ਲਿਆ ਦਿੰਦਾ ਤੇ ਤੇਰਾ ਜਨਮ ਨਹੀਂ ਹੋਣਾ ਚਾਹੀਦਾ ਸੀ ਕਿਉਂਕਿ ਤੂੰ ਕਿਸੇ ਵੀ ਕੰਮ ਦਾ ਨਹੀਂ ਹੈਂ, ਪਸ਼ੂ ਜੋ ਹਨ ਉਹ ਤੇਰੇ ਨਾਲੋਂ ਚੰਗੇ ਨੇ, ਘਾਹ ਖਾਂਦੇ ਨੇ ਤੇ ਦੁੱਧ ਵਰਗੀ ਅਮੋਲ ਵਸਤੂ ਸਾਡੇ ਹਵਾਲੇ ਕਰਦੇ ਨੇ। ਮਰ ਜਾਂਦੇ ਨੇ ਚਮੜਾ ਕੰਮ ਆਉਂਦਾ ਹੈ, ਹੱਡੀਆਂ ਕੰਮ ਆਉਂਦੀਆਂ ਨੇ। ਤੇਰੀ ਸੇਵਾ ਕਰਦੇ ਨੇ, ਹਲ ਖਿਚਦੇ ਨੇ, ਸਮਾਨ ਢੋਂਦੇ ਨੇ, ਸਵਾਰੀਆਂ ਦਾ ਕੰਮ ਦਿੰਦੇ ਨੇ, ਯੁੱਧਾਂ-ਜੰਗਾਂ ਦੇ ਵਿਚ ਤੈਨੂੰ ਪਿੱਠਾਂ ਤੇ ਬਿਠਾ ਕੇ ਲਈ ਫਿਰਦੇ ਨੇ। ਉਨ੍ਹਾਂ ਦੀ ਆਪਣੀ ਸੇਵਾ ਹੈ, ਉਹ ਐਸਾ ਕੋਈ ਕਰਮ ਨਹੀਂ ਕਰਦੇ ਜਿਹੜਾ ਹਾਨੀਕਾਰਕ ਹੋਵੇ। ਕੁਦਰਤ ਦੇ ਅਸੂਲਾਂ ਵਿਚ ਪ੍ਰਾਕ੍ਰਿਤੀ ਦੇ ਹਿਸਾਬ ਨਾਲ ਉਹ ਜੀਵਨ ਜੀਅ ਸਕਦੇ ਨੇ, ਤੂੰ ਇਸ ਦੇ ਉਲਟ ਜੋ ਹੁਕਮ ਚਲ ਰਿਹਾ ਹੈ ਉਸ ਨੂੰ ਭੰਨਣ ਦਾ ਯਤਨ ਕਰਦਾ ਹੈਂ, ਬੇਮੁੱਖ ਹੋਣ ਦਾ ਯਤਨ ਕਰਦਾ ਹੈਂ। ਸੋ ਇਸ ਕਰਕੇ ਤੇਰੇ ਜੀਵਨ ਦਾ ਕੋਈ ਮਨੋਰਥ ਨਹੀਂ ਸੀ ਸਿਵਾਏ ਏਸ ਦੇ ਕਿ ਧਰਤੀ ਦੇ ਉਤੇ ਭਾਰ ਬਣ ਜਾਂਦਾ, ਇਸ ਦੇ ਅੰਦਰ ਦੁੱਖ ਪੈਦਾ ਕਰਦਾ, ਨਫਰਤ ਪੈਦਾ ਕਰਦਾ, ਵੈਰ ਵਿਰੋਧ ਪੈਦਾ ਕਰਦਾ, ਹੋਰ ਕੋਈ ਤੇਰਾ ਮਨੋਰਥ ਸੰਸਾਰ ਤੇ ਆਉਣ ਦਾ ਨਹੀਂ ਹੈ। ਸੋ ਇਸ ਕਰਕੇ ਪ੍ਰਭੂ ਐਸਾ ਕਰ ਦਿੰਦਾ ਕਿ ਨਾਮ ਤੋਂ ਵਿਹੂਣਾ ਜੋ ਪੁਰਸ਼ ਹੈ ਉਸ ਦੀ ਮਾਤਾ ਦੀ ਜੋ ਜਨਨ ਸ਼ਕਤੀ ਹੈ ਉਹ ਬੰਦ ਕਰ ਦਿੰਦਾ। ਫੇਰ ਜੇ ਆ ਹੀ ਗਿਆ ਤੂੰ ਸੰਸਾਰ ਦੇ ਅੰਦਰ ਤੇ ਤੇਰੀ ਦੇਹ ਨਾਮ ਤੋਂ ਬਗੈਰ ਸੁੰਨੀ ਫਿਰਦੀ ਹੈ ਤੇ ਜਗਤ ਦੇ ਅੰਦਰ ਤੂੰ ਦੁੱਖ ਪੈਦਾ ਕਰ ਰਿਹਾ ਹੈਂ। ਸੋ ਇਹ ਵਿਚਾਰ ਵਾਲੀ ਬਾਤ ਹੈ ਕਿ -

***ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥***
***ਬਿਧਵਾ ਕਸ ਨ ਭਈ ਮਹਤਾਰੀ॥ ਪੰਨਾ - 328***

ਮਹਾਰਾਜ ਜੀ ਕਹਿੰਦੇ ਜਿਹੜੀ ਕੁਲ ਦੇ ਵਿਚ ਪੁੱਤ ਗਿਆਨ ਦੀ ਵਿਚਾਰ ਕਰਨ ਵਾਲਾ ਨਹੀਂ ਪੈਦਾ ਹੋਇਆ ਉਸ ਦਾ ਜੇ ਪਿਤਾ ਚੜ੍ਹਾਈ ਕਰ ਜਾਂਦਾ - ਵਿਆਹ ਹੁੰਦੀ ਸਾਰ, ਤਾਂ ਬਹੁਤ ਵਧੀਆ ਹੁੰਦਾ ਪਰ ਜੇ ਤੂੰ ਸੰਸਾਰ ਤੇ ਆ ਹੀ ਗਿਆ ਹੁਣ -

***ਜਿਹ ਨਰ ਰਾਮ ਭਗਤਿ ਨਹਿ ਸਾਧੀ॥***
***ਜਨਮਤ ਕਸ ਨ ਮੁਓ ਅਪਰਾਧੀ॥ ਪੰਨਾ - 328***

ਇਹ ਜੀਵਨ ਅਪਰਾਧੀ ਹੈ ਜੋ ਰੱਬ ਨੂੰ ਭੁੱਲਦਾ ਹੈ। ਬਹੁਤ ਕੋਈ ਵੱਡਾ ਭਾਵ ਹੈ ਇਸ ਦੇ ਵਿਚ ਜਿੱਥੇ ਤਕ ਸਾਡੀ ਸੁਰਤੀ ਬਿਰਤੀ ਪਹੁੰਚਣ ਦਾ ਯਤਨ ਨਹੀਂ ਕਰਦੀ ਤੇ ਨਾ ਹੀ ਪਹੁੰਚ ਸਕੀ ਹੈ। ਜਿਸ ਥਾਂ ਤੋਂ ਗੁਰੂ ਮਹਾਰਾਜ ਜੀ ਇਹ ਬਚਨ ਕਰ ਰਹੇ ਨੇ ਉਹ ਕਿੱਡਾ ਉਚਾ ਥਾਂ ਹੋਏਗਾ, ਕਿੰਨੀਆਂ ਉਚੀਆਂ ਪ੍ਰਾਪਤੀਆਂ ਹੋਣਗੀਆਂ, ਕਿੰਨਾਂ ਮਹਾਨ ਸਰੂਪ ਹੋਏਗਾ ਜਿਥੋਂ ਤਾੜਨਾ ਕੀਤੀ ਜਾਂਦੀ ਹੈ ਕਿ ਕਿਉਂ ਸੰਸਾਰ ਤੇ ਆਇਆ ਹੈਂ -

*ਜਿਨੀ ਐਸਾ ਹਰਿ ਨਾਮੁ ਨ ਚੇਤਿਓ*
*ਸੇ ਕਾਹੇ ਜਗਿ ਆਏ ਰਾਮ ਰਾਜੇ॥*
*ਇਹੁ ਮਾਣਸ ਜਨਮੁ ਦੁਲੰਭੁ ਹੈ*
*ਨਾਮ ਬਿਨਾ ਬਿਰਥਾ ਸਭੁ ਜਾਏ॥* *ਪੰਨਾ - 450*

ਇਹ ਬਿਰਥਾ ਚਲਿਆ ਜਾਂਦਾ ਹੈ। ਇਸ ਦੇ ਮੁਕਾਬਲੇ ਤੇ ਅਸੀਂ ਦੁਨੀਆਂ ਦੇ ਵਿਚ ਦੇਖਦੇ ਹਾਂ ਕਿ ਇਥੇ ਵੱਡੇ ਵੱਡੇ ਸਾਇੰਸਦਾਨ ਨੇ, ਵੱਡੇ ਵੱਡੇ ਡਾਕਟਰ ਨੇ, ਵੱਡੇ ਵੱਡੇ ਇੰਜੀਨੀਅਰ ਨੇ, ਵੱਡੇ ਵੱਡੇ ਪ੍ਰੋਫੈਸਰ ਨੇ, ਵੱਡੇ ਵੱਡੇ ਸਾਹਿਤਕਾਰ ਤੇ ਲਿਖਾਰੀ ਨੇ, ਬਹੁਤ ਉਚੀਆਂ ਗੱਲਾਂ ਕਰਨ ਵਾਲੇ ਨੇ, ਵੱਡੇ ਪ੍ਰਬੰਧਕ ਨੇ, ਮਨੋਵਿਗਿਆਨੀ ਨੇ, ਹੋਰ ਵੀ ਬੇਅੰਤ ਨੇ। ਇਨ੍ਹਾਂ ਸਾਰਿਆਂ ਨੂੰ ਗੁਰੂ ਸਾਹਿਬ ਨੇ ਕਿਉਂ ਮਹੱਤਤਾ ਨਹੀਂ ਦਿਤੀ? ਅਸੀਂ ਤਾਂ ਇਨ੍ਹਾਂ ਦੀ ਮਹੱਤਤਾ ਅਸਮਾਨਾਂ ਤੱਕ ਲੈ ਕੇ ਜਾਂਦੇ ਹਾਂ, ਉਚਾ ਗਿਣਦੇ ਹਾਂ। ਸਾਡੇ ਅਖਬਾਰ ਉਨ੍ਹਾਂ ਦੇ ਗੁਣ ਗਾਉਂਦੇ ਨਹੀਂ ਥਕਦੇ, ਅਸੀਂ ਨਹੀਂ ਥਕਦੇ ਤੇ ਸਾਡੀ ਰੁਚੀ ਇਹ ਹੈ ਕਿ ਜੈਸਾ ਜੀਵਨ ਇਨ੍ਹਾਂ ਦਾ ਹੈ ਐਸਾ ਹੀ ਸਾਡਾ ਹੋਣਾ ਚਾਹੀਦਾ ਹੈ। ਉਨ੍ਹਾਂ ਦੀ ਅਸੀਂ ਰੀਸ ਕਰਦੇ ਹਾਂ ਪਰ ਗੁਰੂ ਮਹਾਰਾਜ ਜੀ ਕਿਉਂ ਨਹੀਂ ਏਸ ਚੀਜ਼ ਨੂੰ ਪਸੰਦ ਕਰਦੇ? ਇਹ ਵਿਚਾਰਾਂ ਨੇ ਜਿਹੜੀਆਂ ਆਦਮੀ ਨੂੰ ਸੋਚਣੀਆਂ ਚਾਹੀਦੀਆਂ ਨੇ, ਇਕੱਲੇ ਬੈਠ ਕੇ ਸੋਚਣਾ ਚਾਹੀਦਾ ਹੈ ਕਿ ਕੋਈ ਇਸ਼ਾਰਾ ਕਰਦੇ ਨੇ, ਬਹੁਤ ਉਚੀ ਅਵਸਥਾ ਦਾ ਇਸ਼ਾਰਾ ਕਰਦੇ ਨੇ ਜੋ ਸਾਡੀ ਸੋਝੀ ਤੋਂ ਕਿਤੇ ਦੂਰ-ਦਰਾਜ਼ ਹੈ ਜਿਸ ਦੀ ਵਿਆਖਿਆ ਲਈ ਅੱਖਰ ਨਹੀਂ ਹਨ। ਫੇਰ ਇਹ ਵੀ ਦਸਦੇ ਨੇ ਕਿ ਹੇ ਜੀਵ! ਤੂੰ ਕਰਮਾਂ ਦੇ ਅਧੀਨ ਚੱਲ ਰਿਹਾ ਹੈਂ, ਕਿਰਤ ਦੇ ਅਧੀਨ ਤੇਰਾ ਜਨਮ ਹੈ, ਤੂੰ ਬੀਜਦਾ ਤੁਰਿਆ ਜਾਂਦਾ ਹੈਂ, ਬੀਜਣ ਬਦਲੇ ਤੈਨੂੰ ਇਕ ਸੱਚੀ ਦਰਗਾਹ ਵਿਚ ਹਰ ਵਾਰੀ ਜਾਣਾ ਪੈਂਦਾ ਹੈ। ਪ੍ਰਕ੍ਰਿਤੀ ਦੇ ਅੰਦਰ ਸਿਰਫ ਇਕ ਤੂੰ ਹੈ 83,99,999 ਜੂਨਾਂ ਦੇ ਵਿਚੋਂ, ਜਿਸ ਨੂੰ ਧਰਮਰਾਜ ਦੇ ਲੇਖਾ ਦੇਣਾ ਪੈਂਦਾ ਹੈ। ਕਿਸੇ ਘੋੜੇ ਨੇ ਕਦੇ ਨਹੀਂ ਲੇਖਾ ਦੇਣਾ, ਹਾਥੀ ਨੇ ਕਦੇ ਲੇਖਾ ਨਹੀਂ ਦੇਣਾ, ਹੋਰ ਕਿਸੇ ਜੂਨ ਨੇ ਲੇਖਾ ਨਹੀਂ ਦੇਣਾ, ਇਕ ਤੂੰ ਹੈਂ ਜਿਸ ਨੂੰ ਸੱਚੀ ਦਰਗਾਹ ਵਿਚ ਜਾ ਕੇ ਖੜ੍ਹੇ ਹੋਣਾ ਪੈਂਦਾ ਹੈ। ਉਥੇ ਤੈਨੂੰ ਇਨਾਮ ਵੀ ਮਿਲਦਾ ਹੈ ਤੇ ਸਜ਼ਾ ਵੀ ਮਿਲਦੀ ਹੈ। ਉਸ ਸਜ਼ਾ ਦੇ ਅਧੀਨ ਬਾਰ-ਬਾਰ ਥੱਲੇ ਸੁਟਿਆ ਜਾਂਦਾ ਹੈ।

*ਇਸੁ ਪਉੜੀ ਤੇ ਜੋ ਨਰੁ ਚੂਕੈ*
*ਸੋ ਆਇ ਜਾਇ ਦੁਖੁ ਪਾਇਦਾ॥* *ਪੰਨਾ - 1075*

ਦੁਖਾਂ ਦੇ ਵਿਚ ਤੇਰਾ ਪ੍ਰਵੇਸ਼ ਹੁੰਦਾ ਹੈ ਕਿਉਂਕਿ ਤੂੰ ਮਨ ਦੇ ਪਿਛੇ ਲਗ ਕੇ ਆਪਣੇ ਮਨ ਦੀ ਸੇਧ ਬਣਾਈ ਹੈ, ਗੁਰੂ ਦੇ ਪਿੱਛੇ ਲਗ ਕੇ ਨਹੀਂ ਬਣਾਈ। ਮਨ ਦੇ ਪਿਛੇ ਲੱਗਣ ਵਾਲਾ ਬੰਦਾ ਸੁੱਖ ਤੱਕ ਨਹੀਂ ਪਹੁੰਚ ਸਕਦਾ, ਉਸ ਨੂੰ ਸੁੱਖ ਦਾ ਅਨੁਭਵ ਨਹੀਂ ਹੋਇਆ ਕਰਦਾ ਕਿਉਂਕਿ ਮਨ ਦੀ ਪੱਧਰ ਤੱਕ, ਸੁਖ ਨਾਮ ਦੀ ਕੋਈ ਚੀਜ਼ ਨਹੀਂ ਹੈ-

*ਐਸਾ ਜਗੁ ਦੇਖਿਆ ਜੂਆਰੀ॥*
*ਸਭਿ ਸੁਖ ਮਾਗੈ ਨਾਮੁ ਬਿਸਾਰੀ॥* *ਪੰਨਾ - 222*

ਇਥੇ ਮਹਾਰਾਜ ਇਸ਼ਾਰਾ ਕਰਦੇ ਨੇ ਕਿ ਜੋ ਦੁਨੀਆਂ ਦੇ ਅੰਦਰ ਸੁੱਖ ਹੈ ਉਹ ਕੇਵਲ ਨਾਮ ਦੇ ਵਿਚ ਹੈ ਹੋਰ ਕਿਸੇ ਚੀਜ਼ ਵਿਚ ਨਹੀਂ ਹੈ, ਕਿਸੇ ਪਦਾਰਥ ਵਿਚ ਨਹੀਂ ਕਿਸੇ ਪ੍ਰਾਪਤੀਆਂ ਵਿਚ ਨਹੀਂ। ਜੇ ਨਾਮ ਭੁੱਲਦਾ ਹੋਵੇ ਤਾਂ ਉਸ ਦੇ ਮੁਕਾਬਲੇ ਤੇ ਦੁਨੀਆਂ ਦੀਆਂ ਜੋ ਪ੍ਰਾਪਤੀਆਂ ਨੇ ਉਨ੍ਹਾਂ ਨੂੰ ਹੇਠਾਂ (ਨੀਵੀਆਂ) ਸਮਝੇ।

*ਅਵਰਿ ਕਾਜ ਤੇਰੈ ਕਿਤੈ ਨ ਕਾਮ॥* *ਪੰਨਾ - 12*

ਫਜ਼ੂਲ ਸਮਝੇ ਕਿਉਂਕਿ ਨਾਮ ਦੀ ਪ੍ਰਾਪਤੀ ਦੀ ਜੋ ਅਵਸਥਾ ਹੈ ਉਹ ਬਹੁਤ ਉਤਮ ਹੈ ਜਿਸਨੂੰ ਵਿਆਖਿਆ ਦੇ ਵਿਚ ਲਿਆਂਦਾ ਨਹੀਂ ਜਾ ਸਕਦਾ, ਦੱਸਣਾ ਮੁਸ਼ਕਲ ਹੈ ਇਸ ਚੀਜ਼ ਨੂੰ। ਸੋ ਮਹਾਰਾਜ ਜੀ

ਕਹਿੰਦੇ ਕਿ ਐਸਾ ਜੋ ਨਾਮ ਹੈ ਇਸ ਨੂੰ ਛੱਡ ਕੇ ਤੂੰ ਮਨ ਦੇ ਪਿੱਛੇ ਲਗਦਾ ਹੈਂ। ਜਿਹੜੀਆਂ ਤੇਰੇ ਕੋਲ ਪ੍ਰਾਪਤੀਆਂ ਨੇ ਉਨ੍ਹਾਂ ਵਿਚ ਤੂੰ ਸੁਖ ਨਾ ਭਾਲ ਕਿਉਂਕਿ ਸੁਖ ਦੇ ਥਾਂ ਨੂੰ ਤੂੰ ਛੱਡ ਗਿਆ। ਵੱਡੀ ਤੋਂ ਵੱਡੀ ਪ੍ਰਾਪਤੀ ਦਾ ਜ਼ਿਕਰ ਗੁਰੂ ਮਹਾਰਾਜ ਜੀ ਨੇ ਬਾਣੀ ਦੇ ਅੰਦਰ ਕੀਤਾ ਹੈ ਕਿ ਆਦਮੀ ਦੇ ਮਨ ਵਿਚ ਹੁੰਦਾ ਹੈ ਕਿ ਮੇਰਾ ਘਰ ਐਨਾ ਸੋਹਣਾ ਹੋਵੇ, ਸਾਰੀਆਂ ਸਹੂਲਤਾਂ ਉਸ ਦੇ ਵਿਚ ਹੋਣ ਤੇ ਐਨਾ ਸਜਿਆ ਹੋਇਆ ਹੋਵੇ ਕਿ ਹਰੇਕ ਨੂੰ ਖਿਚਦਾ ਹੋਵੇ ਤੇ ਉਸ ਦੀ ਚਿਣਾਈ ਇੱਟਾਂ ਨਾਲ ਨਾ ਕੀਤੀ ਹੋਵੇ, ਸਗੋਂ ਬਹੁਤ ਕੀਮਤੀ ਜੋ ਮੋਤੀ ਨੇ ਉਨ੍ਹਾਂ ਦੇ ਨਾਲ ਕੀਤੀ ਹੋਵੇ, ਲਾਲਾਂ ਦੇ ਨਾਲ ਕੀਤੀ ਹੋਵੇ, ਰਤਨ ਉਸ ਦੇ ਵਿਚ ਜੜੇ ਹੋਏ ਹੋਣ - ਕਰੋੜ-ਕਰੋੜ ਰੁਪਏ ਦਾ ਇਕ ਇਕ ਰਤਨ। ਅਸੰਭਵ ਗੱਲ ਹੈ ਕਿਉਂਕਿ ਅੱਜ ਤੱਕ ਤਾਂ ਸੰਸਾਰ ਦੇ ਅੰਦਰ ਕੋਈ ਐਸਾ ਹੋਇਆ ਨਹੀਂ, ਸੋਨੇ ਦੇ ਮੰਦਰ ਤਾਂ ਬਣਾਏ ਨੇ ਲੇਕਿਨ ਰਤਨਾਂ ਦਾ ਨਹੀਂ ਬਣਿਆ ਹਾਲੇ ਤਕ। ਸੋ ਮਹਾਰਾਜ ਜੀ ਕਹਿੰਦੇ, ਜੇ ਇਹ ਮਿਲ ਜਾਵੇ ਤੇ ਇਸ ਦੇ ਮੁਕਾਬਲੇ ਤੇ ਜੇ ਨਾਮ ਹਿਰਦੇ ਵਿਚੋਂ ਭੁੱਲ ਜਾਵੇ ਤਾਂ ਕਿਸੇ ਕੰਮ ਦਾ ਨਹੀਂ ਹੋਇਆ ਕਰਦਾ -

***ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥***
***ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥*** ***ਪੰਨਾ - 14***

ਐਨੀਆਂ ਸੁਗੰਧੀਆਂ ਹੋਣ ਕਿ ਆਦਮੀ ਮਸਤ ਹੋ ਜਾਵੇ ਉਸ ਦੇ ਅੰਦਰ, ਕਹਿੰਦੇ ਇਹ ਵੀ ਚੀਜ਼ਾਂ ਹੋਣ ਤੇ ਜੇ ਪ੍ਰਮੇਸ਼ਰ ਭੁੱਲ ਜਾਵੇ ਤਾਂ -

***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*** ***ਪੰਨਾ - 14***

ਮਤਾਂ ਉਨ੍ਹਾਂ ਨੂੰ ਦੇਖ ਕੇ ਚਿੱਤ ਦੇ ਅੰਦਰ ਉਨ੍ਹਾਂ ਚੀਜ਼ਾਂ ਦੀ ਮਹੱਤਤਾ ਆ ਜਾਵੇ ਤੇ ਨਾਮ ਕੁਝ ਦੇਰ ਵਾਸਤੇ ਭੁੱਲ ਜਾਵੇ। ਕਹਿੰਦੇ ਫੇਰ ਤਾਂ ਉਹ ਚੰਗੀ ਚੀਜ਼ ਨਹੀਂ ਹੈ ਕਿਉਂਕਿ-

***ਹਰਿ ਬਿਨੁ ਜੀਉ ਜਲਿ ਬਲਿ ਜਾਉ॥*** ***ਪੰਨਾ - 14***

ਜਿਹੜਾ ਸਾਡਾ ਕਮਲ ਹੈ ਉਹ ਜਲ ਜਾਂਦਾ ਹੈ ਨਾਮ ਤੋਂ ਬਗੈਰ -

***ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥*** ***ਪੰਨਾ - 14***

ਪ੍ਰਮੇਸ਼ਰ ਨੂੰ ਅਸੀਂ ਪੁਛਿਆ ਤੇ ਹੋਰ ਕੋਈ ਸੁੱਖ ਦਾ ਥਾਉਂ ਨਹੀਂ ਸਿਵਾਏ ਨਾਮ ਤੋਂ। ਜੇ ਕੋਈ ਚੀਜ਼ ਹੈ ਦੁਨੀਆਂ ਦੇ ਅੰਦਰ - ਦੁਰਲੱਭ ਚੀਜ਼ ਤਾਂ ਉਹ ਪ੍ਰਮੇਸ਼ਰ ਦਾ ਨਾਮ ਹੈ। ਭੋਗਾਂ ਦੀ ਦੁਨੀਆਂ ਵਿਚ ਮਹਾਰਾਜ ਕਹਿੰਦੇ ਨੇ ਕਿ-

***ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥***
***ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥***

***ਪੰਨਾ - 14***

ਐਨੇ ਸੁੰਦਰ ਥਾਂ ਦੇ ਜਿਹੜੇ ਭੋਗ ਨੇ -

***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥*** ***ਪੰਨਾ - 14***

ਫੇਰ ਆਦਮੀ ਦੇ ਅੰਦਰ, ਮਾਨਸਿਕ ਸ਼ਕਤੀਆਂ ਤੇ ਸਰੀਰਕ ਸ਼ਕਤੀਆਂ ਹਨ। ਮਾਨਸਿਕ ਸ਼ਕਤੀਆਂ ਆਦਮੀ ਦੇ ਅੰਦਰ ਬੇਅੰਤ ਪਈਆਂ ਨੇ। ਇਹ ਖੋਜ ਨਹੀਂ ਕਰ ਸਕਿਆ। ਜਿਨ੍ਹਾਂ ਨੇ ਖੋਜ ਕਰੀ ਹੈ ਉਨ੍ਹਾਂ ਨੇ ਪ੍ਰਗਟ ਕਰਕੇ ਦਿਖਾ ਦਿਤਾ। ਐਨੀਆਂ ਸ਼ਕਤੀਆਂ ਦਾ ਮਾਲਕ ਹੋਵੇ।

ਕੱਲ੍ਹ ਹੀ ਮੈਨੂੰ ਇਕ ਪ੍ਰੇਮੀ ਦਸਦਾ ਸੀ ਕਿ ਇਕ ਕੋਈ ਆਇਆ ਤੇ ਮੈਨੂੰ ਕਹਿੰਦਾ ਆਟੇ ਦੀ ਮੁੱਠੀ ਭਰ ਲੈ। ਮੈਂ ਭਰ ਲਈ ਤੇ ਮੈਨੂੰ ਕਹਿੰਦਾ ਹੁਣ ਖੋਲ੍ਹ ਲੈ। ਜਦੋਂ ਮੈਂ ਮੁੱਠੀ ਖੋਲ੍ਹੀ ਤਾਂ ਵਿਚ ਆਟਾ ਹੈ ਹੀ ਨਹੀਂ,

ਮੁੱਠੀ ਵਿਚ ਕਣਕ ਦੇ ਦਾਣੇ ਪਏ ਨੇ। ਬੜੀ ਵੱਡੀ ਚੀਜ਼ ਹੈ। ਬਹੁਤ ਵੱਡੀ ਮਿਹਨਤ ਕਰੀ ਹੈ ਕਿ ਉਸਨੂੰ ਬਦਲ ਕੇ ਮੁੜ ਕੇ ਦਾਣੇ ਬਣਾ ਦੇਵੇ। ਕੋਈ ਬਹੁਤ ਵੱਡੀ ਸ਼ਕਤੀ ਉਸ ਬੰਦੇ ਵਿਚ ਸੀ ਤੇ ਬੈਠਾ ਹੀ ਦੱਸ ਦੇਵੇ ਕਿ ਹੁਣ ਫਲਾਣੇ ਥਾਂ ਤੇ ਆਹ ਹੋ ਰਿਹਾ ਹੈ। ਬੜੀ ਅਸੀਂ ਮਾਨਤਾ ਕਰਾਂਗੇ ਓਸ ਦੀ। ਸਾਰਿਆਂ ਵਿਚ ਬੈਠਾ ਕਹੇ ਤੁਸੀਂ ਇਕ ਮਿੰਟ ਉਡੀਕ ਕਰੋ, ਮੈਂ ਅਮਰੀਕਾ ਜਾਂ ਆਵਾਂ, ਉਥੇ ਮੇਰੇ ਨਾਲ ਕੋਈ ਗੱਲ ਕਰਨੀ ਚਾਹੁੰਦਾ ਹੈ। ਦੋ ਮਿੰਟ ਤੋਂ ਬਾਅਦ ਵਾਪਸ ਆ ਜਾਵੇ ਤੇ ਖਬਰ ਦੇ ਦੇਵੇ ਨਾਲ ਦੀ ਨਾਲ। ਉਸ ਨੂੰ ਕਹਿ ਦੇਵੇ, ਟੈਲੀਫੋਨ ਕਰਦੇ ਮੈਨੂੰ ਤਾਂ ਕਿ ਜੋ ਮੇਰੇ ਆਲੇ ਦੁਆਲੇ ਬੈਠੇ ਨੇ ਉਨ੍ਹਾਂ ਨੂੰ ਵਿਸ਼ਵਾਸ਼ ਹੋ ਜਾਵੇ। ਉਹ ਕਹਿ ਦੇਵੇ ਕਿ ਮੈਂ ਫਲਾਣੀ ਥਾਂ ਤੋਂ ਟੈਲੀਫੋਨ ਕਰਦਾ ਹਾਂ, ਮੇਰੇ ਕੋਲੋਂ ਹੁਣੇ ਗਏ ਨੇ ਇਹ। ਐਡੀ ਵੱਡੀ ਪ੍ਰਾਪਤੀ ਹੋਵੇ। ਮਾਨਸਿਕ ਸ਼ਕਤੀਆਂ ਆਦਮੀ ਦੇ ਅੰਦਰ ਬੇਅੰਤ ਨੇ, ਕੋਈ ਹਿਸਾਬ ਕਿਤਾਬ ਨਹੀਂ ਹੈ ਇਨ੍ਹਾਂ ਦਾ ਵੀ ਕਿ ਐਨੀਆਂ ਕੁ ਨੇ। ਮਹਾਰਾਜ ਜੀ ਕਹਿੰਦੇ –

*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥*
*ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥*
*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥* *ਪੰਨਾ – 14*

ਕਿਤੇ ਐਸਾ ਨਾ ਹੋਵੇ ਕਿ ਨਾਉਂ ਭੁੱਲ ਜਾਵੇ। ਫੇਰ ਉਸ ਤੋਂ ਬਾਅਦ ਰਾਜਸੀ ਸ਼ਕਤੀ ਐਨੀ ਹੋਵੇ ਕਿ ਸਾਰੀ ਦੁਨੀਆਂ ਦਾ ਸੁਲਤਾਨ ਹੋਵਾਂ –

*ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥* *ਪੰਨਾ – 14*

ਸਾਰੇ ਹੁਕਮ ਹੋਣ, ਕੋਈ ਸੰਵਿਧਾਨ ਦਾ ਕੰਡਾ ਨਾ ਮੇਰੇ ਸਿਰ ਤੇ ਹੋਵੇ, ਮੇਰੀ ਜ਼ੁਬਾਨ ਕਾਨੂੰਨ ਹੋਵੇ। ਜਦੋਂ ਚਾਹਾਂ, ਹਜ਼ਾਰਾਂ ਬੰਦਿਆਂ ਨੂੰ ਕਤਲ ਕਰਾ ਦਿਆਂ, ਹਜ਼ਾਰਾਂ ਕਤਲ ਹੁੰਦੇ ਬੰਦਿਆਂ ਨੂੰ ਛੁਡਾ ਦਿਆਂ, ਕੋਈ ਮੈਨੂੰ ਪੁੱਛਣ ਵਾਲਾ ਨਾ ਹੋਵੇ, ਐਨੀ ਮੇਰੇ ਵਿਚ ਸ਼ਕਤੀ ਹੋਵੇ।

*ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥* *ਪੰਨਾ – 14*

ਐਸੀਆਂ ਦੁਨੀਆਂ ਦੀਆਂ ਪ੍ਰਾਪਤੀਆਂ ਅਸੰਭਵ ਨੇ ਇਕ ਬੰਦੇ ਵਾਸਤੇ, ਹੋ ਨਹੀਂ ਸਕਦੀਆਂ। ਜੇ ਹੋ ਵੀ ਜਾਣ ਤਾਂ ਮਹਾਰਾਜ ਜੀ ਕਹਿੰਦੇ, ਫੇਰ ਵੀ ਉਹ ਕੁਝ ਨਹੀਂ ਹੈ। ਇਕ ਫਰੇਬ ਵਿਚ ਉਸ ਦਾ ਜੀਵਨ ਹੈ, ਇਕ ਠਗਮੂਰੀ ਵਿਚੋਂ ਲੰਘ ਰਿਹਾ ਹੈ, ਸੁਪਨੇ ਦੇ ਵਿਚ ਲੰਘ ਰਿਹਾ ਹੈ ਕਿਉਂਕਿ ਅਸਲੀ ਚੀਜ਼ ਤੋਂ ਉਹ ਵਾਂਝਾ ਰਹਿ ਗਿਆ –

*ਜਿਨ ਹਰਿ ਹਿਰਦੈ ਨਾਮੁ ਨ ਬਸਿਓ*
*ਤਿਨ ਮਾਤ ਕੀਜੈ ਹਰਿ ਬਾਂਝਾ॥*
*ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ*
*ਓਇ ਖਪਿ ਖਪਿ ਮੁਏ ਕਰਾਂਝਾ॥* *ਪੰਨਾ – 697*

ਉਹ ਖਪ ਖਪ ਕੇ ਕਰਾਂਝ-ਕਰਾਂਝ ਕੇ ਸੰਸਾਰ ਦੇ ਵਿਚੋਂ ਦੁਖੀ ਹੋ ਕੇ ਚਲੇ ਜਾਂਦੇ ਨੇ, ਹੱਥ ਕੁਝ ਨਹੀਂ ਲਗਦਾ, ਜੀਵਨ ਦੇ ਅੰਦਰ ਖੁਸ਼ੀ ਨਹੀਂ ਆਉਂਦੀ। ਸੋ ਓਸ ਚੀਜ਼ ਨੂੰ ਸਮਝਣ ਵਾਸਤੇ ਸਾਨੂੰ ਬਹੁਤ ਜ਼ਿਆਦਾ ਗਹਿਰੀ ਸੋਚ ਵਿਚਾਰ ਅਤੇ ਕਰਮ ਦੀ ਲੋੜ ਹੈ ਕਿ ਉਹ ਹੋਈ ਕੀ ਚੀਜ਼ ਜਿਸ ਬਾਰੇ ਮਹਾਰਾਜ ਜੀ ਇਸ਼ਾਰਾ ਕਰੀ ਜਾਂਦੇ ਨੇ ਤੇ ਨਾਲ ਇਹ ਕਹਿੰਦੇ ਨੇ ਕਿ ਉਹ ਹਿਰਦੇ ਵਿਚ ਨਾ ਵਸਿਆ। ਹਿਰਦੇ ਵਿਚ ਜੋ ਚੀਜ਼ ਵਸ ਜਾਂਦੀ ਹੈ ਉਹ ਆਦਮੀ ਕਦੇ ਨਹੀਂ ਭੁੱਲਦਾ। ਕਿਸੇ ਦੇ ਹਿਰਦੇ ਦੇ ਵਿਚ ਵਿਛੋੜੇ ਦੀ ਸੱਟ ਲੱਗ ਜਾਵੇ ਉਹ ਖਾਂਦਾ-ਪੀਂਦਾ, ਕੰਮ ਕਰਦਾ, ਹਉਕੇ ਲੈਂਦਾ ਰਹਿੰਦਾ ਹੈ ਕਿਉਂਕਿ ਵਿਛੋੜਾ ਝੱਲਣਾ ਔਖਾ ਹੋ ਜਾਂਦਾ ਹੈ, ਉਹ ਹਿਰਦੇ ਵਿਚ ਵਸ ਗਿਆ, ਉਸ ਦਾ ਨਤੀਜਾ ਕੀ ਹੁੰਦਾ ਹੈ? ਸਰੀਰ ਗਲਣਾ ਸ਼ੁਰੂ ਹੋ ਜਾਂਦਾ

ਹੈ, ਸਰੀਰ ਵਿਚ ਅਨੇਕਾਂ ਰੋਗ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਨੇ ਕਿਉਂਕਿ ਉਸ ਦਾ ਅਸਰ ਹੋ ਰਿਹਾ ਹੈ। ਇਸੇ ਤਰ੍ਹਾਂ ਜੇ ਨਾਮ ਹਿਰਦੇ ਵਿਚ ਵਸ ਜਾਵੇ ਤੇ ਫੇਰ ਉਸ ਦਾ ਅਸਰ ਕੀ ਹੁੰਦਾ ਹੈ? ਸਾਰੇ ਰੋਗਾਂ ਦਾ ਖਾਤਮਾ ਹੋ ਜਾਂਦਾ ਹੈ -

***ਸਰਬ ਰੋਗ ਕਾ ਅਉਖਦੁ ਨਾਮੁ॥*** ***ਪੰਨਾ - 274***

ਸਾਰੀਆਂ ਚਿੰਤਾਵਾਂ, ਜੋ ਵੀ ਦੁਨੀਆਂ ਦੇ ਵਿਘਨ ਨੇ ਉਹ ਨੇੜੇ ਨਹੀਂ ਆਉਂਦੇ। ਸੋ ਐਸੀ ਜੋ ਚੀਜ਼ ਹੈ ਸੰਸਾਰ ਦੇ ਅੰਦਰ, ਉਸ ਦੇ ਵਾਸਤੇ ਤਾਂ ਅਸੀਂ ਸੋਚਦੇ ਤੱਕ ਨਹੀਂ। ਕਹਿੰਦੇ ਨੇ ਦੁਨੀਆਂ ਦੇ ਅੰਦਰ ਇਕ ਐਸਾ ਪੱਥਰ ਹੈ ਜਿਸ ਨੂੰ ਪਾਰਸ ਕਹਿੰਦੇ ਨੇ। ਰਾਜੇ ਵੀ ਓਸ ਦੀ ਤਲਾਸ਼ ਕਰਦੇ ਰਹੇ, ਸਾਧੂ ਸੰਤ ਵੀ ਕਰਦੇ ਰਹੇ, ਦੁਨੀਆਂਦਾਰ ਵੀ ਕਰਦੇ ਰਹੇ, ਬੜੇ ਤਰੀਕੇ ਵਰਤਦੇ ਸੀ ਤੇ ਵਿਸ਼ਵਾਸ਼ ਇਹ ਸੀ ਕਿ ਪਹਾੜਾਂ ਦੇ ਉਤੇ ਹੈ - ਭੇਡਾਂ ਬੱਕਰੀਆਂ ਦੇ ਖੁਰਾਂ ਨੂੰ ਲੋਹੇ ਦੀਆਂ ਖੁਰੀਆਂ ਲਾ ਦੇਣੀਆਂ, ਉਨ੍ਹਾਂ ਨੂੰ ਘੁੰਮਾਉਂਦੇ ਚਲੇ ਜਾਣਾ, ਕੋਈ ਥਾਂ ਨਾ ਛੱਡਣੀ ਜਿੱਥੇ ਉਨ੍ਹਾਂ ਦਾ ਪੈਰ ਨਾ ਲੱਗਿਆ ਹੋਵੇ ਤੇ ਰਾਤ ਨੂੰ ਫੇਰ ਜਾਂਚ ਪੜਤਾਲ ਕਰਨਾ ਕਿ ਉਹ ਲੋਹਾ ਹੀ ਹੈ ਜਾਂ ਸੋਨਾ ਹੋ ਗਿਆ। ਕਿਤੇ ਸੁਭਾਗ ਦੇ ਨਾਲ ਐਸਾ ਪੱਥਰ ਛੁਹ ਜਾਵੇ ਉਨ੍ਹਾਂ ਦੇ ਪੈਰਾਂ ਨੂੰ ਫੇਰ ਉਹ ਇਕੱਲੀ ਇਕੱਲੀ ਵੱਟੀ ਨੂੰ ਦੇਖਦੇ ਨੇ ਲਾ ਲਾ ਕੇ ਉਸ ਥਾਂ ਤੇ, ਇਸ ਤਰ੍ਹਾਂ ਪਾਰਸ ਦੀ ਪ੍ਰਾਪਤੀ ਹੋ ਜਾਂਦੀ ਹੈ ਕਿਉਂਕਿ ਉਹ ਦੁਨੀਆਂ ਦੇ ਹਿਸਾਬ ਦੇ ਨਾਲ ਜਿਸ ਦੇ ਕੋਲ ਆ ਜਾਏਗਾ, ਉਸ ਨੂੰ ਧਨ ਦੀ ਕੋਈ ਕਮੀ ਨਹੀਂ ਰਹਿਣੀ। ਬੇਅੰਤ ਧਨ ਉਸ ਦੇ ਕੋਲ ਆ ਜਾਏਗਾ। ਸੋ ਇਹ ਪਾਰਸ ਤਾਂ ਕੋਈ ਚੀਜ਼ ਵੀ ਨਹੀਂ ਹੈ। ਜੋ ਪਾਰਸਾਂ ਨੂੰ ਪਾਰਸ ਬਣਾਉਣ ਵਾਲਾ ਨਾਮ ਹੈ, ਉਸ ਦੀ ਤਲਾਸ਼ ਦੇ ਵਿਚ ਸਾਰੀ ਸ੍ਰਿਸ਼ਟੀ ਸੂਝਵਾਨ ਹੈ, ਪਹਿਲਾਂ ਤੋਂ ਹੀ ਤੁਰੀ ਹੋਈ ਹੈ, ਪਹਿਲਾਂ ਤੋਂ ਹੀ ਯਤਨ ਕਰ ਰਹੇ ਨੇ, ਦੇਵਤੇ ਵੀ ਕਰਦੇ ਨੇ, ਮੁਨੀ ਵੀ ਕਰਦੇ ਨੇ -

***ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ.............॥*** ***ਪੰਨਾ - 918***

ਇਥੇ ਗੁਰੂ ਮਹਾਰਾਜ ਨੇ ਇਸ ਨੂੰ ਅੰਮ੍ਰਿਤ ਕਹਿ ਦਿਤਾ। ਅਸੀਂ ਇਥੇ ਇਸ ਗੱਲ ਵਿਚ ਆ ਜਾਂਦੇ ਹਾਂ ਕਿ ਅੰਮ੍ਰਿਤ ਇਕ ਐਸੀ ਚੀਜ਼ ਹੈ ਕਿ ਉਹ ਜ਼ਰੂਰ ਕੋਈ ਪਾਣੀ ਹੋਣਾ ਹੈ ਜਿਸ ਨੂੰ ਆਬ-ਏ-ਹਿਆਤ ਕਹਿੰਦੇ ਨੇ। ਕੋਈ ਪਾਣੀ ਦਾ ਚਸ਼ਮਾ ਹੈ ਐਸਾ, ਜੇ ਆਦਮੀ ਉਹ ਪੀ ਲਵੇ ਤਾਂ ਅੰਤ ਨਹੀਂ ਹੁੰਦਾ, ਉਸ ਦੀਆਂ ਮਿਥਿਹਾਸਕ ਚੀਜ਼ਾਂ ਜੋ ਸਾਨੂੰ ਸਮਝਾਉਣ ਵਾਸਤੇ ਹਨ, ਜੋ ਅਸਲੀਅਤ ਤਾਂ ਹੈ ਨਹੀਂ ਲੇਕਿਨ ਮਿਥਿਹਾਸ ਹੈ ਤਾਂ ਕਿ ਗੱਲ ਸਮਝ ਵਿਚ ਆ ਜਾਵੇ।

ਇਕ ਰਾਜਾ ਸੀ ਬਹੁਤ ਵੱਡੇ ਰਾਜ ਦਾ, ਜਿਹੜਾ ਟੋਲ੍ਹਦਾ ਫਿਰਦਾ ਸੀ ਕਿ ਮੈਨੂੰ ਆਬ-ਏ-ਹਿਆਤ ਮਿਲ ਜਾਵੇ, ਦੁਨੀਆਂ ਨੂੰ ਤਾਂ ਮੈਂ ਜਿੱਤ ਲਿਆ ਤੇ ਮੇਰੀ ਮੌਤ ਨਾ ਹੋਵੇ। ਦੁਨੀਆਂ ਨੂੰ ਜਿੱਤਣ ਤੋਂ ਬਾਅਦ ਮੈਂ ਰਾਜਾ ਹੋ ਕੇ ਰਾਜ ਕਰਾਂ। ਕਹਿੰਦੇ ਇਕ ਪਹਾੜ ਤੇ ਜਦੋਂ ਉਹ ਚੜ੍ਹਿਆ, ਉਥੇ ਰਾਤ ਨੂੰ ਸੁੱਤਾ ਪਿਆ ਹੈ ਤੇ ਇਕ ਚਸ਼ਮੇ ਦੀ ਗੜ-ਗੜਾਹਟ ਦੀ ਆਵਾਜ਼ ਆਉਂਦੀ ਹੈ, ਉਸ ਤੋਂ ਬਾਅਦ ਉਸ ਨੂੰ ਸੁਪਨਾ ਆਉਂਦਾ ਹੈ....। ਜਿਹੋ-ਜਿਹੇ ਆਦਮੀ ਦੇ ਖਿਆਲ ਹੋਇਆ ਕਰਦੇ ਨੇ ਓਹੋ ਜਿਹੇ ਸੁਪਨੇ ਹੋਇਆ ਕਰਦੇ ਨੇ ਕਿ ਜਿਸ ਚੀਜ਼ ਨੂੰ ਟੋਲ੍ਹਦਾ ਫਿਰਦਾ ਹੈਂ, ਆਹ ਨੇੜੇ ਹੀ ਹੈ ਉਹ ਚਸ਼ਮਾ ਜਿਸ ਦੀ ਆਵਾਜ਼ ਤੂੰ ਸੁਣਦਾ ਹੈਂ। ਖੁਸ਼ ਹੋ ਗਿਆ, ਉਥੇ ਜਾ ਕੇ ਪਾਣੀ ਪੀਣ ਦਾ ਯਤਨ ਕਰਿਆ ਕਿ ਉਂਜਲ ਭਰ ਕੇ ਮੈਂ ਛੇਤੀ ਹੀ ਪੀ ਲਵਾਂ, ਕਿਤੇ ਇਸ ਤੋਂ ਪਹਿਲਾਂ ਪਹਿਲਾਂ ਕਾਲ ਨਾ ਆ ਜਾਵੇ। ਕਾਹਲੀ ਦੇ ਨਾਲ ਗਿਆ, ਉਂਜਲ ਭਰ ਗਿਆ ਤੇ ਪਰਲੇ ਪਾਸੇ ਕੀ ਦੇਖਦਾ ਹੈ ਇਕ ਗਿੱਧ ਬੈਠੀ ਹੈ, ਉਚੀ-ਉਚੀ ਹਸਦੀ ਹੈ। ਇਹ ਦੇਖਣ ਲੱਗ ਗਿਆ, ਉਸ ਦੇ ਸਾਰੇ ਫੰਗ ਟੁੱਟੇ ਪਏ ਨੇ ਤੇ ਉਸ ਦੇ ਸਰੀਰ ਵਿਚੋਂ ਪਾਕ ਚੱਲ ਰਹੀ ਹੈ, ਬਦਬੂ ਮਾਰ ਰਹੀ ਹੈ ਦੂਰ ਤੋਂ ਤੇ ਅਵਾਜ਼ ਦਿਤੀ ਉਸ ਨੇ ਕਿ ਤੂੰ ਪੀ, ਜੀਅ ਭਰ ਕੇ ਪੀ; ਮੈਂ ਵੀ ਚੁੰਝ ਭਰੀ ਸੀ ਮੇਰਾ ਆਹ ਹਾਲ ਹੋ ਗਿਆ, ਹੁਣ ਮੈਂ ਮਰਦੀ ਨਹੀਂ ਹਾਂ, ਮੌਤ ਨਹੀਂ ਮੈਨੂੰ ਆਉਂਦੀ, ਮੈਂ ਪਾਣੀ ਵਿਚ ਡੁੱਬ ਜਾਵਾਂ ਤਾਂ ਵੀ ਮੈਨੂੰ ਮੌਤ ਨਹੀਂ

ਆਉਂਦੀ, ਕੁਝ ਨਾ ਖਾਵਾਂ ਤਾਂ ਵੀ ਨਹੀਂ ਆਉਂਦੀ, ਆਹ ਮੇਰਾ ਹਾਲ ਹੋ ਗਿਆ। ਆਪਾਂ ਦੋ ਤਾਂ ਹੋ ਜਾਵਾਂਗੇ ਸੰਸਾਰ ਦੇ ਅੰਦਰ। ਕਹਿੰਦੇ ਉਸ ਨੇ ਅੰਮ੍ਰਿਤ ਦਾ ਉਹ ਭਰਿਆ ਬੁੱਕ, ਆਬ-ਏ-ਹਿਆਤ ਦਾ ਉਥੇ ਹੀ ਡੋਲ੍ਹ ਦਿਤਾ।

ਇਹ ਇਕ ਕਹਾਣੀ ਹੈ ਕਿ ਐਸੀ ਚੀਜ਼ ਜੇ ਪ੍ਰਾਪਤ ਹੋ ਵੀ ਜਾਵੇ, ਆਦਮੀ ਸਦਾ ਜੀਉਂਦਾ ਰਹਿ ਜਾਵੇ ਤਾਂ ਸਰੀਰ ਤਾਂ ਪੁਰਾਣਾ ਹੋ ਜਾਣਾ ਹੈ। ਸੋ ਇਸ ਦਾ ਕੋਈ ਫਾਇਦਾ ਨਾ ਹੋਇਆ ਤੇ ਇਸ ਦੀ ਜੋ ਤਲਾਸ਼ ਦੇਵਤੇ ਵੀ ਕਰਦੇ ਨੇ ਉਹ ਕੋਈ ਚੀਜ਼ ਹੋਰ ਹੋਏਗੀ। ਦੇਵਤੇ ਅਮਰ ਨੇ, ਬਹੁਤ ਵੱਡੀਆਂ ਉਮਰਾਂ ਨੇ। ਸ਼ਿਵ ਜੀ ਦੀ 16 ਕਰੋੜ ਖਰਬ ਸਾਲ ਦੀ ਉਮਰ ਹੈ, ਬ੍ਰਹਮਾ ਦੀ 16 ਲੱਖ ਖਰਬ ਸਾਲ ਦੀ ਉਮਰ ਹੈ। ਸੋ ਐਡੀਆਂ-ਐਡੀਆਂ ਉਮਰਾਂ ਵਾਲਿਆਂ ਨੂੰ ਕੀ ਲੋੜ ਪੈ ਗਈ ਕਿ ਉਹ ਵੀ ਅੰਮ੍ਰਿਤ ਦੀ ਤਲਾਸ਼ ਕਰਨ ਲੇਕਿਨ ਉਹ ਲੱਭ ਨਾ ਸਕਿਆ ਕਿਸੇ ਨੂੰ ਵੀ, ਨਾ-ਕਾਮਯਾਬ ਹੋ ਗਏ ਤੇ ਸੋਝੀ ਦਿਤੀ ਗੁਰੂ ਨੇ ਕਿ ਉਹ ਅੰਮ੍ਰਿਤ ਜਿਸ ਦੀ ਤੁਸੀਂ ਤਲਾਸ਼ ਕਰਦੇ ਹੋ ਉਹ ਗੁਰੂ ਕੋਲ ਹੈ ਹੋਰ ਕਿਤੇ ਹੈ ਨਹੀਂ। ਕਹਿੰਦੇ, ਕਿਤੇ ਨਹੀਂ? ਮਹਾਰਾਜ ਜੀ ਕਹਿੰਦੇ ਤੈਨੂੰ ਦੱਸ ਪਾ ਦਿੰਦੇ ਹਾਂ, ਹੈ ਤਾਂ ਤੇਰੇ ਅੰਦਰ ਪਰ ਉਹ ਗੁਰੂ ਤੋਂ ਬਗੈਰ ਪ੍ਰਗਟ ਨਹੀਂ ਹੁੰਦਾ। ਜੇ ਤੂੰ ਉਸ ਅੰਮ੍ਰਿਤ ਦਾ ਇਕ ਘੁੱਟ ਭਰ ਲਵੇਂ, ਇਹ ਕਹਿਣ ਵਾਸਤੇ ਹੈ, ਸਮਝਾਉਣ ਵਾਸਤੇ ਹੈ ਘੁੱਟ ਭਰਿਆ ਨਹੀਂ ਜਾਂਦਾ। ਸੋ ਜੇ ਉਸ ਦਾ ਤੂੰ ਘੁੱਟ ਭਰ ਲਵੇਂ ਤਾਂ ਤੂੰ ਸਦਾ ਵਾਸਤੇ ਅਮਰ ਹੋ ਸਕਦਾ ਹੈਂ, ਤੇਰੀ ਕਦੇ ਮੌਤ ਨਾ ਹੋਵੇਗੀ। ਸਾਡੇ ਮਨ ਦੇ ਅੰਦਰ ਖੁਸ਼ੀ ਹੁੰਦੀ ਹੈ ਕਿ ਐਸੀ ਚੀਜ਼ ਮੇਰੇ ਸਰੀਰ ਦੇ ਅੰਦਰ ਹੈ। ਜੇ ਮੈਂ ਇਕ ਵਾਰੀ ਓਸ ਦੇ ਨੇੜੇ ਪਹੁੰਚ ਜਾਵਾਂ, ਮੈਨੂੰ ਪ੍ਰਾਪਤੀ ਹੋ ਜਾਵੇ ਫੇਰ ਮੈਂ ਕਾਲ ਨੂੰ ਫਤਹਿ ਕਰ ਲਵਾਂਗਾ, ਮੁੜ ਕੇ ਜੰਮਣ ਮਰਨ ਤੋਂ ਮੇਰਾ ਛੁਟਕਾਰਾ ਹੋ ਜਾਏਗਾ। ਸੋ ਮਹਾਰਾਜ ਫੇਰ ਏਸ ਪ੍ਰਸ਼ਨ ਨੂੰ ਹੋਰ ਸੁਖਾਲਾ ਕਰਦੇ ਨੇ ਕਿ ਮਤਾਂ ਤੂੰ ਇਹ ਸਮਝੇਂ ਕਿ ਤੇਰੇ ਅੰਦਰ ਇਕ ਚਸ਼ਮਾ ਲੱਗਿਆ ਹੋਇਆ ਹੈ, ਕਿਸੇ ਥਾਂ ਦੇ ਉਤੇ ਚਾਰ ਘੁੱਟਾਂ ਪਾਣੀ ਦੀਆਂ ਰੱਖੀਆਂ ਹੋਈਆਂ ਨੇ ਜਿਹੜੀਆਂ ਤੂੰ ਪੀਣੀਆਂ ਨੇ। ਮਹਾਰਾਜ ਕਹਿੰਦੇ ਜਿਸ ਅੰਮ੍ਰਿਤ ਦੀ ਅਸੀਂ ਬਾਤ ਕਰਦੇ ਹਾਂ -

***ਅੰਮ੍ਰਿਤ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ .....॥*** ***ਪੰਨਾ - 538***

ਉਹ ਪ੍ਰਮੇਸ਼ਰ ਦਾ ਨਾਮ ਹੈ ਤੇ ਉਹ ਪ੍ਰਾਪਤ ਹੁੰਦਾ ਹੈ -

***.................. ਅੰਮ੍ਰਿਤੁ ਗੁਰਮਤਿ ਪਾਏ ਰਾਮ॥*** ***ਪੰਨਾ - 538***

ਜਦੋਂ ਤੱਕ 100% ਆਪਣੇ ਮਨ ਨੂੰ ਸਮਰਪਣ ਕਰਕੇ ਗੁਰਮਤਿ ਨੂੰ ਧਾਰਨ ਨਹੀਂ ਕਰਦਾ ਓਨੀਂ ਦੇਰ ਤੱਕ ਤਾਂ ਮਿਲਣਾ ਨਹੀਂ। ਜਦੋਂ ਤੂੰ ਸਮਰਪਣ ਕਰਕੇ ਗੁਰਮਤਿ ਧਾਰਨ ਕਰ ਲਏਂਗਾ ਉਸ ਵੇਲੇ ਮਿਲ ਜਾਏਗਾ। ਹੁਣ ਗੁਰਮਤਿ ਦੇ ਅਸੀਂ ਬੇਅੰਤ ਅਰਥ ਕੱਢਦੇ ਹਾਂ। 10-20 ਬੰਦਿਆਂ ਨੇ ਬੈਠ ਕੇ ਸਿਧਾਂਤ ਬਣਾ ਦਿਤਾ। ਅਸੀਂ ਉਸ ਨੂੰ ਵੀ ਗੁਰਮਤਿ ਕਹਿ ਦਿੰਦੇ ਹਾਂ ਕਿ ਇਹ ਗੁਰਮਤਿ ਹੈ। ਗੁਰਮਤਿ ਤਾਂ ਕੇਵਲ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਜੋ ਵੀ ਬਚਨ ਆਇਆ ਹੈ ਉਹ ਤਾਂ ਹੈ ਗੁਰਮਤਿ। ਉਸ ਤੋਂ ਬਾਅਦ ਜਿੱਥੇ ਮਨੁੱਖ ਨੇ, ਆਪਣੇ ਮਨ ਦੇ ਭਾਵ ਇਸ ਦੇ ਨਾਲ ਰਲਾਏ ਨੇ ਉਹ ਹੈ ਮਨਮਤਿ। ਉਹ ਗੁਰਮਤਿ ਨਹੀਂ। ਚਾਹੇ ਸਾਰੀ ਦੁਨੀਆਂ ਬੈਠ ਕੇ ਕੋਈ ਅਸੂਲ ਘੜ ਲਏ ਉਹ ਅਸੂਲ ਤਾਂ ਹੋ ਸਕਦੇ ਨੇ ਲੇਕਿਨ ਗੁਰਮਤਿ ਨਹੀਂ ਹੋ ਸਕਦੀ। ਗੁਰਮਤਿ ਕੇਵਲ ਗੁਰੂ ਗ੍ਰੰਥ ਸਾਹਿਬ ਵਿਚ ਹੈ, ਬਾਕੀ ਮਨਮਤਿ ਹੈ ਜੋ ਇਸ ਦੇ ਵਿਪਰੀਤ ਕਰਾਂਗੇ ਕਿਉਂਕਿ ਮਹਾਰਾਜ ਕਹਿੰਦੇ ਨੇ -

***ਕਾਹੇ ਰੇ ਮਨ ਚਿਤਵਹਿ ਉਦਮੁ***
***ਜਾ ਆਹਰਿ ਹਰਿ ਜੀਉ ਪਰਿਆ॥*** ***ਪੰਨਾ - 9***

ਅਸੀਂ ਕਹਿੰਦੇ ਹਾਂ ਇਹ ਤਾਂ ਗੱਲ ਹੀ ਗਲਤ ਹੈ। ਸਾਨੂੰ ਸਰੀਰ ਦਿਤਾ ਹੈ ਸਾਨੂੰ ਨੱਠਣਾ ਭੱਜਣਾ

ਚਾਹੀਦਾ ਹੈ। ਇਸ ਤੋਂ ਬਿਨਾਂ ਸਭ ਕੁਝ ਕਿਵੇਂ ਆ ਜਾਏਗਾ? ਉਹ ਧਾਰਨ ਨਹੀਂ ਕਰ ਸਕਦੇ ਕਿਉਂਕਿ ਬਹੁਤ ਔਖੀ ਚੀਜ਼ ਹੈ। ਮਹਾਰਾਜ ਜੀ ਕਹਿੰਦੇ – ਹਰ ਵਕਤ ਤੂੰ ਨਾਮ ਜਪ –

***ਬਾਰੰ ਬਾਰ ਬਾਰ ਪ੍ਰਭੁ ਜਪੀਐ॥***
***ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥*** ***ਪੰਨਾ – 286***

ਇੱਥੇ ਵੀ ਅੰਮ੍ਰਿਤ ਦੀ ਬਾਤ ਮਹਾਰਾਜ ਜੀ ਨੇ ਕਰ ਦਿਤੀ। ਇਹ ਨਾਮ ਜਿਹੜਾ ਹੈ ਇਹ ਅੰਮ੍ਰਿਤ ਹੈ। ਇਹ ਗੁਰੂ ਦੀ ਮਤ ਧਾਰਨ ਕਰਨ ਦੇ ਨਾਲ ਪ੍ਰਾਪਤ ਹੁੰਦਾ ਹੈ। ਇਹ ਕਰਦਾ ਕੀ ਹੈ? ਕਹਿੰਦੇ –

***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ.......॥*** ***ਪੰਨਾ – 538***

ਇਕ ਹਉਮੈ ਤੇ ਇਕ ਮਾਇਆ, ਅਵਿਦਿਆ, ਭੁੱਲ ਇਹ ਦੋ ਚੀਜ਼ਾਂ ਵਿਹੁ ਨੇ – ਸਰੀਰ ਦੇ ਅੰਦਰ। ਇਹ ਐਨੀਆਂ ਫੈਲ ਗਈਆਂ, ਸਾਰੇ ਸਰੀਰ ਦੇ ਵਿਚ ਫੈਲ ਕੇ ਇਸ ਨੂੰ ਬੇਹੋਸ਼ੀ ਦੀ ਹੱਦ ਤੱਕ ਲੈ ਗਈਆਂ, ਕੋਈ ਕਣ ਐਸਾ ਨਹੀਂ ਜਿਸ ਦੇ ਵਿਚ ਸੁਰਤ ਕਾਇਮ ਰਹਿ ਗਈ ਇਥੋਂ ਤਕ ਕਿ ਜਿਹੜੀ ਸਾਡੀ ਸੁਰਤ ਹੈ ਸਾਡੀ ਦੇਹੀ ਦੇ ਅੰਦਰ, ਉਹ ਵੀ ਸਾਰੀ ਦੀ ਸਾਰੀ ਅਸਰਦਾਇਕ ਹੋ ਗਈ, ਉਹ ਸੁਰਤ ਖਤਮ ਹੋ ਗਈ। ਇਥੇ ਸਾਨੂੰ ਫੇਰ ਨਹੀਂ ਪਤਾ ਲਗਦਾ ਕਿ ਮਹਾਰਾਜ ਜੀ ਦੀ ਜਿਹੜੀ ਪਰਿਭਾਸ਼ਾ ਹੈ ਉਹ ਚੀਜ਼ ਕੋਈ ਹੋਰ ਹੈ ਜਿਹੜੀ ਸਾਡੀ ਬੁੱਧੀ ਵਿਚ ਨਹੀਂ ਆਉਂਦੀ। ਕਿਉਂ ਨਹੀਂ ਅਸੀਂ ਉਸ ਚੀਜ਼ ਨੂੰ ਸਮਝਣ ਦਾ ਯਤਨ ਕਰਦੇ ਜਿੱਥੇ ਮਹਾਰਾਜ ਜੀ ਕਹਿੰਦੇ ਨੇ? ਅਸੀਂ ਤਾਂ ਕਹਿੰਦੇ ਹਾਂ ਜਿਹੜੀ ਮੇਰੀ ਜਾਤ ਹੈ ਜੇ ਇਹੀ ਨਾ ਰਹੀ ਤਾਂ ਬਾਕੀ ਕੀ ਰਹਿ ਗਿਆ ਜਿਸ ਨੂੰ ਹਉਮੈ ਕਹਿੰਦੇ ਨੇ। ਮੈਂ ਸਵੇਰ ਵੇਲੇ ਸੁਣਦਾ ਸੀ, ਧਾਰਨਾ ਇਥੋਂ ਜਾ ਰਹੀ ਸੀ ਕਿਉਂਕਿ ਬੜੀ ਦੂਰ ਤੱਕ ਅਵਾਜ਼ ਜਾਂਦੀ ਹੈ। ਉਹ ਧਾਰਨਾ ਸੀ – 'ਕਿਤੇ ਲੱਗ ਨਾ ਕਿਸੇ ਨੂੰ ਜਾਵੇ, ਹਉਮੈ ਵਾਲਾ ਰੋਗ ਹੈ ਬੁਰਾ।' ਬਹੁਤ ਉਚਾ ਸਿਧਾਂਤ ਸੀ ਜੋ ਬ੍ਰਹਮਗਿਆਨੀ ਦੇ ਮੁੱਖ ਤੋਂ ਹੀ ਨਿਕਲ ਸਕਦਾ ਹੈ, ਹੋਰ ਕਿਸੇ ਦੇ ਮੁੱਖ ਤੋਂ ਨਿਕਲ ਨਹੀਂ ਸਕਦਾ ਕਿਉਂਕਿ ਸਾਰਾ ਸੰਸਾਰ ਹਉਮੈ ਦੇ ਰੋਗ ਨਾਲ ਪੀੜਤ ਹੈ। ਉਹ ਇਸ ਤਰ੍ਹਾਂ ਸੀ ਕਿ ਰੋਗ ਲੱਗਿਆ ਨਹੀਂ ਹੈ, ਰੋਗ ਬੁਰਾ ਤਾਂ ਹੈ, ਕਿਤੇ ਲੱਗ ਨਾ ਜਾਵੇ। ਮਹਾਰਾਜ ਜੀ ਕਹਿੰਦੇ ਸਾਰਿਆਂ ਨੂੰ ਲੱਗਿਆ ਪਿਆ ਹੈ; ਲੱਗਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਲੱਗ ਨਾ ਜਾਵੇ, ਉਹ ਤਾਂ ਲੱਗਿਆ ਹੋਇਆ ਹੀ ਹੈ। ਇਸ ਦੇ ਜਨਮ ਤੋਂ ਹੀ ਇਸ ਦੇ ਨਾਲ ਆਇਆ ਹੈ –

***ਹਉਮੈ ਰੋਗੁ ਮਾਨੁਖ ਕਉ ਦੀਨਾ॥*** ***ਪੰਨਾ – 1140***

ਮਨੁੱਖ ਨੂੰ ਮਿਲਿਆ ਹੀ ਹਉਮੈ ਰੋਗ ਹੈ, ਇਸ ਨੇ ਸਾਨੂੰ ਪ੍ਰਮੇਸ਼ਰ ਦੇ ਨਾਲੋਂ ਵਿਛੋੜ ਦਿਤਾ। ਜਦੋਂ ਤੱਕ ਹਉਮੈ ਹੈ ਉਦੋਂ ਤੱਕ ਨਾਮ ਨਹੀਂ ਹੈ –

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥*** ***ਪੰਨਾ – 560***

ਸੋ ਦੋ ਚੀਜ਼ਾਂ ਹੋ ਗਈਆਂ। ਜੇ ਨਾਮ ਦੀ ਪ੍ਰਾਪਤੀ ਕਰਨੀ ਹੈ ਤਾਂ ਹਉਮੈ ਨੂੰ ਸਮਝਣ ਦਾ ਯਤਨ ਕਰੋ। ਕੋਈ ਐਸੀ ਚੀਜ਼ ਹੋਵੇ ਜੋ ਹਉਮੈ ਨੂੰ ਨਾਸ਼ ਕਰ ਦੇਵੇ। ਮਹਾਰਾਜ ਕਹਿੰਦੇ ਇਸ ਦਾ ਨਾਸ਼ ਕਰਨ ਵਾਲਾ ਕੇਵਲ ਨਾਮ ਹੈ –

***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ***
***ਹਰਿ ਅੰਮ੍ਰਿਤ ਬਿਖੁ ਲਹਿ ਜਾਏ ਰਾਮ॥*** ***ਪੰਨਾ – 538***

ਜੇ ਤੈਨੂੰ ਇਹ ਅੰਮ੍ਰਿਤ ਮਿਲ ਗਿਆ ਨਾਮ ਦਾ ਤਾਂ ਇਹ ਵਿਹੁ ਲਹਿ ਜਾਵੇਗੀ। ਇਹ ਵਿਹੁ ਲਹਿੰਦੀ ਸਾਰ ਤੂੰ ਸੁਰਤ ਵਿਚ ਆ ਜਾਏਂਗਾ। ਮਹਾਰਾਜ ਕਹਿੰਦੇ ਪਿਆਰਿਆ। ਹੁਣ ਤੂੰ ਸੁਰਤ ਵਾਲਾ ਬਣਿਆ ਬੈਠਾ ਹੈਂ। ਹਰ ਇਮਤਿਹਾਨ ਦੇ ਅੰਦਰ ਤੈਨੂੰ 100% ਨੰਬਰ ਮਿਲਦੇ ਹਨ, ਦੁਨੀਆਂ ਦੇ ਅੰਦਰ ਤੂੰ ਬਹੁਤ ਦਾਨਾ ਗਿਣਿਆ ਗਿਆ ਹੈਂ, ਦੁਨੀਆਂ ਤੇਰਾ ਆਦਰ ਕਰਦੀ ਹੈ, ਸਤਿਕਾਰ ਕਰਦੀ ਹੈ ਤੇ ਤੂੰ ਸੁਪਨੇ ਦੇ ਅੰਦਰ

ਚਲ ਰਿਹਾ ਹੈਂ, ਤੇਰੀ ਜਿਹੜੀ ਸੁਰਤ ਹੈ ਉਹ ਜਾਗੀ ਹੋਈ ਸੁਰਤ ਨਹੀਂ ਹੈ, ਸੁੱਤੀ ਪਈ ਸੁਰਤ ਹੈ। ਤੇਰਾ ਹਰ ਅੰਗ ਸੁੱਤਾ ਪਿਆ ਹੈ –

***ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥***
***ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥***
***ਰਸਨਾ ਸੋਈ ਲੋਭਿ ਮੀਠੈ ਸਾਦਿ॥***
***ਮਨੁ ਸੋਇਆ ਮਾਇਆ ਬਿਸਮਾਦਿ॥*** ***ਪੰਨਾ – 182***

ਕਿਸੇ ਮਾਇਆ ਦਾ ਨਸ਼ਾ ਚੜ੍ਹ ਗਿਆ, ਉਸ ਦੇ ਵਿਚ ਅਸੀਂ ਸੁੱਤੇ ਪਏ ਹਾਂ। ਮਹਾਰਾਜ ਜੀ ਕਹਿੰਦੇ ਪਹਿਲਾਂ ਇਸ ਨੂੰ ਸਮਝਣ ਦਾ ਯਤਨ ਕਰ। ਇਹ ਜਿਹੜੀ ਤੇਰੀ ਸੁਰਤ ਹੈ ਜਿਸ ਦੀ ਪ੍ਰਸੰਸਾ ਹੋ ਰਹੀ ਹੈ ਕਿ ਬੜਾ ਵੱਡਾ ਸੋਝੀਵਾਨ ਬੰਦਾ ਹੈ; ਇਹ ਤੂੰ ਭੁੱਲ ਜਾ –

***ਭੋਲਿਆ ਹਉਮੈ ਸੁਰਤਿ ਵਿਸਾਰਿ॥*** ***ਪੰਨਾ – 1168***

ਤੂੰ ਤਾਂ ਭੋਲਾ ਹੈਂ, ਦਾਨਾ ਨਹੀਂ ਹੈਂ, ਤੂੰ ਇਸ ਹਉਮੈ ਸੁਰਤ ਨੂੰ ਵਿਸਾਰਨ ਦਾ ਯਤਨ ਕਰ। ਮਹਾਰਾਜ ਕਹਿੰਦੇ ਤਾਂ ਫੇਰ –

***ਬਿਨਸਿ ਜਾਇ ਹਉਮੈ ਬਿਖੁ ਫੈਲੁ॥*** ***ਪੰਨਾ – 289***

ਜਿਹੜੀ ਵਿਹੁ ਫੈਲੀ ਹੋਈ ਹੈ ਇਹ ਨਸ਼ਟ ਹੋ ਜਾਂਦੀ ਹੈ ਜਦੋਂ ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ –

***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ***
***ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥*** ***ਪੰਨਾ – 538***

ਜਦੋਂ ਅੰਮ੍ਰਿਤ ਪ੍ਰਾਪਤ ਹੋ ਗਿਆ ਫੇਰ ਇਹ ਬਿਖੁ ਲਹਿ ਜਾਂਦੀ ਹੈ। ਕਹਿੰਦੇ ਅੰਮ੍ਰਿਤ ਤਾਂ ਅਸੀਂ ਪੰਜ ਪਿਆਰਿਆਂ ਤੋਂ ਛਕ ਲੈਂਦੇ ਹਾਂ ਫੇਰ ਵਿਹੁ ਤਾਂ ਲਹਿੰਦੀ ਨਹੀਂ, ਸਾਡੇ ਅੰਦਰ ਰਹਿੰਦੀ ਹੈ। ਮਹਾਰਾਜ ਜੀ ਕਹਿੰਦੇ ਉਹ ਇਕ ਵਿਧੀ ਹੈ, ਉਹ ਤਾਂ ਮਿਲਣੀ ਹੈ ਜੇ ਤੂੰ ਸਵੈ ਅਨੁਸਾਸ਼ਨ ਵਿਚ ਆ ਕੇ ਗੁਰੂ ਕੋਲ 100% ਸਮਰਪਣ ਕਰ ਦੇਵੇਂ ਆਪਣੇ ਆਪ ਨੂੰ, ਨਹੀਂ ਤਾਂ ਮਿਲਣੀ ਨਹੀਂ ਕਿਉਂਕਿ ਇਹ ਗੁਰੂ ਦੇ ਕੋਲ ਰੱਖੀ ਗਈ ਹੈ –

***ਬਿਨੁ ਸਬਦੈ ਅੰਤਰਿ ਆਨੇਰਾ॥***
***ਨ ਵਸਤੁ ਲਹੈ ਨ ਚੂਕੈ ਫੇਰਾ॥*** ***ਪੰਨਾ – 124***

ਜਦੋਂ ਤੱਕ ਤੈਨੂੰ ਸ਼ਬਦ ਦੀ ਪ੍ਰਾਪਤੀ ਨਹੀਂ ਹੋਈ, ਸ਼ਬਦ ਦਾ ਪ੍ਰਕਾਸ਼ ਤੇਰੇ ਅੰਦਰ ਨਹੀਂ ਹੋਇਆ।

***ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥*** ***ਪੰਨਾ – 293***

ਇਹ ਚੀਜ਼ ਤੈਨੂੰ ਪ੍ਰਾਪਤ ਨਹੀਂ ਹੋਈ ਓਨੀ ਦੇਰ ਤੱਕ ਤੂੰ ਇਕ ਬਹੁਤ ਹਨ੍ਹੇਰੇ ਵਿਚ ਚੱਲ ਰਿਹਾ ਹੈਂ ਕਿਉਂਕਿ ਇਸ ਹਨ੍ਹੇਰੇ ਨੂੰ ਪ੍ਰਕਾਸ਼ ਵਿਚ ਬਦਲਣ ਦੀ ਚਾਬੀ ਗੁਰੂ ਕੋਲ ਹੈ।

***ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ***
***ਗੁਰੁ ਪੂਰੈ ਭਾਗਿ ਮਿਲਾਵਣਿਆ॥*** ***ਪੰਨਾ – 124***

ਤੇ ਪੂਰੇ ਭਾਗ ਤੇਰੇ ਹੋਣ ਤਾਂ ਤੈਨੂੰ ਗੁਰੂ ਦਾ ਮਿਲਾਪ ਹੋਏਗਾ, ਪੂਰੇ ਸਮਰੱਥ ਗੁਰੂ ਦਾ ਮਿਲਾਪ ਹੋਏਗਾ, ਸਮਰੱਥ ਗੁਰੂ ਤੋਂ ਬਗੈਰ ਹਨ੍ਹੇਰਾ ਦੂਰ ਨਹੀਂ ਹੁੰਦਾ –

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥*** ***ਪੰਨਾ – 205***

ਜਦੋਂ ਤੱਕ ਤੂੰ ਸ਼ਰਣ ਵਿਚ ਨਹੀਂ ਆਉਂਦਾ, ਆਪਣਾ ਆਪਾ ਚਰਨਾਂ ਵਿਚ ਭੇਟ ਨਹੀਂ ਕਰਦਾ, ਓਨਾਂ ਚਿਰ ਤੈਨੂੰ ਏਸ ਚੀਜ਼ ਦੀ ਪ੍ਰਾਪਤੀ ਨਹੀਂ ਹੋਣੀ। ਸੋ ਏਸ ਕਰਕੇ ਉਸ ਦੀ ਪ੍ਰਾਪਤੀ ਲਈ ਤੈਨੂੰ ਸਮਰਪਣ ਕਰਨਾ ਪੈਣਾ ਹੈ, ਆਪਣਾ ਮਨ ਗਹਿਣੇ ਕਰਨਾ ਪੈਣਾ ਹੈ –

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ...........॥* *ਪੰਨਾ – 918*

ਫੇਰ ਕੀ ਹੋਏਗਾ? ਤੂੰ ਉਸ ਦਾ ਹੁਕਮ ਮੰਨ। ਜਦੋਂ ਸਭ ਕੁਝ ਦੇ ਦਿਤਾ ਫੇਰ ਹੁਕਮ ਚਲੇਗਾ ਤੇਰੇ ਅੰਦਰ, ਉਸ ਨੂੰ ਮੰਨ ਲੈ।

*..........ਹੁਕਮਿ ਮੰਨੀਐ ਪਾਈਐ॥* *ਪੰਨਾ – 918*

ਫੇਰ ਕੀ ਹੋਏਗਾ? ਕਹਿੰਦੇ ਜਿਹੜੀ ਚੀਜ਼ ਨੂੰ ਤੂੰ ਪ੍ਰਾਪਤ ਕਰਨਾ ਚਾਹੁੰਦਾ ਹੈਂ, ਉਹ ਤੈਨੂੰ ਮਿਲ ਜਾਏਗੀ, ਪ੍ਰਾਪਤ ਹੋ ਜਾਏਗੀ। ਸੋ ਉਸ ਨਾਮ ਦਾ ਜਿਹੜਾ ਖਜ਼ਾਨਾ ਹੈ ਉਹ ਗੁਰੂ ਦੇ ਹੱਥ ਵਿਚ ਹੈ –

*ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ*
*ਸੁ ਅੰਮ੍ਰਿਤੁ ਗੁਰ ਤੇ ਪਾਇਆ॥*
*ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ*
*ਸਚਾ ਮਨਿ ਵਸਾਇਆ॥* *ਪੰਨਾ – 918*

ਉਹ ਮਨ ਵਿਚ ਵਸ ਗਿਆ, ਹਿਰਦੇ ਵਿਚ ਵਸ ਗਿਆ ਜਿਸ ਵਕਤ ਗੁਰੂ ਨੇ ਕ੍ਰਿਪਾ ਕਰ ਦਿਤੀ। ਹੁਣ ਇਨ੍ਹਾਂ ਸਾਰੀਆਂ ਚੀਜ਼ਾਂ ਦੇ ਨਾਲ ਇਹ ਹੈ ਕਿ ਉਹ ਚੀਜ਼ ਕਿੱਥੇ ਹੈ? ਮਹਾਰਾਜ ਜੀ ਕਹਿੰਦੇ ਉਹ ਚੀਜ਼ ਪ੍ਰਮੇਸ਼ਰ ਨੇ ਤੇਰੇ ਪੈਦਾ ਹੋਣ ਤੋਂ ਪਹਿਲਾਂ ਤੇਰੇ ਅੰਦਰ ਰੱਖੀ ਹੋਈ ਹੈ।

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥* *ਪੰਨਾ – 293*

ਉਹ ਜਿਹੜਾ ਪ੍ਰਭੂ ਦਾ ਨਾਮ ਹੈ ਜਿਸ ਦਾ ਅਸੀਂ ਜ਼ਿਕਰ ਕਰਦੇ ਹਾਂ ਕਿ ਤੇਰੇ ਹਿਰਦੇ ਵਿਚ ਨਾ ਵਸਿਆ ਤਾਂ ਮਾਤਾ ਨੂੰ ਬਾਂਝ ਹੋਣਾ ਚਾਹੀਦਾ ਸੀ, ਉਹ ਤੇਰੇ ਅੰਦਰ ਪਿਆ ਹੈ, ਤੂੰ ਕਿਉਂ ਨਹੀਂ ਤਲਾਸ਼ ਕਰਦਾ –

*ਦੇਹੀ ਮਹਿ ਇਸ ਕਾ ਬਿਸ੍ਰਾਮੁ॥* *ਪੰਨਾ – 293*

ਇਸ ਦੇਹੀ ਦੇ ਵਿਚ ਉਸ ਦਾ ਟਿਕਾਣਾ ਹੈ ਤੇ ਟਿਕਾਣੇ ਦੇ ਨਾਲ ਉਥੇ ਨਿਸ਼ਾਨੀਆਂ ਨੇ –

*ਸੁੰਨ ਸਮਾਧਿ ਅਨਹਤ ਤਹ ਨਾਦ॥* *ਪੰਨਾ – 293*

ਉਸ ਥਾਂ ਤੇ ਕੋਈ ਫੁਰਨਾ ਨਹੀਂ ਹੈ। ਉਥੇ ਜੇ ਹੈ ਦ੍ਰਿਸਟੀ ਤਾਂ ਇਕੋ ਬ੍ਰਹਮ ਦੀ ਹੈ, ਉਥੇ ਹੈ ਹੀ ਨਹੀਂ ਦੂਜਾ ਕੋਈ, ਦੂਸਰਾ ਕੋਈ ਨਜ਼ਰ ਨਹੀਂ ਆਉਂਦਾ। ਉਥੇ ਅਨਹਦ ਨਾਦ ਹੈ, ਆਤਮਕ ਸੰਗੀਤ ਹੈ ਜਿਸ ਦਾ ਤੂੰ ਨਾ ਤਾਂ ਅਨੁਮਾਨ ਲਗਾ ਸਕਦਾ ਹੈਂ, ਨਾ ਪ੍ਰਕ੍ਰਿਤੀ ਦੇ ਸਾਜ਼ਾਂ ਵਿਚੋਂ ਉਸ ਦੇ ਸਾਜ਼ ਨੂੰ ਮਿਲਾ ਸਕਦਾ ਹੈਂ। ਕਹਿਣ ਵਾਲੇ ਕਹਿੰਦੇ ਨੇ ਕਿ ਪੰਜ ਸ਼ਬਦ ਨੇ, ਇਕ ਤਾਂ ਏਸ ਤਰ੍ਹਾਂ ਹੈ ਜਿਵੇਂ ਆਪਣੀ ਸ਼ਾਨ ਹੁੰਦੀ ਹੈ, ਦੂਸਰਾ ਜਿਵੇਂ ਸਿਤਾਰ ਤੇ ਗਜ਼ ਫਿਰਦਾ ਹੈ, ਤੀਸਰਾ ਹੈ ਜਿਵੇਂ ਬੰਸਰੀ ਵਜਦੀ ਹੈ, ਚੌਥਾ ਹੈ ਜਿਸ ਤਰ੍ਹਾਂ ਵੀਣਾ ਵਜਦੀ ਹੈ, ਪੰਜਵਾਂ ਹੈ ਜਿਵੇਂ ਮਿਰਦੰਗ ਦੀ ਧੁਨੀ ਹੁੰਦੀ ਹੈ ਜਾਂ ਸ਼ੇਰ ਦੀ ਗਰਜਣਾ, ਬੱਦਲ ਦੀ ਗਰਜਣਾ। ਇਨ੍ਹਾਂ ਚੀਜ਼ਾਂ ਨਾਲ ਅਸੀਂ ਉਸ ਦਾ ਨਾਪ ਤੋਲ ਲਾਉਣ ਦਾ ਯਤਨ ਕਰਦੇ ਹਾਂ ਕਿਉਂਕਿ ਉਹ ਪ੍ਰਕ੍ਰਿਤਕ ਸ਼ਬਦ ਨਹੀਂ ਹਨ। ਉਹ ਕੋਈ ਆਤਮਕ ਸੰਗੀਤ ਹੈ ਜਿਸ ਦਾ ਸਾਨੂੰ ਅਨੁਭਵ ਨਹੀਂ ਹੁੰਦਾ, ਅੱਖਰਾਂ ਦੇ ਵਿਚ ਅਸੀਂ ਦੱਸ ਨਹੀਂ ਸਕਦੇ, ਅੱਖਰਾਂ ਵਿਚ ਕੇਵਲ ਪ੍ਰਕ੍ਰਿਤੀ ਦੀਆਂ ਚੀਜ਼ਾਂ ਦੱਸ ਸਕਦੇ ਹਾਂ। ਦੂਜੀ ਬਾਰੇ ਤਾਂ ਕਹਿ ਹੀ ਨਹੀਂ ਹੁੰਦਾ –

***ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥ ਪੰਨਾ - 1371***

ਕਿਵੇਂ ਅਨੁਮਾਨ ਲਾਇਆ ਜਾਏਗਾ ਜਦੋਂ ਉਹ ਚੀਜ਼ ਹੀ ਪ੍ਰਾਪਤ ਨਹੀਂ। ਅੰਨ੍ਹੇ ਹਜ਼ਾਰਾਂ ਬੈਠੇ ਹੋਣ, ਉਥੇ ਰੰਗਾਂ ਦੀ ਗੱਲ ਕਰੇ ਕੋਈ ਬੰਦਾ ਕਿ ਆਹ ਹਰਾ ਹੈ, ਨੀਲਾ ਹੈ, ਕਾਲਾ ਹੈ, ਪੀਲਾ ਹੈ, ਕਿਵੇਂ ਉਨ੍ਹਾਂ ਦੀ ਸਮਝ ਆਏਗਾ? ਆਉਂਦਾ ਨਹੀਂ। ਸੋ ਇਸ ਤਰ੍ਹਾਂ ਸਾਧ ਸੰਗਤ ਜੀ! ਇਹ ਜੋ ਨਾਮ ਹੈ ਮਹਾਰਾਜ ਜੀ ਕਹਿੰਦੇ ਅੰਦਰ ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293***

ਕਹਿਆ ਨਹੀਂ ਜਾਂਦਾ -

***ਤਿਨਿ ਦੇਖਿਆ ਜਿਸੁ ਆਪਿ ਦਿਖਾਏ॥***
***ਨਾਨਕ ਤਿਸੁ ਜਨ ਸੋਝੀ ਪਾਏ॥ ਪੰਨਾ - 293***

ਜਿਸ ਦੇ ਉਤੇ ਗੁਰੂ ਕ੍ਰਿਪਾ ਕਰ ਦੇਵੇ ਉਹ ਇਸ ਥਾਂ ਤੇ ਪਹੁੰਚਦਾ ਹੈ ਜਿਸ ਨੂੰ ਨਾਮ ਹਿਰਦੇ 'ਚ ਵਸਣਾ ਕਹਿੰਦੇ ਨੇ ਤੇ ਜਦੋਂ ਨਾਮ ਹਿਰਦੇ ਵਿਚ ਵਸ ਗਿਆ ਤੇ ਗੁਰੂ ਨੇ ਪ੍ਰਗਟ ਕਰ ਦਿਤਾ -

***............. ਗੁਪਤੁ ਨਾਮੁ ਪਰਗਾਝਾ॥ ਪੰਨਾ - 697***

ਗੁਪਤ ਸੀ, ਅੰਦਰ ਸੀ ਸਾਡੇ, ਉਸ ਨੂੰ ਪ੍ਰਗਟ ਕਰ ਦਿਤਾ, ਪ੍ਰਗਟ ਕਰਕੇ ਦੇਹੀ ਵਿਚ ਅੰਦਰ-ਬਾਹਰ ਸਾਰੇ ਆ ਗਿਆ, ਜਦੋਂ ਪ੍ਰਗਟ ਹੋਇਆ ਤਾਂ ਨੇਤਰ੍ਹ ਖੁਲ੍ਹ ਗਏ ਫੇਰ ਉਸ ਤੋਂ ਬਗੈਰ ਕੋਈ ਨਜ਼ਰ ਨਹੀਂ ਆਉਂਦਾ -

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਕਰਿਆ ਭਗਵੰਤ॥***
***ਧਰਨਿ ਮਾਹਿ ਆਕਾਸ ਪਇਆਲ॥***
***ਸਰਬ ਲੋਕ ਪੂਰਨ ਪ੍ਰਤਿਪਾਲ॥***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥***
***ਜੈਸੀ ਆਗਿਆ ਤੈਸਾ ਕਰਮੁ॥***
***ਪਉਣ ਪਾਣੀ ਬੈਸੰਤਰ ਮਾਹਿ॥***
***ਚਾਰਿ ਕੁੰਟ ਦਹ ਦਿਸੇ ਸਮਾਹਿ॥***
***ਤਿਸ ਤੇ ਭਿੰਨ ਨਹੀ ਕੋ ਠਾਉ॥***
***ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥ ਪੰਨਾ - 294***

ਕੋਈ ਚੀਜ਼ ਨਹੀਂ ਜਿਹੜੀ ਉਸ ਤੋਂ ਭਿੰਨ ਹੋਵੇ, ਜਿਹੜਾ ਅਸੀਂ ਬੋਲਦੇ ਹਾਂ ਇਹ ਵੀ ਉਸ ਦੇ ਵਿਚ ਹੀ ਹੈ, ਜਿਹੜਾ ਵਾਹਿਗੁਰੂ ਕਹਿੰਦੇ ਹਾਂ ਇਹ ਵੀ ਉਸ ਦੇ ਵਿਚ ਹੈ। ਜਿਸ ਦਾ ਵਾਹਿਗੁਰੂ ਦੇ ਅੱਖਰ ਦੇ ਨਾਲ ਉਸ ਦੀ ਥਾਂ ਦੇ ਉਤੇ ਸਬੰਧ ਜੁੜ ਜਾਵੇ ਤਾਂ ਉਸ ਦੇ ਅੰਦਰ ਸੋਝੀ ਆ ਜਾਇਆ ਕਰਦੀ ਹੈ। ਸੋ ਇਥੇ ਪਹੁੰਚੀਏ ਕਿਵੇਂ? ਮਹਾਰਾਜ ਜੀ ਕਹਿੰਦੇ ਇਥੇ ਪਹੁੰਚਣ ਵਾਸਤੇ ਤੈਨੂੰ ਭਗਤੀ ਦਾ ਮੀਡੀਆ ਵਰਤਣਾ ਪੈਣਾ ਹੈ ਜਿਸ ਦੇ ਵਿਚੋਂ ਸ਼੍ਰੋਮਣੀ ਭਗਤੀ -

***ਕਲਜੁਗ ਮਹਿ ਕੀਰਤਨੁ ਪਰਧਾਨਾ॥***

*ਗੁਰਮੁਖਿ ਜਪੀਐ ਲਾਇ ਧਿਆਨਾ॥*
*ਆਪਿ ਤਰੈ ਸਗਲੇ ਕੁਲ ਤਾਰੇ*
*ਹਰਿ ਦਰਗਹ ਪਤਿ ਸਿਉ ਜਾਇਦਾ॥* *ਪੰਨਾ – 1076*

ਸੋ ਯਤਨ ਕੀਤਾ ਜਾ ਰਿਹਾ ਹੈ। ਅਸੀਂ ਬੈਠ ਕੇ ਕਰਦੇ ਹਾਂ ਅੰਮ੍ਰਿਤ ਵੇਲੇ। ਇਹ ਦੋ ਤੋਂ ਸ਼ੁਰੂ ਹੁੰਦਾ ਹੈ, ਇਕ ਤੇ ਜਾ ਕੇ ਖਤਮ ਹੁੰਦਾ ਹੈ। ਦ੍ਵੈਤ ਖਤਮ ਹੋ ਜਾਂਦੀ ਹੈ, ਮੈਂ ਮਰ ਜਾਂਦੀ ਹੈ। ਦੇਖਣ ਵਾਲਾ ਕੌਣ ਰਹਿੰਦਾ ਹੈ? ਅਸਲੀ ਰਹਿ ਜਾਂਦਾ ਹੈ, ਜਿਹੜਾ ਦੂਜਾ ਪਰਛਾਵਾਂ ਸੀ ਉਹ ਗ਼ਾਇਬ ਹੋ ਜਾਂਦਾ ਹੈ –

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥* *ਪੰਨਾ – 657*

ਜਦੋਂ ਇਹ ਅਵਸਥਾ ਆ ਜਾਂਦੀ ਹੈ ਫੇਰ ਅੰਮ੍ਰਿਤ ਪ੍ਰਗਟ ਹੋ ਜਾਂਦਾ ਹੈ, ਨਾਮ ਪ੍ਰਗਟ ਹੋ ਜਾਂਦਾ ਹੈ। ਇਸੇ ਅਨੁਭਵ ਨੂੰ ਗੁਰੂ ਮਹਾਰਾਜ ਨਾਮ ਕਹਿੰਦੇ ਨੇ। ਇਹ ਅਨੁਭਵ ਜਦੋਂ ਪ੍ਰਾਪਤ ਹੋ ਜਾਂਦਾ ਹੈ – ਪ੍ਰਤੱਖ ਰੂਪ ਦੇ ਅੰਦਰ, ਉਸ ਵੇਲੇ ਹਿਰਦੇ ਵਿਚ ਵਸ ਜਾਂਦਾ ਹੈ ਤੇ ਉਸ ਦੀ ਮਹਿਮਾ ਕਿੰਨੀ ਹੈ –

*ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ*
*ਜੋ ਹਰਿ ਹਿਰਦੈ ਸਦਾ ਵਸਾਇ॥* *ਪੰਨਾ – 649*

ਇਹੀ ਮਨੋਰਥ ਹੈ ਸਾਡਾ ਸੰਸਾਰ ਤੇ ਆਉਣ ਦਾ ਜੇ ਅਸੀਂ ਇਸ ਮਨੋਰਥ ਨੂੰ ਨਹੀਂ ਬੁੱਝੇ ਤਾਂ –

*ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥*
*ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ॥* *ਪੰਨਾ – 251*

ਕਿਸੇ-ਕਿਸੇ ਪ੍ਰੇਮੀ ਦੇ ਮੱਥੇ ਵਿਚ ਇਹ ਲੇਖ ਹੁੰਦੇ ਨੇ, ਉਹ ਸਮਰੱਥ ਗੁਰੂ ਦੇ ਨਾਲ ਮਿਲ ਕੇ ਇਸ ਅਵਸਥਾ ਤੇ ਪਹੁੰਚ ਜਾਂਦਾ ਹੈ ਤੇ ਧਰਮਰਾਜ ਦੇ ਜਿਹੜੇ ਕਾਗਜ਼ ਨੇ ਉਹ ਮਾਅਨੇ ਹੀ ਨਹੀਂ ਰੱਖਦੇ। ਧਰਮਰਾਜ ਤਾਂ ਉਸ ਨੂੰ ਫੜਦਾ ਹੈ ਜਿਹੜਾ ਹਉਮੈ ਵਿਚ ਹੈ। ਜਿਹੜਾ ਹੈ ਹੀ ਨਹੀਂ, ਧਰਮਰਾਜ ਉਥੇ ਪਹੁੰਚ ਹੀ ਨਹੀਂ ਸਕਦਾ – ਨਾ ਕੋਈ ਦੇਵੀ, ਨਾ ਕੋਈ ਦੇਵਤਾ, ਉਹ ਤਾਂ ਸਗੋਂ ਉਸ ਅਨੁਭਵ ਵਾਲੇ ਪੁਰਸ਼ ਦੇ ਦਰਸ਼ਨ ਕਰਨਾ ਲੋਚਦੇ ਨੇ –

*ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥*
*ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥* *ਪੰਨਾ – 273*

ਸੋ ਇਹ ਗੁਰੂ ਮਹਾਰਾਜ ਨੇ ਸਾਨੂੰ ਇਕ ਬੜਾ ਵੱਡਾ ਸਿਧਾਂਤ ਦਿੱਤਾ ਹੈ, ਇਸਨੂੰ ਹਿਰਦੇ ਵਿਚ ਵਸਾਓ, ਕੋਸ਼ਿਸ਼ ਕਰੋ, ਬਚਨ ਮੰਨੋ।

*ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥* *ਪੰਨਾ – 677*

ਕਿਉਂ ਅਨੁਭਵ ਨਹੀਂ ਬਣਦਾ ਕਿਉਂਕਿ ਸਾਡੇ ਕੋਲ ਸਾਧਨ ਨਹੀਂ ਹਨ, ਅਸੀਂ ਸਤਿਸੰਗ ਨਹੀਂ ਕਰਦੇ, ਵਿਸ਼ਵਾਸ ਵਿਚ ਨਹੀਂ ਆਉਂਦੇ, ਆਪਣੀ ਮੱਤ ਦੇ ਵਿਚ ਰਹਿੰਦੇ ਹਾਂ ਹਉਮੈ ਵਾਲੀ ਜਿਹੜੀ ਮੱਤ ਹੈ ਜਿਸ ਨੂੰ ਮਹਾਰਾਜ ਕਹਿੰਦੇ ਨੇ ਕਿ ਇਸ ਨੂੰ ਭੁੱਲ ਜਾਹ ਤਾਂ ਤੂੰ ਕਿਸੇ ਕਿਨਾਰੇ ਲੱਗੇਂਗਾ।



## 12

ਅੰਮ੍ਰਿਤ ਵੇਲੇ ਹਰਿ ਜਸ ਸਰਵਣ ਕਰਨ ਤੋਂ ਬਾਅਦ ਗੁਰੂ ਮਹਾਰਾਜ ਦਾ ਜੋ ਹੁਕਮਨਾਮਾ ਹੈ ਉਸ ਨੂੰ ਵੀ ਸਰਵਣ ਕੀਤਾ ਹੈ। ਅਰਦਾਸ ਹੋਈ ਸੀ ਕਿ ਨਾਮ ਦੀ ਦਾਤ, ਨਾਮ ਦਾ ਨਿਵਾਸ, ਨਾਮ ਦੀ ਸੋਝੀ, ਨਾਮ ਦਾ ਪ੍ਰਕਾਸ਼ ਗੁਰੂ ਮਹਾਰਾਜ ਦਇਆ ਕਰਕੇ ਦੇਣ। ਬਹੁਤ ਵੱਡੀ ਮੰਗ ਹੈ ਸੰਸਾਰ ਦੇ ਅੰਦਰ ਪਰ ਇਸ ਦੇ ਵਿਚ ਬਹੁਤ ਸਾਰੀਆਂ ਗੱਲਾਂ ਨੇ ਜਿਸ ਤਰ੍ਹਾਂ ਅਸੀਂ ਇਹ ਕਹਿ ਦੇਈਏ ਕਿ ਅਰਦਾਸ ਕਰੋ ਕਿ ਮੈਨੂੰ ਸਾਰੀਆਂ ਸ੍ਰਿਸ਼ਟੀਆਂ ਦਾ ਰਾਜ ਮਿਲ ਜਾਵੇ। ਜ਼ਿੰਮੇਵਾਰੀਆਂ ਦਾ ਪਤਾ ਨਾ ਹੋਣ ਕਰਕੇ ਐਡੀ ਵੱਡੀ ਮੰਗ ਕਰਨ ਦੇ (ਕਾਬਲ) ਵੀ ਹੋਣਾ ਚਾਹੀਦਾ ਹੈ। ਨਾਮ ਸਭ ਤੋਂ ਵੱਡੀ ਚੀਜ਼ ਹੈ, ਇਸ ਲਈ ਨਾਮ ਮੰਗ ਲੈਣਾ ਬੜੀ ਸੋਹਣੀ ਬਿਰਤੀ ਹੈ। ਨਾਮ ਦੀ ਪ੍ਰਾਪਤੀ, ਨਾਮ ਕਿਵੇਂ ਤੇ ਕਿਥੋਂ ਮਿਲਦਾ ਹੈ? ਕਿਹੜੇ ਕਰਮ ਨੇ ਜਿਨ੍ਹਾਂ ਕਰਕੇ ਮਿਲਦਾ ਹੈ, ਇਸ ਦੇ ਵਿਚ ਬਹੁਤ ਵੱਡੀ ਪ੍ਰਕ੍ਰਿਆ ਹੈ। ਮਹਾਰਾਜ ਜੀ ਨੇ ਇਸ਼ਾਰਾ ਕਰਿਆ ਹੈ ਕਿ -

***ਜਿਸੁ ਵਖਰ ਕਉ ਲੈਨਿ ਤੂ ਆਇਆ॥ ਰਾਮ ਨਾਮੁ ਸੰਤਨ ਘਰਿ ਪਾਇਆ॥***
***ਤਜਿ ਅਭਿਮਾਨੁ ਲੇਹੁ ਮਨ ਮੋਲਿ॥ ਰਾਮ ਨਾਮੁ ਹਿਰਦੇ ਮਹਿ ਤੋਲਿ॥ ਪੰਨਾ - 284***

ਜਿਸ ਥਾਂ ਤੋਂ ਜੋ ਚੀਜ਼ ਮਿਲਦੀ ਹੈ ਜੇ ਉਸੇ ਥਾਂ ਤੋਂ ਮੰਗ ਕੀਤੀ ਜਾਵੇ ਤਾਂ ਉਹ ਪ੍ਰਾਪਤ ਹੋ ਜਾਇਆ ਕਰਦੀ ਹੈ ਲੇਕਿਨ ਉਸ ਦੀ ਕੀਮਤ ਦੇਣੀ ਪੈਂਦੀ ਹੈ। ਮਹਾਰਾਜ ਜੀ ਕਹਿੰਦੇ ਜੇ ਤੂੰ ਸਚਮੁਚ ਹੀ ਨਾਮ ਲੈਣਾ ਹੈ ਤਾਂ ਤੂੰ ਆਪਣਾ ਆਪ ਵੇਚ ਦੇ। ਜਿਸ ਨੂੰ ਤੂੰ 'ਮੈਂ' ਕਹਿੰਦਾ ਹੈਂ ਇਹ ਤੇਰਾ ਅਭਿਮਾਨ ਹੈ, ਹੰਗਤਾ ਤੇ ਮਮਤਾ ਦੋਏ ਚੀਜ਼ਾਂ ਨੇ। ਇਕ 'ਮੈਂ' ਬਣਨਾ ਤੇ ਇਕ ਮੇਰੀ ਬਣ; 'ਮੇਰੀ' ਯਾਨੀ ਜਿੰਨਾ ਸੰਸਾਰ ਹੈ ਇਹ ਇਸ ਗੱਲ ਦੇ ਅੰਦਰ ਹੈ, ਮਹਾਰਾਜ ਜੀ ਇਸ ਨੂੰ ਹਉਮੈ ਕਹਿੰਦੇ ਨੇ। ਇਸ ਨੂੰ ਛੱਡਣਾ ਕੋਈ ਸੁਖਾਲੀ ਚੀਜ਼ ਨਹੀਂ ਹੈ, ਹੱਦ ਤੋਂ ਜ਼ਿਆਦਾ ਔਖੀ ਚੀਜ਼ ਹੈ ਕਿਉਂਕਿ ਬਾਕੀ ਚੀਜ਼ਾਂ ਤਿਆਗੀਆਂ ਜਾ ਸਕਦੀਆਂ ਨੇ, ਇਹ ਨਹੀਂ ਤਿਆਗਿਆ ਜਾਂਦਾ ਜਿਸ ਨੂੰ ਅਭਿਮਾਨ ਕਹਿੰਦੇ ਨੇ।

ਧਾਰਮਿਕ ਇਤਿਹਾਸ ਦੇ ਅੰਦਰ ਇਕ ਐਸੀ ਸਾਖੀ ਆਉਂਦੀ ਹੈ ਕਿ ਇਕ ਬਹੁਤ ਵੱਡਾ ਚੱਕਰਵਰਤੀ ਰਾਜਾ ਸੀ, ਬਹੁਤ ਸੁੰਦਰ ਉਸ ਦੇ ਰਾਣੀ ਆ ਗਈ। ਜਵਾਨੀ ਉਨ੍ਹਾਂ ਦੀ ਭੋਗਾਂ ਦੇ ਵਿਚ ਪੈ ਗਈ। ਬਹੁਤ ਜੀਅ ਭਰ ਕੇ ਭੋਗਾਂ ਦੀ ਜ਼ਿੰਦਗੀ ਗੁਜ਼ਾਰਨ ਤੋਂ ਬਾਅਦ ਇਕ (ਬਿੰਦੂ) ਆਇਆ ਜਿਸ ਨੂੰ **saturation point** (ਸੰਤ੍ਰਿਪਤੀ ਬਿੰਦੂ) ਕਹਿੰਦੇ ਨੇ, ਜਿਥੇ ਭੋਗਾਂ ਦਾ ਰਸ ਖਤਮ ਹੋ ਜਾਇਆ ਕਰਦਾ ਹੈ।

ਰਾਣੀ ਬੜੀ ਸੋਝੀ ਵਾਲੀ ਸੀ। ਕਹਿਣ ਲਗੀ, "ਰਾਜਨ! ਬੇਅੰਤ ਕਿਸਮ ਦੇ ਰਸ ਭੋਗੇ ਨੇ ਇਸ ਸਰੀਰ ਨੇ ਤੇ ਸਰੀਰ ਰਸਾਂ ਨੂੰ ਭੋਗਦਾ-ਭੋਗਦਾ ਆਪ ਹੀ ਭੋਗਿਆ ਜਾਂਦਾ ਹੈ। ਸਰੀਰ ਖੀਣ (ਕਮਜ਼ੋਰ) ਹੋ ਜਾਏਗਾ ਲੇਕਿਨ ਤੇਰਾ ਅਨੁਭਵ ਤੇ ਮੇਰਾ ਅਨੁਭਵ ਇਸ ਗੱਲ ਦੇ ਉਤੇ ਪਹੁੰਚਦਾ ਹੈ ਕਿ ਜਿਉਂ ਜਿਉਂ ਭੋਗਾਂ ਦੀ ਦੁਨੀਆਂ ਵਿਚ ਜ਼ਿਆਦਾ ਪਰਵਿਰਤ ਹੁੰਦੇ ਹਾਂ ਤਿਉਂ ਤਿਉਂ ਸਾਡੇ ਅੰਦਰ ਇਕ ਖਾਲੀਪੁਣਾ ਵਧਦਾ ਤੁਰਿਆ ਜਾ ਰਿਹਾ ਹੈ। ਕੋਈ ਟਿਕਾਅ ਜਿਹਾ ਨਹੀਂ ਆ ਰਿਹਾ, ਕੋਈ ਰਸ ਜਿਹਾ ਨਹੀਂ ਆ ਰਿਹਾ, ਮਨ ਭਰ ਨਹੀਂ ਰਿਹਾ, ਮਨ ਦੇ ਅੰਦਰ ਜਬਰਦਸਤ ਖਾਲੀਪੁਣਾ ਹੈ। ਆਪਣੇ ਕੋਲ ਕੋਈ ਚੀਜ਼ ਹੈ ਨਹੀਂ ਜਿਸ ਦੇ ਕਰਕੇ ਮਨ ਸ਼ਾਂਤ ਹੋ ਜਾਵੇ। ਸੋ ਸਾਨੂੰ ਮਹਾਂਪੁਰਸ਼ਾਂ ਦੀ ਸੰਗਤ ਵਿਚ ਜਾ ਕੇ ਬੇਨਤੀ ਕਰਨੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਕੋਲ ਇਹ ਚੀਜ਼ਾਂ ਹੁੰਦੀਆਂ ਨੇ ਤੇ ਉਨ੍ਹਾਂ ਦਾ ਵਰਤ ਵਰਤਾਰਾ, ਉਨ੍ਹਾਂ ਦੀ ਬੋਲਚਾਲ, ਉਨ੍ਹਾਂ ਦਾ ਦਰਸ਼ਨ ਇਹ ਪ੍ਰਗਟ ਕਰਦਾ ਹੈ ਕਿ ਉਨ੍ਹਾਂ ਕੋਲ ਕੋਈ ਵਿਸ਼ੇਸ਼ ਚੀਜ਼ ਹੈ, ਜਿਹੜੀ ਸਾਡੇ ਕੋਲ ਨਹੀਂ ਹੈ। ਭਾਵੇਂ ਉਹ ਝੌਂਪੜੀ ਵਿਚ ਬੈਠੇ ਨੇ, ਚਾਹੇ ਉਹ ਦਰਖਤ ਦੇ ਥੱਲੇ ਬੈਠੇ ਨੇ, ਚਾਹੇ ਪਾਟੇ ਹੋਏ ਕੱਪੜੇ ਪਾਏ ਹੋਏ ਨੇ ਪਰ ਕੋਈ ਚੀਜ਼ ਹੈ ਜਿਹੜੀ ਸਾਨੂੰ ਨਹੀਂ ਲੱਭ ਸਕੀ।"

ਦੋਵੇਂ ਜ਼ਿੰਦਗੀਆਂ ਗੁਰੂ ਮਹਾਰਾਜ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਨਿਰੂਪਤ ਕੀਤੀਆਂ ਨੇ ਇਸੇ ਵਾਕ ਦੇ ਅੰਦਰ। ਪਹਿਲੀ ਤਾਂ ਹੈ ਭੋਗਾਂ ਦੀ ਦੁਨੀਆਂ-

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥*** *ਪੰਨਾ - 707*

ਅਧੂਰੇ ਨਹੀਂ, ਸਾਰੇ ਰਸ ਜਿੰਨੇ ਵੀ ਦੁਨੀਆਂ ਵਿਚ ਗਿਣੇ ਜਾ ਸਕਦੇ ਨੇ, ਚਾਹੇ ਉਹ ਸਰੀਰਕ ਰਸ ਨੇ, ਚਾਹੇ ਉਹ ਜ਼ੁਬਾਨ ਦੇ ਰਸ ਨੇ, ਚਾਹੇ ਉਹ ਅੱਖਾਂ ਦੇ ਰਸ ਨੇ, ਚਾਹੇ ਕੰਨਾ ਦੇ ਰਸ ਨੇ, ਚਾਹੇ ਸੁਗੰਧੀ ਦੇ ਰਸ ਨੇ, ਚਾਹੇ ਉਹ ਇੰਦ੍ਰੀਆਂ ਦੇ ਰਸ ਨੇ, ਜਿੰਨੇ ਵੀ ਰਸ ਗਿਣੇ ਜਾ ਸਕਦੇ ਨੇ ਉਹ ਸਾਰੇ ਭੋਗਦਾ ਹੋਵੇ -

***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*** *ਪੰਨਾ - 707*

ਮੋਤੀ ਹੀਰੇ ਲਾ ਕੇ ਘਰ ਸਜਾਇਆ ਹੋਵੇ, ਆਦਮੀ ਦੀ ਬੁਧੀ ਉਥੇ ਆ ਕੇ ਅਸਚਰਜਤਾ ਵਿਚ ਆ ਜਾਵੇ ਕਿ ਐਨੀ ਖ਼ੂਬਸੂਰਤੀ ਦੇਖੀ ਨਹੀਂ ਅਜੇ ਤੱਕ।

***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*** *ਪੰਨਾ - 707*

ਜਿੰਨੇ ਵੀ ਦੁਨੀਆਂ ਦੇ ਅੰਦਰ ਸੁਖ ਨੇ, ਜੇ ਕੋਈ ਗਿਣਨ ਲੱਗੇ ਤਾਂ ਹਜ਼ਾਰਾਂ ਜਾਂ ਲੱਖਾਂ ਸੁਖ ਨੇ, ਉਹ ਸਾਰੇ ਸੁਖ ਉਹ ਮਾਣਦਾ ਹੋਵੇ ਤੇ ਕਿਸੇ ਚੀਜ਼ ਦਾ ਵੀ ਘਾਟਾ ਨਾ ਹੋਵੇ ਤੇ ਕੋਈ ਰਸ ਤੇ ਕੋਈ ਸੁਖ, ਦੁਖ ਵਿਚ ਨਾ ਬਦਲਦਾ ਹੋਵੇ। ਮਹਾਰਾਜ ਜੀ ਕਹਿੰਦੇ ਜੇ ਐਨੀ ਭੋਗਾਂ ਦੀ ਦੁਨੀਆਂ ਕਿਸੇ ਕੋਲ ਹੋਵੇ ਲੇਕਿਨ ਜੇ ਇਕ ਚੀਜ਼ ਉਸ ਦੇ ਕੋਲ ਨਹੀਂ ਹੈ ਤਾਂ ਉਸ ਦੀ ਹਾਲਤ ਵਿਸ਼ਟਾ ਦੇ ਕੀੜੇ ਵਰਗੀ ਹੈ -

***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥*** *ਪੰਨਾ - 707*

ਕਿਉਂਕਿ ਨਾਮ ਤੋਂ ਬਗੈਰ ਸ਼ਾਂਤੀ ਨਹੀਂ ਹੁੰਦੀ, ਨਾਮ ਹੀ ਅਸਲੀ ਚੀਜ਼ ਹੈ ਜਿਸ ਦੇ ਨਾਲ ਆਦਮੀ ਭਰ ਜਾਂਦਾ ਹੈ ਤੇ ਸ਼ਾਂਤ ਹੋ ਜਾਂਦਾ ਹੈ ਤੇ ਹੋਰ ਕੋਈ ਤਰੀਕਾ ਨਹੀਂ ਜਿਸਦੇ ਨਾਲ ਮਨ ਧੀਰਜ ਵਿਚ ਆ ਸਕੇ, ਰੱਜ ਜਾਵੇ। ਸੋ ਇਕ ਪਾਸੇ ਭੋਗ ਨੇ ਸਾਰੀ ਦੁਨੀਆਂ ਦੇ, ਤੇ ਇਕ ਪਾਸੇ ਨਾਮ ਹੈ। ਸੋ ਨਾਮ ਦਾ ਮੁਕਾਬਲਾ ਉਹ ਕਰ ਨਹੀਂ ਸਕਦੇ ਕਿਸੇ ਤਰੀਕੇ ਨਾਲ ਵੀ। ਸੋ ਮਹਾਰਾਜ ਜੀ ਕਹਿੰਦੇ ਬਹੁਤ ਕੀਮਤੀ ਚੀਜ਼ ਹੈ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥*** *ਪੰਨਾ - 81*

ਦੂਜੇ ਪਾਸੇ ਉਹ ਦੁਨੀਆਂ ਦੱਸੀ ਹੈ ਜਿਸ ਦੇ ਪੱਲੇ ਨਾਮ ਹੈ। ਉਹ ਚਾਹੇ ਕਿਤੇ ਵੀ ਬੈਠਾ ਹੈ -

***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ॥*** *ਪੰਨਾ - 707*

ਕੱਪੜੇ ਪਾਟੇ ਹੋਏ ਨੇ ਤੇ ਟੁੱਟੀ ਹੋਈ ਝੌਂਪੜੀ ਵਿਚ ਰਹਿੰਦਾ ਹੈ; ਕੋਈ ਜਾਤ ਨਹੀਂ, ਕੋਈ ਪੱਤ ਨਹੀਂ, ਕੋਈ ਆਦਰ ਨਹੀਂ ਹੈ, ਕੋਈ ਉਸ ਦੇ ਕੋਲ ਆ ਕੇ ਬੈਠਦਾ ਨਹੀਂ ਹੈ -

***ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ॥*** *ਪੰਨਾ - 707*

ਇਕੱਲਾ ਹੀ ਘੁੰਮਦਾ ਰਹਿੰਦਾ ਹੈ ਜੰਗਲਾਂ ਵਿਚ -

***ਮਿਤ੍ਰ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ॥*** *ਪੰਨਾ - 707*

ਨਾ ਕੋਈ ਮਿੱਤਰ ਹੈ, ਨਾ ਸੋਹਣਾ ਰੂਪ ਹੈ, ਨਾ ਕੋਈ ਸਾਕ ਹੈ, ਕੋਈ ਵੀ ਆਪਣਾ ਕਹਿਣ ਵਾਲਾ ਨਹੀਂ ਹੈ ਤੇ ਇਕੱਲਾ ਰਹਿੰਦਾ ਹੈ। ਕਹਿੰਦੇ, ਜੇ ਉਸ ਦੇ ਪੱਲੇ ਨਾਮ ਹੋਵੇ ਤਾਂ -

***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥*** *ਪੰਨਾ - 707*

ਆਹ ਸਾਰੀ ਦੁਨੀਆਂ ਹੀ ਨਹੀਂ, ਧਰਤੀ ਦਾ ਗ੍ਰਹਿ ਹੀ ਨਹੀਂ, ਸਾਰੀ ਸ੍ਰਿਸ਼ਟੀ ਦਾ ਰਾਜਾ ਸੂਰਜ,

ਚੰਦ, ਤਾਰੇ ਜਿੰਨਾ ਕੁਝ ਅਸੀਂ ਜਾਣਦੇ ਹਾਂ, ਜਿੰਨਾ ਨਹੀਂ ਜਾਣਦੇ, ਸਾਰਿਆਂ ਦੇ ਉਤੇ ਹਕੂਮਤ ਕਰਨ ਵਾਲਾ ਉਹ ਪੁਰਸ਼ ਹੈ, ਜੇ ਉਸ ਦਾ ਮਨ ਭਿੱਜ ਗਿਆ ਨਾਮ ਦੇ ਅੰਦਰ। ਇਥੇ ਗੁਰੂ ਮਹਾਰਾਜ ਜੀ ਨੇ ਭਿੱਜਣਾ ਕਹਿ ਦਿੱਤਾ ਕਿ ਜੇ ਨਾਮ ਦੇ ਨਾਲ ਭਿੱਜਿਆ ਹੋਇਆ ਹੈ। ਮਨ ਕਠੋਰ ਹੈ, ਇਹ ਭਿੱਜਦਾ ਨਹੀਂ ਹੈ ਕਿਸੇ ਤਰੀਕੇ ਨਾਲ ਵੀ। ਕਹਿੰਦੇ -

***ਤਿਸ ਕੀ ਧੂੜਿ ਮਨੁ ਉਧਰੈ ...............॥ ਪੰਨਾ - 707***

ਜੇ ਉਸ ਦੇ ਚਰਨਾਂ ਦੀ ਧੂੜੀ ਵੀ ਮਿਲ ਜਾਵੇ ਤਾਂ ਉਸ ਨਾਲ ਵੀ ਉਧਾਰ ਹੋ ਜਾਂਦਾ ਹੈ -

***.................... ਪ੍ਰਭ ਹੋਇ ਸੁਪ੍ਰਸੰਨਾ॥ ਪੰਨਾ - 707***

ਵਾਹਿਗੁਰੂ ਪ੍ਰਸੰਨ ਹੋ ਜਾਂਦਾ ਹੈ। ਜੇ ਜ਼ਰਾ ਕੁ ਉਸ ਦਾ ਆਦਰ ਵੀ ਕਰ ਦੇਈਏ ਐਸੇ ਪੁਰਸ਼ ਦਾ ਤਾਂ ਕਹਿੰਦੇ -

***ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥ ਪੰਨਾ - 1328***

ਉਸ ਨੂੰ ਜਮਦੂਤ ਸਤਾਉਂਦੇ ਹੀ ਨਹੀਂ। ਜੇ ਉਸ ਦੇ ਨਾਲ ਈਰਖਾ ਕਰ ਲਓ, ਉਸ ਦੇ ਨਾਲ ਦ੍ਵੈਤ ਭਾਵ ਨਾਲ ਗੱਲ ਕਰਨ ਲੱਗ ਜਾਓ, ਮਹਾਰਾਜ ਜੀ ਕਹਿੰਦੇ, ਫੇਰ ਅਜਿਹਾ ਕਰਨ ਵਾਲਾ ਆਦਮੀ ਅੱਧ ਵਿਚੋਂ ਟੁਟ ਜਾਇਆ ਕਰਦਾ ਹੈ, ਕਿਸੇ ਕਿਨਾਰੇ ਦੇ ਉਤੇ ਪਹੁੰਚ ਨਹੀਂ ਸਕਦਾ ਤੇ ਉਸ ਨੂੰ ਬਹੁਤ ਵੱਡਾ ਕਸ਼ਟ ਪ੍ਰਾਪਤ ਹੋ ਜਾਇਆ ਕਰਦਾ ਹੈ ਕਿਉਂਕਿ ਉਸ ਨੇ ਪ੍ਰਮੇਸ਼ਰ ਦੇ ਪਿਆਰਿਆਂ ਤੇ ਤਰਕ ਕੀਤੀ ਹੈ। ਸੋ ਇਹ ਦੋਏ ਚੀਜ਼ਾਂ ਨੇ। ਮਹਾਰਾਜ ਜੀ ਕਹਿੰਦੇ ਜੇ ਤੇਰੇ ਮਨ ਵਿਚ ਚਾਓ ਜਾਗ ਪਿਆ -

***ਜਿਸੁ ਵਖਰ ਕਉ ਲੈਨਿ ਤੂ ਆਇਆ॥ ਪੰਨਾ - 283***

ਜੇ ਤੈਨੂੰ ਇਹ ਸੋਝੀ ਹੋ ਗਈ ਕਿ ਸਚਮੁਚ ਹੀ ਤੂੰ ਗਾਹਕ ਹੈਂ ਫੇਰ ਤਾਂ ਉਹ ਦੱਸ ਪਾਉਂਦੇ ਨੇ ਕਿ -

***ਰਾਮ ਨਾਮੁ ਸੰਤਨ ਘਰਿ ਪਾਇਆ॥ ਪੰਨਾ - 283***

ਜਿਥੇ ਨਾਮ ਦੇ ਵਪਾਰੀ ਨੇ, ਜਿਥੇ ਨਾਮ ਦੀ ਦੁਕਾਨ ਹੈ ਉਥੇ ਨਾਮ ਦੀ ਵਣਜ ਹੈ ਲੇਕਿਨ ਮੁਸ਼ਕਿਲ ਇਹ ਹੈ ਕਿ ਜਦੋਂ ਤੱਕ ਗਾਹਕ, ਗਾਹਕ ਬਣ ਕੇ ਨਹੀਂ ਆਉਂਦਾ, ਓਨੀ ਦੇਰ ਤੱਕ ਜਿਨ੍ਹਾਂ ਕੋਲ ਹੈ, ਉਹ ਗਠੜੀ ਨਹੀਂ ਖੋਲ੍ਹਦੇ, ਉਹ ਬਾਤ ਹੀ ਨਹੀਂ ਕਰਦੇ। ਉਹ ਇਸ ਥਾਂ ਤੇ ਪਹੁੰਚਦੇ ਹੀ ਨਹੀਂ ਕਿਉਂਕਿ ਗਾਹਕ ਨਹੀਂ ਹੈ -

***ਰਾਮ ਪਦਾਰਥੁ ਪਾਇ ਕੈ ਕਬੀਰਾ ਗਾਂਠਿ ਨ ਖੋਲ੍ਹ॥***
***ਨਹੀ ਪਟਣੁ ਨਹੀ ਪਾਰਖੂ ਨਹੀ ਗਾਹਕੁ ਨਹੀ ਮੋਲੁ॥ ਪੰਨਾ - 1366***

ਚਾਰ ਚੀਜ਼ਾਂ ਕਹਿ ਦਿਤੀਆਂ ਕਿ ਗਾਹਕ ਹੈ ਹੀ ਨਹੀਂ। ਗਾਹਕੀ ਵਿਚ ਕੀ ਕਰਨਾ ਚਾਹੀਦਾ ਹੈ? ਮਹਾਰਾਜ ਜੀ ਕਹਿੰਦੇ -

***ਪਹਿਲਾ ਮਰਣੁ ਕਬੂਲਿ ...............॥ ਪੰਨਾ - 1102***

ਕੋਈ ਬੰਦਾ ਨਹੀਂ ਦੁਨੀਆਂ ਦਾ ਜਿਹੜਾ ਮਰਣ ਕਬੂਲ ਕਰੇ, ਹਰ ਕੋਈ ਜੀਉਣਾ ਚਾਹੁੰਦਾ ਹੈ। ਸਰੀਰ ਛੱਡਣ ਤੋਂ ਬਾਅਦ ਵੀ ਜੀਉਣਾ ਚਾਹੁੰਦਾ ਹੈ, ਦਰਗਾਹ ਦੇ ਵਿਚ ਜਾ ਕੇ ਵੀ ਜੀਉਣਾ ਚਾਹੁੰਦਾ ਹੈ ਕਿ ਮੈਂ ਵੀ ਹੋਵਾਂ, ਬਾਕੀ ਵੀ ਸਾਰੇ ਹੋਣ। ਆਪਣੀ ਮੈਂ ਨੂੰ ਸੁਰਖਿਅਤ ਰਖਣੀ ਚਾਹੁੰਦਾ ਹੈ। ਮਹਾਰਾਜ ਜੀ ਕਹਿੰਦੇ, ਫੇਰ ਦੋਵੇਂ ਗੱਲਾਂ ਨਹੀਂ ਚਲਣੀਆਂ। ਬੇਹਤਰ ਹੈ ਕਿ 'ਮੈਂ' ਨੂੰ ਮਾਰਨਾ ਕਬੂਲ ਕਰ ਲਵੇ, 'ਮੈਂ' ਮਰਦੀਸਾਰ ਪ੍ਰਕਾਸ਼ ਹੋ ਜਾਣਾ ਹੈ, ਇਹੀ ਰੁਕਾਵਟ ਹੈ ਬੜੀ ਜਬਰਦਸਤ। ਇਸ ਕਰਕੇ ਹੀ ਅਸੀਂ ਪ੍ਰਮੇਸ਼ਰ ਤੋਂ ਦੂਰ ਹੋ ਗਏ ਹਾਂ -

***ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥ ਪੰਨਾ - 624***

ਹੈ ਤਾਂ ਬਿਲਕੁਲ ਨੇੜੇ -

***ਭਾਂਭੀਰੀ ਕੇ ਪਾਤ ਪਰਦੋ ................॥*** ***ਪੰਨਾ - 624***

ਜਿੰਨਾ ਕੁ ਉਡਣ ਵਾਲੀ ਭੰਬੀਰੀ ਦਾ ਫੰਗ (ਖੰਭ) ਹੁੰਦਾ ਹੈ, ਉਹ ਇਕ ਮਿਸਾਲ ਦਿੱਤੀ ਹੈ ਮਹਾਰਾਜ ਜੀ ਨੇ ਕਿ ਐਨਾ-ਕੁ ਹੀ ਪੜਦਾ ਹੈ -

***................. ਬਿਨੁ ਪੇਖੇ ਦੂਰਾਇਓ॥*** ***ਪੰਨਾ - 624***

ਕਿਉਂਕਿ ਦੇਖਿਆ ਨਹੀਂ ਹੈ, ਉਹ ਅੱਖ ਸਾਡੇ ਕੋਲ ਆਈ ਨਹੀਂ ਹੈ ਜਿਸ ਦੇ ਨਾਲ ਪ੍ਰਮੇਸ਼ਰ ਦਿਖ ਜਾਵੇ, ਹੁਣ ਉਹ ਦੂਰ ਲੱਗ ਰਿਹਾ ਹੈ। ਇਹ ਵੀ ਗੱਲ ਕਹਿਣ ਮਾਤਰ ਹੈ, ਦਰਅਸਲ ਪੜਦਾ ਨਹੀਂ ਹੈ, ਇਹ ਐਨਾ ਵੀ ਪੜਦਾ ਨਹੀਂ ਹੈ। ਸਾਡੀ ਪ੍ਰਕ੍ਰਿਤਿਕ ਬੁਧੀ ਨੂੰ ਸਮਝਾਉਣ ਵਾਸਤੇ ਇਹ ਗੱਲ ਮਹਾਰਾਜ ਜੀ ਨੇ ਕਹੀ ਹੈ ਕਿ ਐਨਾ ਕੁ ਪੜਦਾ ਤੁਸੀਂ ਸਮਝ ਲਓ। ਇਸ ਦੇ ਵਿਚ 'ਮੈਂ' ਦਾ ਪੜਦਾ ਹੈ, ਹੁਣ 'ਮੈਂ' ਬਰੀਕ ਤੋਂ ਬਰੀਕ ਹੈ, ਸੂਖਸ਼ਮ ਤੋਂ ਸੂਖਸ਼ਮ ਹੈ। ਜਦੋਂ ਤੱਕ 'ਮੈਂ' ਹੈ, ਓਨਾ ਚਿਰ ਤੱਕ ਪ੍ਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਕਹਿੰਦੇ ਕਬੂਲ ਕਰ ਲੈ ਤੂ ਮਰਨਾ। ਅਸੀਂ ਕਹਿੰਦੇ ਹਾਂ ਮਹਾਰਾਜ! ਇਹ ਗੱਲ ਨਾ ਕਹੋ, ਫੇਰ ਜੇ 'ਮੈਂ' ਮਰ ਗਿਆ ਤਾਂ ਬਾਕੀ ਕੀ ਰਹਿ ਗਿਆ? ਫੇਰ ਦਰਸ਼ਨ ਕਿਸ ਦੇ ਕਰਨੇ ਨੇ? ਫੇਰ ਕਿਹੜਾ ਤੁਹਾਡੇ ਚਰਨਾਂ ਤੇ ਆ ਕੇ ਅਨੰਦ ਲਏਗਾ?

ਸੋ ਦੂਜਾ ਹੋਣ ਕਰਕੇ ਸਾਡੇ ਮਨ ਦੇ ਅੰਦਰ ਭੁਲੇਖੇ ਤੇ ਭੁਲੇਖਾ ਪੈਂਦਾ ਚਲਿਆ ਜਾ ਰਿਹਾ ਹੈ। ਮਹਾਰਾਜ ਜੀ ਕਹਿੰਦੇ ਜੇ ਤੂੰ ਇਹ ਸਚਮੁਚ ਚਾਹੁੰਦਾ ਹੈਂ ਤਾਂ ਤੂੰ ਇਹ 'ਮੈਂ' ਛੱਡ ਦੇ -

***ਤਜਿ ਅਭਿਮਾਨੁ ਲੇਹੁ ਮਨ ਮੋਲਿ॥*** ***ਪੰਨਾ - 283***

ਫੇਰ ਤੇਰੇ ਅੰਦਰ ਉਹ ਚੀਜ਼ ਆ ਜਾਏਗੀ ਜਿਸ ਲਈ ਤੂੰ ਗਾਹਕ ਬਣ ਕੇ ਅਰਦਾਸ ਕਰਦਾ ਹੈਂ। ਫੇਰ -

***ਲਾਦਿ ਖੇਪ ਸੰਤਹ ਸੰਗਿ ਚਾਲੁ॥*** ***ਪੰਨਾ - 283***

ਫੇਰ ਜਿਹੜੀਆਂ ਅਨੁਭਵੀ ਆਤਮਾਵਾਂ ਨੇ, ਜਿਹੜੇ ਬ੍ਰਹਮ ਦ੍ਰਿਸ਼ਟੀ ਵਾਲੇ, ਬ੍ਰਹਮ ਵਕਤੇ, ਬ੍ਰਹਮ ਸ੍ਰੋਤਰੀ, ਜਿਹੜੇ ਹਰ ਵਕਤ ਹੀ ਪ੍ਰਮੇਸ਼ਰ ਵਿਚ ਰਹਿੰਦੇ ਨੇ ਉਨ੍ਹਾਂ ਨੂੰ ਸੰਤ ਕਹਿੰਦੇ ਨੇ ਉਨ੍ਹਾਂ ਦੀ ਸ਼ਰਨ ਵਿਚ ਜਾਹ ਅਸਲ ਸੰਤ ਅੱਠੇ ਪਹਿਰ ਪ੍ਰਭੂ ਸਿਮਰਨ ਵਿਚ ਰਹਿੰਦੇ ਹਨ ਕਿਉਂਕਿ ਜੇ 24 ਘੰਟਿਆਂ ਵਿਚੋਂ ਇਕ ਸਕਿੰਟ ਵੀ ਭੁਲ ਗਿਆ ਤਾਂ ਸੰਤ ਦੀ ਉਪਾਧੀ ਉਸ ਦੇ ਉਤੇ ਪੂਰੀ ਪੂਰੀ ਨਹੀਂ ਆਉਂਦੀ। ਮਹਾਰਾਜ ਜੀ ਕਹਿੰਦੇ ਕਿ ਉਸ ਨੂੰ ਭੁਲ ਹੀ ਨਹੀਂ ਪੈਂਦੀ ਕਦੇ ਵੀ -

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥*** ***ਪੰਨਾ - 319***

ਉਨ੍ਹਾਂ ਨੂੰ ਭੁਲਦਾ ਹੀ ਨਹੀਂ ਕਦੇ, ਨਾ ਸੁਤਿਆਂ ਨੂੰ, ਨਾ ਜਾਗਦਿਆਂ ਨੂੰ, ਕਿਸੇ ਤਰੀਕੇ ਨਾਲ ਵੀ ਨਹੀਂ ਭੁਲ ਪੈਂਦੀ। ਐਡੀ ਦ੍ਰਿਸ਼ਟੀ ਦ੍ਰਿੜ੍ਹ ਹੋ ਜਾਂਦੀ ਹੈ ਕਿਉਂਕਿ ਅਗਿਆਨ ਦਾ ਖਾਤਮਾ ਹੋ ਜਾਂਦਾ ਹੈ। ਜਿਸ ਵਕਤ ਘਰ ਦੇ ਅੱਗੇ ਕੋਈ ਰੱਸੀ ਪਈ ਹੋਵੇ, ਭੁਲੇਖਾ ਪੈਂਦਾ ਹੈ ਕਿ ਜ਼ਮੀਨ ਫਟੀ ਹੋਈ ਹੈ, ਜ਼ਮੀਨ ਦੱਬੀ ਹੋਈ ਹੈ, ਜ਼ਮੀਨ ਡੂੰਘੀ ਹੈ। ਜੇ ਵਲ ਪਾ ਕੇ ਪਈ ਹੋਵੇ ਤਾਂ ਭੁਲੇਖਾ ਪੈਂਦਾ ਹੈ ਕਿ ਇਹ ਤਾਂ ਸੱਪ ਪਿਆ ਹੈ। ਉਸ ਤੋਂ ਬਾਅਦ ਜਦੋਂ ਰੋਸ਼ਨੀ ਹੋ ਜਾਂਦੀ ਹੈ, ਦਿਨ ਚੜ੍ਹ ਜਾਂਦਾ ਹੈ ਫੇਰ ਸਾਨੂੰ ਇਹ ਪਤਾ ਲਗਦਾ ਹੈ ਕਿ ਨਾ ਇਹ ਜ਼ਮੀਨ ਫਟੀ ਸੀ, ਨਾ ਇਹ ਸੱਪ ਸੀ। ਇਹ ਤਾਂ ਕੇਵਲ ਇਕ ਅਧਿਆਸ ਸੀ ਸਾਡੇ ਮਨ ਦਾ ਤੇ ਇਹ ਤਾਂ ਇਕ ਰੱਸੀ ਪਈ ਸੀ ਸਹਿਜ ਦੇ ਨਾਲ। ਹੁਣ ਉਹ ਰੱਸੀ ਨੂੰ ਕਦੇ ਭੁੱਲ ਹੀ ਨਹੀਂ ਸਕਦਾ ਕਿਉਂਕਿ ਉਸਦਾ ਭਰਮ ਦੂਰ ਹੋ ਗਿਆ, ਭਰਮ ਦੂਰ ਹੋਣ ਦੇ ਨਾਲ ਰੱਸੀ ਨਹੀਂ ਭੁਲੇਗੀ। ਇਸੇ ਤਰ੍ਹਾਂ ਮਹਾਂਪੁਰਸ਼ਾਂ ਦਾ ਜਿਹੜਾ ਭਰਮ ਹੁੰਦਾ ਹੈ ਉਹ ਦੂਰ ਹੋ ਜਾਂਦਾ ਹੈ, ਰਹਿੰਦਾ ਨਹੀਂ ਹੈ ਚਾਹੇ ਉਹ ਕਿੰਨਾ ਹੀ ਭਰਮ ਹੈ।

ਪੰਜ ਕਿਸਮ ਦੇ ਭਰਮ ਹੁੰਦੇ ਨੇ। ਕੋਈ ਭਰਮ ਨਹੀਂ ਰਿਹਾ ਕਰਦਾ। ਇਸ ਭਰਮ ਕਰਕੇ -

***ਭਰਮ ਲੋਭ ਮੋਹ ਮਾਇਆ ਵਿਕਾਰ॥*** ***ਪੰਨਾ - 736***

ਜਦੋਂ ਭਰਮ ਖਤਮ ਹੋ ਗਿਆ -

***ਭ੍ਰਮ ਛੂਟੇ ਤੇ ਏਕੰਕਾਰ॥*** ***ਪੰਨਾ - 736***

ਭਰਮ ਛੁਟਦੀਸਾਰ ਹੀ ਏਕੰਕਾਰ ਹੋ ਜਾਂਦਾ ਹੈ, ਦੋ ਨਹੀਂ ਰਹਿੰਦਾ। ਸੋ ਇਸ ਚੀਜ਼ ਬਾਰੇ ਗੁਰੂ ਮਹਾਰਾਜ ਜੀ ਕਹਿੰਦੇ ਨੇ ਕਿ ਪਿਆਰਿਆ! ਇਹ ਗੱਲਾਂ ਸਮਝ ਜੇ ਤੂੰ ਨਾਮ ਦਾ ਵਣਜਾਰਾ ਬਣਨਾ ਹੈ, ਲੇਕਿਨ ਉਹ ਮਿਲਦਾ ਕਿਥੋਂ ਹੈ? ਉਹ ਬਹੁਤ ਔਖੀ ਚੀਜ਼ ਹੈ ਇਸ ਦੀ ਗਾਹਕੀ ਕੋਈ ਸੁਖਾਲੀ ਜਿਹੀ ਚੀਜ਼ ਨਹੀਂ। ਇਸ ਨੂੰ ਗੰਭੀਰ ਵਿਚਾਰ ਦੇ ਕੇ ਕਦੇ ਸੋਚਿਓ, ਐਨਾ ਸੁਖਾਲਾ ਨਹੀਂ ਹੈ। ਜੇ ਕਹੇ ਜੀ! ਅਸੀਂ ਤਾਂ ਪੰਜ ਪਿਆਰਿਆਂ ਕੋਲ ਜਾਂਦੇ ਹਾਂ, ਸਾਨੂੰ ਨਾਮ ਮਿਲ ਜਾਂਦਾ ਹੈ। ਇਹ ਕਿਹੜਾ ਔਖਾ ਹੈ? ਜਦੋਂ ਇਥੇ ਪੂਰਨਮਾਸ਼ੀ ਨੂੰ ਅੰਮ੍ਰਿਤ ਛਕਾਉਂਦੇ ਹਨ ਉਥੇ ਚਲੇ ਜਾਓ, ਇਹ ਤਾਂ ਬਸ ਐਵੇਂ ਹੀ ਗੱਲ ਕਹੀ ਹੋਈ ਹੈ, ਇਹ ਕਿਹੜਾ ਔਖਾ ਹੈ। ਮਹਾਰਾਜ ਕਹਿੰਦੇ, ਉਥੇ ਤੈਨੂੰ ਮੰਤਰ ਮਿਲੇਗਾ- ਗੁਰੂ ਦਾ ਮੰਤਰ। ਨਾਮ ਬੜੀ ਦੂਰ ਹੈ। ਨਾਮ ਤਾਂ ਜਦੋਂ ਪ੍ਰਗਟ ਹੋ ਗਿਆ, ਜਦੋਂ ਹਿਰਦੇ ਵਿਚ ਵਸ ਗਿਆ ਤਾਂ ਉਸ ਦੀਆਂ ਨਿਸ਼ਾਨੀਆਂ ਨੇ, ਨਾਲ ਦੀ ਨਾਲ ਹੀ ਪ੍ਰਗਟ ਹੋਣੀਆਂ ਸ਼ੁਰੂ ਹੋ ਜਾਣਗੀਆਂ। ਜਦੋਂ ਨਾਮ ਆਏਗਾ ਉਸ ਵੇਲੇ ਸਭ ਤੋਂ ਪਹਿਲਾਂ ਇਸ ਦੇ ਵਿਚ ਪਰਿਵਰਤਨ ਆਉਣਾ ਸ਼ੁਰੂ ਹੋ ਜਾਏਗਾ। ਮਹਾਰਾਜ ਜੀ ਕਹਿੰਦੇ ਤੇਰੇ ਅੰਦਰ ਬਜਰ ਕਪਾਟ ਬੰਦ ਨੇ -

***ਬਜਰ ਕਪਾਟ ਜੜੇ ਜੜਿ ਜਾਣੈ ..........॥*** ***ਪੰਨਾ - 1033***

ਤੇ ਉਹ ਖੁਲ੍ਹਦੇ ਨਹੀਂ ਹਨ, ਕਹਿੰਦੇ -

***........... ਗੁਰ ਸਬਦੀ ਖੋਲਾਇਦਾ॥*** ***ਪੰਨਾ - 1033***

ਪਹਿਲਾਂ ਤੂੰ ਸ਼ਬਦ ਲੈ ਗੁਰੂ ਤੋਂ। ਜਿੰਨਾ ਚਿਰ ਤੈਨੂੰ ਸ਼ਬਦ ਨਹੀਂ ਮਿਲਦਾ -

***ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥*** ***ਪੰਨਾ - 1358***

ਗੁਰੂ ਤੋਂ ਮੰਤਰ ਲੈ ਪਹਿਲਾਂ। ਉਹ ਪੰਜ ਪਿਆਰਿਆਂ ਕੋਲ ਜਾ ਕੇ ਅਸੀਂ ਲੈ ਲੈਂਦੇ ਹਾਂ। ਫੇਰ ਅੱਗੇ ਨਾਮ ਦੀ ਕਮਾਈ ਸ਼ੁਰੂ ਹੁੰਦੀ ਹੈ, ਸੰਗਤ ਤੋਂ ਬਗੈਰ ਨਾਮ ਚਲਦਾ ਨਹੀਂ ਕਿਉਂਕਿ ਮਨ ਦੇ ਵਿਚ ਕਰੋੜਾਂ ਜਨਮਾਂ ਦੀ ਮੈਲ ਲੱਗੀ ਹੋਈ ਹੈ -

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ***
***ਕਾਲਾ ਹੋਆ ਸਿਆਹੁ॥*** ***ਪੰਨਾ - 651***

ਸੋ ਮੈਲ ਨੂੰ ਦੂਰ ਕਰਨ ਵਾਸਤੇ ਕਰਮ ਦੇ ਵਿਚ ਸਾਨੂੰ ਜਾਣਾ ਪੈਂਦਾ ਹੈ, ਸ਼ੁਭ ਕਰਮ ਕਰਨੇ ਪੈਂਦੇ ਨੇ, ਨਿਸ਼ਕਾਮ ਕਰਮ ਕਰਨੇ ਪੈਂਦੇ ਨੇ, ਸੇਵਾ ਕਰਨੀ ਪੈਂਦੀ ਹੈ, ਸਤਿਸੰਗ ਵਿਚ ਆਉਣਾ ਪੈਂਦਾ ਹੈ, ਹੋਰ ਅਨੇਕਾਂ ਸ਼ੁਭ ਕਰਮ ਕਰਨੇ ਪੈਂਦੇ ਨੇ। ਫੇਰ ਕਹਿੰਦੇ ਅਸਲੀ ਤਰੀਕਾ ਜੋ ਹੈ, ਉਹ ਹੈ -

***ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ..............॥*** ***ਪੰਨਾ - 649***

ਸੰਤਾਂ ਦੀ ਸਭਾ ਤੈਨੂੰ ਪ੍ਰਾਪਤ ਹੋ ਜਾਵੇ, ਉਸ ਦੇ ਵਿਚ ਜੇ ਤੂੰ ਚਲਿਆ ਜਾਵੇਂ ਤਾਂ ਤੇਰੇ ਮਨ ਦੇ ਅੰਦਰ ਜੋ ਕੂੜ ਕਬਾੜ ਭਰਿਆ ਪਿਆ ਹੈ ਉਹ ਤੂੰ ਮਾਂਜਣਾਂ ਸ਼ੁਰੂ ਕਰ ਲਏਂਗਾ। ਜਦੋਂ ਮਨ ਮਾਂਜੇਂਗਾ, ਉਸ ਵੇਲੇ -

***.................. ਹਰਿ ਕੈ ਨਾਮਿ ਨਿਵਾਸੁ॥*** ***ਪੰਨਾ - 649***

ਉਸ ਵੇਲੇ ਤੇਰੇ ਮਨ ਦੇ ਅੰਦਰ ਨਾਮ ਦਾ ਨਿਵਾਸ ਹੋਣਾ ਸ਼ੁਰੂ ਹੋ ਜਾਏਗਾ। ਸੋ ਮਹਾਰਾਜ ਜੀ ਕਹਿੰਦੇ, ਉਹ ਪੁਰਸ਼ ਨੇ ਜਿਨ੍ਹਾਂ ਨੂੰ ਕਦੇ ਨਾਮ ਭੁਲਦਾ ਨਹੀਂ -

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥*** ***ਪੰਨਾ - 319***

ਉਹ ਕਹਿੰਦੇ ਨੇ ਕਿ ਕੋਈ ਗਾਹਕ ਨਹੀਂ ਹੈ। ਰਾਮ ਪਦਾਰਥ ਉਨ੍ਹਾਂ ਦੇ ਕੋਲ ਆ ਗਿਆ, ਕਹਿੰਦੇ ਹੁਣ ਇਸ ਨੂੰ ਖੋਲ੍ਹੀਂ ਨਾ ਕਿਉਂਕਿ ਸੰਸਾਰ ਦੇ ਅੰਦਰ ਕੋਈ ਗਾਹਕ ਨਹੀਂ ਹੈ, ਇਸ ਕਰਕੇ ਇਹ ਸਸਤਾ ਜਾ ਰਿਹਾ ਹੈ -

***ਕਬੀਰਾ ਏਕੁ ਅਚੰਭਉ ਦੇਖਿਓ ਹੀਰਾ ਹਾਟ ਬਿਕਾਇ॥***
***ਬਨਜਨਹਾਰੇ ਬਾਹਰਾ ਕਉਡੀ ਬਦਲੈ ਜਾਇ॥*** ***ਪੰਨਾ - 1373***

ਮੁੱਲ ਦੇਣ ਵਾਲਾ ਕੋਈ ਆਇਆ ਨਹੀਂ ਸੀ, ਵੇਚਣ ਵਾਲਾ ਕਾਹਲਾ ਸੀ ਤੇ ਉਸ ਨੇ ਵੇਚਣਾ ਸ਼ੁਰੂ ਕਰ ਦਿੱਤਾ। ਕਹਿੰਦੇ, ਕੌਡੀ ਦੇ ਭਾਅ ਤੇ ਕਰੋੜਾਂ ਰੁਪਏ ਦਾ ਹੀਰਾ ਵਿਕ ਗਿਆ। ਸਾਰੀ ਦੁਨੀਆਂ ਹੈਰਾਨ ਹੋਏਗੀ ਕਿ ਕੌਡੀ ਦੇ ਭਾਅ ਤੇ ਵਿਕ ਗਿਆ। ਹੁਣ ਜਿਹੜਾ ਲੈਣ ਵਾਲਾ ਹੈ ਉਹ ਵੀ ਗਾਹਕ ਨਹੀਂ, ਉਹ ਵੀ ਇਸ ਨੂੰ ਕੌਡੀ ਦੀ ਹੀ ਮਹੱਤਤਾ ਦੇ ਰਿਹਾ ਹੈ ਕਿ ਇਸ ਦਾ ਕੌਡੀ ਹੀ ਮੁੱਲ ਹੈ। ਸੋ ਜਿਸ ਵਕਤ ਨਾਮ ਪ੍ਰਾਪਤ ਹੋ ਜਾਂਦਾ ਹੈ, ਨਾਮ ਦਾ ਕੋਈ ਗਾਹਕ ਆਉਂਦਾ ਹੈ, ਨਾਮ ਵਾਸਤੇ ਮਿਹਨਤ ਕਰਦਾ ਹੈ, ਨਾਮ ਲਈ ਬੇਨਤੀ ਕਰਦਾ ਹੈ, ਜੀਵਨ-ਦਰ-ਜੀਵਨ ਲੰਘਦਾ ਤੁਰਿਆ ਜਾਂਦਾ ਹੈ ਨਾਮ ਨਹੀਂ ਪ੍ਰਾਪਤ ਹੁੰਦਾ। ਇਕ ਜੀਵਨ ਦੀ ਗੱਲ ਨਹੀਂ ਹੈ ਬੇਅੰਤ ਜੀਵਨ ਲੱਗ ਜਾਂਦੇ ਨੇ। ਸੋ ਇਹ ਗੱਲਾਂ ਜਿਹੜੀਆਂ ਨੇ ਇਹ ਵਿਸਥਾਰ ਪੂਰਬਕ ਸਮਝਣ ਵਾਸਤੇ ਸੰਤਾਂ ਦੀ ਸੰਗਤ ਕਰਕੇ ਉਮਰਾਂ ਲੰਘ ਜਾਂਦੀਆਂ ਨੇ - ਇਹ ਬਚਨ ਸਮਝਣ ਵਾਸਤੇ। ਇਹ ਕੋਈ ਛੋਟੇ ਜਿਹੇ ਬਚਨ ਨਹੀਂ ਹੁੰਦੇ, ਸਮਝ 'ਚ ਨਹੀਂ ਆਉਂਦੇ, ਸਭ ਤੋਂ ਔਖੇ ਨੇ ਸਮਝਣੇ ਕਿਉਂਕਿ ਸਾਡੇ ਰੁਖ ਤੋਂ ਉਲਟ ਨੇ। ਇਕ ਆਬਸ਼ਾਰ (ਝਰਨਾ) ਪੈ ਰਹੀ ਹੈ ਝੀਲ ਦੇ ਵਿਚ, ਹੇਠਾਂ ਨੂੰ ਪਾਣੀ ਗਿਰ ਰਿਹਾ ਹੈ, ਝਰਨਾ ਚੱਲ ਰਿਹਾ ਹੈ ਹੇਠਾਂ ਨੂੰ। ਉਸ ਝਰਨੇ ਦੇ ਰਾਹੀਂ ਉਸੇ ਪਾਣੀ ਦੇ ਆਸਰੇ ਦੇ ਨਾਲ ਉਪਰ ਚੜ੍ਹ ਜਾਣਾ ਕੋਈ ਛੋਟੀ ਗੱਲ ਨਹੀਂ ਹੈ ਕਿਉਂਕਿ ਉਥੇ ਜੋ ਵੀ ਚੀਜ਼ ਆਉਣੀ ਹੈ ਉਸ ਨੇ ਰੋੜ੍ਹ ਕੇ ਥੱਲੇ ਨੂੰ ਲੈ ਜਾਣੀ ਹੈ, ਮੀਲਾਂ ਤੱਕ ਲੈ ਆਉਣੀ ਹੈ, ਉਸ ਨੇ ਸੁਰਤ ਹੀ ਨਹੀਂ ਆਉਣ ਦੇਣੀ। ਪੁੱਠੀ ਤਾਰੀ ਤਰ ਕੇ ਫੇਰ ਝੀਲ ਵਿਚ ਚਲੇ ਜਾਣਾ। ਜਿਥੋਂ ਇਹ ਵਿਛੜਿਆ ਹੈ ਉਸ ਦੇ ਵਾਸਤੇ ਬੇਅੰਤ ਤਰੱਦਦ ਚਾਹੀਦਾ ਹੈ। ਮੁਸ਼ਕਲ ਹੈ ਇਹ ਗੱਲ, ਲੱਗਭੱਗ ਅਸੰਭਵ ਹੈ। ਇਕ ਸਿਰਫ ਮੱਛੀ ਹੈ ਜਿਹੜੀ ਪੁੱਠੀ ਤਾਰੀ ਤਰ ਲੈਂਦੀ ਹੈ, ਹੋਰ ਕੋਈ ਚੀਜ਼ ਨਹੀਂ ਤਰ ਸਕਦੀ। ਮੱਛੀ ਹੈ ਜਿਹੜੀ ਪੁੱਠੀ ਤਾਰੀ ਤਰ ਕੇ ਉਸ ਆਬਸ਼ਾਰ ਵਿਚੀਂ ਹੋ ਕੇ ਮੁੜ ਕੇ ਝੀਲ ਵਿਚ ਚਲੀ ਜਾਵੇ ਪਰ ਬਾਕੀ ਨਹੀਂ ਕੋਈ ਜਾ ਸਕਦਾ। ਸੋ ਇਸ ਦੇ ਵਾਸਤੇ ਸਾਨੂੰ ਆਪਣੀ ਸੁਰਤ ਨੂੰ ਸਨਾਤਨ 'ਚ ਲਿਜਾਣਾ ਪੈਂਦਾ ਹੈ ਕਿ ਜਿਥੋਂ ਅਸੀਂ ਵਿਛੜੇ ਸੀ ਉਥੇ ਨੂੰ ਵਾਪਸ ਚਲੀਏ। ਉਹ ਕਿਹੜੀਆਂ ਚੀਜ਼ਾਂ ਨੇ ਜਿਹੜੀਆਂ ਸਾਨੂੰ ਉਥੇ ਜਾਣ ਲਈ ਰੁਕਾਵਟਾਂ ਨੇ ਤੇ ਉਹ ਚੀਜ਼ ਸਮਝਣ ਨਹੀਂ ਦਿੰਦੀਆਂ। ਹੁਣ ਗੁਰੂ ਮਹਾਰਾਜ ਜੀ ਦਾ ਜੋ ਹੁਕਮ ਆਇਆ ਹੈ ਇਸ ਨੂੰ ਦਿਮਾਗੀ ਤੌਰ ਤੇ ਤਾਂ ਅਸੀਂ ਸਮਝ ਸਕਦੇ ਹਾਂ ਪਰ ਅਮਲੀ ਤੌਰ ਤੇ ਨਹੀਂ ਸਮਝ ਸਕਦੇ ਕਿਉਂਕਿ ਅਕਾਲ ਪੁਰਖ ਨੇ ਜੋ ਸਿਧਾਂਤ ਦਿੱਤਾ ਹੈ ਆਪ ਹੀ ਗੁਰੂ ਰੂਪ ਹੋ ਕੇ ਪ੍ਰਗਟੇ ਨੇ। ਅਕਾਲ ਪੁਰਖ ਹੇ ਨਾਨਕ! ਮੈਂ ਪਾਰਬ੍ਰਹਮ ਪ੍ਰਮੇਸ਼ਰ, ਤੂੰ ਗੁਰੂ ਪ੍ਰਮੇਸ਼ਰ। ਸੰਸਾਰ ਦੇ ਨੇਤਰ ਬੰਦ ਨੇ। ਗੁਰੂ ਨਾਨਕ ਪਾਤਸ਼ਾਹ ਨੇ ਆ ਕੇ '੧ਓ' ਦਾ ਸਿਧਾਂਤ ਦਿੱਤਾ -

***ਨਿਰੰਕਾਰੁ ਅਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ।***
***ਭਾਈ ਗੁਰਦਾਸ ਜੀ ਦੀ ਵਾਰ 26/2***

ਕਹਿੰਦੇ ਏਕੰਕਾਰ ਆਪੇ ਹੀ ਹੈ ਉਹ -

***ਏਕੰਕਾਰਹੁ ਸਬਦ ਧੁਨਿ.............॥*** ***ਭਾਈ ਗੁਰਦਾਸ ਜੀ ਦੀ ਵਾਰ 26/2***

ਏਕੰਕਾਰ ਦੇ ਵਿਚ ਕੋਈ ਕਿਰਿਆ ਹੋਈ, ਉਹ ਕਿਰਿਆਸ਼ੀਲ ਹੋ ਕੇ ਜਿਵੇਂ ਅਸੀਂ ਸਮਾਧੀ ਵਿਚ ਬੈਠੇ ਹੋਈਏ, ਫੇਰ ਜਦੋਂ ਕਿਰਿਆਸ਼ੀਲ ਹੁੰਦੇ ਹਾਂ, ਉਠ ਕੇ ਕਾਰੋਬਾਰ ਕਰਦੇ ਹਾਂ। ਹੁੰਦੇ ਤਾਂ ਅਸੀਂ ਓਹੀ ਹਾਂ

ਲੇਕਿਨ ਉਹ ਅਵਸਥਾ ਦਾ ਫਰਕ ਹੋ ਗਿਆ। ਉਸ ਦੇ ਵਿਚ ਬੈਠੇ ਸੀ ਤੇ ਦੂਸਰੀ ਸਥਿਤੀ ਵਿਚ ਅਸੀਂ ਕੰਮ ਕਰਨਾ ਸ਼ੁਰੂ ਕਰ ਦਿੱਤਾ। ਕਹਿੰਦੇ, ਉਸ ਦੇ ਵਿਚ ਜਦੋਂ ਸ਼ਬਦ ਧੁਨ ਹੋਈ, ਉਸ ਸ਼ਬਦ ਧੁਨ ਦੇ ਨਾਲ ਜਿੰਨੇ ਵੀ ਅਕਾਰ ਬਣਨੇ ਸ਼ੁਰੂ ਹੋਏ, ਉਨ੍ਹਾਂ ਦੇ ਵਿਚ ਸਾਰੀ ਕਿਰਿਆ, ਸਾਰਾ ਹੁਕਮ, ਸਾਰਾ ਪ੍ਰਬੰਧ ਸ਼ਬਦ ਧੁਨ ਦੇ ਵਿਚ ਸੀ -

***ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ।***

***ਭਾਈ ਗੁਰਦਾਸ ਜੀ ਵਾਰ 26/2***

ਉਸ ਸ਼ਬਦ ਧੁਨ ਦਾ ਨਾਮ ਹੀ ਓਅੰਕਾਰ ਰੱਖ ਲਿਆ ਸੋ ਇਹ ਏਕਾ '੧' ਤੇ ਓਅੰਕਾਰ 'ੴਕਾਰ' ਦੋ ਚੀਜ਼ਾਂ ਗੁਰੂ ਪਾਤਸ਼ਾਹ ਨੇ ਇਕੱਠੀਆਂ ਕਰਕੇ ਨਾਲ ਦਸ ਦਿਤਾ ਕਿ ਭੁਲੇਖਾ ਨਾ ਪੈ ਜਾਵੇ, ਉਹ ਫੇਰ ਵੀ ਸਤਿ ਹੈ, ਇਹ ਨਹੀਂ ਕਿ ਉਹ ਬਦਲ ਗਿਆ। ਫੇਰ ਨਾਮ ਸ਼ਕਤੀ ਹੈ ਜਿਸ ਦੇ ਨਾਲ ਸਾਰਾ ਪ੍ਰਕਾਸ਼ ਹੋਇਆ -

***ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥*** ***ਪੰਨਾ - 284***

ਸਾਰੀ ਚੀਜ਼ ਨੂੰ ਧਾਰਨ ਕਰਿਆ ਹੋਇਆ ਹੈ ਨਾਮ ਨੇ। ਜੇ ਨਾਮ ਨਾ ਹੋਵੇ, ਕੋਈ ਚੀਜ਼ ਵੀ ਨਹੀਂ ਰਹਿੰਦੀ, ਸਭ ਖਤਮ ਹੋ ਜਾਂਦੀਆਂ ਨੇ। ਸੋ ਇਥੋਂ ਸਾਨੂੰ ਪਤਾ ਲਗਦਾ ਹੈ ਕਿ ਉਹ 'ਆਦਿ ਸ਼ਕਤੀ' ਹੈ ਨਾਮ। ਉਸ ਦੇ ਵਾਸਤੇ ਬੇਅੰਤ ਨਾਮ ਰੱਖੇ ਨੇ। ਨਾਮ ਕੋਈ ਰੱਖ ਲਓ ਲੇਕਿਨ ਉਹ ਇਕ ਸ਼ਕਤੀ ਹੈ ਜਿਹੜੀ ਪਰੀਪੂਰਨ ਹੈ, ਜਿਸ ਦੇ ਆਸਰੇ ਸਭ ਸਰੀਰ ਕਾਇਮ ਨੇ। ਸਾਡੇ ਸਰੀਰ ਦੇ ਅੰਦਰ ਦੋ ਖਰਬ, ਪੰਦਰਾਂ ਅਰਬ ਸੈਲ ਲੱਗਿਆ ਹੋਇਆ ਹੈ, ਉਹ ਨਾਮ ਕਰਕੇ ਜੁੜੇ ਹੋਏ ਨੇ, ਨਹੀਂ ਤਾਂ ਉਹ ਖਿੰਡ ਜਾਣ, ਕੁਝ ਵੀ ਨਾ ਉਥੇ ਰਹੇ। ਸੋ ਏਸ ਤਰ੍ਹਾਂ ਦੇ ਨਾਲ ਉਸ ਤੋਂ ਅਕਾਰ ਪੈਦਾ ਹੋਏ। ਗੁਰੂ ਦਸਵੇਂ ਪਾਤਸ਼ਾਹ ਕਹਿੰਦੇ ਨੇ -

***ਪ੍ਰਥਮ ਓਅੰਕਾਰ ਤਿਨ ਕਹਾ ਸੋ ਧੁਨ ਪੂਰ ਜਗਤ ਮੋ ਰਹਾ॥***

ਸਭ ਤੋਂ ਪਹਿਲਾਂ ਜਿਹੜੀ ਸੰਸਾਰ ਦੇ ਅੰਦਰ ਦਿਬ ਆਵਾਜ਼ ਆਈ, ਉਹ ਅਸੀਂ ਨਹੀਂ ਜਾਣਦੇ ਕਿਉਂਕਿ ਅਸੀਂ ਪ੍ਰਾਕ੍ਰਿਤਕ ਆਵਾਜ਼ਾਂ ਨੂੰ ਜਾਣਦੇ ਹਾਂ। ਪ੍ਰਾਕਿਰਤੀ ਦੀ ਕਿਸੇ ਚੀਜ਼ ਵਿਚ **vibration** (ਕੰਬਣੀ) ਹੋਵੇ ਤਾਂ ਸਾਡੇ ਕੰਨ ਸੁਣਦੇ ਨੇ, ਉਸ ਆਵਾਜ਼ ਦਾ ਤਾਂ ਸਾਨੂੰ ਪਤਾ ਹੈ ਪਰ ਦਿਬ ਆਵਾਜ਼ ਦਾ ਸਾਨੂੰ ਨਹੀਂ ਪਤਾ ਕਿ ਦਿਬ ਆਵਾਜ਼ ਕਿਵੇਂ ਹੋਈ ਹੈ ਕਿਉਂਕਿ ਸਾਡੇ ਦਿਬ ਕੰਨ ਖੁਲ੍ਹੇ ਨਹੀਂ ਅਜੇ ਤੱਕ। ਦਿਬ ਪ੍ਰਕਾਸ਼ ਦਾ ਸਾਨੂੰ ਪਤਾ ਨਹੀਂ। ਸਾਡੇ ਦਿਬ ਨੇਤਰ ਨਹੀਂ ਖੁਲ੍ਹੇ, ਇਸ ਕਰਕੇ ਸਾਨੂੰ ਇਸ ਗੱਲ ਦਾ ਗਿਆਨ ਨਹੀਂ। ਦਿਬ ਸਪਰਸ਼ ਦਾ ਸਾਨੂੰ ਨਹੀਂ ਪਤਾ ਕਿਉਂਕਿ ਸਾਡੀ ਜਿਹੜੀ ਅੰਦਰਲੀ ਦਿਬ ਸਪਰਸ਼ ਵਾਲੀ ਸ਼ਕਤੀ ਹੈ ਉਹ ਪੈਦਾ ਨਹੀਂ ਹੋਈ। ਦਿਬ ਸੁਗੰਧੀ ਦਾ ਸਾਨੂੰ ਕੋਈ ਪਤਾ ਨਹੀਂ ਕਿਉਂਕਿ ਸਾਡੀ ਨਾਸਕਾ ਵਿਚ ਦਿਬ ਸ਼ਕਤੀ ਨਹੀਂ ਅਜੇ ਪੈਦਾ ਹੋਈ। ਦਿਬ ਰਸ ਦਾ ਸਾਨੂੰ ਕੋਈ ਪਤਾ ਨਹੀਂ ਹੈ ਕਿਉਂਕਿ ਅਸੀਂ ਅਜੇ ਬਾਹਰਲੇ ਰਸ ਜਾਣਦੇ ਹਾਂ, ਉਨ੍ਹਾਂ ਦੇ ਵਿਚ ਫਸੇ ਹੋਏ ਹਾਂ। ਇਨ੍ਹਾਂ ਰਸਾਂ ਤੋਂ ਉਪਰ ਹੈ ਉਹ ਰਸ।

ਸੋ ਇਸ ਤਰ੍ਹਾਂ ਅਸੀਂ ਕਹਿ ਨਹੀਂ ਸਕਦੇ ਕਿ ਉਹ ਆਵਾਜ਼ ਕਿਹੋ ਜਿਹੀ ਸੀ ਕਿਉਂਕਿ ਪਤਾ ਹੀ ਨਹੀਂ ਹੈ। ਫੇਰ ਜੇ ਪਤਾ ਵੀ ਹੋਵੇ -

***ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥*** ***ਪੰਨਾ - 334***

ਉਸ ਦੇ ਕੋਲ ਜ਼ੁਬਾਨ ਹੀ ਨਹੀਂ ਹੈ, ਉਹ ਦੱਸ ਹੀ ਨਹੀਂ ਸਕਦਾ। ਅਨਹਦ ਸ਼ਬਦਾਂ ਦੇ ਬਾਰੇ ਤਾਂ ਦੱਸ ਵੀ ਸਕਦਾ ਕਿ ਕਿਹੋ ਜਿਹੇ ਨੇ ਕਿਉਂਕਿ ਬਾਹਰਲੇ ਸ਼ਬਦ ਨਹੀਂ ਹਨ, ਕੁਝ ਰਲਦੇ ਮਿਲਦੇ ਸ਼ਬਦਾਂ ਨਾਲ ਅਸੀਂ ਕਹਿ ਦਿੰਦੇ ਹਾਂ ਕਿ ਬੰਸਰੀ ਵਰਗਾ ਸ਼ਬਦ ਹੈ, ਵੀਣਾ ਵਰਗਾ ਸ਼ਬਦ ਹੈ, ਸੋ ਇਸ ਤਰ੍ਹਾਂ ਅਸੀਂ ਮਾੜੇ ਮੋਟੇ ਤਾਂ ਦੱਸ ਸਕਦੇ ਹਾਂ ਲੇਕਿਨ ਉਸ ਦੀ ਅਸਲੀਅਤ ਨਹੀਂ ਦੱਸ ਸਕਦੇ।

ਓਹੀ ਧੁਨ ਹੁਣ ਸਾਰੇ ਜਗਤ ਦੇ ਅੰਦਰ ਪ੍ਰੀਪੂਰਨ ਹੈ, ਹਰੇਕ ਚੀਜ਼ ਉਸ ਧੁਨ ਨੇ ਧਾਰੀ ਹੋਈ ਹੈ। ਉਸ ਨੂੰ ਸ਼ਬਦ ਵੀ ਕਹਿ ਦਿੰਦੇ ਨੇ, ਨਾਮ ਦਾ ਵੀ ਅੰਗ ਹੈ ਤੇ ਆਵਾਜ਼ ਵੀ ਹੈ। ਸੋ ਇਸ ਤਰ੍ਹਾਂ ਮਹਾਰਾਜ ਜੀ ਕਹਿੰਦੇ ਜਿਹੜਾ ਪਾਰਬ੍ਰਹਮ ਪ੍ਰਮੇਸ਼ਰ ਹੈ, ਉਹ ਆਪੇ ਹੀ ਹੈ ਉਸੇ ਨੇ 'ਕਰਤਾ' ਬਣ ਕੇ ਸਾਰੀ ਸ੍ਰਿਸ਼ਟੀ ਦੀ ਰਚਨਾ ਕਰੀ ਹੈ। ਉਹ 'ਪੁਰਖ' ਹੈ, ਸਭ ਦੇ ਅੰਦਰ ਸਮਾਇਆ ਹੋਇਆ ਹੈ, ਕੋਈ ਥਾਂ ਐਸਾ ਨਹੀਂ ਜਿਥੇ ਉਹ ਨਹੀਂ ਹੈ। ਦੂਸਰੇ ਮੱਤਾਂ ਵਾਲੇ ਕਹਿੰਦੇ ਨੇ ਕਿ ਗੁਰੂ ਨਾਨਕ ਪਾਤਸ਼ਾਹ ਦਾ ਜੋ ਰੱਬ ਹੈ ਉਹ ਨਿਰਾਕਾਰ ਹੈ, ਲੇਕਿਨ ਹਸਤੀ ਹੈ। ਉਸ ਹਸਤੀ ਦੇ ਵਿਚ ਗੁਣ ਨੇ, ਉਹ ਕਰਤਾ ਹੈ, ਪੁਰਖ ਹੋ ਕੇ ਸਭ ਦੇ ਅੰਦਰ ਹੈ, ਕਿਸੇ ਨਾਲ ਉਸ ਦਾ ਵੈਰ ਨਹੀਂ ਹੈ, ਕਿਸੇ ਤੋਂ ਉਹ ਡਰਦਾ ਨਹੀਂ ਹੈ, ਕਾਲ ਉਸ ਦੇ ਉਤੇ ਹਾਵੀ ਨਹੀਂ ਹੈ, ਫੇਰ ਉਹ ਹਸਤੀ ਹੈ, ਉਹ ਹਰੇਕ ਦੀ ਗੱਲ ਸੁਣਦਾ ਹੈ, ਹਰੇਕ ਦੇ ਨਾਲ ਹੈ, ਫੇਰ ਉਹ ਆਪਣੇ ਆਪ ਹੀ ਗਿਆਨ ਹੈ, ਫੇਰ ਉਹ ਕਿਰਪਾ ਦਾ ਖਜ਼ਾਨਾ ਹੈ –

***ਸਦਾ ਸਦਾ ਸਦਾ ਦਇਆਲ॥*** ***ਪੰਨਾ – 275***

ਦੂਸਰਾ ਜਦੋਂ ਤੱਕ ਪੂਰਨ ਗੁਰੂ ਨਹੀਂ ਮਿਲਦਾ, ਓਨੀ ਦੇਰ ਤੱਕ ਉਸ ਗੁਰੂ ਦੀ ਕਿਰਪਾ ਤੋਂ ਬਗੈਰ ਪ੍ਰਤੱਖ ਨਹੀਂ ਹੁੰਦਾ। ਉਹ ਆਦਿ ਸੱਚ ਹੈ –

***ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** ***ਪੰਨਾ – 1***

ਇਥੋਂ ਗੁਰੂ ਨਾਨਕ ਪਾਤਸ਼ਾਹ ਸਾਨੂੰ ਲੈ ਕੇ ਤੁਰਦੇ ਨੇ। ਜਦੋਂ ਅਸੀਂ ਅੱਧਾ ਗੁਰੂ ਗ੍ਰੰਥ ਸਾਹਿਬ ਪੜ੍ਹ ਲਿਆ, ਉਥੇ ਆ ਕੇ ਸਾਨੂੰ ਫੇਰ ਚਿਤਾਵਨੀ ਕਰਦੇ ਨੇ ਕਿ ਦੇਖੀਂ ਕਿਤੇ ਭੁਲ ਨਾ ਜਾਈਂ। ਜਿਹੜੀ ਗੱਲ ਅਸੀਂ ਲੈ ਕੇ ਤੁਰੇ ਸੀ, ਤੂੰ ਕਾਇਮ ਹੈਂ ਉਸ ਦੇ ਵਿਚ ਜਾਂ ਭੁਲ ਗਿਆ? ਇਥੇ ਫੇਰ ਫੁਰਮਾਨ ਕਰਦੇ ਨੇ ਕਿ–

***ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥*** ***ਪੰਨਾ – 705***

ਇਥੇ ਪੂਰਨ ਵਾਹਿਗੁਰੂ ਹੀ ਹੈ, ਉਹ ਕਿਤੇ ਨਹੀਂ ਗਿਆ, ਹੁਣ ਵੀ ਓਹੀ ਹੈ, ਵਿਚ ਵੀ ਓਹੀ ਹੈ, ਜਦੋਂ ਕੁਝ ਨਹੀਂ ਹੋਏਗਾ ਉਦੋਂ ਵੀ ਓਹੀ ਹੋਏਗਾ। ਹੁਣ ਆਹ ਜਿਹੜਾ ਰੌਲਾ-ਗੌਲਾ ਹੈ ਤੇ ਦੁਨੀਆਂ ਵਿਚ ਬਾਕੀ ਕੀ ਹੈ? ਮਹਾਰਾਜ ਜੀ ਕਹਿੰਦੇ, ਬਾਕੀ ਕੁਝ ਵੀ ਨਹੀਂ ਹੈ, ਇਕ ਸ਼ਕਤੀ ਦਾ ਖੇਲ੍ਹ ਹੋ ਰਿਹਾ ਹੈ। ਉਹ ਆਪਣੇ ਆਪ ਤੋਂ ਆਪ ਹੀ ਸ਼ਕਤੀ ਪੈਦਾ ਕਰਕੇ ਆਪੇ ਹੀ ਖੇਡਦਾ ਹੈ, ਆਪਣੀ ਸ਼ਕਤੀ ਨਾਲ ਹੀ ਖੇਲ੍ਹਦਾ ਹੈ ਤੇ ਦੂਜਾ ਇਥੇ ਹੈ ਨਹੀਂ ਕੋਈ। ਸੋ ਇਸ ਦੇ ਨਾਲ ਮਹਾਰਾਜ ਜੀ ਕਹਿੰਦੇ, ਜਿਹੜੇ ਸਾਧੂ ਨੇ ਉਹ ਸਰਬਤ੍ਰ ਰਮੇ ਹੋਏ, ਪ੍ਰਮੇਸ਼ਰ ਦਾ ਧਿਆਨ ਰਖਦੇ ਨੇ, ਉਸ ਦੀ ਯਾਦ ਵਿਚ ਰਹਿੰਦੇ ਨੇ, ਜਿਹੜਾ ਸਾਰੇ ਪਰੀਪੂਰਨ ਹੈ। ਸੋ ਇਹ ਜੋ ਪਰੀਪੂਰਨਤਾ ਹੈ, ਇਥੇ ਤੱਕ ਮਨ ਪਹੁੰਚ ਜਾਣਾ, ਇਸ ਨੂੰ ਮੰਨ ਲੈਣਾ। ਮਹਾਰਾਜ ਜੀ ਕਹਿੰਦੇ, ਜੇ ਕੋਈ ਮੰਨ ਲਵੇ, ਉਸ ਨੂੰ ਨਾਮ ਦੀ ਪ੍ਰਾਪਤੀ ਹੋ ਜਾਏਗੀ ਤੇ ਉਸ ਦੀ 'ਗਤਿ' ਕਿੰਨੀ ਹੋ ਗਈ –

***ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥***
***ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥***
***ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥*** ***ਪੰਨਾ – 3***

ਇਹ ਮੰਨਣ ਵਾਸਤੇ ਹੀ ਹੈ, ਪਹਿਲਾਂ ਅਸੀਂ ਸੁਣਦੇ ਹਾਂ, ਫੇਰ ਮੰਨਦੇ ਹਾਂ, ਫੇਰ ਅਸੀਂ ਇਸ ਮੰਨੇ ਹੋਏ ਨੂੰ ਪ੍ਰਤੱਖ ਕਰਨ ਵਾਸਤੇ ਇਸ ਦਾ ਅਭਿਆਸ ਕਰਦੇ ਹਾਂ। ਅਭਿਆਸ ਦੇ ਵਿਚੋਂ ਮੁੜ ਕੇ ਇਹ ਫੇਰ ਪ੍ਰਗਟ ਹੋ ਜਾਂਦਾ ਹੈ। ਫੇਰ ਇਸ ਦੀ ਪ੍ਰਤੱਖ ਪ੍ਰਾਪਤੀ ਹੋ ਜਾਇਆ ਕਰਦੀ ਹੈ। ਜਦੋਂ ਪ੍ਰਤੱਖ ਪ੍ਰਾਪਤੀ ਹੋਈ, ਉਸ ਨੂੰ ਕਹਿੰਦੇ ਨੇ ਕਿ ਨਾਮ ਮਿਲ ਗਿਆ। ਫੇਰ ਇਸ ਦੀਆਂ ਨਿਸ਼ਾਨੀਆਂ ਕੀ ਹੁੰਦੀਆਂ ਨੇ? ਮਹਾਰਾਜ ਜੀ ਕਹਿੰਦੇ ਨਿਸ਼ਾਨੀਆਂ ਇਸ ਦੀਆਂ ਬੇਅੰਤ ਨੇ – ਪ੍ਰਤੱਖ ਤੌਰ ਦੇ ਉਤੇ –

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥*** ***ਪੰਨਾ – 649***

ਜਿਸ ਦੇ ਹਿਰਦੇ ਵਿਚ ਨਾਮ ਵਸ ਗਿਆ ਉਸ ਦੇ ਪਿਛੇ ਬੇਅੰਤ ਸ਼ਕਤੀਆਂ, ਦੁਨਿਆਵੀ, ਹੋਰ ਬੇਅੰਤ ਜਿੰਨਾ ਬਾਣੀ ਵਿਚ ਤੁਸੀਂ ਪੜ੍ਹਦੇ ਹੋ –

***ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥*** ***ਪੰਨਾ – 262***

ਆਹ ਸਾਰੀ ਨਾਮ ਦੀ ਮਾਨਤਾ ਹੈ, ਗੁਰੂ ਗ੍ਰੰਥ ਸਾਹਿਬ ਹੈ ਹੀ ਸਾਰਾ ਨਾਮ –

***ਨਾਨਕ ਕੈ ਘਰਿ ਕੇਵਲ ਨਾਮੁ॥*** ***ਪੰਨਾ – 1136***

ਕੇਵਲ ਇਕ ਨਾਮ ਦੀ ਬਾਤ ਕਰੀ ਹੈ, ਇਸ ਦੇ ਵਿਚ ਤਰੀਕੇ ਬੇਅੰਤ ਕਰੇ ਨੇ। ਜਿਥੇ ਕੋਈ ਗਿਰਿਆ ਹੋਇਆ ਹੈ, ਉਥੋਂ ਹੀ ਫੜ ਲਿਆ ਮਹਾਰਾਜ ਨੇ। ਚਾਰ ਪ੍ਰਕਾਰ ਦੀ ਕਿਰਿਆ ਦੇ ਵਿਚ ਵੰਡੀ ਹੋਈ ਹੈ ਸਾਰੀ ਲੁਕਾਈ – ਕਰਮ, ਉਪਾਸ਼ਨਾ, ਗਿਆਨ, ਵਿਗਿਆਨ। ਇਸ ਦੇ ਵਿਚ ਜਿਥੇ ਕੁ ਕੋਈ ਲੱਗ ਸਕਦਾ ਹੈ, ਲਾ ਦਿਤਾ ਹੈ। ਸੋ ਸਾਧ ਸੰਗਤ ਜੀ! ਜਿਹੜਾ ਅਸੀਂ ਕੀਰਤਨ ਕਰਦੇ ਹਾਂ ਇਹ ਅਸੀਂ ਇਕ ਪੱਖ ਲਿਆ ਹੈ ਥੋੜ੍ਹਾ ਜਿਹਾ, ਇਹ ਭਗਤੀ ਦਾ ਇਕ ਅੰਗ ਹੈ – ਕੀਰਤਨ।

ਪਹਿਲਾਂ ਸਰਵਣ ਹੈ, ਫੇਰ ਸਿਮਰਨ ਹੋਇਆ ਕਰਦਾ ਹੈ, ਕੀਰਤਨ ਹੋਇਆ ਕਰਦਾ ਹੈ, ਯਾਨੀ ਕੀਰਤਨ, ਭਗਤੀ ਦਾ ਇਕ ਅੰਗ ਹੈ – ਨੌਂ ਭਗਤੀਆਂ ਵਿਚੋਂ। ਇਸ ਦੇ ਵਿਚੀਂ ਚਲਦੇ ਚਲਦੇ ਅਸੀਂ ਪਿਆਰ ਤੱਕ ਪਹੁੰਚਣਾ ਹੈ, ਜਿਸ ਨੂੰ 'ਪ੍ਰੇਮਾ ਭਗਤੀ' ਕਹਿੰਦੇ ਨੇ। ਜਦੋਂ ਅਸੀਂ ਪਿਆਰ ਵਿਚ ਚਲੇ ਗਏ ਤਾਂ ਸਾਡੇ ਆਪਣੇ ਆਪੇ ਨੇ ਘਟਣਾ ਸ਼ੁਰੂ ਹੋ ਜਾਣਾ ਹੈ, ਮਰਨਾ ਸ਼ੁਰੂ ਹੋ ਜਾਣਾ ਹੈ। ਇਸਨੇ ਕਹਿਣਾ ਸ਼ੁਰੂ ਕਰ ਦੇਣਾ ਹੈ –

***ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥*** ***ਪੰਨਾ – 827***

ਮੈਂ ਤਾਂ ਹਾਂ ਹੀ ਨਹੀਂ, ਤੇਰਾ ਹੀ ਹੈ, ਸੱਚੀ ਮੁੱਚੀ ਮੰਨ ਜਾਣਾ ਹੈ, ਹੁਣ ਤਾਂ ਅਸੀਂ ਜ਼ੁਬਾਨੀ ਕਹਿੰਦੇ ਹਾਂ ਕਿ ਮੈਂ ਨਹੀਂ ਹਾਂ ਤੇਰਾ ਹੀ ਹੈ ਸਭ ਕੁਝ ਲੇਕਿਨ ਹੈ ਸਭ ਕੁਝ ਸਾਡਾ ਹੀ। ਪੜ੍ਹ ਦਿੰਦੇ ਹਾਂ ਅਸੀਂ –

***ਤਨੁ ਸੰਤਨ ਕਾ ਧਨੁ ਸੰਤਨ ਕਾ ਮਨੁ ਸੰਤਨ ਕਾ ਕੀਆ॥*** ***ਪੰਨਾ – 610***

ਉਹ ਕਹਿਣ ਵਾਸਤੇ ਗੱਲ ਹੈ ਲੇਕਿਨ ਹੈ ਸਭ ਕੁਝ ਸਾਡੇ ਕੋਲ ਹੀ, ਆਪਣੇ ਕੋਲ ਹੀ ਅਸੀਂ ਰੱਖਦੇ ਹਾਂ। ਕਰਿਆ ਅਸੀਂ ਕਿਸੇ ਦਾ ਨਹੀਂ, ਨਾ ਅਸੀਂ ਗੁਰੂ ਨੂੰ ਦੇਈਏ ਕਿਉਂਕਿ ਗੁਰੂ ਨੂੰ ਦੇ ਕੇ ਅਸੀਂ ਕੀ ਕਰਾਂਗੇ? ਸਾਡੇ ਬਾਲ ਬੱਚੇ ਨੇ, ਅਸੀਂ ਆਪਣੀ ਅਕਲ ਨਾਲ ਚੱਲਣਾ ਹੈ। ਗੁਰੂ ਕਹਿੰਦਾ ਹੁਕਮ ਚੱਲ ਰਿਹਾ ਹੈ, ਤੂੰ ਫਿਕਰ ਕਿਹੜੀ ਗੱਲ ਦਾ ਕਰਦਾ ਹੈਂ, ਤੂੰ ਕਿਉਂ ਚਿੰਤਾ ਕਰਦਾ ਹੈਂ? ਕਹਿੰਦਾ ਜੀ! ਇੰਜ ਤਾਂ ਗੁਜ਼ਾਰਾ ਨਹੀਂ ਮੇਰਾ ਚਲਣਾ, ਮੈਨੂੰ ਤੁਸੀਂ ਬੁੱਧੀ ਦਿੱਤੀ ਹੈ, ਮੈਂ ਬੁੱਧੀ ਵਰਤਣੀ ਹੈ ਕਿਉਂਕਿ ਅਸੀਂ ਆਪਣਾ ਆਪ ਰੱਖਣਾ ਚਾਹੁੰਦੇ ਹਾਂ।

ਸੋ ਸਾਧ ਸੰਗਤ ਜੀ! ਜਿੰਨੀ ਦੇਰ ਤੱਕ ਇਸ 'ਮੈਂ' ਦਾ ਖਾਤਮਾ ਨਹੀਂ ਹੁੰਦਾ, 'ਮੈਂ' ਨਹੀਂ ਮਰਦੀ, ਓਨੀ ਦੇਰ ਤੱਕ 'ਤੂੰ' ਨਹੀਂ ਆਉਂਦਾ। ਸੋ ਇਹੀ ਬੱਜਰ ਕਪਾਟ ਹੈ ਸਭ ਤੋਂ ਵੱਡਾ –

***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥*** ***ਪੰਨਾ – 954***

ਜਦੋਂ ਗੁਰੂ ਦੇ ਸ਼ਬਦ ਨੇ ਖੋਲ੍ਹ ਦਿੱਤਾ ਫੇਰ ਹੋਰ ਹੀ ਅਵਸਥਾ ਪ੍ਰਾਪਤ ਹੋ ਜਾਇਆ ਕਰਦੀ ਹੈ ਜੋ ਇਸ ਸ਼ਬਦ ਦੇ ਅੰਦਰ ਮਹਾਰਾਜ ਜੀ ਨੇ ਦੱਸੀ ਹੈ – ਹੁਕਮ ਦੇ ਅੰਦਰ। ਇਸ ਨੂੰ ਵਿਚਾਰਿਓ, ਜੇ ਸਾਰੀ ਜ਼ਿੰਦਗੀ ਵੀ ਵਿਚਾਰ ਵਿਚ ਬਹਿ ਗਿਆ ਤਾਂ ਤੁਸੀਂ ਕਾਮਯਾਬ ਹੋ ਗਏ।



# 13

ਐਸੇ ਭੁਲਾਉਣ ਵਾਲੇ ਕਲਜੁਗ ਦੇ ਸਮੇਂ ਦੇ ਅੰਦਰ ਹਰੀ ਦਾ ਜਸ ਪ੍ਰਾਪਤ ਹੋ ਜਾਣਾ ਤੇ ਇਸ ਦੇ ਵਿਚ ਪੰਜੇ ਬਿਰਤੀਆਂ ਇਕਾਗਰਤਾ ਦੇ ਘਰ ਵਿਚ ਆ ਕੇ ਨਿਰੁੱਧ ਵਿਚ ਪਹੁੰਚ ਜਾਣਾ ਬਹੁਤ ਵੱਡੀ ਦੇਣ ਹੈ। ਕੋਈ ਪਿਛਲੇ ਪੁੰਨ ਕਰਮ ਜਾਗੇ ਨੇ ਜਿਸ ਦੇ ਕਰਕੇ ਹਰੀ ਦਾ ਜਸ ਸਾਨੂੰ ਪ੍ਰਾਪਤ ਹੁੰਦਾ ਹੈ। ਗੁਰੂ ਮਹਾਰਾਜ ਜੀ ਨੇ ਜੋ ਹੁਕਮਨਾਮਾ ਸਾਨੂੰ ਸੁਣਾਇਆ ਹੈ ਉਸ ਦੇ ਸਮਝਣ ਦੇ ਵਿਚ ਕੋਈ ਔਖ ਨਹੀਂ ਆਉਂਦੀ, ਬਹੁਤ ਸੁਖਾਲੇ ਅੱਖਰ ਵਰਤੇ ਨੇ ਉਸ ਵਿਚ ਤੇ ਇਸ ਦੇ ਉਤੇ ਜ਼ੋਰ ਦਿਤਾ ਹੈ ਕਿ ਹੇ ਵਾਹਿਗੁਰੂ! ਮੈਂ ਪ੍ਰਮੇਸ਼ਰ ਦਾ ਨਾਮ ਜਪ ਜਪ ਕੇ ਇਕ ਲੋਚਾ ਦੇ ਵਿਚ ਆਇਆ ਹਾਂ, ਇਕ ਮੇਰੇ ਮਨ ਲੋਚਾ ਉਠੀ ਹੈ, ਸਾਰੇ ਫੁਰਨੇ ਖਤਮ ਕਰਨ ਤੋਂ ਬਾਅਦ ਇਕ ਮੇਰਾ ਫੁਰਨਾ, ਇਕ ਮੇਰੀ ਇੱਛਾ ਹੈ ਜਿਸ ਨੂੰ ਮੈਂ ਪੂਰੀ ਕਰਾਉਣ ਵਾਸਤੇ ਤੇਰੇ ਚਰਨਾਂ ਦੇ ਵਿਚ ਅਤਿ ਨਿਮਰਤਾ ਦੇ ਨਾਲ ਬੇਨਤੀ ਕਰਦਾ ਹਾਂ। ਉਹ ਇਹ ਹੈ ਕਿ ਮੈਨੂੰ ਉਨ੍ਹਾਂ ਪਿਆਰਿਆਂ ਦੀ ਜਿਹੜੇ ਤੇਰਾ ਨਾਮ ਜਪ ਕੇ, ਤੇਰਾ ਰੂਪ ਬਣ ਗਏ ਨੇ, ਉਨ੍ਹਾਂ ਦੇ ਚਰਨਾਂ ਦੀ ਮੈਨੂੰ ਧੂੜੀ ਬਖਸ਼ ਦੇਹ, ਹੋਰ ਮੇਰੀ ਕੋਈ ਇੱਛਾ ਨਹੀਂ ਹੈ ਕਿਉਂਕਿ ਉਨ੍ਹਾਂ ਦੇ ਵਿਚ ਤੇ ਪ੍ਰਮੇਸ਼ਰ ਦੇ ਵਿਚ ਕੋਈ ਫਰ ਨਹੀਂ ਹੋਇਆ ਕਰਦਾ -

***ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ॥ ਪੰਨਾ - 667***

ਉਹ ਹਰੀ ਦਾ ਰੂਪ ਬਣ ਜਾਂਦੇ ਨੇ। ਸਾਡੇ ਜੋ ਗਿਆਨ ਦੇ ਚਕਸ਼ੂ ਬੰਦ ਨੇ, ਅੱਖਾਂ ਅੰਨ੍ਹੀਆਂ ਨੇ ਉਨ੍ਹਾਂ ਅੱਖਾਂ ਦੇ ਵਿਚ ਕ੍ਰਿਪਾ ਕਰਕੇ ਗਿਆਨ ਦਾ ਸੁਰਮਾ ਪਾ ਕੇ ਸਾਡੇ ਨੇਤਰ ਖੋਲ੍ਹ ਦੇਹ, ਨੇਤਰ ਖੋਲ੍ਹਣ ਦੇ ਨਾਲ ਪਤਾ ਲੱਗ ਜਾਂਦਾ ਹੈ ਅਸਲੀਅਤ ਦਾ ਕਿ ਅਸਲੀਅਤ ਕੀ ਹੈ। ਮਹਾਰਾਜ ਕਹਿੰਦੇ ਹਨ ਕਿ ਅਸੀਂ ਤਾਂ ਅੰਨ੍ਹੇ ਹੋਏ ਹੋਏ ਸੰਸਾਰ ਦੇ ਵਿਚੋਂ ਲੰਘ ਰਹੇ ਹਾਂ। ਅੰਮ੍ਰਿਤ ਦੀ ਥਾਂ ਤੇ ਵਿਹੁ ਦੇ ਭੰਡਾਰੇ ਇਕੱਠੇ ਕਰ ਕਰ ਕੇ ਜਮ੍ਹਾ ਕਰ ਰਹੇ ਹਾਂ। ਇਨ੍ਹਾਂ ਵਿਹੁ ਦੇ ਭੰਡਾਰਿਆਂ ਨੇ ਕੀ ਸਾਡਾ ਹਾਲ ਕਰਨਾ ਹੈ? ਕਿਸ ਤਰ੍ਹਾਂ ਦੇ ਨਾਲ ਅਸੀਂ ਦੁਖੀ ਹੋਵਾਂਗੇ ਤੇ ਸਾਨੂੰ ਇਹ ਪਛਾਣ ਨਹੀਂ ਆਈ ਕਿ ਵਿਹੁ ਕਿਹੜੀ ਚੀਜ਼ ਹੈ ਤੇ ਅੰਮ੍ਰਿਤ ਕਿਹੜੀ ਚੀਜ਼ ਹੈ। ਜੋ ਅੱਖਾਂ ਸਾਡੇ ਕੋਲ ਨੇ ਉਹ ਵਿਹੁ ਨੂੰ ਪਸੰਦ ਕਰਦੀਆਂ ਨੇ, ਬਿਖਿਆ ਦੇ ਜੰਜਾਲਾਂ ਨੂੰ ਪਸੰਦ ਕਰਦੀਆਂ ਨੇ ਤੇ ਅਨੁਭਵ ਦੀ ਅੱਖ ਨਾ ਹੋਣ ਕਰਕੇ, ਦੁਨਿਆਵੀ ਅੱਖਾਂ ਤਾਂ ਦੁਨਿਆਵੀ ਚੀਜ਼ਾਂ ਨੂੰ ਦੇਖਦੀਆਂ ਨੇ। ਇਕ ਉਹ ਅੰਨ੍ਹੀ ਅੱਖ ਹੈ ਜਿਸ ਨੂੰ ਰੋਸ਼ਨੀ ਦੇ ਵਿਚ ਦਿਸਦਾ ਨਹੀਂ, ਹਨ੍ਹੇਰੇ ਵਿਚ ਦਿਸਦਾ ਹੈ ਉਹ ਹੈ ਬੁੱਧੀ ਦੀ ਅੱਖ। ਉਹ ਹਨ੍ਹੇਰੇ ਵਿਚ ਦੇਖਣ ਵਾਲੀ ਜੋ ਅੱਖ ਹੈ ਉਸ ਨੂੰ ਅੰਮ੍ਰਿਤ ਨਜ਼ਰ ਨਹੀਂ ਆਉਂਦਾ। ਨਾ ਨਜ਼ਰ ਆਉਣ ਕਰਕੇ ਉਹ ਵਿਹੁ ਦੇ ਜੰਜਾਲ ਇਕੱਠੇ ਕਰ ਰਹੀ ਹੈ। ਸੋ ਐਸੀ ਅਵਸਥਾ ਗੁਰੂ ਮਹਾਰਾਜ ਨੇ ਕਹੀ ਹੈ ਕਿ ਹੇ ਪ੍ਰਭੂ! ਆਪ ਹੀ ਦੱਸੋ ਕ੍ਰਿਪਾ ਕਰਕੇ ਕਿਉਂਕਿ ਸਾਡੇ ਵਿਚ ਤਾਂ ਬਿਲਕੁਲ ਉਲਟ ਅਵਸਥਾ ਹੋ ਗਈ। ਇਕ ਤਾਂ ਸਾਡੇ ਕੋਲ ਅੱਖ ਨਹੀਂ, ਉਹ ਨੇਤਰ ਨਹੀਂ ਜਿਸ ਦੇ ਨਾਲ ਅਸੀਂ ਦੇਖ ਸਕੀਏ। ਦੂਸਰਾ ਸਾਡੇ ਕੋਲ ਪਹਿਚਾਣ ਨਹੀਂ ਹੈ ਕਿ ਅੰਮ੍ਰਿਤ ਕੀ ਹੈ ਤੇ ਵਿਹੁ ਕੀ ਹੈ ਤੇ ਫੇਰ ਅਸੀਂ ਵਿਹੁ ਦੇ ਨਾਲ ਐਨਾ ਪਿਆਰ ਪਾ ਲਿਆ ਹੈ ਕਿ ਰੱਤੇ ਗਏ। ਚਾਹੀਦਾ ਤਾਂ ਸੀ ਪਿਆਰ ਪ੍ਰਮੇਸ਼ਰ ਦੇ ਨਾਲ ਲੇਕਿਨ ਸਾਡਾ ਪਿਆਰ ਵਿਹੁ ਦੇ ਨਾਲ ਪੈ ਗਿਆ ਉਹ ਵੀ ਐਨਾ ਪੈ ਗਿਆ। ਜਿਸ ਤਰ੍ਹਾਂ ਆਦਮੀ ਅਫੀਮ ਖਾਣ ਲੱਗ ਗਿਆ, ਨਸ਼ਾ ਖਾਣ ਲੱਗ ਗਿਆ, ਉਹ ਨਸ਼ਾ ਖਾਂਦਾ ਖਾਂਦਾ ਐਸੀ ਅਵਸਥਾ ਵਿਚ ਚਲਿਆ ਜਾਂਦਾ ਹੈ ਕਿ ਨਸ਼ੇ ਦੇ ਟੀਕੇ ਲਾਉਣੇ ਸ਼ੁਰੂ ਕਰ ਦਿੰਦਾ ਹੈ। ਇਕ ਇਕ, ਦੋ ਦੋ, ਚਾਰ ਚਾਰ, ਅੱਠ ਅੱਠ, ਦੱਸ ਦੱਸ ਕਿਉਂਕਿ ਉਹ ਰੱਤਿਆ ਗਿਆ ਉਸ ਦੇ ਅੰਦਰ, ਉਸ ਦਾ ਕੋਈ ਇਲਾਜ ਨਹੀਂ ਹੈ ਉਸ ਦਾ ਸਾਰਾ ਖ਼ੂਨ ਜਿਹੜਾ ਹੈ ਉਹ ਵਿਹੁ ਦਾ ਬਣ ਗਿਆ। ਜੇ ਜ਼ਹਿਰ ਉਸ ਦੇ ਅੰਦਰ ਜਾਂਦੀ ਹੈ ਤਾਂ ਉਸ ਦੀ ਮਸ਼ੀਨ ਚਲਦੀ ਹੈ ਜੇ ਨਹੀਂ

ਜਾਂਦੀ ਤਾਂ ਉਹ ਖਤਮ ਹੋ ਜਾਂਦਾ ਹੈ। ਆਹੀ ਹਾਲ ਸਾਡੇ ਹੋ ਗਿਆ ਮਹਾਰਾਜ ਜੀ ਕਹਿੰਦੇ –

***ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥ ਪੰਨਾ – 667***

ਵਿਹੁ ਵਿਚ ਰੱਤੇ ਹੋਏ ਅੰਨ੍ਹੇ ਕਿਵੇਂ ਗੁਰੂ ਦੀ ਚਾਲ ਨੂੰ ਸਮਝ ਸਕੀਏ ਤੇ ਕਿਸ ਤਰ੍ਹਾਂ ਦੇ ਨਾਲ ਗੁਰੂ ਦੀ ਚਾਲ ਤੇ ਚੱਲੀਏ। ਇਹੀ ਵੱਡੀ ਮੁਸ਼ਕਲ ਹੈ ਜਿਸਨੂੰ ਮਹਾਰਾਜ ਜੀ ਫੁਰਮਾ ਰਹੇ ਨੇ ਕਿ ਐ ਪਿਆਰਿਓ! ਕਾਲ ਦਾ ਨਹੀਂ ਪਤਾ ਕਿ ਕਿਹੜੇ ਵੇਲੇ ਆ ਕੇ ਝਪਟਾ ਮਾਰੇ, ਉਡੀਕ ਨਾ ਕਰੋ ਕਿ ਫਲਾਣੇ ਵੇਲੇ ਨਾਮ ਜਪਾਂਗੇ, ਨੌਕਰੀਓਂ ਵਿਹਲੇ ਹੋ ਰੇ ਨਾਮ ਜਪਾਂਗੇ, ਮੁੰਡੇ ਵਿਆਹੁਣ ਤੋਂ ਬਾਅਦ ਫੇਰ ਕਿਤੇ ਇਕਾਂਤ ਵਿਚ ਬਹਿ ਕੇ ਨਾਮ ਜਪਾਂਗੇ। ਕਹਿੰਦੇ ਆਹ ਸਮਾਂ ਨਹੀਂ ਆਉਣਾ, ਕੀ ਪਤਾ ਹੈ –

***ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ ਕਾਲ੍ਹੀ॥ ਪੰਨਾ – 667***

ਸ਼ਾਇਦ ਅੱਜ ਹੀ ਚਲੇ ਜਾਈਏ। ਜੇ ਅੱਜ ਨਾ ਗਏ ਤਾਂ ਕੱਲ੍ਹ ਦਾ ਵੀ ਕੋਈ ਪਤਾ ਨਹੀਂ ਹੈ। ਜਾਣਾ ਹੀ ਜਾਣਾ ਹੈ ਸੰਸਾਰ ਦੇ ਉਤੇ ਰਹਿਣਾ ਨਹੀਂ ਹੈ। ਸੋ ਇਸ ਕਰਕੇ ਜਲਦੀ, ਕਾਹਲੀ ਦੇ ਨਾਲ, ਵੇਗ ਚੱਲੋ, ਵੇਗ ਚੱਲੋ ਕਹਿੰਦੇ ਨੇ ਬਹੁਤ ਤੇਜ਼ੀ ਦੇ ਨਾਲ ਚੱਲੋ, ਸੁਸਤੀ ਨਾ ਕਰੋ, ਨੱਠਣ ਦੀ ਨੌਬਤ ਤੱਕ ਚੱਲੋ। ਕਹਿੰਦੇ ਛੇਤੀ ਸੇਵਾ ਕਰ ਲਓ ਵਾਹਿਗੁਰੂ ਦੀ। ਵਾਹਿਗੁਰੂ ਦੀ ਸੇਵਾ ਕਰਨਾ ਉਸ ਦਾ ਨਾਮ ਜਪਣਾ ਹੋਇਆ ਕਰਦਾ ਹੈ। ਸੋ ਜਲਦੀ ਤੋਂ ਜਲਦੀ ਤੁਸੀਂ ਉਸ ਦੇ ਨਾਮ ਵਿਚ ਰੱਤੇ ਜਾਓ ਤਾਂ ਕਿ ਤੁਹਾਡੀ ਜੋ ਅੱਖ ਬੰਦ ਹੋਈ ਹੋਈ ਹੈ ਉਹ ਖੁਲ੍ਹ ਜਾਵੇ ਤੇ ਤੁਹਾਨੂੰ ਅਸਲੀਅਤ ਦਾ ਪਤਾ ਲਗ ਜਾਵੇ। ਸੋ ਇਹ ਮੁਸ਼ਕਿਲਾਂ ਨੇ ਜੋ ਮਹਾਰਾਜ ਜੀ ਨੇ ਇਥੇ ਪ੍ਰਗਟ ਕਰੀਆ ਨੇ।

ਸੋ ਇਹ ਜੋ ਨੇਤਰ ਬੰਦ ਹੈ, ਕਿੰਨਾ ਜ਼ਬਰਦਸਤ ਬੰਦ ਹੈ, ਉਹ ਆਹ ਅੱਖ ਨਹੀਂ ਹੈ ਪ੍ਰਾਕ੍ਰਿਤੀ ਦੀ – ਇਸ ਦੇ ਵਿਚ ਦੇਖਣ ਵਾਲੀ ਵੀ ਹੋਰ ਚੀਜ਼ ਹੈ, ਅੱਖ ਵੀ ਹੋਰ ਹੈ। ਵਿਸ਼ਵਾਸ਼ ਦੀ ਅੱਖ ਸਾਡੇ ਕੋਲ ਨਹੀਂ ਹੈ, ਭਰੋਸੇ ਦੀ, ਯਕੀਨ ਦੀ, ਗਿਆਨ ਦੇ ਨੇਤਰ ਸਾਡੇ ਕੋਲ ਨਹੀਂ ਹਨ, ਵਿਚਾਰ ਦਾ ਰਤਨ ਸਾਡੇ ਕੋਲ ਨਹੀਂ ਹੈ ਤੇ ਅਸੀਂ ਉਨ੍ਹਾਂ ਚੀਜ਼ਾਂ ਦੇ ਨਾਲ ਬਾਰ-ਬਾਰ ਪਰਚਦੇ ਹਾਂ ਜਿਨ੍ਹਾਂ ਨੂੰ ਅਸੀਂ ਛੱਡ ਜਾਣਾ ਹੈ। ਜਿਨ੍ਹਾਂ ਦੇ ਵਿਚ ਸਾਡੇ ਬਜ਼ੁਰਗ ਵੀ, ਉਨ੍ਹਾਂ ਦੇ ਬਜ਼ੁਰਗ ਅਤੇ ਉਨ੍ਹਾਂ ਦੇ ਵੀ ਬਜ਼ੁਰਗ ਹਾਰ ਹਾਰ ਕੇ ਸੰਸਾਰ ਤੋਂ ਗਏ ਨੇ, ਉਸੇ ਗੱਲ ਦੇ ਵਿਚ ਅਸੀਂ ਲੱਗ ਜਾਂਦੇ ਹਾਂ। ਓਹੀ ਪੈਦਾ ਹੋਣਾ, ਪੜ੍ਹਨਾ ਲਿਖਣਾ ਤੇ ਵੱਡੇ ਹੋ ਜਾਣਾ। ਫੇਰ ਨੌਕਰੀਆਂ ਚਾਕਰੀਆਂ ਕਰਨੀਆਂ, ਵਿਆਹ ਕਰਾ ਲੈਣਾ, ਬੱਚੇ ਹੋ ਜਾਣੇ, ਬੱਚੇ ਪਾਲਣੇ। ਗੁਰੂ ਸਾਹਿਬ ਇਕ ਪਾਸੇ ਆਵਾਜ਼ ਦੇਈ ਜਾਂਦੇ ਨੇ ਤੇਰਾ ਸਾਥ ਕਿਸੇ ਨੇ ਨਹੀਂ ਦੇਣਾ, ਖਬਰਦਾਰ ਹੋ ਤੂੰ, ਜਿਨ੍ਹਾਂ ਦੇ ਵਿਚ ਤੂੰ ਰਚਿਆ ਪਿਆ ਹੈਂ ਇਨ੍ਹਾਂ ਨੇ-

***ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥ ਪੰਨਾ – 656***

ਇਨ੍ਹਾਂ ਨੇ ਪਾਣੀ ਵੀ ਨਹੀਂ ਤੈਨੂੰ ਦੇਣਾ। ਇਕ ਪ੍ਰੇਮੀ ਮੇਰੇ ਕੋਲ ਆਇਆ ਉਸ ਤੋਂ ਪੁਛਿਆ ਕਿ ਫਲਾਣੇ ਸਿੰਘ ਦਾ ਕੀ ਹਾਲ ਹੈ, ਕਹਿਣ ਲੱਗਿਆ, "ਜੀ! ਉਸ ਦਾ? ਮੈਂ ਕਿਹਾ ਉਸ ਨੇ ਤਾਂ ਬੜੀ ਕਮਾਈ ਕਰੀ ਹੈ, ਜ਼ਿੰਦਗੀ ਭਰ ਬੜੀ ਮਿਹਨਤ ਕਰੀ ਹੈ।

ਕਹਿਣ ਲੱਗਿਆ, "ਜੀ! ਮੈਂ ਉਸ ਦੇ ਕੋਲ ਚਲਿਆ ਗਿਆ, ਖੇਤ ਵਿਚ ਰਹਿੰਦਾ ਹੈ ਉਹ। ਦੂਰੋਂ ਹੀ ਮੈਨੂੰ ਦੇਖ ਕੇ ਅਵਾਜ਼ ਮਾਰੀ। ਜਦੋਂ ਮੈਂ ਕੋਲ ਗਿਆ ਤੇ ਪੁਛਿਆ ਕੀ ਹਾਲ ਹੈ ਤਾਂ ਕਹਿੰਦਾ ਹਾਲ ਤਾਂ ਫੇਰ ਪੁੱਛੀਂ, ਮੈਨੂੰ ਇਕ ਗਲਾਸ ਪਾਣੀ ਦਾ ਲਿਆ ਦੇ। ਕਹਿੰਦਾ ਮੈਂ ਹੈਰਾਨ ਹੋ ਗਿਆ ਕਿ ਦੋ ਨੂੰਹਾਂ ਨੇ, ਦੋ ਮੁੰਡੇ ਨੇ, ਲੜਕੀ ਆਈ ਹੋਈ ਹੈ, ਘਰਵਾਲੀ ਕੋਲ ਹੈ ਤੇ ਉਨ੍ਹਾਂ ਦੇ ਬਾਲ-ਬੱਚੇ ਨਿੱਕੇ ਕੋਲ ਨੇ, ਖੇਡਦੇ ਫਿਰਦੇ ਨੇ, ਕੋਈ ਚੌਥੀ ਵਿਚ ਹੈ, ਕੋਈ ਪੰਜਵੀਂ ਵਿਚ ਹੈ ਫੇਰ ਵਜ੍ਹਾ ਕੀ ਹੈ ਮੈਥੋਂ ਪਾਣੀ ਕਿਉਂ ਮੰਗਦਾ ਫਿਰਦਾ ਹੈਂ।

ਕਹਿੰਦਾ, "ਮੈਂ ਉਸ ਨੂੰ ਕਿਹਾ ਕੀ ਗੱਲ ਪ੍ਰੇਮੀਆਂ, ਤਾਂ ਉਹ ਰੋਣ ਲਗ ਗਿਆ ਤੇ ਕਹਿਣ ਲੱਗਿਆ ਕਿ ਮੈਂ ਪਾਣੀ ਮੰਗ ਰਿਹਾ ਹਾਂ ਸਵੇਰ ਦਾ ਤੇ ਮੈਨੂੰ ਕੋਈ ਪਾਣੀ ਨਹੀਂ ਦੇ ਰਿਹਾ, ਇਕ ਗਿਲਾਸ ਘੜੇ ਵਿਚੋਂ। ਸਾਰੀ ਜ਼ਿੰਦਗੀ ਮੈਂ ਇਨ੍ਹਾਂ ਦੇ ਉਤੇ ਲਾ ਦਿਤੀ ਤੇ ਐਨਾ ਇਨ੍ਹਾਂ ਦਾ ਝੁਕਾਓ ਕਰੜਾ ਹੋ ਗਿਆ ਕਿ ਮੈਨੂੰ ਇਕ ਗਿਲਾਸ ਪਾਣੀ ਦਾ ਨਹੀਂ ਦਿਤਾ, ਕ੍ਰਿਪਾ ਕਰ ਜੇ ਤੂੰ ਆ ਜਾਇਆ ਕਰੇਂ ਤਾਂ ਮੈਨੂੰ ਪਾਣੀ ਤਾਂ ਪਿਲਾ ਜਾਇਆ ਕਰੇਂ, ਹੋਰ ਤਾਂ ਨਹੀਂ, ਮੈਂ ਬਿਮਾਰ ਪਿਆ ਹਾਂ।

ਉਸ ਦੀ ਹਾਲਤ ਸੁਣ ਕੇ ਮੇਰੇ ਮਨ ਵਿਚ ਬੜਾ ਅਸਰ ਹੋਇਆ। ਮੈਂ ਕਿਹਾ ਦੇਖੋ ਬੜੀ ਮਿਹਨਤ ਕਰਿਆ ਕਰਦਾ ਸੀ, ਜਵਾਨੀ ਵਿਚ ਮੈਂ ਉਸ ਨੂੰ ਜਾਣਦਾ ਸੀ। ਮਹਾਰਾਜ ਜੀ ਕਹਿੰਦੇ ਆਹ ਹਾਲ ਹੁੰਦੇ ਹੋਏ ਫੇਰ ਆਦਮੀ ਪ੍ਰਮੇਸ਼ਰ ਨਾਲ ਪਿਆਰ ਨਹੀਂ ਕਰਦਾ, ਜਦੋਂ ਕਰਦਾ ਹੈ ਦੂਜੀ ਚੀਜ਼ ਨਾਲ ਪਿਆਰ ਕਰਦਾ ਹੈ, ਵਿਹੁ ਦੇ ਜੰਜਾਲ ਇਕੱਠੇ ਕਰਨੇ ਸ਼ੁਰੂ ਕਰੇ ਹੋਏ ਨੇ, ਨਿੰਦਿਆ ਦੇ, ਚੁਗਲੀ ਦੇ, ਈਰਖਾ ਦੇ, ਵਾਸ਼ਨਾਵਾਂ ਦੇ। ਸਾਰੀ ਜ਼ਿੰਦਗੀ ਵਾਸ਼ਨਾਵਾਂ ਦੇ ਵਿਚ ਲੰਘ ਜਾਂਦੀ ਹੈ, ਭਜਨ ਕਰਾਂਗੇ ਤਾਂ ਸਾਡੀ ਵਾਸ਼ਨਾ ਨਹੀਂ ਹਟਦੀ, ਕੀਰਤਨ ਕਰਾਂਗੇ ਮਨ ਸੁੱਧ ਨਹੀਂ ਹੁੰਦਾ, ਨੇਤਰਾਂ ਨੂੰ ਅਸੀਂ ਰੋਕ ਨਹੀਂ ਸਕਦੇ, ਬੜੀਆਂ ਵਿਚਾਰਾਂ ਆਉਂਦੀਆਂ ਨੇ, ਫੁਰਨੇ ਆਉਂਦੇ ਨੇ, ਭਜਨ ਹੁੰਦਾ ਹੈ, ਨਾਮ ਜਪਦੇ ਹਾਂ। ਕਹੇ ਕਹਾਏ ਤੇ ਨਾਮ ਜਪਦੇ ਹਾਂ ਲੇਕਿਨ ਜਿਹੜੇ ਵਿਹੁ ਦੇ ਜਾਲ ਸਾਡੇ ਆਲੇ-ਦੁਆਲੇ ਪਏ ਹੋਏ ਨੇ ਤੇ ਵਿਹੁ ਇਕੱਠੀ ਕਰੀ ਹੋਈ ਹੈ ਉਹ ਸਾਡੀ ਪੇਸ਼ ਨਹੀਂ ਜਾਣ ਦਿੰਦੀ। ਸੋ ਮਹਾਰਾਜ ਜੀ ਕਹਿੰਦੇ ਗੁਰੂ ਦੀ ਚਾਲੀ ਕਿਵੇਂ ਚੱਲਾਂਗੇ? ਬੜੀ ਮੁਸ਼ਕਲ ਬਾਤ ਹੈ ਗੁਰੂ ਦੀ ਤਾਂ ਇਕੋ ਬਾਤ ਨਹੀਂ ਮੰਨ ਹੁੰਦੀ ਤੇ ਮਹਾਰਾਜ ਜੀ ਦਸਦੇ ਨੇ ਕਿ 'ਚਾਲੀ' ਕੀ ਹੈ ਕਿ ਸੰਸਾਰ ਨੂੰ ਸਮਝੋ ਪਹਿਲਾਂ, ਜੋ ਗੁਰੂ ਸਮਝਦਾ ਹੈ ਉਹ ਸਮਝੋ ਕਿਉਂਕਿ ਜਦੋਂ ਅਸੀਂ ਗੁਰੂ ਮੰਨ ਲਿਆ ਤਾਂ ਗੁਰੂ ਦੀ ਜੋ ਮੱਤ ਹੈ ਜਿਸ ਨੂੰ ਗੁਰਮਤਿ ਕਹਿੰਦੇ ਨੇ, ਉਹ ਸਾਨੂੰ ਹਿਰਦੇ ਵਿਚ ਧਾਰਨੀ ਪੈਣੀ ਹੈ, ਨਹੀਂ ਤਾਂ ਸਾਡੇ ਛੁਟਕਾਰਾ ਕਿਸੇ ਤਰੀਕੇ ਨਾਲ ਨਹੀਂ ਹੋ ਸਕਦਾ ਕਿਉਂਕਿ ਮੱਤਾਂ ਬੇਅੰਤ ਨੇ। ਕਿਤਾਬਾਂ ਲਿਖਣ ਵਾਲਿਆਂ ਦੀਆਂ ਬੜੀਆਂ ਮੱਤਾਂ ਨੇ ਕਦੇ ਕੋਈ ਕਿਤਾਬ, ਕਦੇ ਕੋਈ ਕਿਤਾਬ। ਸਿਵਾਏ ਸਤਿਪੁਰਸ਼ਾਂ ਦੇ ਜਿੰਨੇ ਵੀ ਬੰਦੇ ਕਿਤਾਬਾਂ ਲਿਖਣ ਵਾਲੇ ਨੇ ਉਹ ਹਨ੍ਹੇਰੇ ਵਿਚ ਹੋਣ ਕਰਕੇ ਟੋਹ ਕੇ ਲਿਖਦੇ ਨੇ, ਦੇਖ ਕੇ ਨਹੀਂ ਲਿਖਦੇ। ਅੰਨ੍ਹਾ ਦੇਖ ਕੇ ਨਹੀਂ ਟੋਹ ਕੇ ਲਿਖਦਾ ਹੈ। ਉਸ ਦੀ ਵਿਚਾਰ ਸਹੀ ਨਹੀਂ ਹੋਇਆ ਕਰਦੀ। ਜੇ ਹਾਥੀ ਦੇ ਬਾਰੇ ਅੰਨ੍ਹਾ ਦੱਸੇਗਾ ਤਾਂ ਉਹ ਕੋਈ ਸਹੀ ਅੰਦਾਜ਼ਾ **judement** ਨਹੀਂ ਲਾ ਸਕਦਾ। ਉਹ ਕਹੇਗਾ ਸ਼ਾਇਦ ਥੰਮ ਜਿਹਾ ਹੈ, ਚਾਰ ਥੰਮ ਹੁੰਦੇ ਨੇ, ਥੱਲੇ ਉਪਰ ਹੱਥ ਨਹੀਂ ਜਾਂਦਾ, ਸੁੰਡ ਨੂੰ ਫੜ ਨਹੀਂ ਸਕਦਾ ਕਿਉਂਕਿ ਪੂਰਾ ਗਿਆਨ ਨਹੀਂ ਹੈ, ਪੂਰਾ ਗਿਆਨ ਨਾ ਹੋਣ ਕਰਕੇ ਜਿੰਨੀ ਕੁ ਟੋਹ ਲੱਗੀ, ਜਿੰਨੀ ਕੁ ਬੁੱਧੀ ਹੈ, ਬੁੱਧੀ ਅੰਨ੍ਹੀ ਹੈ, ਇਸ ਨਾਲ ਉਹ ਕਿਤਾਬਾਂ ਲਿਖਦੇ ਹਨ ਉਹ ਕਿਤਾਬਾਂ ਬੰਦਿਆਂ ਨੂੰ ਭੁਲੇਖਿਆਂ ਵਿਚ ਪਾਉਂਦੀਆਂ ਨੇ - ਚਾਹੇ ਇਤਿਹਾਸ ਹੋਵੇ, ਸਾਹੇ ਕਿਸੇ ਨੇ ਕੋਈ ਹੋਰ ਪੁਸਤਕ ਲਿਖੀ ਹੋਵੇ। ਜਿਸ ਨੇ ਸਤਿ ਪੁਰਖ ਨੂੰ ਨਹੀਂ ਜਾਣਿਆ ਉਸ ਦੇ ਨੇਤਰ ਅੰਨ੍ਹੇ ਨੇ, ਅੰਨਾ ਹੈ ਉਹ, ਉਸ ਦਾ ਲਿਖਿਆ ਹੋਇਆ ਵੀ ਸਾਰਾ ਅੰਨ੍ਹਾ ਹੈ, ਉਸ ਦਾ ਗਾਇਆ ਹੋਇਆ ਵੀ ਅੰਨ੍ਹਾ ਹੈ, ਉਸ ਦੇ ਭਾਸ਼ਣ ਦਿਤੇ ਹੋਏ ਵੀ ਅੰਨ੍ਹੇ ਨੇ ਉਸ ਦੀਆਂ ਗੱਲਾਂ ਕੀਤੀਆਂ ਹੋਈਆਂ ਵੀ ਅੰਨ੍ਹੀਆਂ ਨੇ। ਸੋ ਅਸੀਂ ਤਾਂ ਹਨ੍ਹੇਰੇ ਵਿਚ ਫਸ ਗਏ ਤੇ ਗੁਰੂ ਦੀ ਚਾਲ ਦਾ ਸਾਨੂੰ ਪਤਾ ਨਹੀਂ ਲਗਦਾ ਕਿ ਕਿਵੇਂ ਅਸੀਂ ਚੱਲੀਏ ਉਸ ਚਾਲ ਦੇ ਉਤੇ, ਹੇ ਵਾਹਿਗੁਰੂ! ਤੂੰ ਹੀ ਕ੍ਰਿਪਾ ਕਰ, ਸਾਨੂੰ ਆਪਣੇ ਪੱਲੇ ਲਾ ਲੈ, ਚਰਨਾਂ ਨਾਲ ਲਾ ਲੈ, ਸਾਨੂੰ ਨੇਤਰ ਬਖਸ਼ ਦੇਹ ਜਿਨ੍ਹਾਂ ਨਾਲ ਅਸੀਂ ਦੇਖ ਲਈਏ ਕਿ ਗੁਰੂ ਕਿਵੇਂ ਚਲਦਾ ਹੈ। ਸੋ ਗੁਰੂ ਦੀ ਜੋ ਚਾਲ ਹੈ ਉਹ ਸਾਡੀ ਸਮਝ ਵਿਚ ਨਹੀਂ ਆਉਂਦੀ, ਨਾ ਸਾਡੇ ਵਿਸ਼ਵਾਸ਼ ਵਿਚ ਆਉਂਦੀ ਹੈ।

ਗੁਰੂ ਇਹ ਕਹਿੰਦਾ ਹੈ ਕਿ ਪਿਆਰਿਓ! ਇਸ ਸੰਸਾਰ ਵਿਚ ਤੁਹਾਨੂੰ ਜੋ ਕੁਝ ਵੀ ਨਜ਼ਰ ਆਉਂਦਾ ਹੈ, ਜਿੰਨਾ ਵੀ ਤੁਸੀਂ ਦੇਖਦੇ ਹੋ, ਜੋ ਤੁਹਾਡਾ ਆਲਾ ਦੁਆਲਾ ਹੈ, ਉਹ ਸਮੁੱਚਾ ਜਦੋਂ ਤੁਸੀਂ ਦੇਖਦੇ ਹੋ ਤਾਂ ਸਾਰਾ ਹੀ ਪ੍ਰਮੇਸ਼ਰ ਹੈ ਇਥੇ, ਹੋਰ ਕੋਈ ਹੈ ਨਹੀਂ -

***ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥*** ***ਪੰਨਾ - 1***

ਲੇਕਿਨ ਬਾਵਜੂਦ ਇਸ ਦੇ ਉਹ ਇਹ ਗੱਲ ਕਹਿੰਦੇ ਨੇ –

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥*** ***(ਜਾਪੁ ਸਾਹਿਬ)***

ਇਕ ਮੂਰਤ ਨੇ ਅਨੇਕ ਦਰਸ਼ਨਾਂ ਵਿਚ ਪ੍ਰਗਟ ਹੋ ਕੇ ਬੇਅੰਤ ਰੂਪ ਪ੍ਰਗਟ ਕਰ ਲਏ ਜਿਨ੍ਹਾਂ ਵਿਚ ਚੰਗੇ ਵੀ ਨੇ, ਮੰਦੇ ਵੀ ਨੇ, ਦੁਅੰਧ ਪਾ ਦਿਤੀ, ਬੁੱਧੀ ਦੇ ਅੰਦਰ, ਵਿਚਾਰ ਪਾ ਦਿਤੀ ਕਿ ਇਹ ਚੰਗੇ ਨੇ, ਇਹ ਮੰਦੇ ਨੇ। ਜਦੋਂ ਬੁੱਧੀ ਤੋਂ ਉਪਰ ਹੋ ਜਾਂਦਾ ਹੈ ਤਾਂ ਮਹਾਰਾਜ ਜੀ ਕਹਿੰਦੇ ਫੇਰ ਇਹ ਦਵੰਦ ਖਤਮ ਹੋ ਜਾਇਆ ਕਰਦੀ ਹੈ, ਨਾ ਕੋਈ ਚਿੰਤਾ ਨਾ ਕੁਝ ਹੋਰ।

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥***
***ਤਿਸ ਕੈ ਭਾਣੈ ਕੋਇ ਨ ਭੂਲਾ***
***ਜਿਨਿ ਸਗਲੋ ਬ੍ਰਹਮੁ ਪਛਾਤਾ॥*** ***ਪੰਨਾ – 610***

ਜਿਸਨੂੰ ਪਛਾਣ ਆ ਗਈ ਉਸ ਦੇ ਵਾਸਤੇ ਕੋਈ ਵੀ ਨਹੀਂ ਮੰਦਾ, ਜੇ ਕੋਈ ਕਹਿੰਦਾ ਹੈ ਤਾਂ ਇਹ ਕਹਿੰਦਾ ਹੈ–

***ਹਮ ਨਹੀ ਚੰਗੇ ਬੁਰਾ ਨਹੀ ਕੋਇ॥*** ***ਪੰਨਾ – 728***

***ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥*** ***ਪੰਨਾ – 991***

ਕਹਿੰਦੇ ਮੈਂ ਹੀ ਮੰਦਾ ਹਾਂ ਬਾਕੀ ਸਾਰਾ ਸੰਸਾਰ ਭਲਿਆਂ ਦਾ ਹੈ ਕਿਉਂਕਿ ਉਸ ਦੀ ਦ੍ਰਿਸ਼ਟੀ ਦੇ ਵਿਚ ਫਰਕ ਪੈ ਗਿਆ। ਬੁੱਧੀਵਾਨ ਕਹੇਗਾ ਕਿ ਇਸ ਦੀ ਨਿਰਣਾ ਸ਼ਕਤੀ ਗਲਤ ਹੋ ਗਈ, ਮੰਨਣ ਵਾਲੀ ਨਹੀਂ ਹੈ, ਬੁਰੇ ਬੁਰੇ ਹੀ ਹੁੰਦੇ ਹਨ ਲੇਕਿਨ ਦੂਜੇ ਦੀ ਦ੍ਰਿਸ਼ਟੀ ਇਹ ਹੁੰਦੀ ਹੈ ਕਿ ਇਹ ਤਾਂ ਇਕ ਖੇਲ੍ਹ ਰਚਿਆ ਜਾ ਰਿਹਾ ਹੈ। ਕਰਮਾਂ ਦੇ ਹਿਸਾਬ ਨਾਲ ਜੀਵ ਆਪਣੇ ਖੇਲ੍ਹ ਖੇਲ੍ਹਦੇ ਨੇ –

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥*** ***ਪੰਨਾ – 433***

ਇਹ ਤਾਂ ਜੋ ਕੁਝ ਹੋ ਰਿਹਾ ਹੈ ਹੁਕਮ ਦੇ ਅੰਦਰ ਹੀ ਹੋ ਰਿਹਾ ਹੈ –

***ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*** ***ਪੰਨਾ – 1***

ਸੋ ਜੋ ਗੁਰੂ ਦੀ ਦ੍ਰਿਸ਼ਟੀ ਹੈ, ਜੋ ਗੁਰੂ ਦੀ ਮਤਿ ਹੈ ਜੋ ਗੁਰੂ ਦੀ ਚਾਲ ਹੈ ਉਸ ਅਨੁਸਾਰ ਅਸੀਂ ਨਹੀਂ ਚਲ ਸਕਦੇ। ਸਾਡੇ ਵਾਸਤੇ ਦੁਸ਼ਮਣ ਨੇ, ਬਿਗਾਨੇ ਨੇ, ਅਸੀਂ ਵੈਰੀ ਨੂੰ ਹਿਰਦੇ ਵਿਚ ਧਾਰਨ ਕਰਕੇ ਰਖਦੇ ਹਾਂ ਵਾਹਿਗੁਰੂ ਦੀ ਥਾਂ ਦਿੰਦੇ ਹਾਂ ਉਸਨੂੰ। ਜੋ ਸਾਡਾ ਨੁਕਸਾਨ ਕਰਦਾ ਹੈ ਉਸ ਦਾ ਸਾਡੇ ਹਿਰਦੇ ਵਿਚ ਖਾਸ ਥਾਂ ਹੈ, ਉਹ ਬੈਠਾ ਹੈ ਤੇ ਅੰਦਰ ਸਾਡੇ ਨੁਕਸਾਨ ਕਰ ਰਿਹਾ ਹੈ। ਇਹ ਥਾਂ ਨਾ ਅਸੀਂ ਗੁਰੂ ਨੂੰ ਦਿੰਦੇ ਹਾਂ ਤੇ ਨਾ ਵਾਹਿਗੁਰੂ ਨੂੰ ਦਿੰਦੇ ਹਾਂ, ਗੁਰੂ ਤੇ ਪ੍ਰਮੇਸ਼ਰ ਇਕ ਨੇ। ਗੁਰੂ ਸਾਡੇ ਹਿਰਦੇ ਵਿਚ ਵਸੇ। ਸਾਨੂੰ ਕੁਝ ਵੀ ਨਹੀਂ ਆਉਂਦਾ ਕਿਉਂਕਿ ਪਹਿਲਾਂ ਤਾਂ ਵਸਦਾ ਹੀ ਨਹੀਂ ਹੈ, ਜੇ ਵਸੇ ਤਾਂ ਸਾਰੀਆਂ ਖੁਸ਼ੀਆਂ, ਸਾਰੇ ਅਨੰਦ ਉਸੇ ਵੇਲੇ ਪ੍ਰਾਪਤ ਹੋ ਜਾਂਦੇ ਹਨ। ਉਸੇ ਵੇਲੇ ਝਰਨਾਹਟ ਹੋਣੀ ਸ਼ੁਰੂ ਹੋ ਜਾਏਗੀ ਕਿਉਂਕਿ ਸਾਡੇ ਅੰਦਰ ਗੁਰੂ ਵਸ ਗਿਆ। ਸਾਡੇ ਅੰਦਰ ਵੈਰੀ ਵਸਦਾ ਹੈ, ਜਦੋਂ ਵੀ ਯਾਦ ਆਏਗਾ ਅੰਦਰੋਂ ਨਫਰਤ ਦੇ ਵਰੋਲੇ ਉਠਣਗੇ, ਬੁਰੇ ਖਿਆਲ ਆਉਣਗੇ ਕਿਉਂਕਿ ਵਸਦਾ ਹੈ ਉਹ ਚੰਗੀ ਤਰ੍ਹਾਂ ਨਾਲ, ਉਸ ਨੇ ਥਾਂ ਲਿਆ ਹੋਇਆ ਹੈ ਸਾਡੇ ਅੰਦਰ, ਅਸੀਂ ਓਸ ਨੂੰ ਕੱਢ ਨਹੀਂ ਸਕਦੇ ਬਾਹਰ ਤੇ ਮਜ਼ਬੂਰ ਹੋਏ ਪਏ ਹਾਂ। ਮਹਾਰਾਜ ਕਹਿੰਦੇ ਕਿਉਂਕਿ ਗਲਤ ਗੱਲਾਂ ਵਿਚ ਪਿਆ ਹੋਇਆ ਹੈ –

***ਜਬ ਧਾਰੈ ਕੋਊ ਬੈਰੀ ਮੀਤੁ॥ ਤਬ ਲਗੁ ਨਿਹਚਲੁ ਨਾਹੀ ਚੀਤੁ॥*** ***ਪੰਨਾ – 278***

ਜਦੋਂ ਤਕ ਤੇਰਾ ਚਿੱਤ ਨਿਹਚਲ ਨਹੀਂ ਹੁੰਦਾ ਓਨੀਂ ਦੇਰ ਤਕ ਤੂੰ ਦਵੰਦ ਦੇ ਵਿਚ ਹੈਂ।

***ਜਬ ਲਗੁ ਮੋਹ ਮਗਨ ਸੰਗਿ ਮਾਇ॥*** ***ਪੰਨਾ - 278***

ਜਿੰਨੀ ਦੇਰ ਤਕ ਤੂੰ ਮੋਹ ਤੇ ਮਾਇਆ ਦੇ ਵਿਚ ਮਗਨ ਹੈਂ, ਪ੍ਰਮੇਸ਼ਰ ਵਲ ਤੇਰੀ ਬਿਰਤੀ ਗਈ -

***ਤਬ ਲਗੁ ਧਰਮੁ ਰਾਇ ਦੇਇ ਸਜਾਇ॥*** ***ਪੰਨਾ - 278***

ਕਹਿੰਦੇ ਪਿਆਰਿਆ! ਤੈਨੂੰ ਨਹੀਂ ਥਾਂ ਮਿਲਣੀ ਦਰਗਾਹ ਦੇ ਵਿਚ। ਪਿਛੋਂ ਅਰਦਾਸਾਂ ਕਰਾਏਂਗਾ ਕਿ ਸੱਚੇ ਪਾਤਸ਼ਾਹ! ਸੱਚਖੰਡ 'ਚ ਥਾਂ ਦੇ ਦਿਓ। ਨਾ ਅਰਦਾਸ ਕਰਨ ਵਾਲੇ ਨੂੰ ਪਤਾ ਹੈ ਕਿ ਸਚਖੰਡ ਕਿਥੇ ਹੈ ਤੇ ਨਾ ਇਸ ਦੇ ਭਾਵ ਦਾ ਪਤਾ ਕਿ ਮੈਂ ਕਹਿ ਕੀ ਰਿਹਾ ਹਾਂ, ਗੁਰੂ ਮੰਨ ਲਏਗਾ ਜਾਂ ਨਹੀਂ। ਗੁਰੂ ਵੀ ਓਹੀ ਗੱਲ ਮੰਨੇਗਾ ਪਹਿਲਾਂ ਹੱਕਦਾਰ ਬਣ। ਫੇਰ ਗੁਰੂ ਤੇਰੀ ਬਾਤ ਮੰਨੇਗਾ। ਐਵੇਂ ਨਹੀਂ ਹੈ ਕਿ ਗੱਲਾਂ ਕਰੀ ਜਾਈਏ। ਜਿਹੜੀ ਬਾਤ ਕਰਦਾ ਹੈ ਉਹ ਵੀ ਹਿਰਦੇ ਵਿਚੋਂ ਨਹੀਂ ਕਰਦਾ, ਅੱਖਰ ਰਟੇ ਹੋਏ ਨੇ ਉਨ੍ਹਾਂ ਦੇ ਨਾਲ ਤੂੰ ਬਾਤ ਕਰ ਰਿਹਾ ਹੈਂ। ਸੋ ਏਸ ਤਰ੍ਹਾਂ ਦੇ ਨਾਲ ਸਾਨੂੰ ਪਤਾ ਨਾ ਹੋਣ ਕਰਕੇ ਅਸੀਂ ਸੰਸਾਰ ਦੇ ਵਿਚੋਂ ਅੰਨ੍ਹੇ ਦੇ ਅੰਨ੍ਹੇ ਤੁਰੇ ਜਾਂਦੇ ਹਾਂ, ਗੁਰੂ ਦੀ ਚਾਲ ਤੇ ਅਸੀਂ ਚੱਲ ਨਹੀਂ ਸਕਦੇ। ਗੁਰੂ ਸਾਨੂੰ ਇਸ ਰਸਤੇ ਤੇ ਚੱਲਣ ਵਾਸਤੇ ਨੁਕਤਾ ਦਸਦਾ ਹੈ ਕਿ -

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*** ***ਪੰਨਾ - 305***

ਹਰੀ ਦੇ ਨਾ ਦਾ ਧਿਆਨ ਕਰੇ।

***ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ....॥*** ***ਪੰਨਾ - 305***

ਇਥੋਂ ਤੱਕ ਦੀ ਗੱਲ ਅਸੀਂ ਸਮਝ ਜਾਂਦੇ ਹਾਂ ਕਿ ਉਠ ਕੇ ਇਨਸਾਨ ਕਰੇ -

***.................. ਅੰਮ੍ਰਿਤ ਸਰਿ ਨਾਵੈ॥*** ***ਪੰਨਾ - 305***

ਦੀ ਬਾਤ ਨੂੰ ਸਮਝ ਨਹੀਂ ਆਉਂਦੀ ਕਿਉਂਕਿ ਅਸੀਂ ਬਾਹਰਲੀਆਂ ਚੀਜ਼ਾਂ ਦਾ ਨਾ ਵੀ ਅੰਮ੍ਰਿਤਸਰ ਰੱਖਿਆ ਹੋਇਆ ਹੈ। ਮਹਾਰਾਜ ਜੀ ਕਹਿੰਦੇ ਜੋ ਅੰਮ੍ਰਿਤ ਦਾ ਸਰੋਵਰ ਹੈ, ਉਹ ਲਬਾ-ਲਬ ਤੇਰੇ ਅੰਦਰ ਭਰਿਆ ਪਿਆ ਹੈ -

***ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ***
***ਮਨਮੁਖਾ ਸਾਦੁ ਨ ਪਾਇਆ॥*** ***ਪੰਨਾ - 644***

ਨਹੀਂ ਪਤਾ ਲਗਦਾ ਮਨ ਦੇ ਪਿਛੇ ਲੱਗਣ ਵਾਲੇ ਨੂੰ ਕਿ ਮੇਰੇ ਅੰਦਰ ਇਕ ਅੰਮ੍ਰਿਤ ਦਾ ਸਰੋਵਰ ਹੈ ਉਸ ਨੂੰ ਆਤਮ ਤੀਰਥ ਕਹਿੰਦੇ ਨੇ ਜਿਸ ਥਾਂ ਤੇ ਜਾ ਕੇ ਸੱਚ ਦੀ ਪਹਿਚਾਣ ਹੋ ਜਾਂਦੀ ਹੈ -

***ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥***
***ਸਤਿਗੁਰੂ ਨੋ ਪੁਛਿ ਕੈ .............॥*** ***ਪੰਨਾ - 468***

ਆਪਣੇ ਆਪ ਨਹੀਂ, ਸਤਿਗੁਰੂ ਤੋਂ ਪੁੱਛ, ਜੁਗਤ ਪੁਛ -

***................. ਬਹਿ ਰਹੈ ..............॥*** ***ਪੰਨਾ - 468***

ਫੇਰ ਉਥੋਂ ਹਿੱਲੀਂ ਨਾ, ਉਥੇ ਹੀ ਤੂੰ ਆਪਣਾ ਘਰ ਬਣਾ ਲੈ -

***................ ਕਰੇ ਨਿਵਾਸੁ॥*** ***ਪੰਨਾ - 468***

ਫੇਰ ਤੈਨੂੰ ਸੱਚ ਦੀ ਪਛਾਣ ਹੋ ਜਾਏਗੀ। ਸੋ ਅੰਮ੍ਰਿਤ ਦਾ ਜੋ ਸਰੋਵਰ ਤੇਰੇ ਅੰਦਰ ਭਰਿਆ ਪਿਆ

ਹੈ ਉਸ ਦੇ ਵਿਚ ਤੂੰ ਇਸ਼ਨਾਨ ਕਰ। ਫੇਰ ਸਾਡਾ ਖਿਆਲ ਹੋ ਜਾਂਦਾ ਹੈ ਕਿ ਪਾਣੀ ਵਾਲਾ ਚਾਰ ਕੋਨਿਆਂ ਵਾਲਾ ਕੋਈ ਜ਼ਰੂਰ ਸਾਡੇ ਅੰਦਰ ਥਾਂ ਹੈ ਜਿਥੇ ਅਸੀਂ ਨਹਾਉਣਾ ਹੈ। ਮਹਾਰਾਜ ਜੀ ਕਹਿੰਦੇ, ਭੁਲੇਖਾ ਨਾ ਖਾਹ -

*ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ*
*ਅੰਮ੍ਰਿਤੁ ਗੁਰਮਤਿ ਪਾਏ ਰਾਮ॥* *ਪੰਨਾ - 538*

ਇਹ ਅੰਮ੍ਰਿਤ ਪ੍ਰਮੇਸ਼ਰ ਦਾ ਨਾਮ ਹੈ। ਇਹ ਤੈਨੂੰ ਗੁਰੂ ਦੀ ਮਤਿ ਧਾਰਨ ਕਰਨ ਤੋਂ ਬਾਅਦ ਮਿਲੇਗਾ। ਜਦੋਂ ਤਕ ਤੂੰ ਆਪਣੀ ਮਤਿ ਰਖਦਾ ਹੈਂ, ਤੇਰੇ ਅੰਦਰ ਆਪਣੇ ਖਿਆਲ ਉਠਦੇ ਨੇ, ਤੂੰ ਅਜੇ ਹੁਕਮ ਵਿਚ ਇਕ ਸੁਰ ਨਹੀਂ ਹੁੰਦਾ, ਜਦੋਂ ਤਕ ਤੇਰੇ ਅੰਦਰ ਹਾਲਾਤ ਦਾ ਅਸਰ ਪੈਂਦਾ ਹੈ ਤੇ ਚੰਗਾ ਤੇ ਮਾੜਾ ਤੇਰੇ ਅੰਦਰ ਅਸਰ ਆਉਂਦਾ ਹੈ ਉਨੀਂ ਦੇਰ ਤਕ ਤੂੰ ਗੁਰੂ ਦੀ ਮਤਿ ਨਹੀਂ ਧਾਰੀ। ਜਦੋਂ ਤੂੰ ਗੁਰੂ ਦੀ ਮਤਿ ਧਾਰਨ ਕਰ ਲਏਂਗਾ ਫੇਰ ਤੈਨੂੰ ਪ੍ਰਮੇਸ਼ਰ ਦਾ ਹੁਕਮ ਪਿਆਰਾ ਲੱਗਣ ਲਗ ਜਾਣਾ ਹੈ। ਜੋ ਕੁਝ ਵੀ ਵਰਤਦਾ ਹੈ ਚਾਹੇ ਚੰਗਾ ਵਰਤਦਾ ਹੈ, ਚਾਹੇ ਬੁਰਾ, ਸਭ ਹੁਕਮ ਵਿਚ ਹੈ -

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥* *ਪੰਨਾ - 757*

ਦੁੱਖ ਦੇ ਵਿਚ ਬਾਗੀ ਨਹੀਂ ਹੁੰਦਾ, ਸੁੱਖ ਦੇ ਵਿਚ ਆਫਰਦਾ ਨਹੀਂ, ਸੋ ਮਹਾਰਾਜ ਜੀ ਕਹਿੰਦੇ ਜਦੋਂ ਤੈਨੂੰ ਹੁਕਮ ਪਿਆਰਾ ਲੱਗਣ ਲਗ ਜਾਏਗਾ-

*ਪ੍ਰਭ ਕੀ ਆਗਿਆ ਆਤਮ ਹਿਤਾਵੈ॥*
*ਜੀਵਨ ਮੁਕਤਿ ਸੋਊ ਕਹਾਵੈ॥* *ਪੰਨਾ - 275*

ਉਸ ਵੇਲੇ ਤੈਨੂੰ ਜੀਵਨ ਦਾ ਆਨੰਦ ਆ ਜਾਏਗਾ।

*ਤੈਸਾ ਹਰਖੁ ਤੈਸਾ ਉਸੁ ਸੋਗੁ॥*
*ਸਦਾ ਅਨੰਦੁ ਤਹ ਨਹੀ ਬਿਓਗੁ॥* *ਪੰਨਾ - 275*

ਖੁਸ਼ੀ ਤੇ ਗਮੀ ਤੇਰੀ ਬਰਾਬਰ ਹੋ ਜਾਏਗੀ। ਸਦਾ ਹੀ ਅਨੰਦ ਵਿਚ ਰਹੇਂਗਾ, ਕਦੇ ਤੈਨੂੰ ਢਹਿੰਦੀ ਕਲਾ ਨਹੀਂ ਆਏਗੀ -

*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥* *ਪੰਨਾ - 275*

ਸੋਨੇ ਨੇ ਤੈਨੂੰ ਮੋਹਣਾ ਨਹੀਂ ਹੈ, ਖਿੱਚਣਾ ਨਹੀਂ ਹੈ, ਮਿੱਟੀ ਤੋਂ ਤੈਨੂੰ ਨਫਰਤ ਨਹੀਂ ਹੋਏਗੀ, ਇਕੋ ਜਿਹਾ ਜਾਣੇਗਾ ਤੂੰ ਦੋਹਾਂ ਨੂੰ -

*ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥*
*ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥*
*ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥* *ਪੰਨਾ - 275*

ਸੋ ਇਹ ਗੁਰੂ ਦੀ ਚਾਲੀ ਹੈ। ਗੁਰੂ ਜੋ ਰਸਤਾ ਸਾਨੂੰ ਦਸਦਾ ਹੈ ਕਿ ਅੰਮ੍ਰਿਤ ਜੋ ਹੈ ਉਹ ਤੇਰੇ ਅੰਦਰ ਹੀ ਪਿਆ ਹੈ।

*ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ*
*ਅੰਮ੍ਰਿਤੁ ਗੁਰਮਤਿ ਪਾਏ ਰਾਮ॥* *ਪੰਨਾ - 538*

ਇਸ ਅੰਮ੍ਰਿਤ ਦੇ ਵਿਚ ਅਸੀਂ ਇਸ਼ਨਾਨ ਕਰਨਾ ਹੈ। ਇਸ਼ਨਾਨ ਨੇ ਕਰਨਾ ਕੀ ਹੈ? ਕਹਿੰਦੇ ਜਿਹੜੀ ਤੇਰੇ ਅੰਦਰ ਜ਼ਹਿਰ ਇਕੱਠੀ ਹੋ ਗਈ ਇਹ ਬਿਨਸ ਜਾਣੀ ਹੈ -

***ਬਿਨਸਿ ਜਾਇ ਹਉਮੈ ਬਿਖੁ ਫੈਲੁ॥*** ***ਪੰਨਾ - 289***

ਜਿਹੜੀ ਵਿਹੁ ਫੈਲ ਗਈ ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਤੇ ਤੇਰੇ ਸੂਖਸ਼ਮ ਸਰੀਰ ਦੇ ਕਣ ਕਣ ਵਿਚ ਤੇ ਕਾਰਨ ਸਰੀਰ ਦੇ ਸਾਰੇ ਵਜੂਦ ਵਿਚ ਰਚੀ ਹੋਈ ਹੈ। ਤਿੰਨਾਂ ਹੀ ਸਰੀਰਾਂ ਵਿਚ। ਇਸ ਸਾਰੀ ਦੀ ਸਾਰੀ ਜ਼ਹਿਰ ਨੂੰ ਇਸ ਅੰਮ੍ਰਿਤ ਨੇ ਲਾਹ ਦੇਣਾ ਹੈ ਇਸ ਦੇ ਵਿਚ ਇਹ ਸ਼ਕਤੀ ਹੈ -

***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ***
***ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥*** ***ਪੰਨਾ - 538***

ਇਸ ਅੰਮ੍ਰਿਤ ਦੀ ਜੇਕਰ ਤੈਨੂੰ ਪ੍ਰਾਪਤੀ ਹੋ ਗਈ ਤਾਂ ਇਹ ਵਿਹੁ ਲਹਿ ਜਾਏਗੀ। ਸੋ ਤੂੰ ਇਸ ਦੇ ਵਿਚ ਰੋਜ਼ ਇਸ਼ਨਾਨ ਕਰ -

***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*** ***ਪੰਨਾ - 305***

ਸਰੋਵਰ ਤੇਰੇ ਅੰਦਰ ਨਕੋ-ਨੱਕ ਭਰਿਆ ਪਿਆ ਹੈ, ਉਹ-

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*** ***ਪੰਨਾ - 293***

ਨੌਂ ਨਿੱਧੀਆਂ ਵਾਲਾ ਸਾਰੀਆਂ ਸ਼ਕਤੀਆਂ ਦਾ ਮਾਲਕ ਉਹ ਪ੍ਰਮੇਸ਼ਰ ਦਾ ਨਾਮ ਹੈ। ਉਸ ਦਾ ਬਿਸਰਾਮ ਸਰੀਰ ਵਿਚ ਹੈ -

***ਦੇਹੀ ਮਹਿ ਇਸ ਕਾ ਬਿਸ੍ਰਾਮੁ॥*** ***ਪੰਨਾ - 293***

ਇਹ ਦੇਹੀ ਵਿਚ ਰਹਿੰਦਾ ਹੈ। ਹੁਣ ਨਿਸ਼ਾਨੀ ਦੱਸ ਦਿੰਦੇ ਹਾਂ। ਜਦੋਂ ਤੂੰ ਚਿੱਤ ਬਿਰਤੀ ਨੂੰ ਇਕਾਗਰ ਕਰੇਂਗਾ, ਇਕਾਗਰ ਕਰਕੇ ਚੌਥੀ ਬਿਰਤੀ ਦੇ ਵਿਚ ਜਿਸ ਨੂੰ ਇਕਾਗਰਤਾ ਕਹਿੰਦੇ ਨੇ। ਇਸ ਤੋਂ ਬਾਅਦ ਤੂੰ ਲੀਨਤਾ ਵਿਚ ਚਲਿਆ ਜਾਏਂਗਾ, ਲੀਨ ਹੋ ਜਾਏਂਗਾ ਜਿਸਨੂੰ ਨਿਰੁੱਧ ਕਹਿੰਦੇ ਨੇ। ਨਿਰੁੱਧ ਤੋਂ ਬਾਅਦ ਤੈਨੂੰ ਲਿਸ਼ਕਾਰੇ ਵੱਜਣਗੇ, ਰੌਸ਼ਨੀ ਤੇਰੇ ਅੰਦਰ ਪ੍ਰਗਟ ਹੋਏਗੀ, ਉਸ ਵੇਲੇ ਤੂੰ ਉਸ ਦੇ ਵਿਚ ਲੀਨ ਹੋ ਜਾਏਂਗਾ ਜਿਸ ਨੂੰ ਆਤਮ ਵਿਸ਼ੈਣੀ ਬੁੱਧੀ ਕਹਿੰਦੇ ਨੇ, ਉਨਮਨ ਦਾ ਮੰਡਲ ਕਹਿੰਦੇ ਨੇ -

***ਅਬ ਮਨੁ ਉਲਟਿ ਸਨਾਤਨੁ ਹੂਆ॥*** ***ਪੰਨਾ - 327***

ਜੋ ਉਹ **sphere** (ਮੰਡਲ) ਹੈ ਉਸ ਦੇ ਵਿਚ ਤੇਰਾ ਦਾਖਲਾ ਹੋ ਜਾਏਗਾ ਫੇਰ ਤੇਰੀ ਅੱਖ ਖੁਲ੍ਹ ਜਾਏਗੀ, ਉਥੇ ਅਨੰਦ ਕਿੰਨਾ ਹੈ?

***ਸੁੰਨ ਸਮਾਧਿ ਅਨਹਤ ਤਹ ਨਾਦ॥*** ***ਪੰਨਾ - 293***

ਉਸ ਥਾਂ ਦੇ ਉਤੇ ਕੋਈ ਫੁਰਨਾ ਨਹੀਂ ਹੈ। ਮਹਾਨ ਰਸ ਹੈ ਉਸ ਸਥਾਨ ਦੇ ਉਤੇ ਜਿਸ ਰਸ ਨੂੰ ਕੋਈ ਦੱਸ ਹੀ ਨਹੀਂ ਸਕਦਾ ਕਿ ਕਿੰਨਾ ਆਨੰਦ ਹੈ ਤੇ ਅਨਹਦ ਨਾਦ ਹੈ ਓਸ ਥਾਂ ਦੇ ਉਤੇ, ਬ੍ਰਹਿਮੰਡੀ ਸੰਗੀਤ ਹੈ, ਆਤਮਕ ਸੰਗੀਤ ਹਰ ਵਕਤ ਚਲਦਾ ਹੈ। ਉਸ ਦੀਆਂ ਤਰਬਾਂ ਆਪਣੇ ਆਪ ਹਿੱਲ ਕੇ ਝਰਨ੍ਹਾਟਾਂ ਪੈਦਾ ਕਰਦੀਆਂ ਹਨ ਤੇਰੀ ਦੇਹੀ ਦੇ ਅੰਦਰ, ਕਣ ਕਣ ਦੇ ਅੰਦਰ ਰਸ ਭਰ ਦਿੰਦੀਆਂ ਹਨ ਤੇ ਉਸ ਰਸ ਦੇ ਬਾਰੇ ਜੇ ਕੋਈ ਤੈਨੂੰ ਪੁੱਛੇ ਤਾਂ ਤੂੰ ਕਹਿ ਨਹੀਂ ਸਕਦਾ -

***ਕਹਨੁ ਨ ਜਾਈ ਅਚਰਜ ਬਿਸਮਾਦ॥***

***ਤਿਨਿ ਦੇਖਿਆ ਜਿਸੁ ਆਪਿ ਦਿਖਾਏ॥***
***ਨਾਨਕ ਤਿਸੁ ਜਨ ਸੋਝੀ ਪਾਏ॥*** ***ਪੰਨਾ – 293***

ਜਿਹੜਾ ਤਰਲੇ ਲੈਂਦਾ ਹੈ, ਬੇਨਤੀਆਂ ਕਰਦਾ ਹੈ, ਜਿਸ ਦੀ ਇਕੋ ਹੀ ਲੋਚਾ ਰਹਿ ਗਈ ਹੈ ਕਿ ਹੇ ਪ੍ਰਭੂ! ਤੂੰ ਕ੍ਰਿਪਾ ਕਰ, ਸੱਚੇ ਦਿਲੋਂ ਜਿਸ ਦੇ ਅੰਦਰੋਂ ਲੋਚਾ ਨਿਕਲਦੀ ਹੈ ਕਿ ਹੇ ਪ੍ਰਭੂ! ਤੂੰ ਮੈਨੂੰ ਉਨ੍ਹਾਂ ਦਾ ਮਿਲਾਪ ਤਾਂ ਕਰਾ ਦੇਹ–

***ਜਿਨ ਹਰਿ ਜਪਿਆ ਸੇ ਹਰਿ ਹੋਏ ...............॥*** ***ਪੰਨਾ – 667***

ਜਿਹੜੇ ਰੱਬ ਦਾ ਰੂਪ ਬਣੇ ਹੋਏ ਨੇ ਉਨ੍ਹਾਂ ਦੇ ਚਰਨਾਂ ਦੀ ਧੂੜੀ ਹੀ ਦਵਾ ਦੇ, ਇਕ ਨਿਗ੍ਹਾ ਉਨ੍ਹਾਂ ਦੀ ਸਾਡੇ ਉਤੇ ਪੈ ਜਾਵੇ, ਇਕ ਨਿਗ੍ਹਾ ਪੈਣ ਦੇ ਨਾਲ ਸਾਡਾ ਉਧਾਰ ਹੋ ਜਾਏਗਾ। ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਜੀ ਸਾਨੂੰ ਕਹਿੰਦੇ ਨੇ ਕਿ ਅਸੀਂ ਤਾਂ ਅੰਨ੍ਹੇ ਹਾਂ, ਅੰਨ੍ਹੇ ਹੋਏ ਹੋਏ ਸਾਨੂੰ ਗਿਆਨ ਨਹੀਂ ਹੈ। ਗੁਰੂ ਕਹਿੰਦਾ ਹੈ ਕਿ ਤੇਰੇ ਆਲੇ ਦੁਆਲੇ ਚਾਰੇ ਪਾਸੇ –

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ॥*** ***(ਅਕਾਲ ਉਸਤਤਿ)***

ਉਹ ਤੇਰੇ ਆਲੇ–ਦੁਆਲੇ ਫੈਲੀ ਹੋਈ ਜੋਤ, ਉਸ ਦੇ ਵਿਚ ਤੂੰ ਐਵੇਂ ਰਹਿੰਦਾ ਹੈ ਜਿਵੇਂ ਸਮੁੰਦਰ ਵਿਚ ਮੱਛੀ ਰਹਿੰਦੀ ਹੈ, ਤਾਰੀਆਂ ਲਾਉਂਦੀ ਹੈ ਲੇਕਿਨ ਤੈਨੂੰ ਪਤਾ ਨਹੀਂ ਲਗਦਾ। ਮੱਛੀ ਨੂੰ ਵਹਿਮ ਹੋ ਗਿਆ ਸਮੁੰਦਰ ਦੀ ਮਹਿਮਾ ਸੁਣ ਕੇ ਕਿ ਮੈਂ ਸਮੁੰਦਰ ਦੇ ਦਰਸ਼ਨ ਕਰਾਂ, ਬੜੇ ਤਰਲੇ ਲਏ, ਬਹੁਤ ਰੋਂਦੀ ਹੈ। ਕਿਸੇ ਅਨੁਭਵੀ ਮਹਾਂਪੁਰਸ਼ ਨੇ ਦੇਖਿਆ ਕਿ ਇਹ ਮੱਛੀ ਤਰਲੇ ਲੈ ਰਹੀ ਹੈ ਕਿ ਮੈਂ ਸਮੁੰਦਰ ਨੂੰ ਮਿਲਾਂ। ਉਸ ਨੇ ਆਵਾਜ਼ ਦਿਤੀ ਕਿ ਜੇ ਤੂੰ ਕਿਨਾਰੇ ਤੇ ਆ ਜਾਵੇ ਤਾਂ ਮੈਂ ਤੈਨੂੰ ਸਮੁੰਦਰ ਨਾਲ ਮਿਲਾ ਸਕਦਾ ਹਾਂ। ਬੜੇ ਚਾਓ ਦੇ ਨਾਲ ਉਹ ਕਿਨਾਰੇ ਤੇ ਚਲੀ ਗਈ। ਕਿਨਾਰੇ ਤੇ ਜਾਣ ਤੋਂ ਬਾਅਦ ਜਿਸ ਵਕਤ ਮਹਾਂਪੁਰਸ਼ ਨੇ ਉਸਨੂੰ ਪਾਣੀ ਤੋਂ ਬਾਹਰ ਕੱਢਿਆ ਤਾਂ ਉਹ ਤੜਫਣ ਲਗ ਗਈ।

ਕਹਿੰਦੀ, "ਮੇਰੀ ਜਾਨ ਗਈ, ਕ੍ਰਿਪਾ ਕਰ।"

ਉਹ ਕਹਿੰਦਾ, "ਤੇਰੀ ਜਾਨ ਗਈ ਕਿਉਂਕਿ ਤੂੰ ਸਮੁੰਦਰ ਵਿਚੋਂ ਬਾਹਰ ਨਿਕਲ ਆਈ।" ਉਸ ਨੇ ਦੁਬਾਰਾ ਸਮੁੰਦਰ ਵਿਚ ਸੁੱਟ ਦਿਤਾ।

ਕਹਿਣ ਲੱਗਿਆ, "ਆਹ, ਜਿਸ ਦੇ ਵਿਚ ਜਾ ਕੇ ਤੂੰ ਜੀਉਂਦੀ ਹੈਂ ਆਹੀ ਸਮੁੰਦਰ ਹੈ। ਸਮੁੰਦਰ ਕਿਥੋਂ ਤੂੰ ਭਾਲਦੀ ਫਿਰਦੀ ਹੈਂ।

ਸੋ ਇਸੇ ਤਰ੍ਹਾਂ ਦੇ ਨਾਲ ਮਹਾਰਾਜ ਜੀ ਕਹਿੰਦੇ ਤੇਰੇ ਆਲੇ–ਦੁਆਲੇ, ਜਿਸ ਪ੍ਰਮੇਸ਼ਰ ਨੂੰ ਤੂੰ ਮਿਲਣਾ ਹੈਂ ਉਸ ਦੇ ਵਿਚ ਕੇਵਲ ਤੇਰੀ 'ਮੈਂ' ਸ਼ੰਕਾ ਬਣੀ ਹੋਈ ਹੈ। 'ਮੈਂ' ਦੀ ਢੇਰੀ ਢਾਹ ਦੇਹ, ਜਦੋਂ ਢਹਿ ਜਾਏਗੀ ਤਾਂ –

ਹਉ ਮੂਆ ਖੁਦਾ ਹੂਆ।

ਉਸ ਵੇਲੇ ਤੂੰ ਆਪ ਹੀ ਉਸ ਦਾ ਰੂਪ ਬਣ ਜਾਏਂਗਾ, ਕਿਉਂਕਿ ਹੋਰ ਹੈ ਨਹੀਂ।

ਸੋ ਇਹ ਜੋ ਚਾਲ ਹੈ ਗੁਰੂ ਦੀ ਅਸੀਂ ਇਹ ਇਸ ਕਰਕੇ ਨਹੀਂ ਚੱਲ ਸਕਦੇ ਕਿਉਂਕਿ ਸਾਡੇ ਅੰਦਰ ਹਨ੍ਹੇਰਾ ਹੈ, ਅਸੀਂ ਅੰਨ੍ਹੇ ਹੋਏ ਹੋਏ ਹਾਂ, ਅੰਨ੍ਹੇ ਹੋਏ ਹੋਏ ਦੁਨੀਆਂ ਵਿਚ ਪਰਚੇ ਹੋਏ ਹਾਂ। ਆਹ ਅੱਖ ਸਾਨੂੰ

ਧੋਖਾ ਦੇ ਰਹੀ ਹੈ, ਇਹ ਹੋਰ ਕੁਝ ਦੇਖਦੀ ਹੈ, ਵੈਰੀ ਦੇਖਦੀ ਹੈ, ਮਿੱਤਰ ਦੇਖਦੀ ਹੈ, ਆਪਣੇ ਦੇਖਦੀ ਹੈ, ਬੇਗਾਨੇ ਦੇਖਦੀ ਹੈ ਇਸ ਦੇ ਵਿਚ ਬੜਾ ਹੀ ਭਾਰਾ ਦੋਸ਼ ਪਿਆ ਹੋਇਆ ਹੈ। ਇਹ ਅੱਖਾਂ ਜਿਸ ਵਕਤ ਸਾਡੀਆਂ ਬਦਲ ਕੇ ਸੱਚ ਦੇ ਵਿਚ ਤਬਦੀਲ ਹੋ ਜਾਣਗੀਆਂ ਜਿਸਨੂੰ ਗੁਰੂ ਮਹਾਰਾਜ ਜੀ ਨੇ ਕਿਹਾ ਹੈ -

***ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥ ਪੰਨਾ - 577***

ਜਦੋਂ ਉਹ ਅੱਖ ਖੁਲ੍ਹ ਗਈ ਫੇਰ ਅਸੀਂ ਗੁਰੂ ਦੀ ਚਾਲ ਤੇ ਚੱਲ ਸਕਦੇ ਹਾਂ। ਸੋ ਮਹਾਰਾਜ ਜੀ ਕਹਿੰਦੇ ਉਹ ਅੱਖ ਤੇਰੀ ਤਾਂ ਖੁਲ੍ਹਣੀ ਹੈ ਜੇ ਪ੍ਰਮੇਸ਼ਰ ਦੇ ਪਿਆਰਿਆਂ ਦੀ ਤੈਨੂੰ ਧੂੜ ਪ੍ਰਾਪਤ ਹੋ ਜਾਵੇ। ਉਨ੍ਹਾਂ ਤੇ ਫੇਰ ਤੂੰ 100% ਵਿਸ਼ਵਾਸ਼ ਰੱਖ। ਜੋ ਬਚਨ ਉਹ ਕਹਿੰਦੇ ਨੇ ਉਸ ਨੂੰ ਹਿਰਦੇ ਵਿਚ ਧਾਰਨ ਕਰ, ਫੇਰ ਤੇਰੀ ਅੱਖ ਖੁਲ੍ਹ ਜਾਏਗੀ, ਫੇਰ ਤੇਰਾ ਜਿਹੜਾ ਅੰਧੇਰਾ ਹੈ ਮਨ ਦਾ, ਇਹ ਦੂਰ ਹੋ ਜਾਏਗਾ, ਜਿਸਨੂੰ ਨਾ ਕੋਈ ਰੋਸ਼ਨੀ ਦੂਰ ਸਕਦੀ ਹੈ, ਨਾ ਸੂਰਜ, ਨਾ ਚੰਦਰਮਾ, ਨਾ ਤਾਰੇ ਜਿਸਨੂੰ ਸਿਰਫ ਗੁਰੂ ਦੇ ਬਚਨ ਦੂਰ ਕਰ ਸਕਦੇ ਨੇ।

ਸੋ ਅਸੀਂ ਆਉਂਦੇ ਹਾਂ ਸਤਿਸੰਗ ਦੇ ਅੰਦਰ, ਨਿਸ਼ਾਨਾ ਸਾਡਾ ਸ਼ੇਰ ਵਾਲਾ ਹੋਣਾ ਚਾਹੀਦਾ ਹੈ। ਸ਼ੇਰ ਹਮੇਸ਼ਾ ਸਬੰਧਤ ਚੀਜ਼ਾਂ ਤੋਂ ਪਾਰ ਉਸ ਬੰਦੇ ਵਲ ਦੇਖਦਾ ਹੈ ਜਿਹੜਾ ਓਸ ਨੂੰ ਮਾਰਨ ਦੀ ਤਿਆਰੀ ਕਰ ਰਿਹਾ ਹੈ - ਤੀਰ ਕਮਾਣ ਚਲਾ ਰਿਹਾ ਹੈ, ਬਰਛਾ ਮਾਰ ਰਿਹਾ ਹੈ ਜਾਂ ਦੂਰ ਬੈਠ ਕੇ ਗੋਲੀ ਚਲਾ ਰਿਹਾ ਹੈ। ਕੁੱਤੇ ਦੀ ਦ੍ਰਿਸ਼ਟੀ ਹੁੰਦੀ ਹੈ ਵਸਤੂ ਵਲ, ਸ਼ੇਰ ਦੀ ਦ੍ਰਿਸ਼ਟੀ ਕਰਤਾ ਵਲ ਹੁੰਦੀ ਹੈ। ਇਸੇ ਤਰ੍ਹਾਂ ਸਾਰੀ ਸ੍ਰਿਸ਼ਟੀ ਦੇ ਸਿਰੇ ਤੇ ਵਾਹਿਗੁਰੂ ਹੈ ਕਿਉਂਕਿ ਉਹ ਪਹਿਲਾਂ ਆਪ ਹੀ ਸੀ। ਆਪਣੇ ਆਪ ਤੋਂ ਉਸ ਨੇ ਆਪਣਾ ਨਾਉਂ ਪੈਦਾ ਕੀਤਾ-

***ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ।***
***ਏਕੰਕਾਰਹੁ ਸਬਦ ਧੁਨਿ ...............। ਭਾਈ ਗੁਰਦਾਸ ਜੀ ਦੀ ਵਾਰ 26/2***

ਏਕੰਕਾਰੋਂ ਨਾਮ ਪੈਦਾ ਹੋਇਆ। ਉਹ ਸ਼ਬਦ ਧੁਨ ਜਿਹੜੀ ਹੈ ਉਹ ਸਾਰੇ ਪਰੀਪੂਰਨ ਹੈ।

***ਪ੍ਰਥਮ ਓਅੰਕਾਰ ਤਿਨ ਕਹਾ ਸੋ ਧੁਨ ਪੂਰ ਜਗਤ ਮੋਹ ਰਹਾ।***

ਉਹ ਨਾਮ ਦੀ ਸ਼ਕਤੀ ਇਸ ਧੁਨ ਦੇ ਵਿਚ ਪ੍ਰਗਟ ਹੋਈ, ਉਹ ਨਾਮ ਹੈ ਵਿਆਪਕ ਨਾਮ। ਉਹ ਅੱਖ ਜਦੋਂ ਖੁਲ੍ਹ ਜਾਂਦੀ ਹੈ ਤਾਂ ਸਾਰੇ ਨਾਮ ਹੀ ਨਾਮ ਦਿਸਦਾ ਹੈ ਕਿਉਂਕਿ ਸਾਰੇ ਆਕਾਰ ਨਾਮ ਦੇ ਹੀ ਧਾਰਨ ਕੀਤੇ ਹੋਏ ਨੇ।

***ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥ ਪੰਨਾ - 284***

ਨਾਮ ਅੰਦਰ ਵੀ ਤੇ ਨਾਮ ਬਾਹਰ ਵੀ। ਹਰ ਥਾਂ ਦੇ ਉਤੇ ਉਹ ਪ੍ਰਮੇਸ਼ਰ ਦਾ ਨਾਮ ਹੈ। ਜਦੋਂ ਸਾਡੀ ਬਿਰਤੀ ਉਸ ਵਿਆਪਕ ਨਾਮ ਦੇ ਵਿਚ ਚਲਦੀ ਜਾਂਦੀ ਹੈ, ਉਸ ਵੇਲੇ ਸਾਡੀ ਅੱਖ ਖੁਲ੍ਹ ਜਾਂਦੀ ਹੈ ਤੇ ਉਸ ਦੀ ਸਾਨੂੰ ਪ੍ਰਾਪਤੀ ਹੋ ਜਾਇਆ ਕਰਦੀ ਹੈ ਜੋ ਜ਼ਿੰਦਗੀ ਦਾ ਉਦੇਸ਼ ਹੈ। ਮਹਾਰਾਜ ਜੀ ਕਹਿੰਦੇ ਹਨ੍ਹੇਰੇ ਵਿਚੋਂ ਉਠੋ। ਹਨ੍ਹੇਰੇ ਵਿਚ ਤੁਹਾਡਾ ਜੀਵਨ ਬਤੀਤ ਹੋ ਗਿਆ। ਹਨ੍ਹੇਰੇ ਨੂੰ ਤੁਸੀਂ ਜੱਫੀਆਂ ਪਾਉਂਦੇ ਹੋ, ਹਨ੍ਹੇਰੇ ਵਲ ਲੋਚਾ ਕਰਦੇ ਹੋ ਤੇ ਚਾਨਣੇ ਵਲ ਜਾਣ ਵਾਸਤੇ ਇਕ ਵੀ ਕਦਮ ਨਹੀਂ ਪੁੱਟਦੇ ਕਿਉਂਕਿ ਤੁਹਾਡੇ ਅੰਦਰ ਅੱਖਾਂ ਨਾ ਹੋਣ ਕਰਕੇ ਤੁਹਾਨੂੰ ਪਤਾ ਹੀ ਨਹੀਂ ਹੈ ਕਿ ਚਾਨਣਾ ਕੀ ਚੀਜ਼ ਹੈ। ਸੋ ਤੁਸੀਂ ਪ੍ਰਕਾਸ਼ ਵਿਚ ਆਓ। ਜੇ ਇਸ ਤਰ੍ਹਾਂ ਦੇ ਨਾਲ ਗੁਰੂ ਦੀ ਮੱਤ ਅਸੀਂ ਧਾਰਨ ਕਰਾਂਗੇ ਤਾਂ ਹੌਲੀ ਹੌਲੀ ਚਲਦੇ-ਚਲਦੇ ਸਤਿਸੰਗ ਸੁਣ ਕੇ ਤੇ ਕਮਾ ਕੇ ਫੇਰ ਹੋ ਸਕਦਾ ਹੈ ਕਿ ਗੁਰੂ ਮਹਾਰਾਜ ਕ੍ਰਿਪਾ ਕਰ ਦੇਣ ਤੇ ਸਾਡੇ ਨੇਤਰਾਂ ਵਿਚ ਪ੍ਰਕਾਸ਼ ਕਰ ਦੇਵੇ।



# 14

***ਸੋਰਠਿ ਮਹਲਾ ੫॥***
***ਪਰਮੇਸਰਿ ਦਿਤਾ ਬੰਨਾ॥ ਦੁਖ ਰੋਗ ਕਾ ਡੇਰਾ ਭੰਨਾ॥***
***ਅਨਦ ਕਰਹਿ ਨਰ ਨਾਰੀ॥ ਹਰਿ ਹਰਿ ਪ੍ਰਭਿ ਕਿਰਪਾ ਧਾਰੀ॥੧॥***
***ਸੰਤਹੁ ਸੁਖੁ ਹੋਆ ਸਭ ਥਾਈ॥***
***ਪਾਰਬ੍ਰਹਮੁ ਪੂਰਨ ਪਰਮੇਸਰੁ ਰਵਿ ਰਹਿਆ ਸਭਨੀ ਜਾਈ॥ ਰਹਾਉ॥***
***ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥***
***ਦਇਆਲ ਪੁਰਖੁ ਮਿਹਰਵਾਨਾ॥ ਹਰਿ ਨਾਨਕ ਸਾਚੁ ਵਖਾਨਾ॥ ਪੰਨਾ - 627***

ਗੁਰੂ ਮਹਾਰਾਜ ਜੀ ਦੀ ਕਿਰਪਾ ਦੇ ਸਦਕੇ ਅੰਮ੍ਰਿਤ ਵੇਲੇ ਦੀ ਜਾਗ ਤੇ ਹਰੀ ਦਾ ਜਸ ਜੋ ਦੋਵੇਂ ਚੀਜ਼ਾਂ ਕਲਜੁਗ ਦੇ ਅੰਦਰ ਦੁਰਲੱਭ ਹਨ। ਕਿਸੇ ਵੀ ਕੀਮਤ ਤੇ ਮਿਲਣੀਆਂ ਔਖੀਆਂ ਹੁੰਦੀਆਂ ਹਨ। ਸੋ ਉਹ ਆਪ ਸਭ ਨੂੰ ਕਿਰਪਾ ਕਰਕੇ ਗੁਰੂ ਮਹਾਰਾਜ ਜੀ ਨੇ ਦੋਵੇਂ ਚੀਜ਼ਾਂ ਬਖਸ਼ ਦਿੱਤੀਆਂ।

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥ ਪੰਨਾ - 642***

ਮਹਾਰਾਜ ਜੀ ਨੇ ਏਸ ਸ਼ਬਦ ਦੇ ਅੰਦਰ ਫੁਰਮਾਨ ਕੀਤਾ ਹੈ ਕਿ ਸਾਰਾ ਹੀ ਸੰਸਾਰ ਦੁੱਖਾਂ ਨਾਲ ਭਰਿਆ ਪਿਆ ਹੈ। ਜੋ ਮਾਨਸਿਕ ਦੁਖ ਨੇ, ਸਰੀਰਕ ਦੁਖ ਨੇ, ਆਰਥਕ ਦੁਖ ਨੇ, ਭਾਈਚਾਰਕ ਦੁਖ ਨੇ, ਰਾਜਸੀ ਦੁਖ ਨੇ, ਦੁੱਖਾਂ ਦੀ ਕੋਈ ਗਿਣਤੀ ਨਹੀਂ ਹੈ। ਕੇਵਲ ਸਰੀਰ ਦਾ ਬਿਮਾਰ ਹੋਣਾ ਹੀ ਦੁਖ ਨਹੀਂ ਹੋਇਆ ਕਰਦਾ, ਮਨ ਦਾ ਬਿਮਾਰ ਹੋਣਾ ਹੀ ਨਹੀਂ ਦੁਖ ਹੋਇਆ ਕਰਦਾ, ਮਹਾਰਾਜ ਕਹਿੰਦੇ ਹੋਰ ਵੀ ਬੜੇ ਦੁਖ ਨੇ -

***ਦੁਖੁ ਵੇਛੋੜਾ ਇਕੁ ਦੁਖੁ ਭੂਖ॥ ਪੰਨਾ - 1256***

ਸਬੰਧੀ ਨੇ ਵਿਛੜ ਜਾਣਾ, ਪਿਆਰੇ ਨੇ ਵਿਛੜ ਜਾਣਾ ਉਸ ਦੁਖ ਦਾ ਕੋਈ ਇਲਾਜ ਹੀ ਨਹੀਂ ਹੁੰਦਾ ਕਿਉਂਕਿ ਉਹ ਦੁਬਾਰਾ ਮਿਲਿਆ ਨਹੀਂ ਕਰਦਾ। ਇਸੇ ਤਰ੍ਹਾਂ ਜੇ ਮਨ ਦੀ ਭੁਖ ਦੂਰ ਨਾ ਹੋਵੇ ਤਾਂ ਸਾਰੀ ਜ਼ਿੰਦਗੀ ਆਦਮੀ ਦੁਖੀ ਰਹਿੰਦਾ ਹੈ, ਚਿਤਵਨੀਆਂ ਵਿਚ ਰਹਿੰਦਾ ਹੈ ਕਿ ਮੇਰਾ ਆਹ ਨਾ ਬਣਿਆ, ਮੈਂ ਜ਼ਮੀਨ ਨਾ ਖਰੀਦੀ, ਮੈਂ ਕੋਠੀ ਨਾ ਬਣਾਈ, ਮੈਥੋਂ ਆਹ ਤਰੱਕੀ ਨਾ ਹੋਈ। ਸੋ ਜੋ ਮਨ ਦੀ ਭੁਖ ਹੈ ਉਹ ਐਸਾ ਵੱਡਾ ਦੁਖ ਹੈ ਕਿ ਕੋਈ ਵੀ ਸੁਖ ਨੇੜੇ ਨਹੀਂ ਆਉਣ ਦਿੰਦਾ, ਹਰ ਵਕਤ ਭੁਖ ਦੇ ਦੁਖ ਨਾਲ ਪੀੜਤ ਰਹਿੰਦਾ ਹੈ। ਇਸ ਤੋਂ ਵੀ ਇਕ ਹੋਰ ਵੱਡਾ ਦੁਖ ਹੈ ਉਹ ਇਹ ਹੈ ਕਿ -

***ਇਕੁ ਦੁਖੁ ਸਕਤਵਾਰ ਜਮਦੂਤ॥ ਪੰਨਾ - 1256***

ਸੰਸਾਰ ਤੇ ਰਹਿਣਾ ਤਾਂ ਹੈ ਨਹੀਂ ਕਿਸੇ ਨੇ। ਉਹ ਮੂਰਖ ਬੰਦੇ ਨੇ ਜਿਹੜੇ ਇਹ ਕਹਿੰਦੇ ਨੇ ਕਿ ਮੈਂ ਸੰਸਾਰ ਤੇ ਰਹਿਣਾ ਹੈ, ਮੈਂ ਨਹੀਂ ਜਾਣਾ ਬਾਕੀ ਚਲੇ ਗਏ, ਸੋ ਚਲੇ ਗਏ। ਮੈਂ ਬੁੱਢਾ ਨਹੀਂ ਹੋਣਾ, ਮੇਰੀ ਜਵਾਨੀ ਖਤਮ ਨਹੀਂ ਹੋਣੀ ਤੇ ਜਿਹੜੇ ਮੰਜਿਆਂ ਤੇ ਪਏ ਨੇ, ਹੌਲੀ-ਹੌਲੀ ਸੋਟੀਆਂ ਲੈ ਕੇ ਤੁਰਦੇ ਨੇ ਇਹੀ ਤੁਰਦੇ ਨੇ, ਮੈਂ ਨਹੀਂ ਤੁਰਨਾ ਕਿਉਂਕਿ ਮੇਰਾ ਸਰੀਰ ਬੜਾ ਨਰੋਆ ਹੈ ਤੇ ਮੇਰੇ ਤੇ ਕਦੇ ਵੀ ਇਹ ਹਾਲਤ ਨਹੀਂ ਆਉਣੀ। ਲੇਕਿਨ ਬੁਢਾਪਾ ਤਾਂ ਆਉਣਾ ਹੀ ਆਉਣਾ ਹੁੰਦਾ ਹੈ, ਬੁਢਾਪੇ ਤੋਂ ਬਾਅਦ ਸੰਸਾਰ ਤੋਂ ਜਾਣਾ ਹੀ ਹੋਇਆ ਕਰਦਾ ਹੈ। ਸੋ ਜਦੋਂ ਸਾਰਿਆਂ ਨੂੰ ਛੱਡ ਕੇ, ਜਿਨ੍ਹਾਂ ਨੂੰ ਆਪਣਾ ਬਣਾ ਕੇ ਜ਼ਿੰਦਗੀ ਗੁਜ਼ਾਰੀ, ਆਪਣੇ ਸਮਝਦੇ ਰਹੇ, ਮਿਹਨਤਾਂ ਕੀਤੀਆਂ, ਪਾਲਣਾ ਕੀਤੀਆਂ, ਰਿਸ਼ਤੇ ਗੰਢੇ, ਮੇਰਾ ਪੁੱਤਰ ਹੈ, ਮੇਰਾ ਭਰਾ ਹੈ, ਮੇਰਾ ਪਿਤਾ ਹੈ, ਮੇਰਾ ਪੋਤਰਾ ਹੈ। ਇਨ੍ਹਾਂ ਨੂੰ ਜਦੋਂ ਛੱਡ ਕੇ ਜਾਂਦਾ ਹੈ ਅਗੇ ਕੋਈ ਰਿਸ਼ਤੇਦਾਰੀ ਨਹੀਂ ਹੁੰਦੀ, ਕੋਈ ਜਾਣ

ਪਛਾਣ ਨਹੀਂ ਹੁੰਦੀ। ਮਹਾਰਾਜ ਕਹਿੰਦੇ ਉਥੇ ਇਕੱਲਾ ਜਾਇਆ ਕਰਦਾ ਹੈ, ਕੋਈ ਨਹੀਂ ਜਾਣਦਾ ਕਿ ਤੂੰ ਕੌਣ ਹੈ? ਕੋਈ ਰਾਜਾ ਸੀ ਜਾਂ ਵੱਡਾ ਅਫਸਰ ਸੀ ਜਾਂ ਬਹੁਤ ਧਨੀ ਸੀ ਜਾਂ ਬਹੁਤ ਸੁਖੀ ਬੰਦਾ ਸੀ ਜਾਂ ਵੱਡੇ ਪਰਿਵਾਰ ਵਾਲਾ ਸੀ। ਏਸ ਗੱਲ ਨੂੰ ਨਹੀਂ ਕੋਈ ਜਾਣਦਾ। ਸਿਰਫ ਇਹੀ ਗੱਲ ਹੁੰਦੀ ਹੈ ਕਿ ਇਕੱਲਾ ਜਾਂਦਾ ਹੈ ਇਕੱਲੇ ਨੂੰ ਕੁਝ ਨਹੀਂ ਸੁਝਦਾ।

ਦੂਸਰਾ ਇਹ ਹੈ ਕਿ ਜੇ ਗਲਤ ਕੰਮ ਕਰੇ ਨੇ ਉਨ੍ਹਾਂ ਦੀ ਸਜ਼ਾ ਮਿਲਦੀ ਚਲੀ ਜਾਂਦੀ ਹੈ, ਮਨ ਪੀੜਤ ਹੁੰਦਾ ਚਲਿਆ ਜਾਂਦਾ ਹੈ। ਲੇਖਾ ਹੁੰਦਾ ਹੈ, ਲੇਖੇ ਦੇ ਵਿਚ ਜਦੋਂ ਸਮਝਾਉਂਦੇ ਨੇ –

***ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥***
***ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*** ***ਪੰਨਾ – 464***

ਫੇਰ ਪੈਰ ਰੱਖਣ ਨੂੰ ਥਾਂ ਨਹੀਂ ਮਿਲਦਾ। ਫੇਰ ਰੋਂਦਾ ਹੈ ਕਿ ਮੈਨੂੰ ਇਸ ਗੱਲ ਦੀ ਸਮਝ ਆਈ ਨਾ ਕਿ ਆਹ ਵੀ ਮੇਰੇ ਨਾਲ ਭਾਣਾ ਬੀਤਣਾ ਸੀ। ਮੈਂ ਇਹੋ ਜਿਹੇ ਕਰਮ ਹੀ ਨਾ ਕਰਦਾ ਜਿਸ ਦਾ ਮੈਨੂੰ ਲੇਖਾ ਦੇਣਾ ਪੈਂਦਾ। ਜੀਵਨ ਨੂੰ ਸੁੱਚਾ ਰੱਖਦਾ, ਸਾਂਭ ਕੇ ਚਲਦਾ। ਮਹਾਰਾਜ ਕਹਿੰਦੇ ਇਹ ਤਾਂ ਦੇਣਾ ਹੀ ਪੈਂਦਾ ਹੈ–

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*** ***ਪੰਨਾ – 134***

ਜਿਹੋ ਜਿਹਾ ਬੀਜ ਲਏਂਗਾ ਓਹੋ ਜਿਹਾ ਵੱਢ ਲਏਂਗਾ, ਨਿੰਦਿਆ ਬੀਜੇਂਗਾ ਤਾਂ ਮਹਾਰਾਜ ਜੀ ਕਹਿੰਦੇ –

***ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥***
***ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥*** ***ਪੰਨਾ – 755***

ਏਹੋ ਜਿਹੇ ਹਨ੍ਹੇਰੇ ਨਰਕ ਦੇ ਵਿਚ ਸੁੱਟ ਦਿੱਤਾ ਜਾਏਗਾ ਜਿਥੇ ਕੋਈ ਵੀ ਸਹਾਇਤਾ ਕਰਨ ਵਾਲਾ ਨਹੀਂ ਹੋਏਗਾ। ਨੇਕੀ ਕਰੇਂਗਾ ਤਾਂ ਨੇਕੀ ਨਾਲ ਜਾਂਦੀ ਹੈ। ਰਹਿਮ ਕਰੇਂਗਾ, ਦਇਆ ਕਰੇਂਗਾ ਉਸ ਦੇ ਉਤੇ ਦਇਆ ਹੋਏਗੀ, ਰਹਿਮ ਹੋਏਗਾ। ਸੰਤੋਖ ਵਿਚ ਰਹੇਂਗਾ ਤਾਂ ਸੰਤੋਖ ਮਿਲੇਗਾ।

ਸੋ ਇਸ ਤਰ੍ਹਾਂ ਜਮਦੂਤ ਵਾਲਾ ਜਿਹੜਾ ਦੁਖ ਹੈ ਉਸ ਨੂੰ ਅਸੀਂ ਜਾਣਦੇ ਨਹੀਂ ਹਾਂ, ਅੱਖਾਂ ਨਾਲ ਦਿਸਦਾ ਨਹੀਂ ਹੈ, ਕਿਸੇ ਕਿਤਾਬ ਵਿਚ ਲਿਖਿਆ ਹੋਇਆ ਨਹੀਂ ਹੈ, ਜਿਸ ਦੇ ਨਾਲ ਬੀਤਦੀ ਹੈ ਉਹ ਮੁੜ ਕੇ ਆ ਕੇ ਦਸਦਾ ਨਹੀਂ ਹੈ। ਮਹਾਰਾਜ ਕਹਿੰਦੇ ਉਹ ਦੁਖ ਬਹੁਤ ਵੱਡਾ ਹੈ –

***ਇਕੁ ਦੁਖੁ ਸਕਤਵਾਰ ਜਮਦੂਤ॥***
***ਇਕੁ ਦੁਖੁ ਰੋਗੁ ਲਗੈ ਤਨਿ ਧਾਇ॥*** ***ਪੰਨਾ – 1256***

ਇਕ ਦੁਖ ਹੈ ਕਿ ਦੌੜ ਕੇ ਆ ਕੇ ਰੋਗ ਲੱਗ ਗਿਆ, ਏਡਜ਼ ਵਰਗਾ ਲਗ ਗਿਆ, ਕੈਂਸਰ ਵਰਗਾ ਲੱਗ ਗਿਆ–

***ਵੈਦ ਨ ਭੋਲੇ ਦਾਰੂ ਲਾਇ॥*** ***ਪੰਨਾ – 1256***

ਹੁਣ ਵੈਦ ਤੋਂ ਦਾਰੂ (ਦਵਾਈ) ਨਹੀਂ ਲਗਦੀ। ਉਹ ਦੁਖ ਚਿੰਬੜ ਗਿਆ, ਲਹਿੰਦਾ ਨਹੀਂ। ਕਈ ਦੁਖ ਐਸੇ ਨੇ ਜੋ ਸਰੀਰ ਦੇ ਜਾਣ ਤੋਂ ਬਾਅਦ ਖਤਮ ਹੋ ਜਾਂਦੇ ਨੇ, ਕਈ ਦੁਖ ਐਸੇ ਨੇ ਭਾਵੇਂ ਸਰੀਰ ਚਲਿਆ ਜਾਵੇ ਇਹ ਜੀਵ–ਆਤਮਾ ਮਰਦਾ ਨਹੀਂ –

***ਮਰਣਹਾਰੁ ਇਹੁ ਜੀਅਰਾ ਨਾਹੀ॥*** ***ਪੰਨਾ – 188***

ਇਸ ਦੇ ਨਾਲ ਦੁਖਾਂ ਦੀਆਂ ਪੰਡਾਂ ਜਾਂਦੀਆਂ ਹਨ, ਔਗੁਣਾਂ ਦੀਆਂ ਪੰਡਾਂ ਚੁਕ ਕੇ ਚਲਦਾ ਉਸ ਵੇਲੇ ਇਸ ਨੂੰ ਕੁਝ ਸੁਝਦਾ ਨਹੀਂ ਹੈ ਕਿ ਮੈਂ ਕੀ ਕਰਾਂ? ਮਹਾਰਾਜ ਜੀ ਦਸਦੇ ਨੇ ਕਿ ਉਸ ਵੇਲੇ ਸਿਵਾਏ

ਅਫਸੋਸ ਤੋਂ, ਹਾਏ-ਹਾਏ ਕਰਨ ਤੋਂ ਬਾਕੀ ਕੁਝ ਨਹੀਂ ਮਿਲਿਆ ਕਰਦਾ -

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥* *ਪੰਨਾ - 1425*

ਉਥੇ ਆਪਣੇ ਕਰਮ ਦਾ ਫਲ ਆਪੇ ਹੀ ਭੁਗਤਦਾ ਹੈ -

*ਆਪੇ ਬੀਜਿ ਆਪੇ ਹੀ ਖਾਹੁ॥* *ਪੰਨਾ - 4*

ਸੋ ਇਹ ਜੋ ਦੁਖ ਹਨ ਜਿਵੇਂ ਮਾਨਸਿਕ ਦੁਖ ਹੈ, ਔਲਾਦ ਨਾ ਹੋਈ, ਪੈਸਾ ਟਕਾ ਵਾਹਿਗੁਰੂ ਨੇ ਬਹੁਤ ਦੇ ਦਿੱਤਾ, ਪਰਿਵਾਰ ਬਾਕੀ ਦਾ ਦੇ ਦਿੱਤਾ ਲੇਕਿਨ ਆਪਣੇ ਔਲਾਦ ਨਾ ਹੋਈ। ਝੁਰਦਾ ਰਹਿੰਦਾ ਹੈ ਕਿ ਮੈਂ ਨਹੀਂ ਕਦੇ ਗੋਦੀ ਵਿਚ ਬੱਚਾ ਬਹਾਲ ਕੇ ਦੇਖਿਆ, ਪਿਆਰ ਕਰਕੇ ਨਹੀਂ ਦੇਖਿਆ। ਸਾਰੀ ਜ਼ਿੰਦਗੀ ਉਹ ਦੁਖ ਦੇ ਨਾਲ ਪੀੜਤ ਰਹਿੰਦਾ ਹੈ। ਸੋ ਇਨ੍ਹਾਂ ਦਾ ਕੋਈ ਇਲਾਜ ਨਹੀਂ ਹੈ। ਆਦਮੀ ਦੁਖੀ ਹੋਇਆ ਹੋਇਆ ਇਸ ਜੀਵਨ ਦੇ ਅੰਦਰ ਪ੍ਰਭੂ ਕੋਲ ਬੇਨਤੀਆਂ ਕਰਦਾ ਹੈ, "ਹੇ ਪ੍ਰਭੂ! ਆਹ ਜਿਹੜੇ ਮੈਨੂੰ ਦੁਖ ਲੱਗੇ ਹੋਏ ਨੇ ਇਹ ਕਿਰਪਾ ਕਰਕੇ ਦੂਰ ਕਰ, ਮੈਨੂੰ ਵੀ ਸ਼ਾਂਤੀ ਦਾ ਜੀਵਨ ਦੇਹ, ਮੇਰੇ ਅੰਦਰ ਵੀ ਖੇੜਾ ਆਵੇ, ਮੇਰੇ ਅੰਦਰ ਵੀ ਕੋਈ ਜੀਵਨ ਰੁਮਕੇ, ਕੋਈ ਲਹਿਰ ਚੱਲੇ ਮੇਰੇ ਅੰਦਰ। ਕੋਈ ਮੈਨੂੰ ਐਸੀ ਬਖਸ਼ਿਸ਼ ਕਰ ਪਰ ਪਤਾ ਨਹੀਂ। ਪ੍ਰਭੂ ਕਹਿੰਦਾ ਤੂੰ ਮੰਗ ਮੈਂ ਦੇਵਾਂਗਾ, ਜੋ ਵੀ ਤੂੰ ਮੰਗੇ ਮੈਂ ਦੇਵਾਂਗਾ, ਤੂੰ ਇਮਾਨਦਾਰੀ ਨਾਲ ਮੰਗ ਉਸ ਵੇਲੇ -

*ਦੇਦਾ ਦੇ ਲੈਦੇ ਥਕਿ ਪਾਹਿ॥* *ਪੰਨਾ - 2*

*ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥* *ਪੰਨਾ - 2*

ਦਿਨ ਰਾਤ ਦੇਹ ਦੇਹ ਕਰਦਾ ਹੈ, ਜਿਹੜੀ ਚੀਜ਼ ਮੰਗਦਾ ਹੈ ਉਹ ਦੁਖ ਦਾ ਕਾਰਨ ਬਣ ਜਾਂਦੀ ਹੈ, ਸੁਖ ਵਾਸਤੇ ਚੀਜ਼ ਮੰਗੀ ਸੀ। ਨਾਮਦੇਵ ਜੀ ਤੁਰੇ ਜਾਂਦੇ ਨੇ, ਬੜੀ ਬੋਝਲ ਪੰਡ ਕਪੜਿਆਂ ਦੀ ਸਿਰ ਦੇ ਉਤੇ ਹੈ। ਪਹਿਲਾਂ ਉਹ ਧੋਣੇ ਨੇ ਉਸ ਤੋਂ ਬਾਅਦ ਉਹ ਸੁਕਾਉਣੇ ਨੇ, ਸੁਕਾ ਕੇ ਫੇਰ ਤਹਿਆ ਲਾਉਣੀਆਂ ਨੇ ਤੇ ਉਸ ਤੋਂ ਬਾਅਦ ਉਨ੍ਹਾਂ ਨੇ ਫੇਰ ਉਨ੍ਹਾਂ ਦੇ ਉਤੇ ਛਾਪੇ ਲਾਉਣੇ ਨੇ, **print** ਕਰਨਾ ਹੈ। ਉਹ ਕਲਾਕਾਰ ਖਾਨਦਾਨ ਵਿਚੋਂ ਸੀ ਜੋ ਛਾਪੇ ਲਾਇਆ ਆ ਕਰਦੇ ਸੀ, ਜਿਨ੍ਹਾਂ ਨੂੰ ਛੀਪੇ ਕਹਿੰਦੇ ਸੀ, ਛਾਪਣ ਵਾਲੇ ਕੱਪੜਿਆਂ ਨੂੰ। ਗਰਮੀ ਬਹੁਤ ਜ਼ਿਆਦਾ ਸੀ। ਉਨ੍ਹਾਂ ਦੇ ਮਨ ਵਿਚ ਖਿਆਲ ਆਇਆ ਕਿ ਵਾਹਿਗੁਰੂ ਜੀ ਤੋਂ ਕਦੇ ਕੁਝ ਮੰਗਿਆ ਨਹੀਂ। ਜੇ ਘੋੜੀ ਦੇ ਦੇਣ ਤਾਂ ਇਕ ਤਾਂ ਮੈਂ ਕੱਪੜੇ ਉਸ ਦੇ ਉਪਰ ਲੱਦ ਲਿਆ ਕਰਾਂ। ਪ੍ਰਭੂ ਜਾਣਦੇ ਸੀ ਕਿ ਘੋੜੀ ਦੁਖ ਰੂਪ ਹੋ ਜਾਣੀ ਹੈ। ਏਸ ਨੂੰ ਪਤਾ ਨਹੀਂ ਹੈ ਕਿ ਘੋੜੀ ਦਾ ਕਿੰਨਾ ਦੁਖ ਹੁੰਦਾ ਹੈ। ਉਸੇ ਵੇਲੇ ਇਕ ਮੁਗਲ ਦੇ ਰੂਪ ਵਿਚ ਸਾਹਮਣੇ ਖੜ੍ਹੇ ਨਜ਼ਰ ਆਏ, ਨਾਲ ਘੋੜੀ ਹੈ ਤੇ ਨਾਲ ਇਕ ਵਛੇਰਾ ਹੈ। ਉਸ ਵੇਲੇ ਆਵਾਜ਼ ਦਿੱਤੀ, ਬੜੇ ਰੋਅਬ ਨਾਲ ਕਿਹਾ, ਕਹਿੰਦੇ, "ਆਹ ਮੇਰੀ ਘੋੜੀ ਦਾ ਵਛੇਰਾ ਮੋਢਿਆਂ ਤੇ ਚੁਕ। ਇਹ ਹੁਣੇ ਸੂਈ ਹੈ ਤੇ ਮੈਂ ਦੂਰ ਜਾਣਾ ਹੈ। ਰਸਤਾ ਗਲਤ ਹੈ ਐਸਾ ਨਾ ਹੋਵੇ ਕਿ ਇਸ ਵਛੇਰੇ ਦੀ ਕੋਈ ਲੱਤ ਵਗੈਰਾ ਟੁਟ ਜਾਵੇ, ਕਿਸੇ ਖੱਡੇ ਵਿਚ ਗਿਰ ਜਾਵੇ ਜਾਂ ਨੱਠ ਜਾਵੇ ਤੇ ਤੂੰ ਮੋਢਿਆਂ ਤੇ ਚੁਕ ਏਸ ਨੂੰ।" ਬੜਾ ਪ੍ਰੇਸ਼ਾਨ ਹੋਏ ਨਾਮਦੇਵ ਜੀ ਤੇ ਮੋਢਿਆਂ ਤੇ ਚੁਕ ਲਿਆ, ਲਈ ਜਾਂਦੇ ਨੇ। ਅਗੇ ਜਾ ਕੇ ਜਦੋਂ ਲਾਹ ਦਿੱਤਾ ਤਾਂ ਪਠਾਣ ਕਹਿਣ ਲੱਗਿਆ ਕਿ ਜਾਹ ਹੁਣ ਤੂੰ ਇਸ ਦੇ ਵਾਸਤੇ ਘਾਹ ਲੈ ਕੇ ਆ ਨਰਮ-ਨਰਮ, ਜੇ ਸਖਤ ਲਿਆਇਆ ਤਾਂ ਮੈਂ ਸਜ਼ਾ ਦੇਵਾਂਗਾ। ਹੁਣ ਇਸ ਦੀ ਲਿੱਦ ਵਗੈਰਾ ਸਾਫ ਕਰ, ਹੁਣ ਇਸ ਦੀ ਮਾਲਿਸ਼ ਕਰ ਤੂੰ। ਜਦੋਂ ਇਹ ਕੰਮ ਕਰਾਏ ਤਾਂ ਨਾਮਦੇਵ ਜੀ ਕਹਿਣ ਲੱਗੇ, ਹੇ ਪ੍ਰਭੂ! ਤੂੰ ਤਾਂ ਬੜਾ ਸੋਹਣਾ ਕੰਮ ਕਰਿਆ, ਮੈਨੂੰ ਨੇੜੇ ਹੀ ਮੋੜ ਲਿਆ। ਜੇ ਮੈਂ ਘੋੜੀ ਲੈ ਲੈਂਦਾ ਤਾਂ ਮੇਰੇ ਨਾਲ ਆਹੀ ਬੀਤਿਆ ਕਰਨੀ ਸੀ ਰੋਜ਼।"

ਮੰਗਿਆ ਤਾਂ ਸੁਖ ਸੀ ਲੇਕਿਨ ਉਸ ਦੇ ਪਿਛਲੇ ਪਾਸੇ ਬੜਾ ਭਾਰਾ ਦੁਖ ਸੀ।

ਸੋ ਕਹਿੰਦੇ ਤੂੰ ਮੰਗ ਤਾਂ ਸਹੀ। ਜੋ ਮੰਗਣਾ ਹੈ ਮੰਗ। ਉਸ ਨੂੰ ਪਤਾ ਨਹੀਂ ਲਗਦਾ। ਜਿਹੜੀ ਵੀ ਚੀਜ਼ ਮੰਗਦਾ ਹੈ ਉਹ ਦੁਖ ਰੂਪ ਹੋ ਜਾਂਦੀ ਹੈ। ਪੁਤਰ ਮੰਗ ਲਿਆ, ਬਿਮਾਰ ਹੋ ਜਾਂਦਾ ਹੈ, ਦਿਮਾਗ ਸਹੀ ਨਾ ਹੋਇਆ, ਕੋਈ ਬਿਮਾਰੀ ਲੱਗ ਗਈ, ਬੜਾ ਭਾਰਾ ਦੁਖ ਗਲ ਪਾ ਲਿਆ। ਏਸ ਤੋਂ ਤਾਂ ਨਾ ਹੋਣਾ ਹੀ ਚੰਗਾ ਸੀ। ਨਾਲਾਇਕ ਨਿਕਲ ਗਿਆ, ਪੜ੍ਹਾਈ ਲਿਖਾਈ ਨਹੀਂ ਕਰਦਾ, ਉਲਾਂਭੇ ਲਿਆਉਂਦਾ ਹੈ ਰੋਜ਼, ਕੋਈ ਗਲਤ ਕੰਮ ਕਰਦਾ ਹੈ ਤਾਂ ਪੁਲਿਸ ਨਾਲ ਏਸ ਨੂੰ ਵੀ ਫੜ ਲੈਂਦੀ ਹੈ, ਬੜਾ ਭਾਰਾ ਦੁਖ ਓਸ ਦੇ ਗਲ ਪੈ ਗਿਆ। ਸੀ ਤਾਂ ਸੁਖ ਵਾਲੀ ਚੀਜ਼ ਪਰ ਦੁਖ ਹੋ ਗਿਆ। ਫੇਰ ਰੋਈ ਜਾਂਦਾ ਹੈ, ਨੌਕਰੀ ਨਹੀਂ ਮਿਲਦੀ, ਵਿਆਹ ਲਿਆ। ਵਿਆਹੁਣ ਤੋਂ ਬਾਅਦ ਆਖੇ ਨਹੀਂ ਲਗਦਾ। ਸੋ ਏਸ ਤਰ੍ਹਾਂ ਦੇ ਨਾਲ ਮੰਗਿਆ ਤਾਂ ਸੁਖ ਸੀ ਲੇਕਿਨ ਦੁਖ ਨਿਕਲਿਆ।

ਸੋ ਮਹਾਰਾਜ ਜੀ ਕਹਿੰਦੇ ਕਿ ਏਸ ਦੀ ਕਿਸੇ ਨੂੰ ਸੋਝੀ ਨਹੀਂ ਆਉਂਦੀ। ਫੇਰ ਕਿਸੇ ਬੰਦੇ ਨੂੰ ਸੋਝੀ ਵੀ ਆ ਗਈ ਸਤਿਸੰਗ ਵਿਚ ਆ ਗਿਆ। ਪ੍ਰਭੂ ਨੇ ਕਿਹਾ, "ਤੂੰ ਮੰਗ ਕੀ ਮੰਗਦਾ ਹੈਂ?"

ਉਹ ਕਹਿੰਦੇ, "ਹੇ ਪ੍ਰਭੂ! ਹੁਣ ਮੈਨੂੰ ਸੋਝੀ ਆ ਗਈ ਕਿ ਮੈਂ ਜਿਹੜੀ ਵੀ ਚੀਜ਼ ਮੰਗਦਾ ਹਾਂ ਉਸ ਦੇ ਪਿਛਲੇ ਪਾਸੇ ਬਹੁਤ ਵੱਡਾ ਦੁਖ ਛੁਪਿਆ ਪਿਆ ਹੈ ਤੇ ਮੈਂ ਤੇਰੇ ਮੁਖਾਰਬਿੰਦ ਤੋਂ ਹੀ ਸੁਣਿਆ ਹੈ ਕਿ ਵੱਡੇ ਵੱਡੇ ਜੋ ਬੰਦੇ ਨੇ, ਜਿਨ੍ਹਾਂ ਕੋਲ ਬੇਅੰਤ ਧਨ ਹੈ, ਬੇਅੰਤ ਪ੍ਰਾਪਤੀਆਂ ਨੇ .......।

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*** ***ਪੰਨਾ - 707***

ਘਰ ਦੇ ਅੰਦਰ ਚੰਦਨ ਦੀਆਂ ਸੁਗੰਧੀਆਂ ਆ ਰਹੀਆਂ ਹਨ, ਹੀਰੇ ਤੇ ਜਵਾਹਰਾਤਾਂ ਦੇ ਨਾਲ ਝਾੜ ਫਨੂਸ ਚਮਕ ਰਹੇ ਨੇ, ਦਮਕ ਰਹੇ ਨੇ, ਦਰਵਾਜ਼ਿਆਂ ਦੇ ਉਤੇ ਸੋਨੇ ਦੇ ਪਤਰੇ ਲੱਗੇ ਹੋਏ ਨੇ -

***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*** ***ਪੰਨਾ - 707***

ਜਿਸ ਸੁਖ ਨੂੰ ਵੀ ਮੇਰਾ ਜੀਅ ਕਰੇ ਉਹ ਮੈਨੂੰ ਪ੍ਰਾਪਤ ਹੋ ਜਾਂਦਾ ਹੈ ਤੇ ਕੋਈ ਕਮੀ ਨਹੀਂ ਆਉਂਦੀ ਲੇਕਿਨ ਮੈਂ ਇਹ ਦੇਖਿਆ ਹੈ ਕਿ ਮੇਰੇ ਮਨ ਵਿਚ ਸ਼ਾਂਤੀ ਨਹੀਂ ਆਉਂਦੀ, ਮਨ ਮੇਰਾ ਫੇਰ ਕਲਪਣਾ ਵਿਚ ਪਿਆ ਹੋਇਆ ਹੈ। ਇਹ ਸਾਰੀਆਂ ਚੀਜ਼ਾਂ ਮੇਰੇ ਮਨ ਵਿਚ ਖੇੜਾ ਪੈਦਾ ਨਹੀਂ ਕਰ ਸਕੀਆਂ ਕਿਉਂਕਿ ਜਿਸ ਦੇ ਅੰਦਰ ਖੇੜਾ ਪੈਦਾ ਨਹੀਂ ਹੁੰਦਾ ਉਸ ਨੂੰ ਪਤਾ ਹੀ ਨਹੀਂ ਕਿ ਇਹ ਖੇੜਾ ਕੀ ਹੁੰਦਾ ਹੈ। ਜਿਸ ਨੇ ਕਦੇ ਉਚਾ ਜੀਵਨ ਦੇਖਿਆ ਨਹੀਂ ਉਸ ਦੇ ਅਨੁਮਾਨ ਵਿਚ ਆ ਨਹੀਂ ਸਕਦਾ ਕਿ ਉਚੇ ਜੀਵਨ ਦੀਆਂ ਲਹਿਰਾਂ ਕਿਵੇਂ ਚਲਦੀਆਂ ਨੇ। ਉਸ ਦਾ ਧਰਤੀ ਤੇ ਪੈਰ ਨਹੀਂ ਲਗਦਾ, ਚਾਹੇ ਭੁਖਾ ਹੈ ਚਾਹੇ ਨੰਗਾ ਹੈ, ਚਾਹੇ ਰੋਟੀ ਖਾਣ ਨੂੰ ਨਹੀਂ, ਲੇਕਿਨ ਇਕ ਐਸਾ ਜੀਵਨ ਹੈ ਜਿਸ ਜੀਵਨ ਨੂੰ ਪ੍ਰਾਪਤ ਕਰਕੇ ਆਦਮੀ ਦੇ ਅੰਦਰ ਖੁਸ਼ੀ ਹੀ ਖੁਸ਼ੀ ਹੁੰਦੀ ਹੈ। ਪੈਰ ਨਹੀਂ ਲਗਦਾ ਧਰਤੀ ਤੇ, ਖਿੜਿਆ ਰਹਿੰਦਾ ਹੈ, ਚਿਹਰੇ ਤੇ ਰੌਣਕ ਰਹਿੰਦੀ ਹੈ, ਉਦਾਸੀ ਨਹੀਂ ਆਉਂਦੀ, ਅੱਖਾਂ ਵਿਚ ਚਮਕ ਰਹਿੰਦੀ ਹੈ, ਬੋਲ 'ਚ ਮਿਠਾਸ ਰਹਿੰਦੀ ਹੈ, ਕੋਈ ਕੁੜੱਤਣ ਨਹੀਂ ਆਉਂਦੀ, ਕੋਈ ਢਹਿੰਦੀ ਕਲਾ ਨਹੀਂ ਆਉਂਦੀ, ਕੋਈ ਕ੍ਰੋਧ ਨਹੀਂ ਆਉਂਦਾ ਕਿਉਂਕਿ ਜੀਉਂਦਾ ਹੋ ਗਿਆ ਉਹ। ਮਹਾਰਾਜ ਜੀ ਕਹਿੰਦੇ ਬਾਕੀ ਜੋ ਸੰਸਾਰ ਹੈ ਜਿਸ ਨੂੰ ਇਹ ਚੀਜ਼ ਪ੍ਰਾਪਤ ਨਹੀਂ ਹੋਈ ਉਹ ਜੀਉਂਦਿਆਂ ਵਿਚ ਨਹੀਂ ਹੁੰਦਾ ਚਾਹੇ ਕਿੰਨਾ ਹੀ ਵਧੀਆ ਲੱਗੇ -

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*** ***ਪੰਨਾ - 253***

ਸਾਰਿਆਂ ਤੋਂ ਸੋਹਣਾ ਹੈ ਤੇ ਵੱਡੀ ਕੁਲ ਦਾ ਮਾਲਕ ਹੈ, ਬੋਲਣ ਚਲਣ ਦੇ ਵਿਚ ਸਭ ਤੋਂ ਵੱਡਾ

ਹੈ ਤੇ ਮੂੰਹ ਦਾ ਗਿਆਨੀ ਹੈ, ਵੇਦ ਪੜ੍ਹੇ ਹੋਏ ਨੇ, ਗ੍ਰੰਥ ਪੜ੍ਹੇ ਹੋਏ ਨੇ ਬੜੀਆਂ ਗੱਲਾਂ ਜਾਣਦਾ ਹੈ ਪਰ ਜੇ ਉਸ ਦੇ ਅੰਦਰ ਰੌ ਨਹੀਂ ਰੁਮਕਦੀ, ਪਿਆਰ ਦੀ ਤਾਂ ਮਹਾਰਾਜ ਜੀ ਕਹਿੰਦੇ –

***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥*** ***ਪੰਨਾ – 253***

ਜੇ ਪਿਆਰ ਦੀ ਰੌਅ ਨਹੀ ਰੁਮਕੀ ਤਾਂ ਮਰਿਆ ਹੋਇਆ ਹੈ।

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥***
***ਸਭੁ ਹਰਾਮੁ ਜੇਤਾ ਕਿਛੁ ਖਾਇ॥*** ***ਪੰਨਾ – 142***

ਸੋ ਏਸ ਕਰਕੇ ਮਹਾਰਾਜ ਜੀ ਇਕ ਐਸੇ ਜੀਵਨ ਵੱਲ ਇਸ਼ਾਰਾ ਕਰਦੇ ਨੇ ਜਿਥੇ ਦੁਖ ਦਾ ਨਾਮੋਨਿਸ਼ਾਨ ਖਤਮ ਹੋ ਜਾਇਆ ਕਰਦਾ ਹੈ –

***ਦੁਖ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥*** ***ਪੰਨਾ – 1302***

ਕਹਿੰਦੇ ਦੁਖ ਹੈ ਹੀ ਨਹੀਂ, ਸਾਰਾ ਸੁਖ ਹੀ ਸੁਖ ਹੈ ਸੰਸਾਰ ਦੇ ਅੰਦਰ ਕਿਉਂਕਿ ਓਸ ਮੰਡਲ ਵਿਚ ਪਹੁੰਚ ਗਏ ਜਿਥੇ ਦੁਖ ਦਾ ਨਾਮੋਨਿਸ਼ਾਨ ਨਹੀਂ ਹੈ। ਸੋ ਏਸ ਤਰ੍ਹਾਂ ਦੇ ਨਾਲ ਸੋਝੀ ਆ ਜਾਂਦੀ ਹੈ ਕਿ ਐਸਾ ਵੀ ਕੋਈ ਥਾਂ ਹੈ ਆਦਮੀ ਦੇ ਅੰਦਰ ਜੇ ਉਹ ਮੰਗ ਲਵੇ ਤਾਂ ਉਸ ਨੂੰ ਦੁਖ ਕਦੇ ਆਇਆ ਹੀ ਨਹੀਂ ਕਰਦਾ। ਬਾਕੀ ਚੀਜ਼ਾਂ ਮੰਗਦਾ ਹੈ ਉਹ ਸਭ ਦੁਖ ਹੀ ਦੁਖ ਨੇ। ਸੋ ਮਹਾਰਾਜ ਕਹਿੰਦੇ ਕਿ ਉਹ ਜੇ ਤੇਰੇ ਅੰਦਰ ਨਹੀਂ ਹੈ –

***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥*** ***ਪੰਨਾ – 707***

ਜੇ ਪ੍ਰਭੂ ਚਿਤ ਨਹੀਂ ਆਉਂਦਾ ਤਾਂ ਜਿਹੋ ਜਿਹਾ ਵਿਸ਼ਟਾ ਦਾ ਕੀੜਾ ਹੈ ਓਹੋ ਜਿਹਾ ਤੂੰ ਅੰਨ ਖਰਾਬ ਕਰਕੇ ਸੰਸਾਰ ਤੋਂ ਚਲਿਆ ਜਾਏਂਗਾ ਕਿਉਂਕਿ –

***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥*** ***ਪੰਨਾ – 707***

ਨਾਮ ਤੋਂ ਬਗੈਰ ਸ਼ਾਂਤੀ ਨਹੀਂ ਆਉਣੀ ਤੇ ਧੀਰਜ ਨਹੀਂ ਆਉਂਦੀ। ਵੱਡੇ ਵੱਡੇ ਗਿਣੇ ਨੇ –

***ਸਹੰਸਰ ਦਾਨ ਦੇ ਇੰਦ੍ਰ ਰੋਆਇਆ॥***
***ਪਰਮ ਰਾਮੁ ਰੋਵੈ ਘਰਿ ਆਇਆ॥***
***ਅਜੈ ਸੁ ਰੋਵੈ ਭੀਖਿਆ ਖਾਇ॥***
***ਐਸੀ ਦਰਗਹ ਮਿਲੈ ਸਜਾਇ॥*** ***ਪੰਨਾ – 954***

ਇਸ ਸ਼ਬਦ ਦੇ ਅੰਦਰ ਮਹਾਰਾਜ ਜੀ ਨੇ ਬਹੁਤ ਵੱਡਿਆਂ ਵੱਡਿਆਂ ਨੂੰ ਗਿਣ ਕੇ ਅਖੀਰ ਫੁਰਮਾਨ ਕੀਤਾ ਹੈ –

***ਬਾਲੀ ਰੋਵੈ ਨਾਹਿ ਭਤਾਰੁ॥***
***ਨਾਨਕ ਦੁਖੀਆ ਸਭੁ ਸੰਸਾਰੁ॥*** ***ਪੰਨਾ – 954***

ਤੇ ਨਾਲ ਮਹਾਰਾਜ ਜੀ ਨੇ ਕਿਹਾ ਹੈ ਕਿ ਸੁਖ ਦਾ ਵੀ ਤੁਹਾਨੂੰ ਨੁਸਖਾ ਦੱਸ ਦਿੰਦੇ ਹਾਂ। ਮਹਾਤਮਾ ਬੁਧ ਨੇ ਤਾਂ ਇਹ ਕਹਿ ਹੀ ਦਿੱਤਾ ਸੀ ਕਿ ਸੰਸਾਰ ਹੈ ਹੀ ਦੁਖਾਂ ਦਾ ਘਰ ਲੇਕਿਨ ਮਹਾਰਾਜ ਜੀ ਕਹਿੰਦੇ ਕਿ ਮਹਾਤਮਾ ਜੀ ਏਸ ਤਰ੍ਹਾਂ ਨ ਕਹੋ, ਵਾਹਿਗੁਰੂ ਨੇ ਇਹ ਸੁੱਖਾਂ ਵਾਸਤੇ ਸੰਸਾਰ ਪੈਦਾ ਕਰਿਆ ਸੀ, ਲੇਕਿਨ ਸੰਸਾਰ ਨੇ ਦੁਖ ਆਪਣੇ ਆਪ ਸਹੇੜ ਲਏ। ਸਹੇੜੇ ਕਿਵੇਂ ? ਪ੍ਰਭੂ ਵੱਲ ਪਿੱਠ ਕਰ ਲਈ ਤੇ ਪਿੱਠ ਕਰਕੇ ਜਿਨ੍ਹਾਂ ਵੱਲ ਮੂੰਹ ਕਰਿਆ ਉਹ ਛਲਾਵਾ ਸੀ ਤੇ ਉਥੋਂ ਦੁਖ ਪ੍ਰਾਪਤ ਹੋਇਆ। ਸੋ ਸੁਖ ਦਾ ਵੀ ਸਾਧਨ ਹੈ –

***ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਜਾਇ॥*** ***ਪੰਨਾ - 954***

ਸੋ ਇਸ ਤਰ੍ਹਾਂ ਜਿਸ ਦਾ ਨਾਮ ਦੇ ਉਤੇ ਵਿਸ਼ਵਾਸ ਆ ਗਿਆ, ਪਰੀਪੂਰਨ ਨਾਮ ਦੇ ਉਤੇ ਤੇ ਉਸ ਨੂੰ ਮੰਨ ਲਿਆ ਤਾਂ -

***ਮੰਨੈ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥*** ***ਪੰਨਾ - 3***

ਵਾਲੀ ਅਵਸਥਾ ਪ੍ਰਾਪਤ ਹੋ ਗਈ। ਕਹਿੰਦੇ, ਬਾਕੀ ਕਰਮ ਲੇਖੇ ਵਿਚ ਨਹੀਂ ਲਗਦੇ ਕੇਵਲ ਨਾਮ ਲਗਦਾ ਹੈ। ਸੋ ਏਸ ਸ਼ਬਦ ਵਿਚ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਪ੍ਰਮੇਸ਼ਰ ਨੇ ਮੈਨੂੰ ਇਸ ਐਸਾ ਆਸਰਾ ਦੇ ਦਿੱਤਾ ਐਸੀ ਬਖਸ਼ਿਸ਼ ਕਰ ਦਿੱਤੀ ਕਿ ਮੈਨੂੰ ਸੋਝੀ ਆ ਗਈ ਕਿ ਪ੍ਰਮੇਸ਼ਰ ਤੋਂ ਬਗੈਰ ਜਿਹੜੀ ਚੀਜ਼ਾਂ ਦੀ ਮੰਗ ਕਰਨੀ ਹੈ ਉਹ ਦੁਖ ਦਾ ਕਾਰਨ ਹੈ -

***ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥***
***ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥*** ***ਪੰਨਾ - 958***

ਮੇਰੀਆਂ ਵਾਸ਼ਨਾਵਾਂ ਖਤਮ ਹੋ ਜਾਣ ਤੇ ਮੈਨੂੰ ਸੰਤੋਖ ਦੇਣ ਵਾਲਾ ਪ੍ਰਮੇਸ਼ਰ ਦਾ ਨਾਮ ਦਾ ਆਸਰਾ ਮਿਲ ਜਾਵੇ। ਪ੍ਰਮੇਸ਼ਰ ਨੇ ਅਰਦਾਸ ਸੁਣੀ ਤੇ ਲੋਚਾ ਨੂੰ ਤੋਲਿਆ, ਦੇਖਿਆ ਕਿ ਇਹ ਤਾਂ ਇਸ ਦੀ ਪ੍ਰਬਲ ਮੰਗ ਹੈ ਤੇ ਮੇਰਾ ਬਚਨ ਇਹ ਹੈ ਕਿ -

***ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥*** ***ਪੰਨਾ - 681***

ਪ੍ਰਮੇਸ਼ਰ ਨਹੀਂ ਦੇਖਦਾ ਕਿ ਪਾਪ ਕਰਨ ਵਾਲਾ ਮੰਗ ਰਿਹਾ ਹੈ, ਮਹਾਂ ਪਾਪੀ ਮੰਗ ਰਿਹਾ ਹੈ ਕੋਈ ਮੰਗ ਲਓ ਉਸ ਦਾ ਦਰ ਖੁਲ੍ਹਾ ਹੈ। ਉਹ ਨਹੀਂ ਦੇਖਦਾ। ਜਦੋਂ ਫੇਰ ਅਸਲੀ ਚੀਜ਼ ਮੰਗੀ ਜਾਂਦੀ ਹੈ ਕਿ ਹੇ ਪ੍ਰਭੂ! ਤੂੰ ਮੈਨੂੰ ਉਹ ਚੀਜ਼ ਦੇ ਦੇ ਜਿਹੜੀ ਮਿਲਕੇ ਮੈਨੂੰ ਫੇਰ ਦੁਖ ਹੋਵੇ ਹੀ ਨਾ, ਕਿਸੇ ਕਿਸਮ ਦਾ ਵੀ ਦੁਖ ਨਾ ਹੋਵੇ, ਨਾ ਇਥੇ ਦਾ ਤੇ ਨਾ ਓਥੇ ਦਾ। ਇਥੋਂ ਵੀ ਮੈਂ ਸੁਖੀ ਰਹਾਂ ਤੇ ਓਥੇ ਵੀ ਮੈਂ ਸੁਖੀ ਰਹਾਂ। ਦੁਖ ਦਾ ਨਾਮੋਨਿਸ਼ਾਨ ਮੇਰੇ ਅੰਦਰੋਂ ਨਿਕਲ ਜਾਵੇ, ਅੱਖਰ ਹੀ ਮਿਟ ਜਾਵੇ ਦੁਖ ਦਾ। ਉਸ ਚੀਜ਼ ਦੀ ਸੋਝੀ ਪਈ ਤਾਂ ਮੰਗ ਕੀਤੀ ਕਿ -

***ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥*** ***ਪੰਨਾ - 958***

ਮੈਨੂੰ ਨਾਮ ਦੀ ਦਾਤ ਦੇ ਦੇ, ਨਾਮ ਦਾ ਜੀਵਨ ਦੇਹ, ਨਾਮ ਦੀ ਰੌਅ ਮੇਰੇ ਅੰਦਰ ਰੁਮਕੇ। ਸੋ ਮੈਨੂੰ ਉਹ ਨਾਮ ਦੇ ਦੇ ਜਿਸ ਦੇ ਨਾਲ ਦੁਖ ਦਾ ਨਾਮੋਨਿਸ਼ਾਨ ਖਤਮ ਹੋ ਜਾਵੇ। ਜੇ ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਜਾ ਰਿਹਾ ਹੈ ਤਾਂ ਜਲਾਦ ਪੁਛਦਾ ਹੈ ਕਿ ਤੈਨੂੰ ਆਰੇ ਨਾਲ ਚੀਰਦੇ ਹਾਂ ਅਸੀਂ, ਬੰਨ੍ਹ ਦਿੱਤਾ ਫੱਟਿਆਂ ਵਿਚ ਤੇ ਤੇਰੇ ਨੇਤਰਾਂ ਵਿਚ ਚਮਕ ਕਿਉਂ ਹੈ? ਕਿਉਂ ਤੇਰੇ ਚਿਹਰੇ ਤੇ ਲਾਲੀ ਆ ਗਈ?

ਕਹਿਣ ਲੱਗਿਆ, "ਤੈਨੂੰ ਇਸ ਗੱਲ ਦੀ ਸੋਝੀ ਨਹੀਂ, ਸਾਨੂੰ ਉਹ ਜੀਵਨ ਮਿਲ ਗਿਆ ਜਿਹੜਾ ਇਸ ਜੀਵਨ ਦੇ ਨਾਲ ਖਤਮ ਨਹੀਂ ਹੁੰਦਾ, ਅਸੀਂ ਸਦਾ ਦੇ ਜੀਵਨ ਵਿਚ ਜਾ ਰਹੇ ਹਾਂ। ਤੂੰ ਬੜਾ ਪਰਉਪਕਾਰ ਕਰ ਰਿਹਾ ਹੈਂ ਕਿ ਤੂੰ ਇਸ ਸਰੀਰ ਦੀ ਬਿਆਧੀ ਨੂੰ ਤੋੜ ਰਿਹਾ ਹੈਂ, ਤੂੰ ਤਾਂ ਮੁਕਤੀਦਾਤਾ ਹੈਂ। ਤੂੰ ਮੈਨੂੰ ਉਥੇ ਭੇਜ ਰਿਹਾ ਹੈਂ ਜਿਥੇ ਮੈਂ ਸਦਾ ਸੁਖੀ ਰਹਿਣਾ ਹੈ ਕਿਉਂਕਿ ਉਹ ਜੀਵਨ ਪ੍ਰਾਪਤ ਹੋ ਗਿਆ, ਸੁਖ ਦੀ ਸੋਝੀ ਪੈ ਗਈ।"

ਸੋ ਮਹਾਰਾਜ ਜੀ ਕਹਿੰਦੇ ਉਸ ਸੁਖ ਦਾ, ਪ੍ਰਮੇਸ਼ਰ ਨੇ ਕਿਰਪਾ ਕਰਕੇ ਅਰਦਾਸ ਮੰਨ ਕੇ, ਓਹ ਆਸਰਾ ਦੇ ਦਿੱਤਾ।

***ਪਰਮੇਸਰਿ ਦਿਤਾ ਬੰਨਾ॥*** ***ਪੰਨਾ - 627***

ਉਹ ਐਸਾ ਆਸਰਾ ਦਿੱਤਾ ਕਿ –

***ਦੁਖ ਰੋਗ ਕਾ ਡੇਰਾ ਭੰਨਾ॥*** ***ਪੰਨਾ – 627***

ਉਹ ਜਿਹੜੀ ਛਾਉਣੀ ਪਾਈ ਹੋਈ ਸੀ ਦੁਖਾਂ ਤੇ ਰੋਗਾਂ ਨੇ ਕਹਿੰਦੇ ਉਨ੍ਹਾਂ ਦਾ ਡੇਰਾ ਹੀ ਭੰਨ ਦਿੱਤਾ। ਉਨ੍ਹਾਂ ਦਾ ਵਜੂਦ ਹੀ ਖਤਮ ਕਰ ਦਿੱਤਾ। ਜਦੋਂ ਵਜੂਦ ਖਤਮ ਹੋਇਆ ਤਾਂ ਐਨਾ ਸੁਖ ਅੰਦਰ ਆ ਗਿਆ ਕਿ ਉਸ ਵੇਲੇ ਨਰ ਤੇ ਨਾਰੀਆਂ ਸਭ ਖ਼ੁਸ਼ੀ ਮਨਾ ਰਹੇ ਨੇ। ਸੋ ਇਸ ਤਰ੍ਹਾਂ ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ –

***ਅਨਦ ਕਰਹਿ ਨਰ ਨਾਰੀ॥*** ***ਪੰਨਾ – 627***

ਵਾਹਿਗੁਰੂ ਨੇ ਕਿਰਪਾ ਧਾਰ ਦਿੱਤੀ, ਕਿਰਪਾ ਧਾਰਨ ਦੇ ਨਾਲ ਅਨੰਦ ਹੀ ਅਨੰਦ ਅੰਦਰ ਆ ਗਿਆ ਤੇ ਦੁਖ ਦਾ ਖਾਤਮਾ ਹੋ ਗਿਆ, ਫੇਰ ਚੀਜ਼ ਕੀ ਆਈ ਅੰਦਰ? ਕਹਿੰਦੇ –

***ਧੁਰ ਕੀ ਬਾਣੀ ਆਈ॥*** ***ਪੰਨਾ – 628***

ਉਹ ਵਾਹਿਗੁਰੂ ਜੀ ਦੀ ਬਾਣੀ ਜੋ ਮਾਤਾ ਦੇ ਪੇਟ ਵਿਚ ਸਾਨੂੰ ਸੁਣਦੀ ਸੀ ਜਿਸ ਦੇ ਆਸਰੇ ਸਾਨੂੰ ਉਹ ਮਹਾਂ ਦੁਖ ਸੁਖ ਹੋ ਕੇ ਪ੍ਰਤੀਤ ਹੁੰਦਾ ਸੀ, ਪੁੱਠੇ ਲਟਕਦੇ ਸੀ ਲੇਕਿਨ ਲਗਦਾ ਨਹੀਂ ਸੀ ਕਿਉਂਕਿ ਉਥੇ ਬਾਣੀ ਆ ਗਈ ਸੀ ਪ੍ਰਭੂ ਦੀ। ਬਾਣੀ ਕਰਕੇ ਹੀ ਇਸ ਨੂੰ ਸੋਝੀ ਸੀ, ਸੋਝੀ ਦੇ ਨਾਲ ਹੀ ਇਹ ਸਿਮਰਨ, ਯਾਦ ਵਿਚ ਸੀ। ਉਹ ਬਾਣੀ ਇਥੇ ਫੇਰ ਪ੍ਰਾਪਤ ਹੋ ਗਈ, ਉਸ ਬਾਣੀ ਦੇ ਆਉਣ ਸਾਰ ਚਿੰਤਾ ਦਾ ਖਾਤਮਾ ਹੋ ਗਿਆ। ਸੋ ਮਹਾਰਾਜ ਸਾਨੂੰ ਏਸ ਤਰ੍ਹਾਂ ਨਾਲ ਫੁਰਮਾਨ ਕਰਕੇ ਦਸਦੇ ਨੇ ਕਿ ਪਿਆਰਿਓ! ਦੁਨੀਆਂ ਦੇ ਅੰਦਰ ਨਾਮ ਦਾ ਜੀਵਨ ਸਭ ਤੋਂ ਉਚਾ ਹੁੰਦਾ ਹੈ। ਇਹ ਨਾਮ ਸਤਿਸੰਗ ਵਿਚੋਂ ਪ੍ਰਾਪਤ ਹੁੰਦਾ ਹੈ –

***ਜਿਸ ਵਖਰ ਕਉ ਲੈਨਿ ਤੂ ਆਇਆ॥***
***ਰਾਮ ਨਾਮੁ ਸੰਤਨ ਘਰਿ ਪਾਇਆ॥***
***ਤਜਿ ਅਭਿਮਾਨੁ ਲੇਹੁ ਮਨ ਮੋਲਿ॥***
***ਰਾਮ ਨਾਮੁ ਹਿਰਦੇ ਮਹਿ ਤੋਲਿ॥***
***ਲਾਦਿ ਖੇਪ ਸੰਤਹ ਸੰਗਿ ਚਾਲੁ॥*** ***ਪੰਨਾ – 283***

ਇਸ ਦੀ ਖੇਪ ਭਰ ਕੇ ਇਕੱਲਾ ਨਾ ਜਾਈਂ, ਚੋਰ ਲੁਟ ਲੈਣਗੇ, ਡਾਕੂ ਲੁਟ ਲੈਣਗੇ, ਤੂੰ ਇਕੱਲਾ ਹੈਂ।

***ਕਬੀਰ ਹਰਨਾ ਦੂਬਲਾ ਇਹੁ ਹਰੀਆਰਾ ਤਾਲੁ॥***
***ਲਾਖ ਅਹੇਰੀ ਏਕੁ ਜੀਉ ਕੇਤਾ ਬੰਚਉ ਕਾਲੁ॥*** ***ਪੰਨਾ – 1367***

ਤੈਨੂੰ ਲੁਟਣ ਵਾਲੇ ਹਜ਼ਾਰਾਂ ਹੀ ਫਿਰਦੇ ਨੇ ਹਨ੍ਹੇਰੇ ਵਿਚ, ਤੂੰ ਇਕੱਲਾ ਨਾ ਜਾਈਂ ਲੁਟਿਆ ਜਾਏਂਗਾ, ਤੈਨੂੰ ਮੋਹ ਲੈਣਗੇ। ਕਾਮ ਨੇ ਲੁੱਟ ਲੈਣਾ ਹੈ, ਕ੍ਰੋਧ ਨੇ ਲੁੱਟ ਲੈਣਾ ਹੈ, ਲੋਭ ਨੇ, ਮੋਹ ਨੇ, ਅਹੰਕਾਰ ਨੇ, ਈਰਖਾ, ਨਿੰਦਿਆ, ਚੁਗਲੀ, ਆਸਾ ਅੰਦੇਸਾ ਅਨੇਕਾਂ ਚੀਜ਼ਾਂ ਨੇ ਜਿਹੜੇ ਦਾਓ ਲਾਉਣ ਨੂੰ ਖੜ੍ਹੇ ਨੇ। ਇਸੇ ਕਰਕੇ ਜਦੋਂ ਤੇਰੇ ਕੋਲ ਧਨ ਹੋ ਜਾਵੇ ਨਾਮ ਦਾ ਤਾਂ ਤੂੰ ਇਕੱਲਾ ਨਾ ਚੱਲੀਂ –

***ਲਾਦਿ ਖੇਪ ਸੰਤਹ ਸੰਗਿ ਚਾਲੁ॥*** ***ਪੰਨਾ – 283***

ਉਸ ਵੇਲੇ ਤੂੰ ਉਨ੍ਹਾਂ ਪੁਰਸ਼ਾਂ ਦੇ ਨਾਲ ਰਲ ਕੇ ਚੱਲੀਂ ਜਿਹੜੇ ਪ੍ਰਮੇਸ਼ਰ ਨੂੰ ਮਿਲੇ ਹੋਏ ਨੇ –

***ਅਵਰ ਤਿਆਗਿ ਬਿਖਿਆ ਜੰਜਾਲ॥*** ***ਪੰਨਾ – 283***

ਬਾਕੀ ਵਿਹੁ ਦੇ ਜੰਜਾਲ ਛੱਡ ਦੇਹ। ਵਿਹੁ ਇਕੱਠੀ ਕਰੇਂਗਾ ਤਾਂ ਖਾਣੀ ਪਏਗੀ, ਫੇਰ ਖਾਣ ਵੇਲੇ ਦੁਖੀ ਹੋਏਂਗਾ।

***ਧੰਨਿ ਧੰਨਿ ਕਹੈ ਸਭੁ ਕੋਇ॥*** ***ਪੰਨਾ - 283***

ਜਦੋਂ ਨਾਮ ਦਾ ਧਨ ਤੇਰੇ ਕੋਲ ਆ ਗਿਆ ਉਸ ਵੇਲੇ ਇਥੇ ਧੰਨ! ਧੰਨ!! ਜਦੋਂ ਦਰਗਾਹ ਵਿਚ ਜਾਏਂਗਾ ਉਸ ਵੇਲੇ ਜਿੰਨਿਆਂ ਮੰਡਲਾਂ ਵਿਚੋਂ ਲੰਘੇਗਾ ਉਥੇ ਤੈਨੂੰ ਧੰਨ! ਧੰਨ!! ਦੀ ਆਵਾਜ਼ ਸੁਣਾਈ ਦੇਵੇਗੀ, ਫੁੱਲ ਸੁੱਟੇ ਜਾਣਗੇ ਤੇਰੇ ਤੇ, ਤੈਨੂੰ ਧੰਨ ਧੰਨ ਕਹਿਣਗੇ, ਤੇਰੀ ਮਾਤਾ ਨੂੰ ਧੰਨ ਕਹਿਣਗੇ।

***ਮੁਖ ਊਜਲ ਹਰਿ ਦਰਗਹ ਸੋਇ॥*** ***ਪੰਨਾ - 283***

ਦਰਗਾਹ ਵਿਚ ਜਾ ਕੇ ਜਿਥੇ ਲੇਖੇ ਦੇਣੇ ਨੇ ਉਥੇ ਮੁਖ ਉਜਲਾ ਹੋਏਗਾ, ਉਥੇ ਬੜੀ ਇਜ਼ਤ, ਮਾਣ ਪ੍ਰਾਪਤ ਹੋਏਗੀ, ਪੱਤ ਦਾ ਕੱਪੜਾ ਮਿਲ ਜਾਏਗਾ, ਪ੍ਰਵਾਨ ਹੋ ਜਾਏਂਗਾ। ਸੋ ਐਨਾ ਹੁੰਦੇ ਹੋਏ ਮਹਾਰਾਜ ਜੀ ਕਹਿੰਦੇ ਸੰਸਾਰ ਦੇ ਮਨ ਦੇ ਅੰਦਰ ਇਹ ਸੋਝੀ ਆਉਂਦੀ ਨਹੀਂ ਹੈ ਕਿਉਂਕਿ ਮਨ ਦੂਸ਼ਿਤ ਹੋ ਗਿਆ ਉਸ ਦਾ। ਜਦੋਂ ਸੋਚਦਾ ਹੈ ਦੂਜੀ ਗੱਲ ਸੋਚਦਾ ਹੈ ਏਸ ਗੱਲ ਵੱਲ ਇਸ ਦਾ ਧਿਆਨ ਆਉਂਦਾ ਹੀ ਨਹੀਂ ਇਸ ਕਰਕੇ-

***ਇਹੁ ਵਾਪਾਰੁ ਵਿਰਲਾ ਵਾਪਾਰੈ॥***
***ਨਾਨਕ ਤਾ ਕੈ ਸਦ ਬਲਿਹਾਰੈ॥*** ***ਪੰਨਾ - 283***

ਵਿਰਲੇ-ਵਿਰਲੇ ਪੁਰਸ਼ ਨੇ ਜਿਨ੍ਹਾਂ ਨੂੰ ਇਹ ਸੋਝੀ ਆਉਂਦੀ ਹੈ ਤੇ ਜਿਹੜੇ ਨਾਮ ਦੀ ਮੰਗ ਕਰਕੇ ਨਾਮ ਦਾ ਰਸ ਲੈਂਦੇ ਨੇ, ਨਾਮ ਦਾ ਆਨੰਦ ਲੈਂਦੇ ਨੇ।

ਸੋ ਕਿਰਪਾ ਕੀਤੀ ਹੈ ਪੁਲਿਸ ਕਲੋਨੀ ਦੇ ਉਤੇ ਵੀ ਕਿ ਇਨ੍ਹਾਂ ਦੇ ਮਨ ਵਿਚ ਵੀ ਚਾਅ ਜਾਗਿਆ ਕਿ ਅਸੀਂ ਹਰੀ ਦਾ ਜਸ ਸੁਣੀਏ, ਹਰੀ ਦਾ ਜਸ ਕਰਾਈਏ ਆਪਣੀ ਕਮਾਈ ਸਫਲ ਕਰੀਏ। ਵਾਹਿਗੁਰੂ ਕਿਰਪਾ ਕਰੇ ਹੌਲੀ ਹੌਲੀ ਉਚੀ ਸੋਝੀ ਦੇ ਕੇ ਨਾਮ ਦੇ ਮੰਡਲ ਵਿਚ ਪ੍ਰਵੇਸ਼ ਕਰਾ ਕੇ ਮਹਾਂ ਸੁਖ ਦਾ ਝਲਕਾਰਾ ਦੇਵੇ।



15

## ਸੂਹੀ ਮਹਲਾ ੧ ਘਰ ੧੦

*ਮਾਣਸ ਜਨਮੁ ਦੁਲੰਭੁ ਗੁਰਮੁਖ ਪਾਇਆ॥*
*ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਇਆ॥੧॥*
*ਚਲੈ ਜਨਮੁ ਸਵਾਰਿ ਵਖਰੁ ਸਚੁ ਲੈ॥*
*ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ॥੧॥ ਰਹਾਉ॥*
*ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ॥*
*ਲਾਲਿ ਰਤਾ ਮਨੁ ਮਾਨਿਆ ਗੁਰੁ ਪੂਰਾ ਪਾਇਆ॥੨॥*
*ਹਉ ਜੀਵਾ ਗੁਣ ਸਾਰਿ ਅੰਤਰਿ ਤੂ ਵਸੈ॥*
*ਤੂੰ ਵਸਹਿ ਮਨ ਮਾਹਿ ਸਹਜੇ ਰਸਿ ਰਸੈ॥੩॥*
*ਮੂਰਖ ਮਨ ਸਮਝਾਇ ਆਖਉ ਕੇਤੜਾ॥*
*ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ॥੪॥*
*ਨਿਤ ਨਿਤ ਰਿਦੈ ਸਮਾਲਿ ਪ੍ਰੀਤਮੁ ਆਪਣਾ॥*
*ਜੇ ਚਲਹਿ ਗੁਣ ਨਾਲਿ ਨਾਹੀ ਦੁਖੁ ਸੰਤਾਪਣਾ॥੫॥*
*ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ॥*
*ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ॥੬॥*
*ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ॥*
*ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ॥੭॥*
*ਇਕ ਨਾਨਕ ਕੀ ਅਰਦਾਸਿ ਜੇ ਤੁਧੁ ਭਾਵਸੀ॥*
*ਮੈ ਦੀਜੈ ਨਾਮ ਨਿਵਾਸੁ ਹਰਿ ਗੁਣ ਗਾਵਸੀ॥੮॥੧॥੩॥* *ਪੰਨਾ - 642*

ਸਾਧ ਸੰਗਤ ਜੀ! ਆਪ ਨੇ ਮੌਸਮ ਦੇ ਖਰਾਬ ਹੋਣ ਦੇ ਬਾਵਜੂਦ ਆਪਣੇ ਨੇਮ ਨੂੰ ਨਿਭਾਉਂਦੇ ਹੋਏ ਗੁਰੂ ਦਰਬਾਰ ਵਿਚ ਪੁਜ ਕੇ ਆਪਣੇ ਨੇਹੁੰ ਦੀ ਪਾਲਣਾ ਕੀਤੀ ਹੈ। ਅੰਮ੍ਰਿਤ ਵੇਲੇ ਦੀ ਸੰਭਾਲ ਕਲਜੁਗ ਦੇ ਸਮੇਂ ਦੇ ਅੰਦਰ ਵਿਰਲੇ-ਵਿਰਲੇ ਭਾਗਾਂ ਵਾਲੇ ਦੇ ਭਾਗਾਂ ਵਿਚ ਆਉਂਦੀ ਹੈ, ਬਾਕੀ ਜੋ ਸੰਸਾਰ ਹੈ ਉਹ ਵੈਸੇ ਵੀ ਸੁੱਤਾ ਪਿਆ ਹੈ, ਸਰੀਰਕ ਰੂਪ ਵਿਚ ਵੀ ਸੁੱਤਾ ਪਿਆ ਹੈ। ਜਾਗ ਨਹੀਂ ਆਉਂਦੀ ਬਿਲਕੁਲ ਅੰਧਕਾਰ ਹੈ, ਕੋਈ ਪਤਾ ਨਹੀਂ ਕਿ ਸਾਡਾ ਕੀ ਰਸਤਾ ਹੈ? ਕਾਹਦੇ ਵਾਸਤੇ ਅਸੀਂ ਸੰਸਾਰ ਵਿਚ ਆਏ ਹਾਂ? ਕੀ ਸਾਡਾ ਫਰਜ ਹੈ? ਕਿਹੜੀ ਗੱਲ ਦੇ ਵਿਚ ਸਾਡੀ ਪੱਤ ਪ੍ਰਵਾਨ ਹੋਣੀ ਹੈ? ਕਿਹੜੀ ਗੱਲ ਹੈ ਜਿਸ ਦੇ ਨਾਲ ਸਾਡੀ ਪੱਤ ਲਹਿ ਜਾਣੀ ਹੈ। ਬਾਹਰਲੇ ਭੇਖ, ਬਾਹਰਲੇ ਦਿਖਾਵੇ, ਬਾਹਰਲੀਆਂ ਗੱਲਾਂ ਦਰਗਾਹ ਵਿਚ ਨਹੀਂ ਚਲਦੀਆਂ, ਉਥੇ ਤਾਂ ਪੱਤ ਦਾ ਪਰਵਾਣਾ, ਵੱਟਾ ਪੈਣਾ ਹੈ। ਫੇਰ ਪਤਾ ਲਗਣਾ ਹੈ ਕਿ ਕਿਸ ਦੀ ਪੱਤ ਲੇਖੇ ਵਿਚ ਪੈਂਦੀ ਹੈ, ਕਿਸ ਦੀ ਨਹੀਂ ਪੈਂਦੀ।

ਸੋ ਗੁਰੂ ਮਹਾਰਾਜ ਜੀ ਨੇ ਜਿਸ ਸਿਧਾਂਤ ਨੂੰ ਸਾਡੇ ਭਲੇ ਵਾਸਤੇ ਬਹੁਤ ਹੀ ਸੁਖੈਨ ਤਰੀਕੇ ਦੇ ਨਾਲ ਕਲਜੁਗ ਦੇ ਭਿਆਨਕ ਸੰਸਾਰ ਵਿਚੋਂ ਲੰਘ ਜਾਣ ਦਾ ਸਾਧਨ ਦੱਸਿਆ ਹੈ ਉਹ ਮਹਾਰਾਜ ਨੇ ਦੋ ਦੱਸੇ ਨੇ। ਇਕ ਤਾਂ ਹੈ ਕਿ ਉਸ ਨੂੰ ਸਾਧੂ ਦੀ ਸੰਗਤ ਪ੍ਰਾਪਤ ਹੋ ਜਾਵੇ, ਦੂਸਰਾ ਹੈ ਕਿ ਉਸ ਨੂੰ ਹਰੀ ਦਾ ਜਸ ਪ੍ਰਾਪਤ ਹੋ ਜਾਵੇ। ਲੇਕਿਨ ਇਹ ਮਿਲਦੇ ਨਹੀਂ, ਦੋਏ ਬਹੁਤ ਹੀ ਔਖੇ ਨੇ, ਦੁਰਲੱਭ ਚੀਜ਼ ਹੈ -

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥* *ਪੰਨਾ - 642*

ਜੇ ਤਾਂ ਮੱਥੇ ਵਿਚ ਕੋਈ ਲੇਖ ਲਿਖਿਆ ਹੋਇਆ ਹੈ ਦਰਗਾਹ ਤੋਂ, ਪਿਛਲੇ ਜਨਮਾਂ ਦਾ ਕੋਈ ਤਪ ਕੀਤਾ ਹੋਇਆ ਹੈ, ਬੰਦਗੀ ਕੀਤੀ ਹੋਈ ਹੈ, ਸੇਵਾ ਕੀਤੀ ਹੋਈ ਹੈ ਤਾਂ ਉਸ ਦਾ ਫਲ ਇਹ ਹੁੰਦਾ ਹੈ ਕਿ ਉਸ ਦੇ ਭਾਗ ਬਣ ਜਾਂਦੇ ਨੇ, ਭਾਗ ਬਣਨ ਦੇ ਨਾਲ ਦਰਗਾਹ ਤੋਂ ਲੇਖ ਲਿਖਿਆ ਜਾਂਦਾ ਹੈ ਕਿ ਏਸ ਜੀਵ ਨੂੰ ਸੰਸਾਰ ਵਿਚ ਜਾ ਕੇ ਸੰਗਤ ਪ੍ਰਾਪਤ ਹੋਏਗੀ, ਗੁਰੂ ਮਿਲੇਗਾ, ਗੁਰਮੁਖ ਦੀ ਸੰਗਤ ਪ੍ਰਾਪਤ ਹੋਏਗੀ, ਸੰਗਤ ਵਿਚ ਜਾ ਕੇ ਹਰੀ ਦਾ ਜਸ ਕਰੇਗਾ। ਜਿਨ੍ਹਾਂ ਦੇ ਮਸਤਕ ਵਿਚ ਭਾਗ ਨਹੀਂ ਹੁੰਦਾ, ਮਹਾਰਾਜ ਜੀ ਕਹਿੰਦੇ ਉਹ ਨਹੀਂ ਨੇੜੇ ਆ ਸਕਿਆ ਕਰਦੇ-

*ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥* *ਪੰਨਾ - 95*

ਬਗੈਰ ਭਾਗਾਂ ਤੋਂ 'ਸਤਿ' ਦੀ ਸੰਗਤ ਪ੍ਰਾਪਤ ਨਹੀਂ ਹੁੰਦੀ। ਕਈ ਕਿਸਮ ਦੀ ਸਤਿਸੰਗ ਹੁੰਦੀ ਹੈ। ਜਿਸ ਥਾਂ ਤੇ ਗੁਰਮੁਖ ਪਿਆਰੇ ਇਕੱਠੇ ਹੋ ਕੇ ਚਿਤ ਬਿਰਤੀਆਂ ਨੂੰ ਇਕਾਗਰ ਕਰਕੇ ਆਪਣੀ ਸੁਰਤੀ ਪ੍ਰਮੇਸ਼ਰ ਦੇ ਚਰਨਾਂ ਵਿਚ ਲਾਉਣ, ਉਹ ਵੀ ਸਤਿਸੰਗ ਹੋਇਆ ਕਰਦਾ ਹੈ। ਸਤਿ ਸਾਸ਼ਤਰ, ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੇ ਨਾਲ ਜਿਸ ਦੀ ਬਿਰਤੀ ਜੁੜ ਜਾਵੇ, ਬਾਣੀ ਦੇ ਨਾਲ ਜਿਸ ਦਾ ਚਿਤ ਜੁੜ ਜਾਵੇ, ਦੌੜਦਾ ਭੱਜਦਾ ਨਾ ਫਿਰੇ ਤੇ ਬਾਣੀ ਦਾ ਰਸ ਜਿਸ ਦੇ ਅੰਦਰ ਆ ਜਾਵੇ ਉਸ ਨੂੰ ਵੀ ਸਤਿਸੰਗ ਪ੍ਰਾਪਤ ਹੋ ਜਾਇਆ ਕਰਦਾ ਹੈ।

ਤੀਸਰੀ ਸਤਿਸੰਗ ਹੁੰਦੀ ਹੈ ਕਿ 'ਸਤਿ' ਨੂੰ ਜਾਨਣ ਵਾਲੇ ਪੁਰਸ਼, ਜਿਨ੍ਹਾਂ ਨੇ 'ਸਤਿ' ਨੂੰ ਪਛਾਣ ਲਿਆ, ਅੰਦਰੋਂ ਹੀ ਜਿਨ੍ਹਾਂ ਨੂੰ ਸੱਚ ਲੱਭ ਗਿਆ ਉਨ੍ਹਾਂ ਦੀ ਜੇ ਸੰਗਤ ਪ੍ਰਾਪਤ ਹੋ ਜਾਵੇ ਉਸ ਨੂੰ ਵੀ 'ਸਤਿਸੰਗ' ਆਖਦੇ ਨੇ।

ਤਿੰਨੇ ਹੀ ਕਿਸਮ ਦਾ ਜੋ ਸਤਿਸੰਗ ਹੈ ਉਹ ਬਹੁਤ ਮੁਸ਼ਕਲ ਦੇ ਨਾਲ ਪ੍ਰਾਪਤ ਹੁੰਦਾ ਹੈ। ਆ ਕੇ ਸੰਗਤ ਵਿਚ ਬੈਠ ਜਾਣਾ, ਇਕ ਮਾਹੌਲ ਦੇ ਵਿਚ ਅਸਰ ਕਬੂਲ ਕਰਨਾ ਫਾਇਦਾ ਤਾਂ ਓਸ ਦਾ ਵੀ ਹੋਇਆ ਕਰਦਾ ਹੈ। ਇਕ ਉਹ ਨੇ ਜਿਹੜੇ ਤਨੋ ਮਨੋ ਜਿਸ ਤਰ੍ਹਾਂ ਕੋਈ ਡੁਬਕੀ ਲਾਉਂਦਾ ਹੈ ਇਸ ਤਰ੍ਹਾਂ ਮਨ ਦੀਆਂ ਵਾਸ਼ਨਾਵਾਂ ਛਡ ਕੇ, ਚਿਤ ਦੀਆਂ ਬਿਰਤੀਆਂ ਤੋਂ ਉਚੇ ਹੋ ਕੇ ਇਕਾਗਰਤਾ ਵਿਚ ਆ ਕੇ ਨਿਰੁਧ ਵਿਚ ਪਹੁੰਚਦੇ ਨੇ, ਬਾਣੀ ਵਿਚ ਲੀਨ ਹੋ ਜਾਂਦੇ ਨੇ, ਬਾਣੀ ਦੇ ਭਾਵ ਵਿਚ ਆਪਣੇ ਆਪ ਨੂੰ ਲੀਨ ਕਰ ਲੈਂਦੇ ਨੇ, ਉਹ ਉਤਮ ਸੰਗਤ ਹੈ। ਸ਼ਬਦ ਦੇ ਰਸ ਦੇ ਨਾਲ ਹੀ ਉਨ੍ਹਾਂ ਦੇ ਅੰਦਰੋਂ ਪਾਪ ਕੱਟੇ ਜਾਂਦੇ ਨੇ। ਸੋ ਇਹ ਬਹੁਤ ਔਖੀ ਪ੍ਰਾਪਤ ਹੋਇਆ ਕਰਦੀ ਹੈ, ਬੜੀ ਮਿਹਨਤ ਦੇ ਨਾਲ, ਭਾਗ ਬਣਨ ਤਾਂ ਹੋਇਆ ਕਰਦੀ ਹੈ -

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥* *ਪੰਨਾ - 642*

ਹੈ ਤਾਂ ਦੋਇ ਲਾਹੇਵੰਦ ਲੇਕਿਨ ਜਦੋਂ ਅਸੀਂ ਵਿਚਾਰ ਕਰਦੇ ਹਾਂ, ਗਾਉਂਦੇ ਤਾਂ ਪੈਸੇ ਲੈਣ ਵਾਲੇ ਵੀ ਨੇ, ਬਾਣੀ ਵੀ ਪੜ੍ਹਦੇ ਨੇ ਲੇਕਿਨ ਉਨ੍ਹਾਂ ਦੇ ਹਿਰਦੇ ਸੁੱਕੇ ਕਿਉਂ ਰਹਿ ਜਾਂਦੇ ਨੇ? ਅਸਰ ਕਿਉਂ ਨਹੀਂ ਹੁੰਦਾ ਉਨ੍ਹਾਂ ਦੇ ਅੰਦਰ? ਜਦੋਂ ਕੀਰਤਨ ਤੋਂ ਬਾਅਦ ਉਨ੍ਹਾਂ ਦਾ ਬਾਹਰਲਾ ਜੀਵਨ ਦੇਖੀਦਾ ਹੈ ਤਾਂ ਓਹੀ ਨਿੰਦਿਆ, ਓਹੀ ਚੁਗਲੀ, ਓਹੀ ਈਰਖਾ, ਓਹੀ ਪ੍ਰਮੇਸ਼ਰ ਨੂੰ ਭੁੱਲੇ ਰਹਿਣਾ। ਕਾਰਨ ਕੀ ਹੁੰਦਾ ਹੈ? ਇਹ ਇਕ ਮਸ਼ੀਨੀ ਕਿਰਿਆ ਤਾਂ ਉਨ੍ਹਾਂ ਦੇ ਅੰਦਰ ਹੋ ਜਾਂਦੀ ਹੈ, ਕਲਾ ਜਿਸ ਨੂੰ ਕਹਿੰਦੇ ਨੇ। ਗੱਲਾਂ ਵੀ ਸਾਧ ਲੈਂਦੇ ਨੇ, ਸਾਜ਼ ਵੀ ਬਹੁਤ ਸਾਧੇ ਹੋਏ ਹੁੰਦੇ ਨੇ ਲੇਕਿਨ ਅੰਦਰੋਂ ਕੋਰੇ ਦੇ ਕੋਰੇ ਹੀ ਰਹਿ ਜਾਂਦੇ ਨੇ।

ਗੁਰੂ ਦਸਵੇਂ ਪਾਤਸ਼ਾਹ ਨੂੰ ਪੁਛਿਆ ਗਿਆ ਕਿ ਪਾਤਸ਼ਾਹ! ਆਪ ਦੀ ਸੰਗਤ ਵਿਚ ਤਾਂ ਸਾਰੇ ਹੀ ਆਉਂਦੇ ਨੇ, ਦੂਰ ਦਰਾਜ ਤੋਂ ਆਉਂਦੇ ਨੇ, ਸੈਂਕੜੇ ਹਜ਼ਾਰਾਂ ਮੀਲਾਂ ਤੋਂ ਚੱਲ ਕੇ ਆਉਂਦੇ ਨੇ ਪਰ ਇਕ ਉਹ

ਨੇ ਜਿਹੜੇ ਰੰਗ ਵਿਚ ਰੰਗੇ ਜਾਂਦੇ ਨੇ, ਇਕ ਉਹ ਨੇ ਜਿਹੜੇ ਬਿਲਕੁਲ ਖੁਸ਼ਕ ਨਿਕਲਦੇ ਨੇ, ਇਕ ਉਹ ਨੇ ਜਿਨ੍ਹਾਂ ਤੇ ਥੋੜ੍ਹਾ ਜਿਹਾ ਅਸਰ ਹੁੰਦਾ ਹੈ ਮੁੜ ਕੇ ਫੇਰ ਭੁਲ ਭੱਲ ਜਾਂਦੇ ਨੇ। ਮਹਾਰਾਜ! ਕਾਰਨ ਕੀ ਹੈ?

ਮਹਾਰਾਜ ਜੀ ਕਹਿਣ ਲੱਗੇ, "ਪਿਆਰਿਓ! ਹਰ ਚੀਜ਼ ਦੀ ਵਿਧੀ ਹੋਇਆ ਕਰਦੀ ਹੈ, ਵਿਧੀ ਤੋਂ ਬਗੈਰ, ਜੁਗਤਿ ਤੋਂ ਬਗੈਰ ਕੋਈ ਫਲ ਹਾਸਲ ਨਹੀਂ ਹੋਇਆ ਕਰਦਾ ਜੁਗਤਿ ਤੋਂ ਬਗੈਰ ਆਦਮੀ ਦੀ ਮਿਹਨਤ ਜਾਇਆ ਹੋ ਜਾਂਦੀ ਹੈ।"

ਫਾਰਮੂਲੇ ਦਾ ਪਤਾ ਨਾ ਹੋਵੇ ਤਾਂ ਸਵਾਲ ਨਹੀਂ ਨਿਕਲਿਆ ਕਰਦਾ। ਰਕਮਾਂ ਪੜ੍ਹਦਾ ਹੈ, ਲਿਖਦਾ ਹੈ, ਸਲੇਟਾਂ ਤੇ ਕਾਪੀਆਂ ਤੇ ਲੇਕਿਨ ਜੇ ਫਾਰਮੂਲਾ ਨਹੀਂ ਹੈ ਤਾਂ ਓਸ ਨੂੰ ਪਤਾ ਨਹੀਂ ਲਗਦਾ ਇਸ ਚੀਜ਼ ਦਾ, ਕੋਈ ਵੀ ਚੀਜ਼ ਜੁਗਤਿ ਤੋਂ ਬਗੈਰ ਕੰਮ ਨਹੀਂ ਦਿਆ ਕਰਦੀ। ਸੋ ਜੁਗਤਿ ਹੋਇਆ ਕਰਦੀ ਹੈ ਸੰਗਤ ਦੀ।

ਸੋ ਓਸ ਵੇਲੇ ਆਪ ਨੇ ਏਸ ਗੱਲ ਨੂੰ ਹੋਰ ਸਪਸ਼ਟ ਕਰਨ ਵਾਸਤੇ ਫੁਰਮਾਨ ਕੀਤਾ ਕਿ ਸਤਿਸੰਗ ਹੁੰਦੀ ਹੋਵੇ ਕਿਉਂਕਿ ਗੁਰੂ ਦੀ ਬਾਣੀ ਤਾਂ 'ਸਤਿ' ਹੈ। ਜੇ ਇਸ ਦੇ ਨਾਲ ਸੰਗਤ ਅਸੀਂ ਕਰਨੀ ਹੋਵੇ ਤਾਂ ਇਸ ਦੇ ਵਾਸਤੇ ਜਦੋਂ ਘਰ ਤੋਂ ਚਲੇ, ਜੇ ਮਨ ਵਿਚ ਰਾਤ ਨੂੰ ਹੀ ਉਤਸ਼ਾਹ ਹੈ ਕਿ ਕੱਲ੍ਹ ਨੂੰ ਮੈਂ ਸਤਿਸੰਗ ਤੇ ਜਾਣਾ ਹੈ ਐਸਾ ਨਾ ਹੋਵੇ, ਕਿਤੇ ਮੈਨੂੰ ਨੀਂਦ ਆ ਜਾਵੇ ਤੇ ਜਾਗ ਨਾ ਖੁੱਲ੍ਹੇ। ਕੁਦਰਤ ਦਾ ਐਸਾ ਅਸੂਲ ਹੈ ਕਿ **Time Piece** ਹੋਵੇ ਨਾ ਹੋਵੇ, ਸੱਚੇ ਦਿਲ ਨਾਲ ਕਹਿ ਦਿਓ ਕਿ ਇੰਨੇ ਵਜੇ ਮੈਂ ਜਾਗਣਾ ਹੈ, ਐਨੇ ਵਜੇ ਜਾਣਾ ਹੈ। ਅੰਦਰ ਐਸੀ ਘੜੀ ਹੈ ਕਿ ਇਕ ਮਿੰਟ ਦੀ ਵੀ ਉਹ ਦੇਰੀ ਨਹੀਂ ਕਰਦੀ, ਉਸੇ ਵੇਲੇ ਜਗਾ ਦੇਏਗੀ। ਇਹ ਉਤਸ਼ਾਹ ਦੀ ਗੱਲ ਹੋਇਆ ਕਰਦੀ ਹੈ। ਜੇ ਅੰਦਰ ਉਤਸ਼ਾਹ ਹੋਵੇ ਫੇਰ ਇਹ ਗੱਲ ਵਾਪਰਦੀ ਹੈ। ਸੋ ਜਦੋਂ ਆਦਮੀ ਇੰਤਜ਼ਾਰ ਕਰਦਾ ਹੈ ਕਿ ਸਤਿਸੰਗ ਤੇ ਜਾਣਾ ਹੈ, ਕੀਰਤਨ ਹੋਣਾ ਹੈ, ਅਸੀਂ ਸੁਣਨਾ ਹੈ ਜਾ ਕੇ, ਕੰਮ ਛੇਤੀ-ਛੇਤੀ ਖਤਮ ਕਰੋ, ਜਿਹੜਾ ਕੰਮ ਕੱਲ੍ਹ ਨੂੰ ਓਸ ਵੇਲੇ ਕਰਨਾ ਹੈ ਉਸ ਨੂੰ ਹੁਣੇ ਹੀ ਠੀਕ ਕਰ ਦੇਈਏ, ਵਿਉਂਤ ਬਣਾਉਂਦਾ ਹੈ। ਓਸ ਵੇਲੇ ਤੋਂ ਗੁਰੂ ਘਰ ਵਿਚ ਹਾਜ਼ਰੀ ਲੱਗਣੀ ਸ਼ੁਰੂ ਹੋ ਜਾਂਦੀ ਹੈ।

ਜਦੋਂ ਕੋਈ ਗੁਰੂ ਨੂੰ ਸੱਚੇ ਦਿਲੋਂ ਪਿਆਰ ਕਰਨ ਵਾਲਾ, ਗੁਰਬਾਣੀ ਵਿਚ ਭਿਜਿਆ, ਰਸ-ਰੰਗ-ਰੱਤਾ ਗੁਰਮੁਖ, ਗੁਰਸਿੱਖ, ਮਹਾਂਪੁਰਸ਼ ਬਾਣੀ ਪੜ੍ਹਦਾ ਹੈ, ਕੀਰਤਨ ਕਰਦਾ ਹੈ ਤਾਂ ਉਸ ਦੀ ਸੰਗਤ ਵਿਚ ਕਿਹੋ ਜਿਹਾ ਹੀ ਸਖਤ ਬੰਦਾ ਕਿਉਂ ਨਾ ਆ ਜਾਵੇ, ਉਸ ਦੀ ਆਵਾਜ਼ ਇਕ ਵਾਰੀ ਸਾਰਿਆਂ ਨੂੰ ਭਿਉ ਦਿੰਦੀ ਹੈ ਕਿਉਂਕਿ ਉਹ ਭਿੱਜੀ ਹੋਈ ਆਵਾਜ਼ ਆਉਂਦੀ ਹੈ, ਰਸ ਵਾਲੀ ਆਵਾਜ਼ ਆਉਂਦੀ ਹੈ, ਅੰਦਰੋਂ ਹਿਰਦੇ 'ਚੋਂ ਪ੍ਰਮੇਸ਼ਰ ਨਾਲ ਮਿਲ ਕੇ ਉਸ ਦੀ ਆਵਾਜ਼ ਨਿਕਲਦੀ ਹੈ, ਪਰਮ ਸ਼ਕਤੀ ਉਸ ਦੇ ਬੋਲ ਦੇ ਵਿਚ ਸ਼ਾਮਲ ਹੋ ਕੇ ਦੂਸਰਿਆਂ ਦੇ ਹਿਰਦਿਆਂ ਦੇ ਵਿਚ ਛੇਕ ਪਾਉਂਦੀ ਚਲੀ ਜਾਂਦੀ ਹੈ -

***ਕਬੀਰ ਸਤਿਗੁਰ ਸੂਰਮੇ ਬਾਹਿਆ ਬਾਨੁ ਜੁ ਏਕੁ ॥***
***ਲਾਗਤ ਹੀ ਭੁਇ ਗਿਰਿ ਪਰਿਆ ਪਰਾ ਕਰੇਜੇ ਛੇਕੁ ॥*** ***ਪੰਨਾ - 1374***

ਕੋਈ ਵਿਰਲਾ ਵਿਰਲਾ ਪੁਰਸ਼ ਹੁੰਦਾ ਹੈ ਜਿਸ ਦੇ ਬਚਨ ਛੇਕ ਪਾ ਦਿੰਦੇ ਨੇ ਕਿਉਂਕਿ ਉਹ ਸ਼ਰਧਾ ਦੇ ਨਾਲ ਘਰੋਂ ਚੱਲ ਕੇ ਆਇਆ ਹੈ। ਜੇ ਸ਼ਰਧਾ ਦੇ ਨਾਲ ਨਾ ਆਵੇ ਫੇਰ ਤਾਂ ਦਰਵਾਜ਼ੇ ਬੰਦ ਕਰੇ ਹੋਏ ਨੇ ਓਸ ਦੇ, ਬੜਾ ਮੁਸ਼ਕਲ ਹੈ ਕਿਸੇ ਚੀਜ਼ ਦਾ ਅਸਰ ਹੋਣਾ।

ਸੋ ਮਹਾਰਾਜ ਕਹਿੰਦੇ ਪਹਿਲਾ ਇਹ ਹੈ ਕਿ ਅਰਦਾਸ ਕਰਕੇ ਸ਼ਰਧਾ ਦੇ ਨਾਲ ਜਦੋਂ ਸਤਿਸੰਗ ਵਿਚ ਆਉਂਦਾ ਹੈ ਤਾਂ ਉਸ ਵੇਲੇ ਉਹ ਤਿਆਰ ਹੁੰਦਾ ਹੈ ਸਤਿਸੰਗ ਦਾ ਫਲ ਲੈਣ ਵਾਸਤੇ ਤੇ ਫਲ ਉਸ ਨੂੰ ਉਸੇ ਵੇਲੇ ਮਿਲਦਾ ਹੈ ਜਦੋਂ ਪਹਿਲਾ ਕਦਮ ਪੁੱਟਦਾ ਹੈ। ਇਕ ਕਦਮ ਪੁੱਟਣ ਦਾ ਫਲ ਇਕ ਜਗ ਦੇ ਬਰਾਬਰ ਹੋਇਆ ਕਰਦਾ ਹੈ। ਜਿੰਨੇ ਕਦਮ ਪੁੱਟ ਕੇ ਜਾਂਦਾ ਹੈ ਉਨੇ ਹੀ ਜੱਗਾਂ ਦਾ ਫਲ ਉਸ ਦੇ ਵਿਘਨਾਂ ਨੂੰ ਨਾਸ਼

ਕਰਦਾ ਹੈ, ਪਾਪਾਂ ਨੂੰ ਦੱਬਣਾ ਸ਼ੁਰੂ ਕਰ ਦਿੰਦਾ ਹੈ। ਉਸ ਤੋਂ ਬਾਅਦ ਜਦੋਂ ਸੰਗਤ ਵਿਚ ਆਉਂਦਾ ਹੈ, ਉਥੇ ਨਿਮਰਤਾ ਧਾਰਨ ਕਰਦਾ ਹੈ ਕਿ ਹੇ ਪ੍ਰਭੂ! ਤੇਰੇ ਪਿਆਰੇ ਬੈਠੇ ਨੇ, ਮੈਂ ਹੀ ਇਕ ਐਸਾ ਹਾਂ ਜਿਸ ਨੂੰ ਪਿਆਰ ਨਹੀਂ ਲਗਿਆ, ਇਨ੍ਹਾਂ ਪਿਆਰਿਆਂ ਦੇ ਸਦਕੇ ਮੇਰੇ ਤੇ ਕਿਰਪਾ ਕਰ। ਤੂੰ ਇਹਨਾਂ ਨੂੰ ਪਿਆਰ ਕਰਦਾ ਹੈਂ ਇਨ੍ਹਾਂ ਦਾ ਹੀ ਵਾਸਤਾ ਮੈਂ ਪਾਉਂਦਾ ਹਾਂ। ਫੇਰ ਉਹ ਨਿਮਰਤਾ ਦੇ ਨਾਲ ਸਤਿਸੰਗ ਵਿਚ ਦਾਖਲ ਹੁੰਦਾ ਹੈ। ਉਸ ਵੇਲੇ ਉਸ ਦਾ ਦਿਮਾਗ ਬੰਦ ਹੋਣ ਵਾਲਾ ਨਹੀਂ ਹੁੰਦਾ, ਤਰਕ ਵਿਚ ਨਹੀਂ ਹੁੰਦਾ। ਇਕ ਉਹ ਨੇ ਜਿਹੜੇ ਤਰਕ ਕਰਦੇ ਨੇ ਕਿ ਫਲਾਣਾ ਬੈਠਾ ਹੈ, ਲੈ ਇਹ ਵੀ ਸੰਗਤ ਵਿਚ ਆ ਗਿਆ, ਉਥੇ ਤਾਂ ਆਏਂ ਕਰਦਾ ਹੈ। ਉਹ ਇਹ ਨਹੀਂ ਦੇਖਦਾ, ਉਹ ਸਭ ਨੂੰ ਪਿਆਰ ਨਾਲ ਦੇਖਦਾ ਹੈ ਕਿ ਵਾਹਿਗੁਰੂ ਦੇ ਹਜ਼ੂਰ ਬੈਠੇ ਨੇ। ਆਪਣੇ ਆਪ ਨੂੰ ਮਾੜਾ ਕਹਿੰਦਾ ਹੈ। ਜਿਹੜਾ ਆਪਣੇ ਆਪ ਨੂੰ ਮਾੜਾ ਕਹਿੰਦਾ ਹੈ ਉਹ ਪਹੁੰਚ ਕਿਥੇ ਜਾਂਦਾ ਹੈ? ਮਹਾਰਾਜ ਜੀ ਕਹਿੰਦੇ ਉਹ ਸਾਡੇ ਕੋਲ ਪਹੁੰਚ ਜਾਂਦਾ ਹੈ। ਸਾਡਾ ਪਿਆਰ ਹਾਸਲ ਕਰਦਾ ਹੈ, ਸਾਡਾ ਮਿੱਤਰ ਬਣ ਜਾਂਦਾ ਹੈ –

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥*** ***ਪੰਨਾ – 1365***

ਮਿੱਤਰ ਓਹੀ ਹੈ ਜਿਸ ਨੇ ਇਹ ਬੁਝ ਲਿਆ ਕਿ ਮੇਰੇ ਨਾਲੋਂ ਸਾਰੇ ਚੰਗੇ ਨੇ। ਜੇ ਰਹਿ ਗਿਆ ਤਾਂ ਮੈਂ ਹੀ ਰਹਿ ਗਿਆ ਪਿਛੇ। ਉਸ ਦੀ ਮਿੱਤਰਤਾ ਪੈ ਜਾਂਦੀ ਹੈ, ਪਿਆਰ ਪੈ ਜਾਂਦਾ ਹੈ ਗੁਰੂ ਨਾਨਕ ਤੇ ਇਸ ਨੂੰ ਨਿਮਰਤਾ ਕਹਿੰਦੇ ਨੇ, ਝੁਕਣਾ ਨਿਮਰਤਾ ਨਹੀਂ ਹੁੰਦਾ ਕਿ ਐਵੇਂ ਝੁਕੀ ਜਾਓ ਹੱਥ ਬੰਨ੍ਹੀ ਜਾਓ –

***ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥***
***ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥*** ***ਪੰਨਾ – 470***

ਨਿਮਰਤਾ ਦੇ ਨਾਲ ਫੇਰ ਨਮਸ਼ਕਾਰ ਕਰਦਾ ਹੈ। ਨਮਸ਼ਕਾਰ ਕਰਨ ਦੀ ਭਗਤੀ ਦਾ ਫਲ ਬੇਅੰਤ ਹੋਇਆ ਕਰਦਾ ਹੈ। ਗੁਰੂ ਦਸ਼ਮੇਸ਼ ਪਿਤਾ ਨੂੰ ਪੁਛਿਆ ਕਿ ਇਹ ਨਮਸ਼ਕਾਰਾਂ ਕਰਦੇ ਨੇ ਕਾਜ਼ੀ ਸਲਾਦ-ਦੀਨ ਨੇ।

ਮਹਾਰਾਜ ਕਹਿੰਦੇ, "ਕਾਜ਼ੀ ਸਾਹਿਬ! ਇਨ੍ਹਾਂ ਦੇ ਜੋ ਪੁੱਠੇ ਲੇਖ ਨੇ ਇਹ ਜਿਸ ਵਕਤ ਗੁਰੂ ਚਰਨਾਂ ਦੇ ਨਾਲ ਸਪਰਸ਼ ਕਰਦੇ ਨੇ, ਉਸ ਵੇਲੇ ਇਹ ਦਬ ਜਾਂਦੇ ਨੇ, ਜਿਹੜੇ ਸ਼ੁਭ ਲੇਖ ਨੇ ਉਹ ਅੰਦਰੋਂ ਪ੍ਰਗਟ ਹੋ ਜਾਇਆ ਕਰਦੇ ਨੇ ਉਸੇ ਵੇਲੇ।"

ਸੋ ਏਸ ਤਰ੍ਹਾਂ ਦੇ ਨਾਲ ਉਹ ਫਲ ਪ੍ਰਾਪਤ ਹੁੰਦਾ ਹੈ, ਫੇਰ ਜਦੋਂ ਸੰਗਤ ਵਿਚ ਬੈਠਦਾ ਹੈ ਉਸ ਵੇਲੇ ਇਸ ਦੇ ਅੰਦਰ ਬੇਅੰਤ ਵਾਸ਼ਨਾਵਾਂ ਹੁੰਦੀਆਂ ਨੇ, ਬੇਅੰਤ ਖਿਆਲ ਹੁੰਦੇ ਨੇ ਕਿਉਂਕਿ ਮਨ ਭਰਿਆ ਪਿਆ ਹੈ ਖਿਆਲਾਂ ਨਾਲ। ਫੇਰ ਉਹ ਖਿਆਲਾਂ ਨੂੰ ਸੰਕੋਚਦਾ ਹੈ ਇਕ ਇਕ ਦੇ ਵਿਚੀਂ ਲੰਘਦਾ ਤੁਰਿਆ ਜਾਂਦਾ ਹੈ। ਸਭ ਤੋਂ ਪਹਿਲਾਂ ਮੂੜ੍ਹਤਾ ਬਿਰਤੀ ਨੂੰ ਜਿੱਤਦਾ ਹੈ। ਸੁਚੇਤ ਹੋ ਕੇ ਸੰਗਤ ਵਿਚ ਬੈਠਦਾ ਹੈ। ਫੇਰ ਬਿਖਸ਼ੇਪਤਾ ਬਿਰਤੀ ਨੂੰ ਜਿੱਤਦਾ ਹੈ। ਜਿਹੜਾ ਮਨ ਨੱਠਿਆ ਫਿਰਦਾ ਹੈ ਕਦੇ ਏਧਰ, ਕਦੇ ਓਧਰ, ਕਦੇ ਮੱਥਾ ਟੇਕਣ ਵਾਲੇ ਨੂੰ, ਕਦੇ ਲੰਘਣ ਵਾਲੇ ਨੂੰ ਦੇਖਦਾ ਹੈ। ਬਿਖਸ਼ੇਪਤਾ ਤੋਂ ਆਪਣੇ ਆਪ ਵਿਚ ਪ੍ਰਵੇਸ਼ ਕਰਦਾ ਹੈ। ਫੇਰ ਉਸ ਤੋਂ ਬਾਅਦ ਇਹ ਸਿਮਰਤੀ ਬਿਰਤੀ ਨੂੰ ਫਤਿਹ ਕਰਦਾ ਹੈ। ਗੱਲਾਂ ਯਾਦ ਆਉਂਦੀਆਂ ਨੇ। ਜਿਹੜੀਆਂ ਅੱਜ ਕਰਨੀਆਂ ਨੇ ਉਹ ਵੀ, ਜਿਹੜੀਆਂ ਮਹੀਨੇ ਨੂੰ ਕਰਨੀਆਂ ਨੇ ਉਹ ਵੀ, ਜਿਹੜੀਆਂ ਪਹਿਲਾਂ ਕੀਤੀਆਂ ਨੇ ਉਹ ਵੀ, ਜਿਹੜੀਆਂ ਬਚਪਨ ਵਿਚ ਹੋ ਗਈਆਂ ਉਹ ਵੀ, ਸਿਮਰਤੀ ਬਿਰਤੀ ਖੁੱਲ੍ਹ ਜਾਂਦੀ ਹੈ। ਯਾਦਾਸ਼ਤ ਦੇ ਮੰਡਲ ਵਿਚ ਜਾਣ ਨਾਲ ਉਲਝ ਜਾਂਦਾ ਹੈ। ਕੀਰਤਨ ਹੋਈ ਜਾਂਦਾ ਹੈ ਲੇਕਿਨ ਕੋਈ ਪਤਾ ਨਹੀਂ ਉਸ ਨੂੰ ਕਿ ਕੀ ਹੋ ਰਿਹਾ ਹੈ, ਕੀ ਨਹੀਂ ਹੋ ਰਿਹਾ। ਸੋ ਇਨ੍ਹਾਂ ਤਿੰਨਾਂ ਬਿਰਤੀਆਂ ਨੂੰ ਸੰਕੋਚ ਕੇ ਜਿਸ ਨੂੰ ਚਿਤ ਬਿਰਤੀਆਂ ਨੂੰ ਸੰਕੋਚਣਾਂ ਕਹਿੰਦੇ ਨੇ ਫੇਰ ਉਹ ਇਕਾਗਰਤਾ ਵੱਲ ਵਧਦਾ ਹੈ। ਸੋ ਜਦੋਂ ਇਕਾਗਰ ਚਿੱਤ ਹੋ

ਕੇ ਹਰੀ ਦਾ ਜਸ ਸੁਣਦਾ ਹੈ ਤਾਂ ਸੰਬੰਧ ਜੁੜ ਜਾਂਦਾ ਹੈ ਜਿਵੇਂ ਬਿਜਲੀ ਦੀ ਤਾਰ ਦਾ ਤੇ ਬਲਬ ਦਾ ਸੰਬੰਧ ਜੁੜਦਾ ਹੈ। ਸਵਿਚ ਦੱਬੀ ਜਾਂਦੀ ਹੈ। ਜੇ ਉਸ ਦੇ ਵਿਚ ਕਾਰਬਨ ਆਈ ਹੋਵੇ ਫੇਰ ਨਹੀਂ ਉਹ ਜਲਦਾ। ਜਦੋਂ ਉਸ ਦੇ ਬਟਨ ਦਾ ਸੰਬੰਧ ਜੁੜ ਜਾਂਦਾ ਹੈ ਤਾਂ ਗੁਰੂ ਦੇ ਵਿਚੋਂ ਰੋਸ਼ਨੀ ਆਉਂਦੀ ਹੈ ਉਸਦੇ ਹਿਰਦੇ ਦੇ ਅੰਦਰ। ਉਸ ਦੇ ਨਾਲ ਫੇਰ ਅੰਦਰ ਪ੍ਰਕਾਸ਼ ਹੋਣਾ ਸ਼ੁਰੂ ਹੋ ਜਾਂਦਾ ਹੈ। ਉਸ ਦੀਆਂ ਮਨੌਤਾਂ ਹਟ ਜਾਂਦੀਆਂ ਨੇ, ਬਾਣੀ ਦੇ ਮੁਤਾਬਕ ਹੋ ਜਾਂਦਾ ਹੈ। ਬੇਅੰਤ ਮਨੌਤਾਂ ਨੇ ਆਦਮੀ ਦੇ ਮਨ ਵਿਚ, ਬੇਅੰਤ ਕਿਤਾਬਾਂ ਪੜ੍ਹਦਾ ਹੈ, ਬੇਅੰਤ ਗੱਲਾਂ ਸੁਣਦਾ ਹੈ ਉਸ ਨੂੰ ਕੋਈ ਪਤਾ ਨਹੀਂ ਕਿ ਤੱਤ ਕੀ ਹੈ ਤੇ ਅਤੱਤ ਕੀ ਹੈ ਤੇ ਗੇੜੇ ਖਾਈ ਜਾਂਦਾ ਹੈ।

ਸੋ ਮਹਾਰਾਜ ਜੀ ਕਹਿੰਦੇ ਪਿਆਰਿਓ! ਸਤਿਸੰਗ ਵਿਚ ਤਾਂ ਸਾਰੇ ਹੀ ਆਉਂਦੇ ਨੇ ਲੇਕਿਨ ਜਦੋਂ ਤੱਕ ਵਿਧੀ ਦਾ ਨਹੀਂ ਪਤਾ ਲਗਦਾ ਉਨਾ ਚਿਰ ਅਸਰ ਨਹੀਂ ਹੁੰਦਾ, ਪੂਰੀ ਪੂਰੀ ਮਿਹਨਤ ਦਾ ਪੂਰਾ ਪੂਰਾ ਫਲ ਨਹੀਂ ਪ੍ਰਾਪਤ ਹੁੰਦਾ ਹੈ। ਸਾਰੇ ਹੀ ਹੈਰਾਨ ਹੋ ਗਏ ਲੇਕਿਨ ਗੱਲ ਸਮਝ 'ਚ ਨਾ ਆਈ।

ਮਹਾਰਾਜ ਕਹਿੰਦੇ, "ਚੰਗਾ! ਤੁਹਾਨੂੰ ਅਮਲੀ ਤੌਰ ਤੇ ਸਮਝਾਉਂਦੇ ਹਾਂ। ਤਿੰਨ ਬਾਟੇ ਲੈ ਕੇ ਆਓ।"

ਤਿੰਨ ਬਾਟੇ ਲੈ ਆ ਤੇ ਪਾਣੀ ਦੇ ਭਰੇ ਹੋਏ ਨੇ।

ਮਹਾਰਾਜ ਜੀ ਕਹਿੰਦੇ, "ਪ੍ਰੇਮੀਆ! ਉਹ ਪਤਾਸਿਆਂ ਦਾ ਉਂਜਲ ਭਰ ਤੇ ਇਕ ਬਾਟੇ ਵਿਚ ਸੁੱਟ ਦੇ।"

ਦੂਜੇ ਨੂੰ ਕਹਿੰਦੇ, "ਉਹ ਕੱਚਾ ਡਲਾ ਪਿਆ ਹੈ ਮਿੱਟੀ ਦਾ ਉਸ ਨੂੰ ਲਿਆ ਕੇ ਦੂਜੇ ਬਾਟੇ ਵਿਚ ਰੱਖ ਦੇਹ।"

ਤੀਸਰੇ ਨੂੰ ਕਿਹਾ, "ਉਹ ਪੱਥਰ ਹੈ ਤੇ ਲਿਆ ਕੇ ਤੀਸਰੇ ਬਾਟੇ ਵਿਚ ਰੱਖ ਦੇਹ।"

ਬਚਨ ਚਲਦੇ ਰਹੇ ਤੇ ਉਸ ਤੋਂ ਬਾਅਦ ਜਦੋਂ ਕੁਝ ਸਮਾਂ ਲੰਘ ਗਿਆ ਤਾਂ ਮਹਾਰਾਜ ਜੀ ਕਹਿਣ ਲੱਗੇ, "ਪ੍ਰੇਮੀਆ! ਤੂੰ ਪਤਾਸ਼ੇ ਲਿਆ ਕੱਢ ਕੇ ਜਿਹੜੇ ਜਲ ਦੇ ਵਿਚ ਤੂੰ ਪਾਏ ਸੀ।"

ਹੈਰਾਨ ਹੋ ਗਿਆ। ਜਦੋਂ ਪਾਣੀ ਵਿਚ ਹੱਥ ਪਾਇਆ ਤਾਂ ਜਿਹੜਾ ਮਾੜਾ ਮੋਟਾ ਪਿਆ ਸੀ ਉਹ ਵੀ ਵਿਚ ਹੀ ਘੁਲ ਗਿਆ।

ਕਹਿੰਦਾ, "ਸੱਚੇ ਪਾਤਸ਼ਾਹ! ਉਹ ਤਾਂ ਲੀਨ ਹੋ ਗਏ ਇਸ ਦੇ ਵਿਚ, ਉਹ ਤਾਂ ਪਾਣੀ ਦਾ ਰੂਪ ਬਣ ਗਏ ਤੇ ਹੁਣ ਤਾਂ ਉਹ ਅੱਡ ਕੱਢੇ ਨਹੀਂ ਜਾ ਸਕਦੇ।"

ਮਹਾਰਾਜ ਕਹਿੰਦੇ, "ਰੱਖ ਦੇਹ" ਦੂਸਰੇ ਨੂੰ ਕਿਹਾ ਤੂੰ ਲਿਆ ਆਪਣਾ ਮਿੱਟੀ ਦਾ ਡਲਾ ਕੱਢ ਕੇ ਜਿਹੜਾ ਪਾਣੀ ਵਿਚ ਪਾਇਆ ਸੀ।

ਉਸ ਨੇ ਹੱਥ ਪਾਇਆ ਤਾਂ ਕਹਿੰਦਾ, "ਮਹਾਰਾਜ! ਡਲਾ ਤਾਂ ਰਿਹਾ ਨਹੀਂ ਪਾਣੀ ਇਸ ਦੇ ਰੋਮ ਰੋਮ ਵਿਚ ਸਮਾ ਗਿਆ ਤੇ ਗਾਰਾ ਬਣ ਗਿਆ ਇਹ। ਹੁਣ ਪਾਣੀ ਵੱਖਰਾ ਨਹੀਂ ਕੀਤਾ ਜਾ ਸਕਦਾ ਇਸ ਦੇ ਵਿਚੋਂ।"

ਮਹਾਰਾਜ ਕਹਿੰਦੇ, "ਇਸ ਨੂੰ ਇਥੇ ਬਾਹਰ ਰੱਖ ਦੇਹ ਧੁੱਪੇ।"

ਧੁੱਪੇ ਰਖਾ ਦਿੱਤਾ ਉਸ ਤੋਂ ਬਾਅਦ ਤੀਸਰੇ ਨੂੰ ਕਿਹਾ ਕਿ ਪ੍ਰੇਮੀਆ! ਤੂੰ ਹੁਣ ਆਪਣਾ ਪੱਥਰ ਪਾਣੀ ਵਿਚੋਂ ਕੱਢ। ਉਸ ਨੇ ਪੱਥਰ ਕੱਢਿਆ। ਕਹਿੰਦੇ, "ਧਿਆਨ ਨਾਲ ਦੇਖ, ਗਿਲਾ ਹੋ ਗਿਆ ਇਹ?" ਹਵਾ

ਚਲਦੀ ਸੀ ਗਰਮ, ਲੂ ਚਲਦੀ ਸੀ। ਦੋ ਬੁੱਲੇ ਲੱਗੇ ਉਸ ਨੂੰ ਹਵਾ ਦੇ।

ਕਹਿੰਦਾ, "ਮਹਾਰਾਜ! ਜਦੋਂ ਮੈਂ ਕੱਢਿਆ ਸੀ ਉਦੋਂ ਤਾਂ ਗਿੱਲਾ ਸੀ ਪਰ ਹੁਣ ਤਾਂ ਹਵਾ ਦੀ ਗਰਮਾਈ ਦੇ ਨਾਲ ਸੁੱਕ ਕੇ ਉਸੇ ਤਰ੍ਹਾਂ ਗਰਮ ਹੋ ਗਿਆ।"

ਸਾਰੇ ਚੁੱਪ ਕਰ ਗਏ ਕਿ ਮਹਾਰਾਜ ਜੀ ਹੁਣ ਕੀ ਦੱਸਣਗੇ ਸਾਨੂੰ।

ਮਹਾਰਾਜ ਜੀ ਕਹਿੰਦੇ, "ਪ੍ਰੇਮੀਓ! ਤੁਹਾਨੂੰ ਪ੍ਰਤੱਖ ਕਰਕੇ ਅਸੀਂ ਦੱਸਿਆ ਹੈ। ਏਸੇ ਤਰ੍ਹਾਂ ਦੇ ਨਾਲ ਬੰਦੇ ਸਤਿਸੰਗ ਵਿਚ ਆਇਆ ਕਰਦੇ ਨੇ। ਇਕ ਤਾਂ ਉਹ ਹੁੰਦੇ ਨੇ ਜਿਹੜੇ ਪੂਰੀ ਵਿਧੀ ਦੇ ਨਾਲ ਆਉਂਦੇ ਨੇ। ਉਨ੍ਹਾਂ ਦੇ ਉਤੇ ਬਾਣੀ ਦਾ ਅਸਰ ਹੁੰਦਾ ਹੈ ਉਹ ਭਰੇ ਹੋਏ ਘਰਾਂ ਨੂੰ ਵਾਪਸ ਜਾਂਦੇ ਨੇ। ਜਿੰਨਾ ਚਿਰ ਸਤਿਸੰਗ ਛੇਤੀ ਛੇਤੀ ਕਰਨ ਤਾਂ ਤਰੱਕੀ ਹੁੰਦੀ ਹੈ, ਨਹੀਂ ਬੜੀ ਦੇਰ ਤੱਕ ਓਸ ਦਾ ਅਸਰ, ਉਸ ਦੀ ਝਰਨਾਹਟ ਉਨ੍ਹਾਂ ਦੇ ਅੰਦਰ ਆਉਂਦੀ ਹੈ ਤੇ ਹੁਲਾਰਾ ਆਉਂਦਾ ਰਹਿੰਦਾ ਹੈ।

ਦੂਜੇ ਉਹ ਨੇ ਜਿਹੜੇ ਡਲੇ ਵਰਗੇ ਹੁੰਦੇ ਨੇ। ਅੰਦਰ ਕਠੋਰਤਾ ਨਹੀਂ, ਪ੍ਰੇਮ ਹੈ ਪਰ ਸਤਿਸੰਗ ਕਾਰਨ ਵਿਕਾਰਾਂ ਨੇ ਚਿੱਕੜ ਦਾ ਰੂਪ ਧਾਰਨ ਕਰ ਲਿਆ, ਇਨ੍ਹਾਂ ਨੂੰ ਵਧੇਰੇ ਸਤਿਸੰਗ ਦੀ ਲੋੜ ਹੈ ਤਾਕਿ ਅੰਦਰ ਵਿਕਾਰਾਂ ਤੋਂ ਸਾਫ ਹੋ ਜਾਵੇ, ਨਿਖਰ ਆਵੇ। ਨਾਮ-ਅਭਿਆਸ ਵਿਚ ਲੱਗੇ ਰਹਿਣ ਨਾਲ ਨਾਮ-ਰਸ ਪ੍ਰਾਪਤ ਹੋ ਜਾਵੇਗਾ।

ਕੋਈ ਐਸੇ ਨੇ ਜਿਹੜੇ ਸਤਿਸੰਗ ਵਿਚ ਦੇਖਣ ਵਾਸਤੇ ਹੀ ਆਉਂਦੇ ਨੇ ਕਿ ਇਥੇ ਹੁੰਦਾ ਕੀ ਹੈ ਦੇਖੀਏ। ਸੋ ਐਸੇ ਜੋ ਪੁਰਸ਼ ਹੁੰਦੇ ਨੇ ਉਹ ਪੱਥਰ ਵਰਗੇ ਹੋਇਆ ਕਰਦੇ ਨੇ ਉਨ੍ਹਾਂ ਤੇ ਅਸਰ ਨਹੀਂ ਹੁੰਦਾ।

ਕਹਿੰਦੇ, "ਸੋ ਪ੍ਰੇਮੀਓ! ਜਦੋਂ ਤੋਂ ਵਿਧੀ ਪੂਰਬਕ ਸਤਿਸੰਗ ਨਾ ਕਰਿਆ ਜਾਵੇ ਉਨਾ ਚਿਰ ਜੋ ਸਤਿਸੰਗ ਦੀ ਪੂਰੀ ਪੂਰੀ ਪ੍ਰਾਪਤੀ ਹੈ ਉਹ ਹੁੰਦੀ ਨਹੀਂ ਹੈ ਤੇ ਉਸ ਦੇ ਨਾਲ ਐਨਾ ਹੀ ਨਹੀਂ ਕਿ ਸੁਣ ਲਿਆ, ਸੁਣਨ ਦੇ ਨਾਲ-ਨਾਲ ਗੁਰੂ ਬਚਨ ਨੂੰ ਅਪਨਾਉਣਾ ਵੀ ਹੈ ਅਤੇ ਫੇਰ ਅਸੀਂ ਮੰਨਣਾ ਹੈ।"

ਮਹਾਰਾਜ ਕਹਿੰਦੇ -

***ਸੇਵਕ ਸਿਖ ਪੂਜਣ ਸਭਿ ਆਵਹਿ***
***ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥***
***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥*** ***ਪੰਨਾ - 669***

ਜਿੰਨਾ ਚਿਰ ਆਗਿਆ ਨਹੀਂ ਮੰਨਦਾ ਓਨਾ ਚਿਰ ਗਾਉਣਾ ਤੇ ਸੁਣਨਾ ਥਾਂ ਨਹੀਂ ਪੈਂਦਾ। ਜਦੋਂ ਪੂਰੀ ਵਿਧੀ ਦੇ ਨਾਲ ਸਤਿਸੰਗ ਕਰੇ ਫੇਰ ਫਲ ਕੀ ਹੁੰਦਾ ਹੈ? ਮਹਾਰਾਜ ਕਹਿੰਦੇ ਹੁਣ ਇਹ ਗੱਲ ਨਾ ਸਾਥੋਂ ਪੁਛੋ ਕਿਉਂਕਿ ਇਸ ਦਾ ਨਾਪ ਤੋਲ ਨਹੀਂ ਕੀਤਾ ਜਾ ਸਕਦਾ। ਫੇਰ ਵੀ ਮਹਾਰਾਜ! ਸਾਡੀ ਮਾਨਸਕ ਬੁੱਧੀ ਹਿਸਾਬ-ਕਿਤਾਬ ਵਿਚ ਪਈ ਹੋਈ ਹਿਸਾਬ ਕਿਤਾਬ ਤੋਂ ਬਗੈਰ ਨਹੀਂ ਸਮਝ ਸਕਦੀ। ਜੇ ਤੁਸੀਂ ਬੇਅੰਤ ਕਹਿ ਦਿੱਤਾ ਤਾਂ ਸਾਨੂੰ ਕੁਝ ਨਹੀਂ ਪਤਾ ਲਗਦਾ ਕਿ ਬੇਅੰਤ ਕੀ ਹੈ, ਜੇ ਤੁਸੀਂ ਖਰਬ, ਕਰੋੜ-ਖਰਬ, ਲੱਖ ਖਰਬ, ਲੱਖ ਕਰੋੜ-ਖਰਬ ਕਹਿ ਦੇਵੋ ਤਾਂ ਅਸੀਂ ਅਨੁਮਾਨ ਲਗਾ ਲਵਾਂਗੇ ਕਿ ਐਨਾ ਕੁ ਹੈ ਲੇਕਿਨ ਬੇਅੰਤ ਦਾ ਅਨੁਮਾਨ ਨਹੀਂ ਲਗਦਾ। ਸੋ ਮਹਾਰਾਜ ਕਹਿੰਦੇ ਕਿ ਪਿਆਰਿਓ! ਜੇ ਇਸੇ ਤਰ੍ਹਾਂ ਨਾਲ ਹੈ ਤਾਂ ਸਤਿਸੰਗ ਦਾ ਜੋ ਫਲ ਹੈ ਉਹ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥*** ***ਪੰਨਾ - 546***

ਜਿਹੜੇ ਸੁਣਦੇ ਤੇ ਗਾਉਂਦੇ ਨੇ ਇਸ ਤਰ੍ਹਾਂ ਦੇ ਨਾਲ ਉਨ੍ਹਾਂ ਨੂੰ ਕਈ ਕਰੋੜ ਜੱਗਾਂ ਦਾ ਫਲ ਪ੍ਰਾਪਤ

ਹੁੰਦਾ ਹੈ। ਸੋ ਉਸ ਦੇ ਨਾਲ ਮਹਾਰਾਜ ਜੀ ਸਾਨੂੰ ਏਸ ਸ਼ਬਦ ਦੇ ਅੰਦਰ ਸਮਝਾਉਂਦੇ ਨੇ ਕਿ ਮਾਨਸ ਜਨਮ ਜਿਹੜਾ ਹੈ ਉਹ ਤੁਹਾਨੂੰ ਖਾਸ ਉਦੇਸ਼ ਵਾਸਤੇ ਮਿਲਿਆ ਹੈ। ਇਸ ਨੂੰ ਸੁਣਦੇ ਹੋ ਤੁਸੀਂ ਰੋਜ਼ ਪਰ ਅਸਰ ਨਹੀਂ ਹੁੰਦਾ। ਸਾਡੇ ਨਿਤਨੇਮ ਵਿਚ ਸ਼ਾਮਲ ਕਰ ਦਿੱਤਾ -

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*** *ਪੰਨਾ - 12*

ਲੇਕਿਨ ਸਾਡੇ ਮਨ ਦੇ ਵਿਚ ਇਹ ਚੀਜ਼ ਘਰ ਕਰ ਗਈ ਹੈ ਕਿ ਸਾਡਾ ਜਿਹੜਾ ਜਨਮ ਹੈ ਇਹ ਆਇਆ ਹੈ ਦੂਜੇ ਕੰਮ ਕਰਨ ਵਾਸਤੇ, ਜਿੰਨੇ ਕੰਮ ਛੱਡ ਜਾਣੇ ਨੇ ਉਨ੍ਹਾਂ ਨੂੰ ਅਸੀਂ ਪਹਿਲ ਦਿੱਤੀ ਹੈ। ਮਕਾਨ ਬਣਾਉਂਦੇ ਦਿਨ ਰਾਤ ਖਪੇ ਰਹਿਣਾ, ਪ੍ਰੇਮਸ਼ਰ ਦਾ ਨਾਮ ਚਿਤ ਚੇਤੇ ਨਾ ਰਹਿਣਾ, ਹਰ ਵਕਤ ਵਿਹਾਰ ਦੇ ਵਿਚ ਫਸੇ ਰਹਿਣਾ, ਧਨ ਕਮਾਉਣ ਵਾਸਤੇ ਬੇਇਮਾਨੀਆਂ ਕਰਨੀਆਂ -

***ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥***
***ਸੁਤ ਦਾਰਾ ਪਹਿ ਆਨਿ ਲੁਟਾਵੈ॥***
***ਮਨ ਮੇਰੇ ਭੂਲੇ ਕਪਟੁ ਨ ਕੀਜੈ॥***
***ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥*** *ਪੰਨਾ - 656*

ਇਹ ਜਿਹੜੀ ਗੱਲ ਹਰ ਰੋਜ਼ ਮਹਾਰਾਜ ਜੀ ਕਹਿੰਦੇ ਨੇ -

ਜਿੰਨੇ ਕੰਮਾਂ ਵਿਚ ਤੂੰ ਲੱਗਿਆ ਹੋਇਆ ਹੈਂ ਜੇ ਤੂੰ ਇਨ੍ਹਾਂ ਨੂੰ ਪਹਿਲ ਦੇ ਅਧਾਰ ਤੇ ਕਰ ਰਿਹਾ ਹੈਂ ਤਾਂ ਕਹਿੰਦੇ ਇਹ ਵਿਅਰਥ ਕੰਮ ਨੇ ਸਾਰੇ, ਤੇਰੇ ਕੋਡੀ ਦੇ ਵੀ ਕੰਮ ਨਹੀਂ ਆਉਣੇ, ਇਨ੍ਹਾਂ ਦੀ ਕੀਮਤ ਬਿਲਕੁਲ ਨਹੀਂ ਹੈ। ਜੇ ਤੂੰ ਕਹੇਂ ਮੈਂ ਕਰਦਾ ਹਾਂ ਇਹ ਤਾਂ ਪ੍ਰਾਲਬਧ ਪ੍ਰਮੇਸ਼ਰ ਨੇ ਲਿਖ ਕੇ ਭੇਜੀ ਹੈ -

***ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ॥*** *ਪੰਨਾ - 74*

ਉਹ ਤਾਂ ਤੂੰ ਲੈ ਕੇ ਆਇਆ ਹੈਂ ਤੇ ਤੂੰ ਇਸ ਦੀ ਚਿੰਤਾ ਕਿਉਂ ਕਰਦਾ ਹੈ। ਤੇਰੀ ਚਿੰਤਾ ਕਰੇ ਤੋਂ ਕੋਈ ਚਿੰਤਾ ਨਹੀਂ ਹੋਣੀ, ਚਿੰਤਾ ਤਾਂ ਉਸ ਅਕਾਲ ਪੁਰਖ ਨੂੰ ਹੈ ਜਿਸ ਨੇ ਸਾਰਾ ਪ੍ਰਬੰਧ ਕੀਤਾ ਹੋਇਆ ਹੈ -

***ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥***
***ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥*** *ਪੰਨਾ - 10*

ਕਹਿੰਦੇ ਕੂੰਜਾ ਵੱਲ ਦੇਖ -

***ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥***
***ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥*** *ਪੰਨਾ - 10*

ਇਹ ਤਾਂ ਇੰਤਜਾਮ ਪ੍ਰਮੇਸ਼ਰ ਨੇ ਕੀਤਾ ਹੋਇਆ ਹੀ ਹੈ। ਤੇਰਾ ਕੰਮ ਤਾਂ ਪ੍ਰਮੇਸ਼ਰ ਦਾ ਨਾਮ ਜੱਪਣਾ ਹੈ, ਤੇਰਾ ਵੇਲਾ ਲੰਘ ਜਾਏਗਾ। ਦਿਨ-ਦਿਨ ਕਰਕੇ ਤੇਰੀ ਆਉਧ ਉਮਰ ਘਟਦੀ ਜਾਂਦੀ ਹੈ।

***ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥***
***ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*** *ਪੰਨਾ - 726*

ਇਹ ਤਾਂ ਟੁੱਟੇ ਹੋਏ ਘੜੇ ਵਿਚੋਂ ਕਤਰਾ-ਕਤਰਾ ਨਿਕਲ ਕੇ ਇਕ ਦਿਨ ਘੜਾ ਮੁੱਕ ਜਾਣਾ ਹੈ। ਇਸੇ ਤਰ੍ਹਾਂ ਤੇਰੇ 24000 ਸ੍ਵਾਸ ਰੋਜ ਨਿਕਲ ਜਾਂਦੇ ਨੇ, ਵਿਚਾਰ ਕੇ ਦੇਖ ਕਿਥੇ ਕੁ ਪਹੁੰਚ ਗਿਆ? ਕਦੋਂ ਤੂੰ ਰੂਹਾਨੀ ਸਫਰ ਸ਼ੁਰੂ ਕਰਿਆ ਸੀ ਹੁਣ ਪਹੁੰਚਿਆ ਵੀ ਹੈ ਕਿਤੇ ਜਾਂ ਰਸਤੇ ਵਿਚ ਹੀ ਗੇੜੇ ਖਾਂਦਾ ਹੈ, ਉਥੇ ਦਾ ਉਥੇ ਹੀ ਹੈ, ਖੋਪੇ ਲੱਗੇ ਹੋਏ ਨੇ ਕੋਹਲੂ ਦੇ ਬੈਲ ਵਾਂਗ ਕਰਦਾ ਹੈ, ਘੁੰਮਦਾ ਬਹੁਤ ਹੈ ਲੇਕਿਨ ਜਦੋਂ ਖੋਪੇ

ਖੋਲ੍ਹਦਾ ਹੈ ਤਾਂ ਉਸ ਵੇਲੇ ਕੀ ਦੇਖਦਾ ਹੈ ਕਿ ਪੈੜ ਵਿਚ ਹੀ ਖੜ੍ਹਾ ਹੁੰਦਾ ਹੈ। ਇਸੇ ਤਰ੍ਹਾਂ ਜਦੋਂ ਤੱਕ ਆਦਮੀ ਆਪਣੇ ਆਪ ਦੀ ਪਰਖ ਨਹੀਂ ਕਰਦਾ ਉਸ ਨੂੰ ਪਤਾ ਨਹੀਂ ਲਗਦਾ ਕਿ ਮੈਂ ਕੋਈ ਰੂਹਾਨੀ ਤਰੱਕੀ ਕਰੀ ਹੈ ਜਾਂ ਨਹੀਂ ਕਰੀ ਉਥੇ ਦਾ ਉਥੇ। ਨਿੰਦਿਆ ਕਿੰਨੀ ਘਟੀ ਹੈ, ਨੁਕਤਾ-ਚੀਨੀ ਕਿੰਨੀ ਘਟੀ ਹੈ, ਈਰਖਾ ਤੇਰੇ ਅੰਦਰੋਂ ਕਿੰਨੀ ਕੁ ਗਈ ਹੈ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਦੇ ਜਜ਼ਬਿਆਂ ਤੋਂ ਤੂੰ ਕਿੰਨਾ ਉਚਾ ਹੋਇਆ ਹੈਂ, ਕਿੰਨਾ ਤੇਰੇ ਅੰਦਰ ਸਤਿ ਦਾ ਜੀਵਨ ਆਇਆ ਹੈ, ਕਿੰਨਾ ਤੂੰ ਪ੍ਰਮੇਸ਼ਰ ਨਾਲ ਲੀਨ ਹੁੰਦਾ ਹੈ, ਕਿੰਨੀ ਬਿਰਤੀ ਟਿਕਾ ਕੇ ਤੂੰ ਬਾਣੀ ਪੜ੍ਹਦਾ ਹੈ? ਜੇ ਤੂੰ ਰੋਜ਼ ਪੜਚੋਲ ਕਰੇ ਤਾਂ ਤੈਨੂੰ ਥੋੜਾ-ਥੋੜਾ ਪਤਾ ਲਗਣਾ ਸ਼ੁਰੂ ਹੋ ਜਾਵੇ ਕਿ ਮੈਂ ਤਾਂ ਤਰੱਕੀ ਨਹੀਂ ਕਰ ਰਿਹਾ ਸਗੋਂ ਹੇਠਾ ਨੂੰ ਜਾ ਰਿਹਾ ਹਾਂ। ਬੇਅੰਤ ਪਾਠ ਕਰੇ, ਸਭ ਕੁਝ ਕਰਿਆ, ਇਕ ਵਾਰੀ ਨਿੰਦਿਆ ਕਰ ਦਿੱਤੀ ਮਹਾਰਾਜ ਕਹਿੰਦੇ ਤੇਰਾ ਜ਼ਾਇਆ ਹੋ ਗਿਆ ਸਭ ਕੁਝ, **zero** (ਸਿਫਰ) ਦੇ ਨਾਲ ਜ਼ਰਬ (ਗੁਣਾ) ਦੇ ਦਿੱਤੀ, ਕਰੋੜ ਨੂੰ ਸਿਫਰ ਨਾਲ ਜਰਬ ਦੇ ਦਿਓ ਸਿਫਰ ਬਣ ਜਾਂਦਾ ਹੈ। ਇਸੇ ਤਰ੍ਹਾਂ ਸਾਰੇ ਕਰਮ ਧਰਮ ਕਰਕੇ ਨਿੰਦਿਆ ਕਰ ਦਿੰਦਾ ਹੈ। ਮਹਾਰਾਜ ਜੀ ਕਹਿੰਦੇ ਸਿਫਰ ਬਣ ਗਿਆ। ਸਿਫਰ ਹੀ ਨਹੀਂ ਬਣਿਆ ਤੂੰ ਘਟਾਓ ਵਿਚ ਚਲਿਆ ਗਿਆ ਤੈਨੂੰ ਇਸ ਦਾ ਫਲ ਭੋਗਣਾ ਪਏਗਾ।

ਸੋ ਮਹਾਰਾਜ ਕਹਿੰਦੇ ਇਹ ਜੋ ਮਾਨਸ ਜਨਮ ਹੈ ਇਹ ਦੁਲੰਭ ਹੈ, ਇਹ ਦੁਰਲੱਭ ਹੈ ਬਹੁਤ ਜਿਆਦਾ, ਇਸ ਦਾ ਜੋ ਕੰਮ ਹੈ ਉਹ ਹੈ ਪ੍ਰਮੇਸ਼ਰ ਨੂੰ ਮਿਲਣਾ -

***ਅਵਰਿ ਕਾਜ ਤੇਰੈ ਕਿਤੈ ਨ ਕਾਮ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥*** ***ਪੰਨਾ - 12***

ਤੇ ਇਹ ਜਿਹੜੀ ਤੈਨੂੰ ਪ੍ਰਾਪਤੀ ਹੋਈ ਹੈ, ਉਹ ਗੁਰਮੁਖ ਨੂੰ ਜੇ ਤੂੰ ਮਿਲ ਜਾਏਂਗਾ, ਗੁਰਮੁਖ ਨੂੰ ਪ੍ਰਸੰਨ ਕਰ ਲਏਂਗਾ, ਗੁਰੂ ਦੇ ਬਚਨ ਨੂੰ ਕਮਾ ਲਏਂਗਾ। ਗੁਰੂ ਵਾਲਾ ਬਣ ਜਾਏਂਗਾ ਤਾਂ ਤੈਨੂੰ ਮੰਤਰ ਮਿਲ ਜਾਏਗਾ। ਜਿਸ ਨੂੰ ਗੁਰ ਮੰਤਰ ਕਹਿੰਦੇ ਨੇ, ਉਹ ਗੁਰਮੰਤਰ ਗੁਰੂ ਤੋਂ ਬਗੈਰ ਨਹੀਂ ਪ੍ਰਾਪਤ ਹੁੰਦਾ। ਗੁਰੂ ਸਮਰੱਥ ਹੋਵੇ ਉਸ ਤੋਂ ਮਿਲਦਾ ਹੈ ਜਿਸ ਦੇ ਵਿਚ ਇਹ ਤਾਕਤ ਹੋਵੇ ਕਿ -

***ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥***
***ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥*** ***ਪੰਨਾ - 1291***

ਜਿਹੜਾ ਗੁਰੂ ਪਹੁੰਚਾ ਨਹੀਂ ਸਕਦਾ ਕਹਿੰਦੇ -

***ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥***
***ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥*** ***ਪੰਨਾ - 1369***

ਕਹਿੰਦੇ ਉਸ ਦੀ ਮਾਂ ਨੂੰ ਫੜ ਕੇ ਉਸ ਦੇ ਕੇਸ ਕੱਟ ਦਿਓ ਜਿਸ ਤੋਂ ਆਪਣੇ ਅਨੁਯਾਈਆਂ ਦਾ, ਮੰਨਣ ਵਾਲਿਆਂ ਦਾ ਭਰਮ ਦੂਰ ਨਹੀਂ ਹੁੰਦਾ, ਜਿਨ੍ਹਾਂ ਦੇ ਅੰਦਰੋਂ ਭਰਮ ਨਹੀਂ ਨਿਕਲਦਾ -

***ਮਾਧਵੇ ਕਿਆ ਕਹੀਐ ਭ੍ਰਮੁ ਐਸਾ॥***
***ਜੈਸਾ ਮਾਨੀਐ ਹੋਇ ਨ ਤੈਸਾ॥*** ***ਪੰਨਾ - 657***

ਐਸਾ ਭਰਮ ਪੈ ਗਿਆ, ਅਸਲੀ ਗੱਲ ਨੂੰ ਅਸੀਂ ਸਮਝ ਨਹੀਂ ਸਕਦੇ, ਨਕਲੀ ਗੱਲ ਨੂੰ ਅਸੀਂ ਸੱਚ ਸਮਝਦੇ ਹਾਂ, ਅਸਲੀਅਤ ਦਾ ਸਾਨੂੰ ਪਤਾ ਨਹੀਂ ਲਗਦਾ -

***ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥***
***ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥*** ***ਪੰਨਾ - 657***

ਸੋ ਸਾਡਾ ਤਾਂ ਉਹ ਹਾਲ ਹੋ ਗਿਆ ਜਿਵੇਂ ਤਖਤ ਤੇ ਬੈਠੇ ਹੋਏ, ਰਾਜੇ ਬਣੇ ਹੋਏ ਅਸੀਂ ਆਪਣੇ ਆਪ ਨੂੰ ਬਹੁਤ ਦੁਖੀ ਮਹਿਸੂਸ ਕਰਦੇ ਹਾਂ, ਰਾਸ ਸਾਡੇ ਕੋਲ ਹੈ ਲੇਕਿਨ ਭਰਮ ਪੈ ਗਿਆ ਕਿ ਮੈਂ ਗਰੀਬ ਹੋ ਗਿਆ। ਸੁਪਨੇ ਦੀ ਅਵਸਥਾ ਮੇਰੇ ਤੇ ਤਾਰੀ ਹੋ ਗਈ।

ਸੋ ਮਹਾਰਾਜ ਕਹਿੰਦੇ ਜਿਸ ਤੋਂ ਇਹ ਭਰਮ ਨਹੀਂ ਜਾਂਦਾ ਉਹ ਗੁਰੂ ਨਹੀਂ ਗੁਰੂ ਸਮਰੱਥ ਹੋਇਆ ਕਰਦਾ ਹੈ। ਸਮਰੱਥ ਗੁਰੂ ਦੇ ਕੋਲ ਨਾਮ ਹੋਇਆ ਕਰਦਾ ਹੈ।

***ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥*** ***ਪੰਨਾ – 40***

ਉਹ ਮੰਤਰ ਦਿੰਦਾ ਹੈ, ਜਿਸ ਨੂੰ ਮੰਤਰ ਨਹੀਂ ਮਿਲਿਆ –

***ਗੁਰ ਮੰਤ੍ਰ ਹੀਣਸ੍ਹ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥***
***ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥*** ***ਪੰਨਾ – 1356***

ਗੁਰੂ ਘਰ ਵਿਚ ਜੋ ਰੀਤ ਗੁਰੂ ਮਹਾਰਾਜ ਜੀ ਨੇ ਗੁਰੂ ਦਸਮੇਸ਼ ਪਿਤਾ ਵਲੋਂ ਪੰਜ ਪਿਆਰਿਆਂ ਤੋਂ ਅੰਮ੍ਰਿਤ ਦੀ ਦਾਤ ਲੈ ਕੇ, ਮੰਤਰ ਦੀ ਪ੍ਰਾਪਤੀ ਹੁੰਦੀ ਹੈ ਜਿਸ ਨੂੰ ਗੁਰ ਮੰਤਰ ਕਹਿੰਦੇ ਨੇ। ਗੁਰਮੰਤਰ ਦੀ ਕਮਾਈ ਕਰਨ ਦੇ ਨਾਲ ਫੇਰ ਬਿਰਤੀ ਅੰਦਰ ਦਾਖਲ ਹੁੰਦੀ ਹੈ, ਚੜ੍ਹਦੀ ਹੈ। ਉਹ ਪਹਿਲਾਂ ਸਥੂਲ ਸਰੀਰ ਨੂੰ ਕਟਦੀ ਹੈ, ਫੇਰ ਪ੍ਰਾਣਾਂ ਦੇ ਵਿਚੋਂ ਲੰਘਦੀ ਹੈ, ਫੇਰ ਮਨ ਵਿਚੋਂ, ਮਨੋਮਈ ਕੋਸ਼ ਵਿਚੋਂ ਲੰਘਦੀ ਹੈ, ਫੇਰ ਵਿਗਿਆਨਮਈ ਕੋਸ਼ ਵਿਚੋਂ ਲੰਘਦੀ ਹੈ, ਫੇਰ ਅਨੰਦਮਈ ਕੋਸ਼ ਵਿਚੋਂ ਲੰਘ ਕੇ ਫੇਰ ਆਤਮ ਮੰਡਲ ਵਿਚ ਪ੍ਰਵੇਸ਼ ਕਰਦੀ ਹੈ, ਉਥੇ ਪਹੁੰਚ ਕੇ ਕੀ ਹੁੰਦਾ ਹੈ? ਮਹਾਰਾਜ ਕਹਿੰਦੇ ਉਥੇ ਨਾਮ ਦੀ ਪ੍ਰਾਪਤੀ ਹੁੰਦੀ ਹੈ –

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥*** ***ਪੰਨਾ – 293***

ਉਹ ਤੈਨੂੰ ਮਿਲਣਾ ਹੈ ਦੇਹੀ ਦੇ ਵਿਚੋਂ –

***ਸੁੰਨ ਸਮਾਧਿ ਅਨਹਤ ਤਹ ਨਾਦ॥***
***ਕਹਨੁ ਨ ਜਾਈ ਅਚਰਜ ਬਿਸਮਾਦ॥*** ***ਪੰਨਾ – 293***

ਸੋ ਜਿੰਨੀ ਦੇਰ ਤੱਕ ਗੁਰਮੁਖ ਨਹੀਂ ਮਿਲਦਾ ਉਨੀ ਦੇਰ ਤੱਕ ਇਹ ਚੀਜ਼ ਪਾਈ ਨਹੀਂ ਜਾਂਦੀ। ਸੋ ਇਸ ਸ਼ਬਦ ਦੇ ਅੰਦਰ ਮਹਾਰਾਜ ਜੀ ਨੇ ਏਸੇ ਭਾਵ ਦਾ ਸਾਰਾ ਸਬਦ ਦਸਿਆ ਹੈ ਕਿ ਪਤ ਤਾਂ ਰਹਿਣੀ ਹੈ ਦਰਗਾਹ ਦੇ ਵਿਚ, ਜੇ ਪੱਲੇ ਨਾਮ ਹੋਏਗਾ। ਇਥੋਂ ਤੱਕ ਕਹਿੰਦੇ ਨੇ ਕਿ ਜੇ ਤੂੰ ਨਾਮ ਤੱਕ ਨਹੀਂ ਪਹੁੰਚਿਆ, ਨਾਮ ਤੱਕ ਤੇਰੀ ਰੁਸਵਾਈ ਨਹੀਂ ਹੋਈ ਫੇਰ ਤੂੰ ਆਪਣੇ ਆਪ ਨੂੰ ਜੀਉਂਦਿਆਂ ਵਿਚ ਨਾ ਗਿਣ। ਫੇਰ ਮਹਾਰਾਜ! ਅਸੀਂ ਤਾਂ ਰੋਟੀ ਵਗੈਰਾ ਖਾਂਦੇ ਹਾਂ, ਸਭ ਤੁਰੇ ਫਿਰਦੇ ਹਾਂ, ਗੱਡੀਆਂ ਚਲਾਉਂਦੇ ਹਾਂ, ਕਾਰਾਂ ਚਲਾਈ ਫਿਰਦੇ ਹਾਂ, ਹਵਾਈ ਜਹਾਜ਼ ਚਲਾਈ ਫਿਰਦੇ ਹਾਂ, ਵੱਡੇ-ਵੱਡੇ ਇੰਤਜਾਮ ਕਰਦੇ ਹਾਂ, ਫੇਰ ਅਸੀਂ ਜਾਉਂਦੇ ਨਾ ਹੋਏ? ਮਹਾਰਾਜ ਕਹਿੰਦੇ ਫੇਰ ਤੈਨੂੰ ਜੀਵਨ ਦਾ ਹੀ ਨਹੀਂ ਪਤਾ ਕਿ ਜੀਵਨ ਹੁੰਦਾ ਕੀ ਹੈ, ਇਹ ਤਾਂ ਰਸਾਇਨਿਕ ਜੀਵਨ **(chemical life)** ਹੈ, ਰੋਟੀ ਪਾਣੀ ਖਾਂਦੇ ਹਾਂ ਸਰੀਰ ਚਲਦਾ ਹੈ। ਇਸ ਦੇ ਨਾਲ ਬੁੱਧੀ ਚਲਦੀ ਹੈ, ਦਿਮਾਗ ਚਲਦਾ ਹੈ, ਦਿਮਾਗ ਕੰਮ ਕਰਦਾ ਹੈ। ਇਹ ਤਾਂ ਹਉਮੈ ਦੀ ਸੁਰਤ ਵਿਚ ਤੂੰ ਕੰਮ ਕਰ ਰਿਹਾ ਹੈਂ ਨੀਂਦ ਵਿਚ, ਜਾਗਿਆ ਨਹੀਂ। ਜਦੋਂ ਜਾਗ ਆਉਣੀ ਹੈ ਤਾਂ ਤੇਰੀ ਦ੍ਰਿਸ਼ਟੀ ਖੁੱਲ੍ਹ ਜਾਵੇਗੀ। ਸੋ ਏਸ ਨੀਂਦ ਨੂੰ ਤੂੰ ਛੱਡ ਦੇਹ। 'ਭੋਲਿਆ ਹਉਮੈ ਸੁਰਤਿ ਵਿਸਾਰਿ॥ ਇਸ ਨੂੰ ਵਿਸਾਰ ਦੇਹ, ਇਹ **chemical life** (ਰਸਾਇਨਿਕ ਜੀਵਨ) ਹੈ। ਉਹ ਜੀਵਨ ਹੋਰ ਹੈ ਜਿਸ ਦੇ ਮਿਲਣ ਦੇ ਨਾਲ ਤੂੰ ਜੀਉਂਦਾ ਹੋ ਜਾਵੇਂ, ਤੂੰ ਹੀ ਨਹੀਂ ਸਗੋਂ ਜਿਹੜਾ ਤੇਰੇ ਨੇੜੇ ਆਵੇਗਾ ਉਹ ਵੀ ਜੀਉਂਦਾ ਹੋ ਜਾਵੇਗਾ –

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ॥***
***ਜੇ ਜੀਵੈ ਪਤਿ ਲਥੀ ਜਾਇ॥*** ***ਪੰਨਾ - 142***

ਇਹ ਪਤ ਤਾਂ ਦਰਗਾਹ ਵਿਚ ਵੀ ਲਹਿ ਰਹੀ ਹੈ -

***ਸਭੁ ਹਰਾਮੁ ਜੇਤਾ ਕਿਛੁ ਖਾਇ॥*** ***ਪੰਨਾ - 142***

ਸੋ ਇਸ ਕਰਕੇ ਮਹਾਰਾਜ ਜੀ ਕਹਿੰਦੇ ਤੇਰਾ ਖਾਣਾ ਪੀਣਾ ਇਹੋ ਜਿਹਾ ਹੀ ਹੈ -

***ਜਿਉ ਕੂਕਰ ਜੂਠਨ ਮਹਿ ਪਾਇ॥*** ***ਪੰਨਾ - 240***

ਜਿਵੇਂ ਕੁੱਤਾ ਜੂਠੀਆਂ ਚੀਜ਼ਾਂ ਖਾਂਦਾ ਹੈ, ਆਏਂ ਤੂੰ ਖਾਂਦਾ ਹੈਂ ਪ੍ਰਮੇਸ਼ਰ ਨੂੰ ਭੁੱਲ ਕੇ। ਸੋ ਸਤਿਸੰਗ ਵਿਚ ਆ ਕੇ ਜਦੋਂ ਅਸੀਂ ਬਾਣੀ ਦੀ ਵਿਚਾਰ ਕਰਦੇ ਹਾਂ ਤਾਂ ਇਕ ਤੁਕ ਹੀ ਸਾਨੂੰ ਬਹੁਤ ਹੈ, ਬਹੁਤਾ ਨਹੀਂ।

ਬਾਬਾ ਜਵਾਲਾ ਸਿੰਘ ਜੀ ਦੇ ਦਰਸ਼ਨ ਕਰਨ ਗਏ। ਇਥੇ ਆਏ ਹੋਏ ਸੀ ਨੇੜੇ, ਸੰਗਤ ਸਾਰੀ ਬੈਠੀ ਸੀ। ਸੰਤ ਮਹਿੰਦਰ ਸਿੰਘ ਜੀ ਨੂੰ ਕਹਿੰਦੇ, "ਕੀ ਪੜ੍ਹਦਾ ਹੈਂ?"

ਉਹ ਕਹਿੰਦੇ, "ਅਨੰਦ ਸਾਹਿਬ ਪੜ੍ਹਦਾ ਹਾਂ ਜੀ"

ਕਹਿੰਦੇ, "ਐਥੇ ਆ, ਪੜ੍ਹ ਕੇ ਸੁਣਾ ਸਾਨੂੰ।"

ਉਨ੍ਹਾਂ ਨੇ ਇਕ ਤੁਕ ਪੜ੍ਹੀ -

***ਸਾਚੀ ਲਿਵੈ ਬਿਨੁ ਦੇਹ ਨਿਮਾਣੀ॥***
***ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥*** ***ਪੰਨਾ - 917***

ਮਹਾਂਪੁਰਸ਼ਾਂ ਨੇ ਹੱਥ ਰੱਖ ਦਿੱਤਾ ਗੁਟਕੇ ਦੇ ਉੱਤੇ, ਗੁਟਕਾ ਬੰਦ ਕਰ ਦਿੱਤਾ ਫੜ ਕੇ, ਚੁਪ ਕਰਕੇ ਬੈਠ ਗਏ। ਬੇਅੰਤ ਸਿੰਘ ਬੈਠੇ ਨੇ ਕਿ ਹੁਣ ਬਚਨ ਕਰਨਗੇ। ਬਚਨ ਨਹੀਂ ਆਪ ਨੇ ਕਰਿਆ।

ਉਸੇ ਵੇਲੇ ਕਹਿਣ ਲੱਗੇ, "ਪਿਆਰਿਓ! ਇਸ ਤੋਂ ਅਗੇ ਹੁਣ ਬਚਨ ਕਰੀਏ ਕੀ? ਤੁਸੀਂ ਵੀ ਸਮਝ ਗਏ, ਮੈਂ ਵੀ ਸਮਝ ਗਿਆ।"

ਮੰਜੇ ਤੇ ਬੈਠੇ ਸੀ ਕੱਪੜਾ ਲਿਆ ਅਰਾਮ ਨਾਲ ਪੈ ਗਏ। ਬੰਦੇ ਬੈਠੇ ਰਹੇ ਕਿ ਹੁਣ ਉਠਣਗੇ ਅੰਦਰ ਓਹੀ ਤੁਕ, ਉਹੀ ਚੀਜ਼ ਅੰਦਰਲੇ ਪਾਸੇ ਆਪਣਾ ਕੰਮ ਕਰਨਾ ਸ਼ੁਰੂ ਕਰ ਦਿੱਤਾ ਕਿ ਲਿਵ ਤੋਂ ਬਗੈਰ ਤਾਂ ਜਿਹੜੀ ਦੇਹ ਹੈ ਇਹ ਤਾਂ ਨਿਮਾਣੀ ਹੈ। ਵਾਹਿਗੁਰੂ ਨਾਲ ਲਿਵ ਤਾਂ ਲਗਦੀ ਨਹੀਂ, ਲਿਵ ਤਾਂ ਟੁੱਟੀ ਰਹਿੰਦੀ ਹੈ ਹਰ ਵਕਤ ਸਾਡੀ। ਸਾਡੀ ਲਿਵ ਲੱਗੀ ਹੋਈ ਹੈ ਮਾਇਆ ਦੇ ਨਾਲ, ਮਾਇਆ ਦੀਆਂ ਪ੍ਰਾਪਤੀਆਂ ਦੇ ਨਾਲ ਤੇ ਫੇਰ ਸਾਡੀ ਤਾਂ ਦੇਹ ਕਿਸੇ ਕੰਮ ਦੀ ਨਾ ਹੋਈ। ਸੋ ਏਸ ਤਰ੍ਹਾਂ ਬਾਣੀ ਅਸੀਂ ਜਦੋਂ ਵਿਚਾਰਦੇ ਹਾਂ ਤਾਂ ਉਹ ਬਾਣ ਹੋਇਆ ਕਰਦਾ ਹੈ। ਇਕੋ ਤੁਕ ਲੱਗ ਜਾਵੇ ਉਸੇ ਨਾਲ ਲੰਘ ਜਾਂਦਾ ਹੈ। ਭਾਈ ਨੰਦ ਸਿੰਘ ਜੀ ਨੂੰ ਦਸਵੇਂ ਪਾਤਸ਼ਾਹ ਦੇ ਹਜੂਰ ਇਕੋ ਹੀ ਤੁਕ ਲੱਗੀ ਸੀ-

***ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥***
***ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥***
***ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥***
***ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥*** ***ਪੰਨਾ - 919***

ਇਹ ਤੁਕਾਂ ਪੜ੍ਹ ਲਈਆਂ ਉਸ ਬੱਚੇ ਨੇ 18 ਸਾਲ ਦੀ ਉਮਰ, ਬੋਲਣਾ ਛੱਡ ਦਿੱਤਾ, ਕੰਮ ਕਰਨਾ ਛੱਡ ਦਿੱਤਾ। ਗੁਰੂ ਦਸਮੇਸ਼ ਪਿਤਾ ਪਾਸ ਲੈ ਆਏ, ਕਹਿੰਦੇ, "ਸੱਚੇ ਪਾਤਸ਼ਾਹ! ਇਸ ਨੂੰ ਪਤਾ ਨਹੀਂ ਕੀ ਹੋ ਗਿਆ, ਪਤਾ ਨਹੀਂ ਕੋਈ ਭੂਤ ਪ੍ਰੇਤ ਚਿੰਬੜ ਗਿਆ।"

ਮਹਾਰਾਜ ਜੀ ਕਹਿੰਦੇ, "ਨਿੰਗਰਾ! ਕੀ ਗੱਲ ਹੈ?"

ਕਹਿੰਦਾ, "ਮਹਾਰਾਜ! ਬਾਣੀ ਨੇ ਬਾਣ ਮਾਰਿਆ ਮੈਥੋਂ ਸਹਿ ਨਹੀਂ ਹੁੰਦਾ।"

ਮਹਾਰਾਜ ਜੀ ਕਹਿੰਦੇ, "ਕਿਸ ਤਰ੍ਹਾਂ?"

ਜਦੋਂ ਉਸ ਨੇ ਮਹਾਰਾਜ ਜੀ ਨੂੰ ਦੱਸਿਆ ਤਾਂ ਮਹਾਰਾਜ ਜੀ ਕਹਿੰਦੇ ਇਹ ਤਾਂ ਉਤਮ ਜਗਿਆਸੂ ਹੈ, ਸਾਡੇ ਨਾਲ ਪਿਛਲੇ ਸਮੇਂ ਦੇ ਵਿਚ ਰਿਹਾ ਹੋਇਆ ਹੈ ਤੇ ਕਿਸੇ ਕਰਮ ਕਰਕੇ ਰਹਿ ਗਿਆ ਸੀ ਤੇ ਹੁਣ ਇਸ ਨੂੰ ਜਾਗ ਆ ਗਈ ਪਿਆਰਿਓ! ਹੁਣ ਤੁਸੀਂ ਜਾਓ ਘਰਾਂ ਨੂੰ, ਅਸੀਂ ਆਪੇ ਹੀ ਇਸ ਨੂੰ ਸਮਝਾ ਦਿਆਂਗੇ।

ਸੋ ਬਾਣੀ ਸੁਚੇਤ ਹੋ ਕੇ ਸੁਣੋ। ਬਹੁਤੀ ਸੁਣੋ ਚਾਹੇ ਥੋੜ੍ਹੀ ਸੁਣੋ, ਕੁਝ ਚੀਜ਼ ਹਿਰਦੇ ਦੇ ਅੰਦਰ ਵਸਾਓ। ਮਹਾਰਾਜ ਜੀ ਨੇ ਕਿਹਾ ਹੈ ਕਿ ਮਾਨਸ ਜਨਮ ਵੱਡੇ ਪੁੰਨਾਂ ਦੇ ਨਾਲ ਪ੍ਰਾਪਤ ਹੋਇਆ ਹੈ ਤੇ ਇਸ ਦੇ ਵਿਚ ਜਿਹੜੀ ਪ੍ਰਾਪਤੀ ਕਰਨੀ ਹੈ ਉਹ ਗੁਰਮੁਖ ਨੂੰ ਮਿਲ ਕੇ ਪ੍ਰਾਪਤ ਹੋਣੀ ਹੈ, ਸਤਿਸੰਗਤ ਵਿਚ ਆ ਕੇ ਪ੍ਰਾਪਤ ਹੋਣੀ ਹੈ, ਨਾਮ ਜਪਣ ਦੇ ਨਾਲ ਪ੍ਰਾਪਤ ਹੋਣੀ ਹੈ, ਫੇਰ ਸਾਡਾ ਜਨਮ ਸਫਲਾ ਹੋਣਾ ਹੈ।



## 16

**ਧਨਾਸਰੀ ਮਹਲਾ ੫॥**

***ਜਾ ਕਉ ਹਰਿ ਰੰਗੁ ਲਾਗੋ ਇਸੁ ਜਗ ਮਹਿ***
***ਸੋ ਕਹੀਅਤ ਹੈ ਸੂਰਾ॥***
***ਆਤਮ ਜਿਣੈ ਸਗਲ ਵਸਿ ਤਾ ਕੈ***
***ਜਾ ਕਾ ਸਤਿਗੁਰੁ ਪੂਰਾ॥***
***ਠਾਕੁਰੁ ਗਾਈਐ ਆਤਮ ਰੰਗਿ॥***
***ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ॥***
***ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥***
***ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥*** ***ਪੰਨਾ - 679***

ਗੁਰੂ ਮਹਾਰਾਜ ਜੀ ਦੀ ਬਖਸ਼ਿਸ਼ ਹੋਈ, ਏਸ ਕਲੀਕਾਲ ਦੇ ਸਮੇਂ ਦੇ ਅੰਦਰ ਅੰਮ੍ਰਿਤ ਵੇਲੇ ਦੀ ਜਾਗ ਤੇ ਹਰੀ ਦੇ ਜਸ ਸਰਵਣ ਕਰਨ ਵਾਸਤੇ ਆਪਣੀ ਕਿਰਪਾ ਕੀਤੀ। ਆਪ ਸਾਰਿਆਂ ਨੇ ਹਰੀ ਦਾ ਜਸ ਸਰਵਣ ਕੀਤਾ ਹੈ ਜਿਸ ਦੇ ਬਾਰੇ ਗੁਰੂ ਮਹਾਰਾਜ ਜੀ ਦਾ ਐਸਾ ਫੁਰਮਾਨ ਹੈ ਕਿ ਬੇਅੰਤ ਮੈਲਾਂ ਜੋ ਆਦਮੀ ਨੂੰ ਲੱਗੀਆਂ ਹੋਈਆਂ ਨੇ ਜਦੋਂ ਆਤਮ ਰੰਗ ਵਿਚ ਕੀਰਤਨ ਕਰਦਾ ਹੈ ਪਿਆਰ ਦੇ ਨਾਲ ਕੀਰਤਨ ਕਰਦਾ ਹੈ ਉਸ ਵੇਲੇ ਇਸ ਦੀਆਂ ਇਹ ਮੈਲਾਂ ਉਤਰਨੀਆਂ ਸ਼ੁਰੂ ਹੋ ਜਾਂਦੀਆਂ ਨੇ ਤੇ ਸਮਾਂ ਲੇਖੇ ਵਿਚ ਪੈਂਦਾ ਹੈ। ਜੇ ਇਸ ਦਾ ਮਨ ਮੰਨ ਜਾਵੇ ਤੇ ਬਾਣੀ ਨੂੰ ਮੰਨ ਕੇ ਆਪਣੇ ਜੀਵਨ ਨੂੰ ਓਸ ਦੇ ਪ੍ਰਕਾਸ ਵਿਚ ਤੋਰੇ ਤਾਂ ਮਹਾਰਾਜ ਕਹਿੰਦੇ ਹਨ ਫਲ ਬੇਅੰਤ ਹੋ ਜਾਇਆ ਕਰਦਾ ਹੈ -

***ਸੇਵਕ ਸਿਖ ਪੂਜਣ ਸਭਿ ਆਵਹਿ***
***ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥***
***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥*** ***ਪੰਨਾ - 669***

ਆਗਿਆ ਸਤਿ ਕਰਕੇ ਮੰਨਣ ਦਾ ਸਵਾਲ ਹੈ ਫਲ ਕਿੰਨਾ ਕੁ ਹੁੰਦਾ ਹੈ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥*** ***ਪੰਨਾ - 546***

ਜਿਸ ਥਾਂ ਤੇ ਨਿਰਬਾਣ ਕੀਰਤਨ ਹੋ ਰਿਹਾ ਹੈ ਉਥੇ ਕੇਵਲ ਚੱਲ ਕੇ ਆਉਣ ਦਾ ਹੀ ਇਕ ਕਦਮ ਦਾ ਫਲ ਇਕ ਜੱਗ ਦੇ ਬਰਾਬਰ ਹੋ ਜਾਇਆ ਕਰਦਾ ਹੈ ਤੇ ਉਥੇ ਜਦੋਂ ਮਨ ਚਿਤ ਇਕਾਗਰ ਕਰਕੇ, ਵਾਸ਼ਨਾਵਾਂ ਤੇ ਕਾਬੂ ਪਾ ਕੇ ਹਰੀ ਦੇ ਚਰਨਾਂ ਦੇ ਨਾਲ ਧਿਆਨ ਜੋੜ ਕੇ ਬਾਣੀ ਸਰਵਣ ਕਰਦਾ ਹੈ ਉਸ ਵੇਲੇ ਕਈ ਕ੍ਰੋੜਾਂ ਜੱਗਾਂ ਦਾ ਫਲ ਮਿਲ ਜਾਇਆ ਕਰਦਾ ਹੈ।

ਸੋ ਗੁਰੂ ਮਹਾਰਾਜ ਜੀ ਨੇ ਏਸ ਸ਼ਬਦ ਦੇ ਅੰਦਰ ਪਿਆਰ ਦਾ ਜ਼ਿਕਰ ਕੀਤਾ ਹੈ। 'ਰੰਗ' ਪਿਆਰ ਨੂੰ ਕਹਿੰਦੇ ਨੇ। ਆਦਮੀ ਦੇ ਮਨ ਵਿਚ ਪਿਆਰ ਦੀਆਂ ਬੇਅੰਤ ਸ਼ਕਲਾਂ ਨੇ। ਕਿਸੇ ਦਾ ਪਿਆਰ ਬੱਚਿਆਂ ਨਾਲ ਹੁੰਦਾ ਹੈ, ਕਿਸੇ ਦਾ ਜਾਇਦਾਦਾਂ ਨਾਲ ਹੈ, ਕਿਸੇ ਦਾ ਪੈਸੇ ਟਕੇ ਨਾਲ ਹੈ, ਆਪਣਾ ਨਾਮ ਵੱਡਾ ਕਰਨ ਨਾਲ ਹੈ, ਆਪਣੀ ਮਹਿਮਾ ਕਰਾਉਣ ਨਾਲ ਹੈ, ਕਿਸੇ ਦਾ ਭੋਗਾਂ ਦੇ ਨਾਲ ਪਿਆਰ ਹੈ, ਸ਼ਰਾਬਾਂ-ਕਬਾਬਾਂ ਦੇ ਨਾਲ ਪਿਆਰ ਹੈ, ਕਿਸੇ ਦਾ ਮਾਸ ਮੱਛੀਆਂ ਖਾਣ ਦੇ ਨਾਲ ਪਿਆਰ ਹੈ, ਬੇਅੰਤ ਤਰ੍ਹਾਂ ਦੇ ਪਿਆਰ

ਨੇ। ਮਹਾਰਾਜ ਜੀ ਕਹਿੰਦੇ ਇਹ ਸਾਰਾ ਕੁਝ ਜਿਹੜਾ ਹੈ ਇਹ ਲੇਖੇ ਵਿਚ ਨਹੀਂ ਪੈਂਦਾ, ਕੇਵਲ ਜੋ ਵਾਹਿਗੁਰੂ ਜੀ ਨਾਲ ਪਿਆਰ ਹੈ, ਜਿਸ ਨੂੰ ਇਹ ਪਿਆਰ ਲੱਗ ਗਿਆ, ਕਹਿੰਦੇ ਉਹ ਸੂਰਮਾ ਹੈ, ਬਾਕੀ ਕੋਈ ਸੂਰਮਾ ਨਹੀਂ ਹੋਇਆ ਕਰਦਾ ਕਿਉਂਕਿ ਸਾਡੇ ਅੰਦਰ ਜੋ ਜਜ਼ਬੇ ਨੇ ਜਿਵੇਂ ਕਾਮ ਹੈ, ਕ੍ਰੋਧ ਹੈ, ਲੋਭ, ਮੋਹ, ਅਹੰਕਾਰ ਉਨ੍ਹਾਂ ਸਾਰਿਆਂ ਦੇ ਉਤੇ ਫਤਿਹ ਪਾਉਣੀ ਪੈਂਦੀ ਹੈ। ਕੋਈ ਵਿਰਲਾ ਪੁਰਸ਼ ਹੈ ਜੋ ਇਨ੍ਹਾਂ ਦੇ ਉਤੇ ਫਤਿਹ ਪਾ ਕੇ ਇਨ੍ਹਾਂ ਨੂੰ ਜਿੱਤ ਲਵੇ, ਨਹੀਂ ਤਾਂ ਸਾਰੇ ਦਾ ਸਾਰਾ ਸੰਸਾਰ ਇਨ੍ਹਾਂ ਦੇ ਅਸਰ ਵਿਚ ਘੁੰਮਦਾ ਫਿਰਦਾ ਹੈ, ਪ੍ਰਮੇਸ਼ਰ ਨੂੰ ਹਰ ਵਕਤ ਭੁਲਿਆ ਰਹਿੰਦਾ ਹੈ। ਮਹਾਰਾਜ ਜੀ ਕਹਿੰਦੇ ਓਹੀ ਸੂਰਮਾ ਹੈ –

***ਜਾ ਕਉ ਹਰਿ ਰੰਗੁ ਲਾਗੋ ਇਸੁ ਜਗੁ ਮਹਿ ਸੋ ਕਹੀਅਤ ਹੈ ਸੂਰਾ॥***

***ਪੰਨਾ – 679***

ਜਿਸ ਨੇ ਪਿਆਰ ਦੇ ਨਾਲ ਮਨ ਨੂੰ ਜਿਤ ਲਿਆ, ਉਸ ਦਾ ਸਤਿਗੁਰੂ ਪੂਰਾ ਹੋਵੇ ਤੇ ਉਸ ਦੀ ਸੰਗਤ ਮਿਲੇ ਤਾਂ ਜਾ ਕੇ ਮਨ ਜਿਤ ਹੁੰਦਾ ਹੈ, ਨਹੀਂ ਤਾਂ ਮਨ ਨਹੀਂ ਜਿੱਤਿਆ ਜਾਂਦਾ। ਸਾਡਾ ਸਾਰਾ ਵਾਸਤਾ ਸੰਸਾਰ ਦੇ ਨਾਲ ਮਨ ਕਰਕੇ ਹੈ –

***ਮਮਾ ਮਨ ਸਿਉ ਕਾਜ ਹੈ ਮਨ ਸਾਧੇ ਸਿਧਿ ਹੋਇ॥***
***ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥ ਪੰਨਾ – 342***

ਮਨ ਕਰਕੇ ਹੀ ਸੰਸਾਰ ਨਜ਼ਰ ਆਉਂਦਾ ਹੈ, ਮਨ ਕਰਕੇ ਹੀ ਆਪਣੇ ਨਜ਼ਰ ਆਉਂਦੇ ਨੇ, ਬੇਗਾਨੇ ਨਜ਼ਰ ਆਉਂਦੇ ਨੇ, ਦੁਸ਼ਮਨ ਨਜ਼ਰ ਆਉਂਦੇ ਨੇ, ਘਟੀਆ ਨਜ਼ਰ ਆਉਂਦੇ ਨੇ, ਬਹੁਤ ਵੱਡੇ ਨਜ਼ਰ ਆਉਂਦੇ ਨੇ। ਜੋ ਕੁਝ ਵੀ ਇਥੇ ਪਸਾਰਾ ਦਿਸਦਾ ਹੈ, ਜਿਸ ਵਿਚ ਅਸੀਂ ਵਰਤ ਰਹੇ ਹਾਂ ਇਹ ਸਾਰਾ ਮਨ ਦਾ ਖੇਲ੍ਹ ਹੈ। ਜੇ ਮਨ ਨੂੰ ਜਿਤ ਲਿਆ ਜਾਵੇ ਤਾਂ ਇਹ ਸੰਸਾਰ ਇਹ ਪ੍ਰਮੇਸ਼ਰ ਦਾ ਰੂਪ ਹੋ ਕੇ ਨਜ਼ਰ ਆਉਣ ਲੱਗ ਜਾਏਗਾ। ਲੇਕਿਨ ਮਨ ਜਿਤਣਾ ਬਹੁਤ ਔਖਾ ਹੈ। ਕੋਈ ਵਿਰਲਾ ਹੈ ਸੰਸਾਰ ਦੇ ਅੰਦਰ ਕਰੋੜਾਂ ਦੇ ਵਿਚ ਇਕ ਜਿਸ ਨੇ ਆਪਣੇ ਮਨ ਨੂੰ ਜਿਤ ਲਿਆ ਹੋਵੇ ਕਿਉਂਕਿ ਮਨ ਇਕ ਵੱਡੀ ਸ਼ਕਤੀ ਹੈ। ਇਕ ਪਾਸੇ ਪ੍ਰਮੇਸ਼ਰ ਹੈ ਤੇ ਇਕ ਪਾਸੇ ਦੁਨੀਆਂ ਹੈ। ਇਨ੍ਹਾਂ ਦੇ ਵਿਚਕਾਰਲੀ ਚੀਜ਼ ਜੋ ਦੋਹਾਂ ਨੂੰ ਜੋੜਦੀ ਹੈ ਉਹ ਮਨ ਹੈ। ਮਨ ਦੇ ਨਾਲ ਜਿੰਨਾ ਚੰਗਾ ਮੰਦਾ, ਪੁੰਨ ਪਾਪ ਇਹ ਸਭ ਮਨ ਦੇ ਹੀ ਖਿਆਲ ਨੇ। ਮਨ ਨੂੰ ਨਾ ਜਿਤਿਆ ਤਾਂ ਸੰਸਾਰ ਰਹਿੰਦਾ ਹੈ, ਮਨ ਨੂੰ ਜਿਤ ਲਿਆ ਤਾਂ ਇਹੀ ਪ੍ਰਮੇਸ਼ਰ ਹੁੰਦਾ ਹੈ। ਵੱਡੇ ਵੱਡਿਆਂ ਨੇ ਯਤਨ ਕਰਿਆ ਮਨ ਨੂੰ ਜਿੱਤਣ ਵਾਸਤੇ।

ਐਸੀ ਇਕ ਸਾਖੀ ਆਉਂਦੀ ਹੈ ਕਿ ਸਤਿਯੁਗ ਦੇ ਅੰਦਰ ਇਕ ਰਾਜਾ ਸੀ ਜਿਸ ਦਾ ਨਾਮ ਪਾਰਸ ਨਾਥ ਸੀ। ਗੁਰੂ ਦਸਮੇਸ਼ ਪਿਤਾ ਨੇ ਦਸਮ ਗ੍ਰੰਥ ਦੇ ਅੰਦਰ ਏਸ ਦਾ ਕਥਨ ਕੀਤਾ ਹੈ ਕਿ ਇਹ ਐਡਾ ਸੂਰਮਾ ਸੀ ਕਿ ਇਸ ਨੇ ਸਾਰੀ ਦੁਨੀਆਂ ਜਿੱਤ ਲਈ, ਜਿਥੇ ਤੱਕ ਵੀ ਆਬਾਦੀ ਸੀ ਉਥੇ ਤੱਕ ਕੋਈ ਨਾ ਰਹਿਣ ਦਿੱਤਾ। ਸਾਰੇ ਆਪਣੇ ਮੁਤਹਿਤ ਕਰ ਲਏ। ਉਸ ਤੋਂ ਬਾਅਦ ਏਸ ਨੇ ਆਪਣੇ ਵੱਡੇ ਵਜ਼ੀਰ ਨੂੰ ਇਕ ਗੱਲ ਕਹੀ।

ਕਹਿਣ ਲੱਗਿਆ, "ਦੇਖੋ ਵਜ਼ੀਰ ਸਾਹਿਬ! ਮੈਂ ਦੇਵਤਿਆਂ ਤੇ ਵੀ ਫਤਿਹ ਪਾ ਲਈ, ਦੈਂਤਾਂ ਤੇ ਵੀ ਫਤਿਹ ਪਾ ਲਈ, ਮਨੁੱਖਾਂ ਤੇ ਵੀ ਮੈਂ ਫਤਿਹ ਪਾ ਲਈ, ਹਰ ਚੀਜ਼ ਦੇ ਉਤੇ ਮੈਂ ਫਤਿਹ ਪਾ ਲਈ, ਜਿਹੜੀਆਂ ਗ਼ੈਬ ਦੀਆਂ ਸ਼ਕਤੀਆਂ ਨੇ, ਉਹ ਵੀ ਮੇਰੇ ਅਧੀਨ ਕੰਮ ਕਰਦੀਆਂ ਨੇ ਤੇ ਹੁਣ ਮੈਂ 'ਰਾਜਮੇਧ' ਯੱਗ ਕਰਨਾ ਚਾਹੁੰਦਾ ਹਾਂ ਤੇ ਉਸ ਦੀ ਪਹਿਲੀ ਸ਼ਪਤ ਇਹ ਹੁੰਦੀ ਹੈ ਕਿ ਇਕ ਲੱਖ ਰਾਜਾ ਅਧੀਨ ਹੋਵੇ ਤਾਂ ਉਹ ਕੀਤਾ ਜਾ ਸਕਦਾ ਹੈ ਤੇ ਮੇਰੀ ਕੈਦ ਦੇ ਅੰਦਰ ਇਕ ਲੱਖ ਰਾਜਾ ਹੈ। ਸੋ ਹੁਣ ਮੈਂ ਉਹ ਸ਼ਰਤ ਪੂਰੀ ਕਰ ਲਈ ਹੈ ਤੇ ਹੁਣ ਮੈਨੂੰ ਤੁਸੀਂ ਦੱਸੋ ਕਿ ਮੈਂ 'ਰਾਜਮੇਧ' ਯੱਗ ਕਰਾਂ।"

ਤਾਂ ਉਹ ਵਜ਼ੀਰ ਬੜਾ ਸਿਆਣਾ ਸੀ ਅਤੇ ਅਧਿਆਤਮਵਾਦੀ ਸੀ। ਕੁਝ ਸੋਚ ਵਿਚਾਰ ਕੇ ਕਹਿਣ ਲੱਗਾ, "ਮਹਾਰਾਜ! ਅਜੇ ਇਕ ਬਹੁਤ ਵੱਡਾ ਰਾਜਾ ਰਹਿੰਦਾ ਹੈ ਜਿਸ ਨੇ ਸਾਰਿਆਂ ਨੂੰ ਜਿੱਤਿਆ ਹੋਇਆ ਹੈ। ਉਸ ਦੇ ਨਾਲ ਤੁਹਾਡਾ ਵਾਹ ਨਹੀਂ ਪਿਆ ਤੇ ਅਜੇ ਤਾਂ ਓਸ ਨੂੰ ਕਾਬੂ ਨਹੀਂ ਕਰ ਸਕੇ, ਜਿਹੜਾ ਓਸ ਨੂੰ ਕਾਬੂ ਕਰ ਸਕੇ ਉਹ 'ਰਾਜਮੇਧ' ਯੱਗ ਕਰ ਸਕਦਾ ਹੈ।"

ਉਸ ਵੇਲੇ ਕਹਿਣ ਲੱਗਿਆ, "ਉਹ ਰਾਜਾ ਹੈ ਕਿਥੇ? ਕਿਸ ਲੋਕ ਵਿਚ ਰਹਿੰਦਾ ਹੈ, ਕਿਸ ਥਾਂ ਰਹਿੰਦਾ ਹੈ? ਉਸ ਦੀਆਂ ਫੌਜਾਂ ਕੈਸੀਆਂ ਨੇ ਤੇ ਉਸ ਦੇ ਕੋਲ ਕਿਹੜੇ ਸ਼ਸਤ੍ਰ ਨੇ? ਕਿਸ ਤਰ੍ਹਾਂ ਦੇ ਉਸ ਦੇ ਕੋਲ ਅਸਤ੍ਰ ਨੇ?"

ਵਜ਼ੀਰ ਕਹਿਣ ਲਗਿਆ, "ਰਾਜਨ! ਉਹ ਜੋ ਰਾਜਾ ਹੈ ਉਹ ਬਾਹਰ ਨਹੀਂ ਰਹਿੰਦਾ। ਉਹ ਰਾਜਾ ਤੇਰੇ ਅੰਦਰ ਰਹਿੰਦਾ ਹੈ। ਉਸ ਰਾਜੇ ਨੇ ਇਸ ਸੰਸਾਰ ਨੂੰ ਜੋ ਪ੍ਰਮੇਸ਼ਰ ਦਾ ਰੂਪ ਸੀ ਸੰਸਾਰ ਬਣਾ ਦਿੱਤਾ, ਬਦਲ ਦਿੱਤਾ ਪ੍ਰਮੇਸ਼ਰ ਨੂੰ ਅਨੇਕਤਾ ਵਿਚ। ਸੋ ਉਹ ਜੋ ਰਾਜਾ ਹੈ ਉਹ ਤੇਰੇ ਅੰਦਰ ਹੈ ਉਹ 'ਮਨ ਰਾਜਾ' ਹੈ।

ਜਿੰਨਾ ਚਿਰ ਤੁਸੀਂ ਉਸ ਰਾਜੇ ਨੂੰ ਨਹੀਂ ਜਿੱਤ ਸਕਦੇ ਉਨਾ ਚਿਰ ਸੰਸਾਰ ਜਿੱਤਿਆ ਨਾ ਜਿੱਤਿਆ ਕੋਈ ਮਾਅਨੇ ਨਹੀਂ ਰੱਖਦਾ। ਤੁਹਾਨੂੰ ਮਨ ਨਠਾਈ ਫਿਰਦਾ ਹੈ। ਜਿਹੜਾ ਵੀ ਦੁਨੀਆਂ ਦੇ ਅੰਦਰ ਬੰਦਾ ਹੈ, ਚੰਗਾ ਹੈ, ਮੰਦਾ ਹੈ, ਸਭ ਦੇ ਉਤੇ ਮਨ ਦਾ ਕੰਟਰੋਲ ਹੈ, ਮਨ ਦੇ ਹੱਥ ਵਿਚ ਨਕੇਲ ਹੈ।"

ਸਾਡੇ ਨਕੇਲ ਪਾਈ ਹੋਈ ਹੈ ਮਨ ਜਿਧਰ ਨੂੰ ਚਾਹੁੰਦਾ ਹੈ ਉਧਰ ਨੂੰ ਲੈ ਜਾਂਦਾ ਹੈ ਸਾਨੂੰ। ਸਾਡੇ ਜੀਵਨ ਦੀ ਜੋ ਨਠ ਭੇਜ ਹੈ, ਉਧੇੜ ਬੁਣ ਹੋ ਰਹੀ ਹੈ ਸਭ ਮਨ ਦੀ ਕਲਪਣਾ ਕਰਕੇ ਹੀ ਹੈ।

ਕਹਿਣ ਲੱਗਿਆ, "ਮਨ ਨੇ ਆਦਮੀ ਨੂੰ ਐਨਾ ਗੁਲਾਮ ਬਣਾ ਲਿਆ ਹੈ ਕਿ ਸਤਿ ਨੂੰ ਇਹ ਸਤਿ ਨਹੀਂ ਸਮਝ ਰਿਹਾ, ਨਕਲ ਨੂੰ ਇਹ ਅਸਲ ਕਹਿ ਰਿਹਾ ਹੈ, ਅਸਲ ਨੂੰ ਨਕਲ ਕਹਿ ਰਿਹਾ ਹੈ। ਸੋ ਏਸ ਨੂੰ ਜਦੋਂ ਤੱਕ ਤੁਸੀਂ ਨਹੀਂ ਜਿਤਦੇ ਓਨੀ ਦੇਰ ਤੱਕ ਤੁਸੀਂ ਇਹ ਸ਼ਰਤ ਪੂਰੀ ਨਹੀਂ ਕਰ ਸਕਦੇ।"

ਸੋ ਉਸ ਨੇ ਬੜਾ ਯਤਨ ਕੀਤਾ ਕਿ ਮੈਂ ਮਨ ਦੀਆਂ ਵਾਸ਼ਨਾਵਾਂ ਕਾਬੂ ਕਰ ਲਵਾਂ। ਦਿਨ ਰਾਤ ਸਾਡੇ ਅੰਦਰ ਵਾਸ਼ਨਾਵਾਂ ਦਾ ਹੜ੍ਹ ਚਲਦਾ ਹੈ ਕਿ ਮੈਂ ਇਨ੍ਹਾਂ ਨੂੰ ਸੀਮਤ ਕਰ ਦੇਵਾਂ, ਕਾਬੂ ਕਰ ਲਵਾਂ, ਫਤਹਿ ਪਾ ਲਵਾਂ ਮੈਂ ਵਾਸ਼ਨਾਵਾਂ ਤੇ ਜਦੋਂ ਵਾਸ਼ਨਾਵਾਂ ਖਤਮ ਹੋ ਜਾਂਦੀਆਂ ਨੇ ਮਨ ਟਿਕ ਜਾਇਆ ਕਰਦਾ ਹੈ। ਜਦੋਂ ਤੱਕ ਆਦਮੀ ਦੇ ਅੰਦਰ ਵਾਸ਼ਨਾ ਹੈ ਓਦੋਂ ਤੱਕ ਮਨ ਨਹੀਂ ਟਿਕਿਆ ਕਰਦਾ। ਮਨ ਦੌੜਦਾ ਭੱਜਦਾ ਰਹਿੰਦਾ ਹੈ, ਪਾਠ ਕਰੇਗਾ ਤਾਂ ਚਿਤ ਹੀ ਨਹੀਂ ਲਗਦਾ, ਕੀਰਤਨ ਸੁਣੇਗਾ ਤਾਂ ਕੋਈ ਪਤਾ ਨਹੀਂ, ਕੋਈ ਬਚਨ ਸੁਣੇਗਾ ਤਾਂ ਕੋਈ ਪਤਾ ਨਹੀਂ ਹੈ ਕਿਉਂਕਿ ਮਨ ਦਾ ਸੁਭਾਅ ਹੀ ਦੌੜਨਾ-ਭੇਜਣਾ ਹੈ। ਇਹ ਇਕ ਸਕਿੰਟ ਵਾਸਤੇ ਵੀ ਨਿਚਲਾ ਨਹੀਂ ਬਹਿੰਦਾ। ਜਿਵੇਂ ਆਹ ਬਿਜਲੀ ਦਾ ਬਲਬ ਹੁੰਦਾ ਹੈ, ਇਹ ਆਪੇ ਹੀ ਮਚ ਪੈਂਦਾ ਹੈ, ਆਪੇ ਹੀ ਬੁਝਦਾ ਹੈ, ਫੇਰ ਮਚਦਾ ਹੈ, ਫੇਰ ਬੁਝਦਾ ਹੈ। ਇਸੇ ਤਰ੍ਹਾਂ ਇਸ ਦੇ ਅੰਦਰ ਸੰਕਲਪ ਤੇ ਵਿਕਲਪ ਦੋ ਚੀਜ਼ਾਂ ਦੀਆਂ ਲਹਿਰਾਂ ਚਲਦੀਆਂ ਹੀ ਰਹਿੰਦੀਆਂ ਨੇ, ਖਿਆਲ ਚਲਦੇ ਹੀ ਰਹਿੰਦੇ ਨੇ। ਇਕ ਸਕਿੰਟ ਵਾਸਤੇ ਵੀ ਇਹ ਨਹੀਂ ਟਿਕਦਾ। ਸੋ ਬੜਾ ਯਤਨ ਕੀਤਾ ਓਸ ਨੇ, ਪ੍ਰਾਣਾਯਾਮ ਸ਼ੁਰੂ ਕਰ ਲਿਆ, ਲੰਮੀ ਸਮਾਧੀ ਲਾ ਲਈ, ਸਮਾਧੀ ਤੋਂ ਬਾਅਦ ਜਦੋਂ ਫੇਰ ਸਰੀਰ ਵਿਚ ਆਉਂਦਾ ਹੈ, ਸੁਰਤ ਵਿਚ ਆਉਂਦਾ ਹੈ ਤਾਂ ਮਨ ਕਲਪਣਾ ਕਰਦਾ ਹੈ।

ਸੋ ਮਨ ਦੀ ਕਲਪਣਾ ਤੇ ਮਨ ਦੇ ਫੁਰਨਿਆ ਨੂੰ ਕਾਬੂ ਨਾ ਕਰਨ ਕਰਕੇ ਇਸ ਨੇ ਇਸ ਤਰ੍ਹਾਂ ਦਾ ਪ੍ਰਣ ਕਰ ਲਿਆ ਕਿ ਜੇ ਮੈਂ 6 ਮਹੀਨੇ ਦੇ ਅੰਦਰ ਅੰਦਰ ਮਨ ਨਾ ਜਿਤਿਆ ਤਾਂ ਮੈਂ ਜੀਉਂਦਾ ਸੜ ਜਾਵਾਂਗਾ ਕਿਉਂਕਿ ਮਨ ਜ਼ੋਰ ਨਾਲ ਨਹੀਂ ਜਿਤਿਆ ਜਾਂਦਾ।

ਗੁਰੂ ਨਾਨਕ ਪਾਤਸ਼ਾਹ ਜਿਸ ਵਕਤ ਵੇਈਂ ਨਦੀ ਵਿਚ ਚੁੱਭੀ ਮਾਰ ਕੇ ਬਾਹਰ ਆਏ ਤੇ ਦੌਲਤ ਖਾਂ ਨਾਲ ਨਮਾਜ਼ ਪੜ੍ਹਨ ਵਾਸਤੇ ਜਾਂਦੇ ਨੇ, ਗੁਰੂ ਨਾਨਕ ਪਾਤਸ਼ਾਹ ਨੂੰ ਨਾ ਕਿਸੇ ਨਮਾਜ਼ ਨਾਲ ਕੋਈ ਫਰਕ ਸੀ, ਨਾ ਕਿਸੇ ਮੰਦਰ ਵਿਚ ਕਿਸੇ ਗਾਇਤ੍ਰੀ ਨਾਲ ਕੋਈ ਫਰਕ ਸੀ, ਨਾ ਕਿਸੇ ਆਰਤੀ ਨਾਲ ਕੋਈ ਵਿਰੋਧ ਸੀ। ਇਹ ਤਾਂ ਅੱਖਰਾਂ ਦਾ ਹੇਰ ਫੇਰ ਹੋਇਆ ਕਰਦਾ ਹੈ। ਭਾਵਨਾ ਇਕੋ ਹੋਇਆ ਕਰਦੀ ਹੈ। ਸੋ ਉਸ ਵੇਲੇ ਆਪ ਇਕ ਚਿਤ ਹੋਕੇ ਪ੍ਰਮੇਸ਼ਰ ਦੇ ਨਾਲ ਹਰ ਵਕਤ ਲੀਨ ਰਹਿੰਦੇ ਹੀ ਸੀ ਪਰ ਨਵਾਬ ਨੂੰ ਭੁਲੇਖਾ ਪੈ ਗਿਆ ਕਿ ਗੁਰੂ ਨਾਨਕ ਇਕ ਪਾਸੇ ਹੋ ਕੇ ਬੈਠ ਗਏ, ਇਨ੍ਹਾਂ ਨੇ ਨਮਾਜ਼ ਨਹੀਂ ਪੜ੍ਹੀ। ਕਾਜੀ ਨੂੰ ਭੁਲੇਖਾ ਪੈ ਗਿਆ, ਇਮਾਮ ਨੂੰ ਭੁਲੇਖਾ ਪੈ ਗਿਆ। ਉਹ ਪੁਛ ਬੈਠੇ ਕਿ ਨਾਨਕ ਜੀ! ਤੁਸੀਂ ਤਾਂ ਨਮਾਜ਼ ਪੜ੍ਹਨ ਆਏ ਸੀ ਤੇ ਤੁਸੀਂ ਨਮਾਜ਼ ਕਿਉਂ ਨਹੀਂ ਪੜ੍ਹੀ ਸਾਡੇ ਨਾਲ?

ਮਹਾਰਾਜ ਕਹਿਣ ਲੱਗੇ, "ਨਮਾਜ਼ ਪੜ੍ਹਨ ਵਾਲਾ ਏਥੇ ਕੋਈ ਹੈ ਨਹੀਂ ਸੀ ਜਿਸ ਦੇ ਨਾਲ ਅਸੀਂ ਪੜ੍ਹਦੇ। ਅਸੀਂ ਪੜ੍ਹ ਲਈ ਹੈ ਲੇਕਿਨ ਇਥੇ ਕੋਈ ਨਹੀਂ ਸੀ, ਆਹ ਹਜ਼ਾਰਾਂ ਬੰਦੇ ਇਕੱਠੇ ਹੋਏ ਹੋਏ ਨੇ ਜੁਮੇ ਦੀ ਨਮਾਜ਼ ਪੜ੍ਹਨ ਤੇ ਇਕ ਵੀ ਬੰਦਾ ਨਹੀਂ ਸੀ ਜਿਸ ਦੇ ਨਾਲ ਅਸੀਂ ਨਮਾਜ਼ ਪੜ੍ਹੀਏ। ਸਾਡੇ ਧੰਨ ਭਾਗ ਹੁੰਦੇ ਜੇ ਇਕ ਅੱਧਾ ਨਿਕਲ ਆਉਂਦਾ ਸਾਰਿਆਂ ਵਿਚੋਂ।"

ਹੈਰਾਨ ਹੋ ਗਿਆ, ਕਹਿੰਦਾ, "ਨਾਨਕ ਜੀ! ਮੈਂ ਨਮਾਜ਼ ਪੜ੍ਹੀ ਹੈ।"

ਮਹਾਰਾਜ ਕਹਿੰਦੇ, "ਨਵਾਬ ਸਾਹਿਬ! ਨਮਾਜ਼ ਨਹੀਂ ਤੂੰ ਪੜ੍ਹੀ, ਤੂੰ ਤਾਂ ਉਸ ਸਮੇਂ ਦੇ ਅੰਦਰ ਘੋੜੇ ਖਰੀਦੇ ਨੇ। ਤੂੰ ਤਾਂ ਕੰਧਾਰ ਵਿਚ ਗਿਆ ਹੋਇਆ ਸੀ, ਸਰੀਰ ਤੇਰਾ ਇਥੇ ਸੀ। ਉਥੇ ਤਾਂ ਤੂੰ ਛੜੀ ਨਾਲ ਦੱਸ ਰਿਹਾ ਸੀ ਕਿ ਆਹ ਘੋੜਾ ਖਰੀਦ ਲਓ, ਆਹ ਤੋਪ ਖਾਨੇ ਵਾਸਤੇ, ਆਹ ਸਵਾਰੀਆਂ ਵਾਸਤੇ, ਆਹ ਫੌਜ ਵਾਸਤੇ, ਆਹ ਮੇਰੀ ਸਵਾਰੀ ਵਾਸਤੇ। ਉਥੇ ਤਾਂ ਤੂੰ ਰੰਗ ਦੱਸ ਰਿਹਾ ਸੀ ਮੁੱਲ ਪੁੱਛ ਰਿਹਾ ਸੀ, ਤੂੰ ਤਾਂ ਇਥੇ ਹੈ ਹੀ ਨਹੀਂ ਸੀ ਤੇ ਮੈਂ ਨਮਾਜ਼ ਕਿਸਦੇ ਨਾਲ ਪੜ੍ਹਦਾ?"

ਉਸ ਵੇਲੇ ਨਵਾਬ ਹੋਰ ਹੈਰਾਨ ਹੋ ਗਿਆ। ਕਹਿਣ ਲੱਗਿਆ, " ਵਲੀ ਅੱਲ੍ਹਾ! ਆਪ ਤਾਂ ਸਭ ਕੁਝ ਜਾਣਦੇ ਹੋ, ਬਿਲਕੁਲ ਠੀਕ ਹੈ।"

ਕਾਜ਼ੀ ਕਹਿਣ ਲੱਗਿਆ, "ਫੇਰ ਮੇਰੇ ਨਾਲ ਪੜ੍ਹ ਲੈਂਦੇ?"

ਮਹਾਰਾਜ ਕਹਿੰਦੇ, "ਤੇਰੇ ਘਰ ਦੇ ਅੰਦਰ ਨਵੀਂ ਘੋੜੀ ਸੂਈ ਸੀ, ਖੂਹੀ ਤੇ ਮੌਣ ਨਾ ਹੋਣ ਕਰਕੇ ਤੂੰ ਤਾਂ ਏਸ ਚਿੰਤਾ ਵਿਚ ਰਿਹਾ ਕਿ ਕਿਤੇ ਵਛੇਰੀ ਖੂਹੀ ਵਿਚ ਨਾ ਗਿਰ ਜਾਵੇ। ਤੂੰ ਮੌਣ ਤੇ ਖੜ੍ਹਾ ਵਛੇਰੀ ਮੋੜੀ ਗਿਆ ਤੇ ਨਮਾਜ਼ ਤਾਂ ਤੂੰ ਪੜ੍ਹੀ ਹੀ ਨਹੀਂ। ਹੋਰ ਬੋਲੋ ਜਿਸ ਨੇ ਨਮਾਜ਼ ਪੜ੍ਹੀ?"

ਸਾਰੇ ਨੀਵੀਆਂ ਪਾ ਗਏ ਕਿਉਂਕਿ ਸਭ ਨੂੰ ਪਤਾ ਸੀ ਕਿ ਨਮਾਜ਼ ਪੜ੍ਹਨ ਵੇਲੇ ਅਸੀਂ ਕਿਥੇ ਫਿਰਦੇ ਰਹੇ।

ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਨੇ ਦੱਸਿਆ ਕਿ ਨਵਾਬ ਸਾਹਿਬ! ਨਮਾਜ਼ ਪੜ੍ਹਨ ਵਾਲਾ ਮਨ ਹੁੰਦਾ ਹੈ, ਜੇ ਮਨ ਸਾਥ ਹੋਵੇ ਤਾਂ ਨਮਾਜ਼ ਪੜ੍ਹੀ ਹੈ ਜੇ ਮਨ ਸਾਥ ਨਾ ਦੇਵੇ ਤਾਂ ਤੂੰ ਇਕ ਕਿਰਿਆ ਤਾਂ ਜ਼ਰੂਰ ਕਰੀ ਹੈ ਲੇਕਿਨ ਕਿਸੇ ਲੇਖੇ ਵਿਚ ਨਹੀਂ ਪਈ। ਸਾਨੂੰ ਅੱਖਰਾਂ ਦਾ ਫਰਕ ਨਹੀਂ ਹੈ ਅਰਬੀ ਦੇ ਹੋਏ, ਫਾਰਸੀ ਦੇ ਹੋਏ, ਸੰਸਕ੍ਰਿਤ ਦੇ ਹੋਏ ਤਾਂ ਸਾਰੇ ਹਨ ਤਾਂ ਪ੍ਰਮੇਸ਼ਰ ਵੱਲ ਨੂੰ ਲੇਕਿਨ ਨਮਾਜ਼ ਪੜ੍ਹੀ ਨਹੀਂ ਜਾਂਦੀ, ਪੂਜਾ ਕਰੀ ਨਹੀਂ ਜਾਂਦੀ, ਗਾਇਤ੍ਰੀ ਪੜ੍ਹੀ ਨਹੀਂ ਜਾਦੀ। ਅਸੀਂ ਵੀ ਜਪੁਜੀ ਸਾਹਿਬ ਨਹੀਂ ਪੜ੍ਹਦੇ, ਮੂਲਮੰਤ੍ਰ ਦਾ ਪਾਠ ਕਰਦੇ ਹਾਂ, ਉਹ ਨਹੀਂ ਕਰ ਸਕਦੇ, ਵਾਹਿਗੁਰੂ ਮੰਤਰ ਦਾ ਜਾਪ ਕਰਦੇ ਹਾਂ ਉਹ ਨਹੀਂ ਕਰ ਸਕਦੇ ਕਿਉਂਕਿ ਮਨ ਨਹੀਂ ਮੰਨਿਆ, ਮਨ ਨੇ ਸਾਥ ਨਹੀਂ ਦਿੱਤਾ। ਮਹਾਰਾਜ ਜੀ ਕਹਿੰਦੇ ਜੇ ਮਨ ਮੰਨ ਜਾਵੇ ਤਾਂ

ਉਸ ਦੀ ਅਵਸਥਾ ਐਸੀ ਹੈ ਕਿ –

***ਮੰਨੈ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥*** ***ਪੰਨਾ – 3***

ਵੱਡਿਆਂ ਵੱਡਿਆਂ ਨੇ ਯਤਨ ਕੀਤੇ। ਭਰਥਰੀ ਹਰੀ ਦੇ ਬਾਰੇ ਮਸ਼ਹੂਰ ਹੈ ਕਿ ਉਸ ਦੇ ਘਰ ਵਿਚ ਪਦਮਨੀਆਂ ਰਾਣੀਆਂ ਸਨ, ਸਰੀਰਾਂ ਵਿਚੋਂ ਸੁਗੰਧੀ ਆਉਂਦੀ ਸੀ, ਰੂਪ ਦਾ ਕੋਈ ਅੰਤ ਨਹੀਂ ਸੀ। ਲੇਕਿਨ ਓਸ ਨੇ ਸੱਟ ਖਾਧੀ ਤੇ ਆਪਣਾ ਜੀਵਨ ਇਕ ਦਮ ਬਦਲ ਲਿਆ, ਘਰ ਬਾਰ ਛੱਡ ਦਿੱਤਾ, ਜਾ ਕੇ ਭਜਨ ਬੰਦਗੀ ਕਰਨ ਲੱਗ ਗਿਆ। ਅਖੀਰ ਐਸਾ ਹੋਇਆ ਕਿ ਜੋ ਸਰੀਰਕ ਲੋੜਾਂ ਸੀ ਉਨ੍ਹਾਂ ਵਲੋਂ ਵੀ ਧਿਆਨ ਖਿੱਚ ਲਿਆ, ਬਸਤ੍ਰ ਵੀ ਪਹਿਨਣੇ ਬੰਦ ਕਰ ਦਿੱਤੇ। ਜੰਗਲ ਦੇ ਵਿਚ ਵਾਸ ਕਰ ਲਿਆ, ਜਿਥੇ ਕੋਈ ਵੀ ਬੰਦਾ ਦ੍ਰਿਸ਼ਟੀ ਨਹੀਂ ਸੀ ਆਉਂਦਾ ਕੇਵਲ ਪੰਛੀ, ਦਰਖਤ ਜਾਂ ਕੁਦਰਤ ਦਾ ਪ੍ਰਕਾਸ਼ ਸੀ, ਬੰਦਾ ਕੋਈ ਨਹੀਂ ਸੀ, ਕਰਪਾਤੀ ਬਿਰਤੀ ਧਾਰਨ ਕਰ ਲਈ। ਅੱਤ ਦੀ ਭੁੱਖ ਲਗਦੀ ਹੈ ਤਾਂ ਕੰਦਮੂਲ ਕਿਤੋਂ ਲੈ ਕੇ ਖਾ ਲੈਂਦਾ ਹੈ, ਕੋਈ ਫਲ ਖਾ ਲੈਂਦਾ ਹੈ। ਬਸਤ੍ਰਾਂ ਤੋਂ ਵੀ ਦੂਰ ਹੋ ਗਿਆ, ਵਾਸ਼ਨਾ ਕੋਈ ਨਾ ਰਹਿਣ ਦਿੱਤੀ ਤੇ ਮਨ ਨੂੰ ਜਿੱਤਣ ਦਾ ਯਤਨ ਕਰਦਾ ਹੈ ਲੇਕਿਨ ਅੱਜ ਕੀ ਹੋਇਆ ਅੰਮ੍ਰਿਤ ਵੇਲਾ ਹੈ, ਰਾਤ ਟਿਕੀ ਹੋਈ ਹੈ ਤੇ ਚੰਦਰਮਾ ਪੂਰੇ ਸਾਨ ਦੇ ਨਾਲ ਚਮਕ ਰਿਹਾ ਹੈ। ਅਚਾਨਕ ਘਾਹ ਦੇ ਉਤੇ ਨਿਗ੍ਹਾ ਪੈ ਗਈ, ਉਸ ਉਤੇ ਕੀ ਦੇਖਦਾ ਹੈ ਕਿ ਇਕ ਲਾਲ ਰੰਗ ਦੀ ਬਹੁਤ ਹੀ ਚਮਕਦਾਰ ਕੋਈ ਚੀਜ਼ ਪਈ ਹੈ, ਰਾਜਾ ਸੀ ਇਕ ਦਮ ਖਿਆਲ ਆ ਗਿਆ ਕਿ ਇਹ ਤਾਂ ਲਾਲ ਹੈ ਜਿਸ ਦਾ ਮੁੱਲ ਕਰੋੜਾਂ ਰੁਪਏ ਹੁੰਦਾ ਹੈ। ਉਸ ਵੇਲੇ ਮਨ ਦੇ ਵੇਗ ਨੂੰ ਰੋਕ ਨਾ ਸਕਿਆ ਤੇ ਉਸ ਨੇ ਹੱਥ ਅੱਗੇ ਕਰਕੇ ਚੁੱਕਣ ਦਾ ਯਤਨ ਕੀਤਾ। ਉਸ ਰਾਜੇ ਨੇ ਜਿਸ ਨੇ ਖਜ਼ਾਨੇ ਭਰੇ ਹੋਏ ਛੱਡ ਦਿਤੇ ਸੀ, ਸਾਰੇ ਸੁੱਖ ਤੇ ਅਰਾਮ ਛੱਡ ਦਿੱਤੇ, ਬਸਤ੍ਰ ਤੱਕ ਪਹਿਨਣੇ ਛੱਡ ਦਿੱਤੇ ਸਨ ਲੇਕਿਨ ਉਸ ਨੇ ਉਸ ਲਾਲ ਨੂੰ ਚੁੱਕਣ ਦਾ ਯਤਨ ਕਰਿਆ ਪਰ ਉਥੇ ਲਾਲ ਦੀ ਥਾਂ ਤੇ ਕਿਸੇ ਨੇ ਪਾਨ ਖਾ ਕੇ ਥੁੱਕਿਆ ਹੋਇਆ ਸੀ ਤੇ ਥੁੱਕ ਨਾਲ ਹੱਥ ਲਿਬੜ ਗਿਆ। ਉਸ ਵੇਲੇ ਬੜੀਆਂ ਹੀ ਧਿਰਕਾਰਾਂ ਪਾਉਂਦਾ ਹੈ ਕਿ ਧਿਰਕਾਰ ਹੈ ਮੇਰੇ ਉਤੇ। ਮੈਂ ਰਾਣੀਆਂ ਛੱਡੀਆਂ, ਤਖਤ ਛੱਡਿਆ, ਹਕੂਮਤਾਂ ਛੱਡੀਆਂ, ਸਭ ਨਾਲ ਮਿਲਣਾ-ਜੁਲਣਾ ਛੱਡਿਆ, ਬਸਤ੍ਰ ਪਹਿਨਣੇ ਛੱਡ ਦਿੱਤੇ, ਭੁੰਜੇ ਮੈਂ ਪੈਂਦਾ ਹਾਂ, ਕੀੜੇ ਲੜਦੇ ਨੇ, ਸਿਰ੍ਹਾਣਾ ਕੋਈ ਨਹੀਂ ਹੈ, ਕੋਈ ਸੁਖ ਦਾ ਸਾਧਨ ਨਹੀਂ, ਹੱਥ ਨਾਲ ਮੈਂ ਪਾਣੀ ਪੀਂਦਾ ਹਾਂ। ਐਨਾ ਸਭ ਹੋਣ ਦੇ ਬਾਵਜੂਦ ਫੇਰ ਵੀ ਇਹ ਜਿਹੜਾ ਮੇਰਾ ਮਨ ਹੈ ਇਹ ਜੀਉਂਦਾ ਰਹਿ ਗਿਆ ਅਜੇ? ਇਸ ਨੇ ਮੈਨੂੰ ਲਾਲਚ ਵਿਚ ਲਿਆ ਕੇ ਫੇਰ ਘੁਮਾ ਦਿੱਤਾ। ਉਸ ਵੇਲੇ ਉਸ ਨੇ ਇਕ ਸਲੋਕ ਉਚਾਰਿਆ –

***ਮਨ ਰਿਪ ਜੀਤੇ ਸਭ ਰਿਪ ਜੀਤੇ॥***

ਮਹਾਰਾਜ ਜੀ ਕਹਿੰਦੇ ਨੇ –

***............. ਮਨਿ ਜੀਤੈ ਜਗੁ ਜੀਤੁ॥*** ***ਪੰਨਾ – 6***

ਜਿਸ ਨੇ ਮਨ ਨੂੰ ਜਿੱਤ ਲਿਆ ਉਸ ਨੇ ਸੰਸਾਰ ਨੂੰ ਜਿੱਤ ਲਿਆ। ਸੋ ਇਹ ਮਨ ਦਾ ਜਿੱਤਣਾ ਜੋ ਹੈ ਪੁਛਿਆ ਓਸ ਨਵਾਬ ਦੌਲਤ ਖਾ ਨੇ ਕਿ ਹੇ ਨਾਨਕ ਜੀ! ਅਸੀਂ ਬੜਾ ਯਤਨ ਕਰਦੇ ਹਾਂ ਲੇਕਿਨ ਮਨ ਤਾਂ ਜਿੱਤਿਆ ਨਾ ਗਿਆ, ਨਮਾਜ਼ਾਂ ਪੜ੍ਹਦਿਆਂ ਨੂੰ ਉਮਰਾਂ ਲੰਘ ਗਈਆਂ, ਤੇਰੀ ਦ੍ਰਿਸ਼ਟੀ ਵਿਚ ਤਾਂ ਅਸੀਂ ਇਕ ਵੀ ਨਮਾਜ਼ ਨਾ ਪੜ੍ਹੀ। ਪਾਠ ਕਰਦਿਆਂ ਨੂੰ ਉਮਰਾਂ ਲੰਘ ਗਈਆਂ ਲੇਕਿਨ ਇਕ ਵੀ ਪਾਠ ਨਹੀਂ ਕਰਿਆ। ਪਾਠ ਦੀ ਮਹਿਮਾ ਦਰਸਾਉਣ ਵਾਸਤੇ ਮਹਾਰਾਜ ਜੀ ਨੇ ਇਕ ਵਾਰੀ ਕਰਤਾਰ ਪੁਰ ਦੇ ਯੁਧ ਤੋਂ ਬਾਅਦ ਐਸਾ ਸੰਗਤ ਦੇ ਵਿਚ ਕਹਿ ਦਿੱਤਾ ਭਾਈ! ਕੋਈ ਇਕ ਚਿਤ ਹੋ ਕੇ ਸਾਨੂੰ ਜਪੁਜੀ ਸਾਹਿਬ ਦਾ ਪਾਠ ਸੁਣਾਓ ਕਿਉਂਕਿ ਯੁਧ ਦੇ ਅੰਦਰ ਬਹੁਤ ਬੰਦੇ ਮਾਰੇ ਗਏ ਨੇ ਤੇ ਬੜੀਆਂ ਅਵਿਅਕਤ ਰੂਹਾਂ ਇਥੇ ਘੁੰਮ ਰਹੀਆਂ ਹਨ, ਜਪੁਜੀ ਸਾਹਿਬ ਦਾ ਜੇ ਇਕ ਪਾਠ ਇਕ ਚਿਤ ਇਕ ਮਨ ਹੋ ਕੇ ਕਰ ਲਿਆ ਜਾਵੇ ਤਾਂ ਇਹ ਸਾਰੀਆਂ ਜਿੰਨੀਆਂ ਰੂਹਾਂ ਭਟਕ ਰਹੀਆਂ ਹਨ ਸਭ ਦਾ ਉਧਾਰ ਹੋ ਜਾਏਗਾ ਕਿਉਂਕਿ ਜਪੁਜੀ ਸਭ ਤੋਂ

ਉਤਮ ਬਾਣੀ ਬਹੁਤ ਸ਼ਕਤੀਸ਼ਾਲੀ ਤੇ ਬੇਅੰਤ ਫਲ ਦੇਣ ਵਾਲੀ ਬਾਣੀ ਹੈ ਜਿਸ ਦਾ ਫਲ ਕੁਝ ਗਿਣਿਆ ਨਹੀਂ ਜਾਂਦਾ। ਉਸ ਵੇਲੇ ਹਾਫਜ਼ਾਬਾਦ ਦਾ ਇਕ ਭਾਈ ਗੁਪਾਲਾ ਨਾਮ ਦਾ ਗੁਰਸਿਖ ਜਿਸ ਨੇ ਮਨ ਜਿੱਤਿਆ ਹੋਇਆ ਸੀ ਉਸ ਨੇ ਆ ਕੇ ਨਮਸ਼ਕਾਰ ਕਰੀ।

ਕਹਿਣ ਲੱਗਿਆ, "ਪਾਤਸ਼ਾਹ! ਜੇ ਮੇਰੇ ਸੀਸ ਦੇ ਉਤੇ ਆਪ ਦਾ ਹੱਥ ਹੋਵੇ ਤਾਂ ਮੈਂ ਇਹ ਸੇਵਾ ਕਰਦਾ ਹਾਂ।" ਕਿਉਂਕਿ ਗੁਰਸਿਖ ਚਾਹੇ ਕਿੱਡਾ ਹੀ ਉਚਾ ਹੋਵੇ ਗੁਰੂ ਦੀ ਟੇਕ ਨਹੀਂ ਛੱਡਿਆ ਕਰਦਾ।

ਗੁਰੂ ਮਹਾਰਾਜ ਕਹਿਣ ਲੱਗੇ, "ਭਾਈ! ਇਕ ਸਿੰਘਾਸਣ ਲਿਆਓ, ਸਾਥੋਂ ਚਾਰ ਉਂਗਲ ਉੱਚਾ ਇਸ ਦਾ ਆਸਣ ਲਾਓ।"

ਸਾਰੀ ਸੰਗਤ ਹੈਰਾਨ ਹੈ ਕਿ ਸੱਚੇ ਪਾਤਸ਼ਾਹ! ਸਿੱਖ ਤੁਹਾਥੋਂ ਵੀ ਉੱਚਾ ਹੋ ਕੇ ਬੈਠੇਗਾ। ਮਹਾਰਾਜ ਕਹਿੰਦੇ, "ਹਾਂ! ਕਿਉਂਕਿ ਏਸ ਨੇ ਬਾਣੀ ਸੁਣਾਉਣੀ ਹੈ ਸਾਨੂੰ। ਬਾਣੀ ਦਾ ਅਦਬ ਐਨਾ ਵੱਡਾ ਹੈ ਕਿ ਸਿੱਖ ਗੁਰੂ ਤੋਂ ਉੱਚਾ ਕਰਕੇ ਚਾਰ ਉਂਗਲ ਬਿਠਾ ਦਿੱਤਾ, ਆਸਣ ਖਾਸ ਦੇ ਦਿੱਤਾ ਉਸ ਦੇ ਥੱਲੇ। ਬਾਣੀ ਪੜ੍ਹਨ ਲੱਗ ਗਿਆ ਗੁਰਸਿਖ ਤੇ ਮਹਾਰਾਜ ਜੀ ਸੁਣਦੇ ਨੇ। ਕਈ ਵਾਰ ਸ਼ਾਬਾਸ਼! ਬਲਿਹਾਰ ਦਾ ਅਵਾਜਾ ਆਇਆ। ਪੜ੍ਹਦਾ-ਪੜ੍ਹਦਾ ਜਿਸ ਵਕਤ ਆਖਰੀ ਸਲੋਕ ਦੇ ਵਿਚ ਜਾਂਦਾ ਹੈ, ਆਖਰੀ ਦੋ ਤੁਕਾਂ ਰਹਿ ਗਈਆਂ ਤਾਂ ਮਹਾਰਾਜ ਜੀ ਨੇ ਮਨ ਦੇ ਵਿਚ ਫੈਸਲਾ ਕਰਿਆ ਕਿ ਏਸ ਨੂੰ ਸਭ ਤੋਂ ਉਤਮ ਚੀਜ਼ ਦੇਣੀ ਚਾਹੀਦੀ ਹੈ ਕਿਉਂਕਿ ਇਸ ਨੇ ਮਨ ਐਨੀ ਦੇਰ ਤੱਕ ਕਿਸੇ ਪਾਸੇ ਨਹੀਂ ਜਾਣ ਦਿੱਤਾ, ਬਾਣੀ ਵਿਚ ਲੀਨ ਕਰਿਆ ਹੋਇਆ ਹੈ ਮਨ। ਉਸ ਵੇਲੇ ਆਪ ਤਖਤ ਤੋਂ ਉਤਰਨ ਲੱਗੇ ਤੇ ਇਕ ਚਰਨ ਹੇਠਾਂ ਲਗਾ ਲਿਆ, ਦੂਸਰਾ ਜਿਸ ਵਕਤ ਚੁੱਕਣ ਲੱਗੇ ਉਸੇ ਵੇਲੇ ਗੁਰਸਿਖ ਦੇ ਮਨ ਵਿਚ ਫੁਰਨਾ ਆ ਗਿਆ ਕਿ ਮੈਨੂੰ ਮਹਾਰਾਜ ਜੀ ਜੇ ਸਵਾ ਲੱਖ ਦਾ ਜਿਹੜਾ ਘੋੜਾ ਹੈ ਦੇ ਦੇਣ ਤਾਂ ਬਹੁਤ ਵਧੀਆਂ ਹੋਵੇ ਕੇਵਲ -

***ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*** ***ਪੰਨਾ - 8***

ਅਧੀ ਤੁਕ ਰਹਿ ਗਈ ਸੀ ਜ਼ਿਆਦਾ ਨਹੀਂ ਸੀ ਰਹੀ 'ਕੇਤੀ ਛੁਟੀ ਨਾਲਿ॥' ਜੇ ਉਹ ਕਹਿ ਦਿੰਦਾ ਤਾਂ ਬੜਾ ਭਾਰਾ ਉਸ ਨੂੰ ਫਲ ਪ੍ਰਾਪਤ ਹੁੰਦਾ। ਗੁਰੂ ਮਹਾਰਾਜ ਮੁੜ ਫੇਰ ਗੱਦੀ ਤੇ ਬੈਠ ਗਏ।

ਕਹਿਣ ਲੱਗੇ, "ਬਲਿਹਾਰ! ਸਿੱਖਾ ਬਲਿਹਾਰ!! ਅਸੀਂ ਤੇਰੇ ਇਕ ਮਨ ਇਕ ਚਿਤ ਹੋ ਕੇ ਜੋ ਤੂੰ ਪਾਠ ਕਰਿਆ ਹੈ ਉਸ ਦੇ ਬਦਲੇ ਤੈਨੂੰ ਸਭ ਤੋਂ ਉਤਮ ਚੀਜ਼ ਗੁਰੂ ਨਾਨਕ ਪਾਤਸ਼ਾਹ ਦੀ ਗੁਰਿਆਈ ਦੇਣ ਲਗੇ ਸੀ। ਹੁਣੇ ਹੀ ਅਸੀਂ ਹੁਕਮ ਕਰਨ ਲੱਗੇ ਸੀ ਕਿ ਨਾਰੀਅਲ ਲੈ ਆਓ, ਪੰਜ ਪੈਸੇ ਲਿਆਓ, ਪੰਜ ਪ੍ਰਕਰਮਾ ਕਰਕੇ ਤੇਰੇ ਅੱਗੇ ਅਸੀਂ ਨਮਸ਼ਕਾਰ ਕਰਕੇ ਤੈਨੂੰ ਗੁਰੂ ਨਾਨਕ ਪਾਤਸ਼ਾਹ ਦਾ ਵਾਰਸ ਬਣਾ ਕੇ ਸੰਗਤ ਵਿਚ ਹੇਠਾਂ ਜਾ ਕੇ ਬਹਿ ਜਾਣਾ ਸੀ ਪਰ ਤੂੰ ਅੱਧੀ ਤੁਕ ਵਿਚ ਫੁਰਨਾ ਕਰ ਲਿਆ।

ਜਾਓ! ਜੋ ਸਵਾ ਲੱਖ ਵਾਲਾ ਘੋੜਾ ਹੈ ਉਸ ਦੇ ਉਤੇ ਸੋਨੇ ਦੀ ਕਾਠੀ, ਸੋਨੇ ਦੇ ਝੁੱਲ, ਹਮੇਲਾਂ ਸੋਨੇ ਨਾਲ ਮੜ੍ਹੀਆਂ ਹੋਈਆਂ, ਕਲਗੀ ਤੇ ਹਾਰ ਸੋਨੇ ਦੇ ਉਹ ਸਭ ਲੈ ਕੇ ਆਓ।"

ਗੁਰਸਿਖ ਨੂੰ ਸਭ ਕੁਝ ਦੇ ਦਿੱਤਾ। ਕਿੱਡੀ ਵੱਡੀ ਪ੍ਰਾਪਤੀ ਹੈ ਜੇ ਮਨ ਇਕਾਗਰ ਹੋ ਜਾਵੇ।

ਉਸ ਵੇਲੇ ਨਵਾਬ ਦੌਲਤ ਖਾਨ ਕਹਿਣ ਲੱਗਿਆ, "ਹੇ ਨਾਨਕ ਜੀ! ਮਨ ਕਿਵੇਂ ਕਾਬੂ ਹੋ ਸਕਦਾ ਹੈ?"

ਮਹਾਰਾਜ ਕਹਿਣ ਲੱਗੇ, "ਨਵਾਬ ਸਾਹਿਬ! ਮਨ ਤੋਂ ਉਪਰ ਜਿਹੜੀ ਸ਼ਕਤੀਸ਼ਾਲੀ ਚੀਜ਼ ਹੈ ਜੇ ਉਸ ਦੇ ਨਾਲ ਮਨ ਲੱਗ ਜਾਵੇ ਤਾਂ ਇਹ ਕਾਬੂ ਹੁੰਦਾ ਹੈ ਕਿਉਂਕਿ ਜਿੰਨੀ ਦੇਰ ਤੱਕ ਆਦਮੀ ਦੇ ਅੰਦਰ ਵਾਸ਼ਨਾਵਾਂ ਕਾਇਮ ਨੇ, ਪੁਤਰਾਂ ਦੀ ਵਾਸ਼ਨਾ ਹੈ, ਦੇਹ ਅਧਿਆਸ ਦੀ ਵਾਸ਼ਨਾ ਹੈ, ਦੇਹ ਨੂੰ ਸ਼ਿੰਗਾਰਨ ਦੀ ਵਾਸ਼ਨਾ ਹੈ,

ਲੋਕ ਵਾਸ਼ਨਾ ਹੈ ਕਿ ਲੋਕ ਮੈਨੂੰ ਚੰਗਾ ਕਹਿਣ, ਮੇਰੀ ਵੱਡੀ ਕੋਠੀ ਹੋਵੇ, ਨੌਕਰ-ਚਾਕਰ ਹੋਣ ਫੇਰ ਲੋਕ ਮੈਨੂੰ ਕਹਿਣ ਕਿ ਇਸ ਦੀ ਬਹੁਤ ਵੱਡੀ ਕੋਠੀ ਹੈ, ਬਹੁਤ ਧਨੀ ਹੈ। ਸੋ ਇਹ ਲੋਕ ਵਾਸ਼ਨਾ ਕਹਾਉਂਦੀ ਹੈ। ਇਸ ਤੋਂ ਬਿਨਾਂ ਮਹਾਰਾਜ ਜੀ ਕਹਿੰਦੇ ਅਨੁਸ਼ਠਾਨ ਵਾਸ਼ਨਾ, ਸ਼ਾਸਤ੍ਰ ਵਾਸ਼ਨਾ ਕਿਤਾਬਾਂ ਪੜ੍ਹਨ ਦੀ ਤੇ ਵਾਸ਼ਨਾ ਹੀ ਵਾਸ਼ਨਾ ਹੈ, ਦਿਨ ਰਾਤ ਅਸੀਂ ਵਾਸ਼ਨਾਵਾਂ ਵਿਚ ਪਏ ਹੋਏ ਹਾਂ। ਜਦੋਂ ਤੱਕ ਵਾਸ਼ਨਾ ਤੇ ਕਾਬੂ ਨਹੀਂ ਪਾਇਆ ਜਾਂਦਾ, ਮਨ ਨਹੀਂ ਟਿਕਿਆ ਕਰਦਾ। ਸੋ ਮਨ ਨੂੰ ਟਿਕਾਉਣ ਵਾਸਤੇ ਜਿਸ ਤਰ੍ਹਾਂ ਘੋੜੇ ਦੇ ਮੂੰਹ ਵਿਚ ਕੰਡਿਆਲਾ ਪਾ ਦਿੰਦੇ ਨੇ ਫੇਰ ਉਹ ਘੋੜਾ ਮਨ ਦੀ ਮਤ ਨਹੀਂ ਕਰ ਸਕਦਾ, ਜਿਧਰ ਨੂੰ ਸਵਾਰ ਲਿਜਾਉਣਾ ਚਾਹੁੰਦਾ ਹੈ ਉਧਰ ਨੂੰ ਉਸ ਨੂੰ ਮੁੜਨਾ ਹੀ ਪੈਂਦਾ ਹੈ। ਇਸੇ ਤਰ੍ਹਾਂ ਜੋ ਮਨ ਹੈ ਜਦੋਂ ਤੱਕ ਸ਼ਬਦ ਦੇ ਨਾਲ ਇਹ ਲੀਨਤਾ ਵਿਚ ਨਹੀਂ ਆਉਂਦਾ, ਉਨੀ ਦੇਰ ਤੱਕ ਇਹ ਮਨ ਜਿੱਤਿਆ ਨਹੀਂ ਜਾ ਸਕਦਾ, ਟਿਕਿਆ ਨਹੀਂ ਕਰਦਾ। ਜੇ ਮਨ ਟਿਕ ਜਾਵੇ ਤਾਂ ਉਸ ਦਾ ਫਲ ਕਿੰਨਾ ਹੁੰਦਾ ਹੈ -

***ਏਕ ਚਿਤ ਜਿਹ ਇਕ ਛਿਨ ਧਿਆਇਓ............॥***

ਇਕ ਚਿਤ ਹੋ ਕੇ ਜੇ ਇਕ ਚੁਟਕੀ ਜਿੰਨਾ ਚਿਰ ਅੱਖ ਦੇ ਝਮਕਣ ਜਿੰਨਾ ਸਮਾਂ, ਐਨਾ ਚਿਰ ਵੀ ਜੇ ਪ੍ਰਮੇਸ਼ਰ ਦੇ ਵੱਲ ਮਨ ਲੱਗ ਜਾਵੇ ਤਾਂ -

***............ ਕਾਲ ਫਾਸ ਕੇ ਬੀਚ ਨ ਆਇਓ॥***

ਗੱਲ ਵਿਚ ਪਈ ਹੋਈ ਕਾਲ ਦੀ ਫਾਸੀ ਉਸੇ ਵੇਲੇ ਕਟ ਜਾਂਦੀ ਹੈ -

***ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ॥ ਪੰਨਾ - 981***

ਕਹਿੰਦੇ, ਪੁੱਤਰ ਨੂੰ ਪਿਆਰ ਕਰਦਾ ਸੀ, ਨਾਉਂ ਉਸ ਦਾ ਨਾਰਾਇਣ ਰੱਖਿਆ ਹੋਇਆ ਸੀ, ਨਾਰਾਇਣ ਨਾਰਾਇਣ ਕਰਕੇ ਬੁਲਾਈ ਜਾਂਦਾ ਸੀ। ਜਦੋਂ ਅੰਤ ਦਾ ਸਮਾਂ ਆਇਆ ਉਸ ਵੇਲੇ ਪੁੱਤਰ ਨੂੰ ਆਵਾਜ਼ ਮਾਰ ਦਿੱਤੀ। ਸਾਹ ਅੰਦਰ ਨੂੰ ਤਾਂ ਜਾ ਚੁਕਿਆ ਸੀ ਹੁਣ ਬਾਹਰ ਜਾ ਕੇ ਅੰਦਰ ਨੂੰ ਨਹੀਂ ਸੀ ਜਾਣਾ, ਅੱਧਾ ਹੀ ਸਾਹ ਰਹਿ ਗਿਆ ਸੀ। ਇਸ ਦੇ ਵਿਚ ਧਿਆਨ ਆ ਗਿਆ ਪ੍ਰਮੇਸ਼ਰ ਵੱਲ ਪੂਰੀ ਤਰ੍ਹਾਂ ਦੇ ਨਾਲ ਮਨ ਟਿਕ ਗਿਆ, ਟਿਕਦੇ ਸਾਰ ਮਹਾਰਾਜ ਜੀ ਕਹਿੰਦੇ -

***ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ॥ ਪੰਨਾ - 981***

ਐਨਾ ਹੀ ਮਨ ਟਿਕਣ ਦੇ ਨਾਲ ਵਾਹਿਗੁਰੂ ਜੀ ਨੇ ਉਸੇ ਵੇਲੇ ਜਮਗਣਾਂ ਨੂੰ ਹਰਿ ਜਨ ਭੇਜ ਕੇ ਕੱਢ ਦਿੱਤਾ, ਉਸ ਨੂੰ ਛੁਡਾ ਲਿਆ ਉਨ੍ਹਾਂ ਕੋਲੋਂ। ਸੋ ਮਹਾਰਾਜ ਜੀ ਕਹਿੰਦੇ ਜਿਸ ਨੇ ਮਨ ਜਿੱਤ ਲਿਆ ਉਹ ਸੂਰਮਾ ਹੈ ਦੂਸਰਾ ਕੋਈ ਸੂਰਮਾ ਨਹੀਂ ਹੈ। ਦੇਸ਼ ਜਿੱਤ ਲੈਣਾ ਕੋਈ ਵੱਡੀ ਬਾਤ ਨਹੀਂ ਹੈ, ਦੁਨੀਆਂ ਨੂੰ ਜਿੱਤ ਲੈਣਾ ਕੋਈ ਵੱਡੀ ਬਾਤ ਨਹੀਂ ਹੈ, ਜਿਸ ਨੇ ਮਨ ਜਿੱਤ ਲਿਆ -

***ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ***
***ਸੋ ਕਹੀਅਤ ਹੈ ਸੂਰਾ॥ ਪੰਨਾ - 679***

ਜਿਸ ਨੂੰ ਪਿਆਰ ਲੱਗ ਗਿਆ ਪ੍ਰਮੇਸ਼ਰ ਦੇ ਨਾਲ ਉਹ ਸੂਰਮਾ ਹੈ ਬਾਕੀ ਨਹੀਂ ਹੈ ਕੋਈ ਵੀ ਸੂਰਮਾ ਸੰਸਾਰ ਵਿਚ-

***ਆਤਮ ਜਿਣੈ ਸਗਲ ਵਸਿ ਤਾ ਕੈ***
***ਜਾ ਕਾ ਸਤਿਗੁਰੁ ਪੂਰਾ॥ ਪੰਨਾ - 679***

ਪੂਰੇ ਸਤਿਗੁਰੂ ਦਾ ਮਿਲਾਪ ਹੋਵ ਜਾਵੇ, ਸਤਿਗੁਰੂ ਦੇ ਮਿਲਾਪ ਦੇ ਵਿਚੋਂ ਉਸ ਨੂੰ ਪਿਆਰ ਆ ਜਾਵੇ, ਪਿਆਰ ਦੀ ਪ੍ਰਾਪਤੀ ਹੋ ਜਾਵੇ ਤੇ ਮਨ ਨੂੰ ਗੁਰੂ ਦੇ ਹਵਾਲੇ ਕਰ ਦੇਵੇ -

***ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ***
***ਹੁਕਮਿ ਮੰਨਿਐ ਪਾਈਐ॥*** ***ਪੰਨਾ - 918***

ਇਮਾਨਦਾਰੀ ਨਾਲ ਮਨ ਗੁਰੂ ਦੇ ਹਵਾਲੇ ਕੀਤਾ ਹੋਇਆ ਜਿੱਤਿਆ ਜਾਂਦਾ ਹੈ ਕਿਉਂਕਿ ਆਪਣਾ ਨਾ ਰਿਹਾ, ਗੁਰੂ ਦਾ ਮਨ ਹੋ ਗਿਆ। ਸੋ ਇਸ ਤਰ੍ਹਾਂ ਇਸ ਦੀ ਸਹਾਇਤਾ ਕਰਦੇ ਨੇ। ਅਖੀਰ ਵਿਚ ਮਹਾਰਾਜ ਜੀ ਲਿਖਦੇ ਨੇ ਕਿ ਹੇ ਪ੍ਰਭੂ! ਜੇ ਤੂੰ ਮੇਰੇ ਤੇ ਕਿਰਪਾਲ ਹੋਇਆ ਹੈ ਤਾਂ ਕਿਰਪਾ ਇਹ ਕਰ ਕਿ ਮੈਨੂੰ ਉਨ੍ਹਾਂ ਮਹਾਂਪੁਰਸ਼ਾਂ ਦੇ ਚਰਨਾਂ ਦੀ ਧੂੜ ਦੇਹ ਜਿਹੜੇ ਤੇਰੇ ਨਾਲ ਹਰ ਵਕਤ ਜੁੜੇ ਹੋਏ 'ਜਨ' ਕਹਾਉਂਦੇ ਨੇ -

***ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ॥*** ***ਪੰਨਾ - 287***

ਜਿਨ੍ਹਾਂ ਦੇ ਅੰਦਰ ਵਾਹਿਗੁਰੂ ਤੇ ਜਿਹੜੇ ਵਾਹਿਗੁਰੂ ਵਿਚ ਨੇ, ਅਭੇਦ ਅਵਸਥਾ ਦੇ ਉਨ੍ਹਾਂ ਦੀ ਚਰਨ ਧੂੜੀ ਦੇਹ। ਉਨ੍ਹਾਂ ਦੀ ਚਰਨ ਧੂੜੀ ਜਿਹੜੀ ਹੈ ਉਹ ਅਕਸੀਰ ਹੈ, ਕਰੋੜਾਂ ਪਾਪਾਂ ਦਾ ਨਾਸ਼ ਕਰਦੀ ਹੈ ਤੇ ਉਸ ਧੂੜੀ ਨੂੰ -

***ਗੰਗਾ ਜਮੁਨਾ ਗੋਦਾਵਰੀ ਸਰਸੁਤੀ***
***ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥*** ***ਪੰਨਾ - 1263***

ਸਾਧੂ ਦੀ ਧੂੜੀ ਵਾਸਤੇ ਉਦਮ ਕਰਦੇ ਨੇ -

***ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ***
***ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥*** ***ਪੰਨਾ - 1263***

ਸੋ ਮਹਾਰਾਜ ਕਹਿੰਦੇ ਉਹ ਜਨ ਜਿਹੜੇ ਤੇਰੇ ਨਾਲ ਜੁੜੇ ਹੋਏ ਨੇ, ਹੇ ਪ੍ਰਭੂ! ਮੈਂ ਦਾਨ ਮੰਗਦਾ ਹਾਂ ਮੈਨੂੰ ਉਨ੍ਹਾਂ ਦੇ ਚਰਨਾਂ ਦੀ ਧੂੜੀ ਦੇ ਦੇਹ। ਸੋ ਸੰਗਤ ਵਿਚ ਆ ਕੇ ਸਾਨੂੰ ਸੋਝੀ ਪੈਂਦੀ ਹੈ। ਗੁਰੂ ਮਹਾਰਾਜ ਪਥ-ਪ੍ਰਦਸ਼ਨ ਕਰਦੇ ਨੇ। ਉਮਰ ਸਾਡੀ ਲੰਘਦੀ ਤੁਰੀ ਜਾਂਦੀ ਹੈ, ਦਿਨ ਲੰਘ ਜਾਂਦਾ ਹੈ, ਰਾਤ ਪੈ ਜਾਂਦੀ ਹੈ, ਇਕ ਜਨਮ ਨਹੀਂ ਕਰੋੜਾਂ ਜਨਮ ਸਾਡੇ ਬੀਤ ਚੁਕੇ ਨੇ -

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥*** ***ਪੰਨਾ - 267***

ਇਕੋ ਹੀ ਸਾਧਨ ਹੈ ਕਲਜੁਗ ਦੇ ਅੰਦਰ -

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*** ***ਪੰਨਾ - 642***

ਜੇ ਕੋਈ ਪੁੰਨ ਕਰਮ ਜਾਗ ਪਵੇ ਤਾਂ ਸਤਿਸੰਗ ਵਿਚ ਜਾਂਦਾ ਹੈ ਬੰਦਾ। ਪੁੰਨ ਕਰਮ ਬਹੁਤ ਵੱਡਾ ਹੋਵੇ ਤਾਂ ਹਰੀ ਦਾ ਜਸ ਸੁਣ ਕੇ ਹਿਰਦੇ ਵਿਚ ਵਸਾਉਂਦਾ ਹੈ। ਸੋ ਇਸ ਤਰ੍ਹਾਂ ਮਹਾਰਾਜ ਕਿਰਪਾ ਕਰਨ ਸਾਨੂੰ ਹਰੀ ਦਾ ਜਸ ਬਖਸ਼ਣ ਸਾਡਾ ਵੀ ਭਲਾ ਹੋਵੇ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# 17

***ਧਨਾਸਰੀ ਮਹਲਾ ੫॥***
***ਜੀਉ ਤਪਤੁ ਹੈ ਬਾਰੋ ਬਾਰ॥ ਤਪਿ ਤਪਿ ਖਪੈ ਬਹੁਤੁ ਬੇਕਾਰ॥***
***ਜੈ ਤਨਿ ਬਾਨੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥੧॥***
***ਬਹੁਤਾ ਬੋਲਣੁ ਝਖਣੁ ਹੋਇ॥ ਵਿਣੁ ਬੋਲੇ ਜਾਣੈ ਸਭੁ ਸੋਇ॥੧॥ਰਹਾਉ॥***
***ਜਿਨਿ ਕਨ ਕੀਤੇ ਅਖੀ ਨਾਕੁ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ॥***
***ਜਿਨਿ ਮਨੁ ਰਾਖਿਆ ਅਗਨੀ ਪਾਇ॥ ਵਾਜੈ ਪਵਣੁ ਆਖੈ ਸਭ ਜਾਇ॥੨॥***
***ਜੇਤਾ ਮੋਹੁ ਪਰੀਤਿ ਸੁਆਦ॥ ਸਭਾ ਕਾਲਖ ਦਾਗਾ ਦਾਗ॥***
***ਦਾਗ ਦੋਸ ਮੁਹਿ ਚਲਿਆ ਲਾਇ॥ ਦਰਗਹ ਬੈਸਣ ਨਾਹੀ ਜਾਇ॥੩॥***
***ਕਰਮਿ ਮਿਲੈ ਆਖਣੁ ਤੇਰਾ ਨਾਉ॥ ਜਿਤੁ ਲਗਿ ਤਰਣਾ ਹੋਰੁ ਨਹੀ ਥਾਉ॥***
***ਜੇ ਕੋ ਡੂਬੈ ਫਿਰਿ ਹੋਵੈ ਸਾਰ॥ ਨਾਨਕ ਸਾਚਾ ਸਰਬ ਦਾਤਾਰ॥੪॥੩॥੫॥***

***ਪੰਨਾ – 661***

ਗੁਰੂ ਮਹਾਰਾਜ ਜੀ ਦਾ ਬਖਸ਼ਿਆ ਹੋਇਆ ਜਸ 'ਆਸਾ ਦੀ ਵਾਰ' ਰਾਹੀਂ ਆਪ ਨੇ ਗਾਇਨ ਤੇ ਸ੍ਰਵਣ ਕੀਤਾ ਹੈ ਤੇ ਵਿਚਾਰਿਆ ਹੈ। ਆਪਣਾ ਸਮਾਂ ਵੀ ਸਫਲਾ ਕੀਤਾ ਹੈ ਜਿਸ ਦਾ ਬੇਅੰਤ ਵੱਡਾ ਫਲ ਹੋਇਆ ਕਰਦਾ ਹੈ। ਉਸ ਤੋਂ ਉਪਰੰਤ ਆਪ ਨੇ ਗੁਰੂ ਮਹਾਰਾਜ ਜੀ ਦਾ ਹੁਕਮਨਾਮਾ ਜੋ ਸਾਨੂੰ ਸੇਧ ਬਖਸ਼ਦਾ ਹੈ ਉਹ ਸ੍ਰਵਣ ਕੀਤਾ ਹੈ। ਬੜੇ ਧਿਆਨ ਦੇ ਨਾਲ ਇਸ ਸ਼ਬਦ ਦਾ ਜੋ ਸਿਧਾਂਤ ਹੈ ਜੇ ਸਮਝਣ ਦਾ ਯਤਨ ਕੀਤਾ ਜਾਵੇ, ਤਾਂ ਐਸਾ ਜ਼ਿਕਰ ਆਉਂਦਾ ਹੈ ਜਨਮ ਸਾਖੀਆਂ ਦੇ ਅੰਦਰ, ਕਿ ਇਕੋ ਹੀ ਸ਼ਬਦ ਜੋ ਇਹ ਉਚਾਰਨ ਕੀਤਾ ਹੈ ਜੇ ਕਮਾ ਲਿਆ ਜਾਵੇ ਤੇ ਸਮਝ ਕੇ ਇਸ ਦੇ ਮੁਤਾਬਿਕ ਚਲਿਆ ਜਾਵੇ ਤਾਂ ਆਦਮੀ ਦਾ ਸਰੀਰਿਕ ਦੁਖ ਤਾਂ ਇਕ ਪਾਸੇ ਰਿਹਾ, ਕਰੋੜਾ ਜਨਮਾਂ ਦੇ ਪਾਪ ਜਿਨ੍ਹਾਂ ਦਾ ਫਲ ਬੇਅੰਤ ਕਿਸਮ ਦੇ ਦੁਖ ਹੁੰਦੇ ਨੇ ਸਰੀਰਿਕ ਦੁਖ, ਮਾਨਸਿਕ ਦੁਖ, ਆਰਥਿਕ ਦੁਖ, ਭਾਈਚਾਰਕ ਦੁਖ, ਰਾਜਸੀ ਦੁਖ, ਵਾਸ਼ਨਾਵਾਂ ਦੀ ਅਪੂਰਤੀ ਦਾ ਦੁਖ, ਵੈਰ ਵਿਰੋਧ ਦਾ ਦੁਖ, ਦੁਸ਼ਮਣਾਂ ਦਾ ਦੁਖ, ਮਹਾਰਾਜ ਕਹਿੰਦੇ ਦੁਖਾਂ ਦੇ ਘਾਣ ਨੇ। ਜੇ ਦੁਖ ਗਿਣਨ ਲੱਗੋ ਤਾਂ ਦੁਖ ਤੋਂ ਰਹਿਤ ਕੋਈ ਬੰਦਾ ਨਹੀਂ ਹੈ –

***ਜੋ ਜੋ ਦੀਸੈ ਸੋ ਸੋ ਰੋਗੀ॥***
***ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥*** ***ਪੰਨਾ – 1140***

ਇਕ ਸਿਰਫ ਸਤਿਗੁਰੂ ਹੈ ਜਿਸ ਨੂੰ ਕੋਈ ਰੋਗ ਨਹੀਂ ਹੈ, ਦੁੱਖ ਨਹੀਂ ਹੈ ਬਾਕੀ ਤਾਂ ਮਹਾਰਾਜ ਨੇ ਫੁਰਮਾਨ ਕਰ ਦਿੱਤਾ ਕਿ –

***ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥*** ***ਪੰਨਾ – 954***

ਦੁਖ ਕਿਉਂ ਪੈਦਾ ਹੁੰਦਾ ਹੈ? ਇਸ ਤੋਂ ਛੁਟਕਾਰਾ ਕਿਵੇਂ ਹੁੰਦਾ ਹੈ? ਇਸ ਸ਼ਬਦ ਦੇ ਅੰਦਰ ਗੁਰੂ ਮਹਾਰਾਜ ਨੇ ਇਸ ਭੇਤ ਨੂੰ ਖੋਲ੍ਹ ਦਿੱਤਾ। ਆਪਣੀ ਯਾਤਰਾ ਕਰਦੇ ਕਰਦੇ ਜਦੋਂ ਆਪ ਦੀਪਾਲਪੁਰ ਨਗਰ ਦੇ ਅੰਦਰ ਪਹੁੰਚਦੇ ਨੇ, ਉਸ ਵੇਲੇ ਕੁਝ ਹਨ੍ਹੇਰਾ ਹੋ ਗਿਆ ਤਾਂ ਮਹਾਰਾਜ ਜੀ ਪਿੰਡ ਤੋਂ ਥੋੜ੍ਹਾ ਹਟ ਕੇ ਕੋਈ ਚੰਗਾ ਦਰਖਤ ਦੇਖ ਕੇ ਉਸ ਦੇ ਥੱਲੇ ਰੈਣ ਕੱਟਣ ਦਾ, ਰੈਣ ਬਸੇਰਾ ਕਰਨ ਦਾ ਉਦਮ ਕਰਦੇ ਨੇ ਤੇ ਭਾਈ ਮਰਦਾਨਾ, ਕਿਤੋਂ ਜਲ ਦੀ ਤਲਾਸ਼ ਕਰਦਾ ਹੈ ਕਿ ਮੈਂ ਜਲ ਲਿਆਵਾਂ ਤੇ ਥਾਂ ਸਾਫ ਹੋ ਜਾਏ, ਥੋੜ੍ਹਾ ਛਿੜਕ ਦੇਵਾਂ ਤੇ ਫਿਰ ਰਾਤ ਨੂੰ ਗੰਦ ਮੰਦ ਨਾ ਲੱਗ ਜਾਵੇ ਕੱਪੜਿਆਂ ਨੂੰ। ਮਹਾਰਾਜ ਜੀ ਨੂੰ ਕੋਈ ਸਫਾ ਨਹੀਂ ਸੀ ਵਿਛਾਉਂਦਾ,

ਕੋਈ ਪਲੰਘ ਲੈ ਕੇ ਨਹੀਂ ਸੀ ਆਉਂਦਾ। ਜਿਥੇ ਰਾਤ ਪੈ ਜਾਂਦੀ ਸੀ ਉਥੋਂ ਹੀ ਦਰਖਤਾਂ ਦੀਆਂ ਟਹਿਣੀਆਂ ਤੋੜ ਕੇ ਓਨਾ ਕੁ ਥਾਂ ਸਾਫ ਕਰ ਲੈਣਾ ਤੇ ਉਥੇ ਦਰਖਤ ਦੇ ਥੱਲੇ ਪੈ ਜਾਣੇ, ਉਵੇਂ ਜਿਵੇਂ ਧਰਤੀ ਤੇ ਹੀ ਸੌਂ ਜਾਣਾ। ਅੰਮ੍ਰਿਤ ਵੇਲੇ ਫੇਰ ਉਠ ਜਾਣਾ, ਉਥੇ ਹੀ ਫੇਰ ਭਜਨ ਕਰ ਲੈਣਾ ਕਿਉਂਕਿ ਐਨਾ ਕਪੜਾ ਲੀੜਾ ਚੁਕਿਆ ਨਹੀਂ ਸੀ ਜਾ ਸਕਦਾ। ਆਪ ਹਰ ਵਕਤ ਤੁਰੇ ਰਹਿੰਦੇ ਸੀ। ਬਹੁਤ ਹੀ ਜਰੂਰੀ ਚੀਜ਼ਾਂ ਆਪਣੇ ਕੋਲ ਰਖਦੇ। ਪਾਣੀ ਵਾਸਤੇ ਪਹਿਲੇ ਜ਼ਮਾਨਿਆਂ ਦੇ ਅੰਦਰ ਬਹੁਤ ਹਲਕਾ ਬਰਤਨ ਹੁੰਦਾ। ਇਕ ਰੱਸੀ ਹੁੰਦੀ ਤੇ ਉਸ ਨੂੰ ਮੌਕੇ ਤੇ ਜਾ ਕੇ ਕਿਸੇ ਖੂਹ ਵਿਚੋਂ, ਕਿਸੇ ਨਦੀ ਵਿਚੋਂ ਪਾਣੀ ਲੈ ਲੈਣਾ ਤੇ ਇਸ਼ਨਾਨ ਕਰ ਲੈਣਾ। ਬਾਕੀ ਪੈਰਾਂ ਦੇ ਅੰਦਰ ਲੱਕੜੀ ਦੀ ਜੁੱਤੀ ਹੁੰਦੀ ਜਿਸ ਨੂੰ ਖੜਾਵਾਂ ਕਹਿੰਦੇ ਸੀ, ਖੁੰਟੀਦਾਰ। ਪਹਿਨਣ ਵਾਸਤੇ ਖੁੱਲ੍ਹੇ ਕੱਪੜੇ ਹੋਇਆ ਕਰਦੇ ਸੀ। ਸਾਡੇ ਵਰਗੇ ਨਹੀਂ ਕਿ ਪਜਾਮਾ ਸਵਾਇਆ ਹੋਇਆ ਹੈ, ਕੁੜਤਾ ਸਵਾਇਆ ਹੋਇਆ ਹੈ। ਇਕੋ ਹੀ ਕੱਪੜੇ ਦੀ ਗਿਲਟੀ ਮਾਰ ਲੈਣੀ, ਉਹ ਤੇੜ ਹੋ ਜਾਂਦਾ ਸੀ, ਇਕ ਉਤੇ ਲੈ ਲੈਣਾ। ਦੋ ਚੱਦਰਾਂ ਹੁੰਦੀਆਂ ਸਨ। ਸਾਰੇ ਮਹਾਂਪੁਰਸ਼ ਇਵੇਂ ਹੀ ਕਰਦੇ ਸੀ। ਮੁਹੰਮਦ ਸਾਹਿਬ ਬਾਰੇ ਜ਼ਿਕਰ ਹੈ ਕਿ ਉਨ੍ਹਾਂ ਨੇ ਸਾਰੀ ਜ਼ਿੰਦਗੀ ਦੋ ਚਾਦਰਾਂ ਵਿਚ ਕੱਟ ਦਿੱਤੀ, ਤਿਆਗ ਹੁੰਦਾ ਕਿਉਂਕਿ ਹਰ ਵਕਤ ਸਫਰ ਹੁੰਦਾ ਸੀ। ਘੱਟ ਤੋਂ ਘੱਟ ਬਸਤ੍ਰ ਰੱਖਣੇ।

ਸੋ ਇਸ ਤਰ੍ਹਾਂ ਗੁਰੂ ਮਹਾਰਾਜ ਜੀ ਨੇ ਕਿਹਾ ਕਿ ਭਾਈ ਮਰਦਾਨਾ! ਇਥੇ ਹੀ ਥਾਂ ਸਾਫ ਕਰ ਲਓ, ਰਾਤ ਵੱਡੀ ਚਲੀ ਗਈ ਹੈ ਤੇ ਇਥੇ ਹੀ ਅਸੀਂ ਵਿਸ਼ਰਾਮ ਕਰ ਲਵਾਂਗੇ। ਜਦੋਂ ਭਾਈ ਮਰਦਾਨਾ ਜੀ ਚੰਗਾ ਦਰਖਤ ਦੇਖ ਕੇ ਇਕ ਚੌਂਤਰਾ (ਚਬੂਤਰਾ) ਦੇਖ ਕੇ ਉਸ ਦੇ ਉਤੇ ਝਾੜੂ ਦੇਣ ਲੱਗੇ ਉਸੇ ਵੇਲੇ ਨੇੜੇ ਦੇ ਮੁਹੱਲੇਦਾਰ ਨਿਕਲ ਆਏ।

ਕਹਿੰਦੇ, "ਇਥੇ ਨਹੀਂ ਅਸੀਂ ਪੈਣ ਦੇਣਾ, ਹੁਣ ਤੁਸੀਂ ਪੈ ਜਾਣਾ ਹੈ ਤੇ ਥੋੜ੍ਹੀ ਜਿਹੀ ਦੇਰ ਨੂੰ ਜਦੋਂ ਅਸੀਂ ਸੌਂ ਜਾਣਾ ਹੈ, ਸਾਡਾ ਘਰ ਭੰਨ ਲੈਣਾ ਹੈ ਤੁਸੀਂ। ਤੁਸੀਂ ਚੋਰ ਹੋ, ਅਸੀਂ ਨਹੀਂ ਪੈਣ ਦਿੰਦੇ।"

ਸਾਫ ਕਰਿਆ-ਕਰਾਇਆ ਥਾਉਂ ਛਡ ਦਿੱਤਾ। ਮਹਾਰਾਜ ਜੀ ਦੂਸਰੇ ਪਾਸੇ ਚਲੇ ਗਏ।

ਕਹਿੰਦੇ, "ਭਾਈ! ਆਪਣਾ ਕਾਹਦਾ ਦਾਅਵਾ ਹੈ, ਕੋਈ ਮਲਕੀਅਤ ਤਾਂ ਹੈ ਨਹੀਂ ਕਿ ਇਨ੍ਹਾਂ ਨੂੰ ਅਸੀਂ ਕਹੀਏ ਕਿ ਅਸੀਂ ਤਾਂ ਜਰੂਰ ਇਥੇ ਬੈਠਾਂਗੇ। ਚਲੋ ਕੋਈ ਭਲਾ ਬੰਦਾ ਮਿਲ ਜਾਏਗਾ ਉਥੇ ਚਲਦੇ ਹਾਂ।"

ਉਥੇ ਚਲੇ ਗਏ। ਉਨ੍ਹਾਂ ਨੇ ਵੀ ਆ ਕੇ ਉਠਾ ਦਿੱਤਾ ਕਿ ਕੋਈ ਓਪਰੇ ਬੰਦੇ ਆ ਕੇ ਪੈ ਰਹੇ ਨੇ ਨੇੜੇ। 100 ਗਜ ਦੀ ਵਿਥ ਹੋਏਗੀ 200 ਗਜ ਦੀ ਹੋਏਗੀ। ਉਸ ਤੋਂ ਬਾਅਦ ਮਹਾਰਾਜ ਤੀਸਰੇ ਥਾਉਂ, ਚੌਥੇ ਥਾਉਂ ਰਾਤ ਦੇ 10 ਵਜ ਗਏ ਕੋਈ ਵੀ ਨਹੀਂ ਟਿਕਾਣਾ ਦਿੰਦਾ।

ਮਹਾਰਾਜ ਕਹਿਣ ਲੱਗੇ, "ਕਿਉਂ ਬਈ ਪ੍ਰੇਮੀਓ! ਪਹਿਲੀ ਗੱਲ ਤਾਂ ਇਹ ਹੈ ਕਿ ਤੁਸੀਂ ਗ੍ਰਹਿਸਥੀ ਬੰਦੇ ਹੋ, ਸਾਧੂਆਂ ਤੋਂ ਬਗੈਰ ਤੁਹਾਡਾ ਗੁਜ਼ਾਰਾ ਹੋਣਾ ਮੁਸ਼ਕਲ ਹੈ ਕਿਉਂਕਿ ਤੁਸੀਂ ਤਾਂ ਮੋਹ ਮਾਇਆ ਵਿਚ ਫਸੇ ਰਹਿੰਦੇ ਹੋ। ਉਹ ਸਾਧੂ ਹੀ ਨੇ ਜਿਹੜੇ ਤੁਹਾਨੂੰ ਰਸਤਾ ਦਸਦੇ ਨੇ। ਤੁਸੀਂ ਉਨ੍ਹਾਂ ਦੇ ਠਹਿਰਨ ਵਾਸਤੇ ਆਪਣੇ ਨਗਰ ਵਲੋਂ ਕੋਈ ਥਾਂ ਨਹੀਂ ਬਣਾਇਆ, ਕੋਈ ਧਰਮਸ਼ਾਲਾ, ਕੋਈ ਸਰਾਂ।"

ਕਹਿੰਦੇ, "ਨਾ ਨਾ ਬਾਬਾ! ਅਸੀਂ ਇਹੋ ਜਿਹੀਆਂ ਗੱਲਾਂ ਵਿਚ ਨਹੀਂ ਪੈਂਦੇ, ਫਜ਼ੂਲ ਬਾਤਾਂ ਵਿੱਚ। ਪਹਿਲਾਂ ਠਹਿਰਨ ਨੂੰ ਥਾਂ ਦਿਓ, ਫੇਰ ਘਰ ਭੰਨ ਲੈਣਗੇ। ਅਸੀਂ ਤਾਂ ਓਪਰਾ ਬੰਦਾ ਅੰਦਰ ਵੜਨ ਹੀ ਨਹੀਂ ਦਿੰਦੇ।"

ਮਹਾਰਾਜ ਕਹਿੰਦੇ, "ਇਹ ਤਾਂ ਬਹੁਤ ਬੁਰੀ ਬਾਤ ਹੈ। ਆਦਮੀ ਜਿਥੇ ਆਪਣੇ ਵਾਸਤੇ ਜੀਉਂਦਾ ਹੈ

ਉਥੇ ਦੂਸਰਿਆਂ ਵਾਸਤੇ ਵੀ ਉਸ ਨੂੰ ਜੀਉਣਾ ਚਾਹੀਦਾ ਹੈ। ਉਹ ਤਾਂ ਬੰਦਾ ਬੜਾ ਖੁਦਗਰਜ਼ ਹੁੰਦਾ ਹੈ ਜਿਹੜਾ ਆਪਣੇ ਵਾਸਤੇ ਜੀਉਂਦਾ ਹੈ। ਅਤਿਥੀ ਸੇਵਾ ਤਾਂ ਬਹੁਤ ਵੱਡੀ ਚੀਜ਼ ਹੈ, ਪ੍ਰਸ਼ਾਦ ਪਾਣੀ ਦੇਣਾ, ਆਰਾਮ ਦੇਣਾ, ਖੁਸ਼ੀ ਪ੍ਰਾਪਤ ਕਰਨੀ। ਕੋਈ ਸਾਧੂ ਮਹਾਤਮਾ ਆ ਜਾਂਦਾ ਹੈ, ਉਸਦਾ ਇਕ ਬਚਨ ਹੀ ਤਾਰ ਦਿੰਦਾ ਹੈ।"

ਸਮਝਾਉਣ ਦਾ ਯਤਨ ਕੀਤਾ ਲੇਕਿਨ ਕੋਈ ਨਾ ਸਮਝਿਆ। ਅਖੀਰ ਕਹਿਣ ਲੱਗੇ ਕਿ ਹਾਂ, ਹਾਂ ਸਾਡੇ ਯਾਦ ਆ ਗਿਆ ਸੰਤ ਜੀ ਸਾਨੂੰ ਮਾਫੀ ਦਿਓ ਕਿਉਂਕਿ ਬਿਲਕੁਲ ਹੀ ਸਾਡੇ ਦਿਮਾਗ ਵਿਚੋਂ ਗੱਲ ਨਿਕਲ ਗਈ ਸੀ। ਅਸੀਂ ਤਾਂ ਇਕ ਬਹੁਤ ਹੀ ਵਧੀਆ ਥਾਂ ਬਣਾਇਆ ਹੋਇਆ ਹੈ, ਆਉਂਦੇ ਜਾਂਦਿਆਂ ਨੂੰ ਰਹਿਣ ਵਾਸਤੇ ਤੇ ਐਨਾ ਜੀਅ ਲਗਦਾ ਹੈ ਉਥੇ, ਐਨੀ ਨੀਂਦ ਆਉਂਦੀ ਹੈ, ਐਨੇ ਸੁਪਨੇ। ਕੋਲ ਖੂਹ ਹੈ ਤੇ ਇਸ਼ਨਾਨ ਦੀ ਕੋਈ ਤਕਲੀਫ ਨਹੀਂ ਤੇ ਸਵਾਗਤ ਕਰਨ ਵਾਲੇ ਵੀ ਉਥੇ ਨੇ। ਤੁਸੀਂ ਸਾਨੂੰ ਉਸ ਵੇਲੇ ਹੀ ਦੱਸਣੀ ਸੀ ਇਹ ਗੱਲ। ਅਸੀਂ ਤਾਂ ਐਵੇਂ ਹੀ ਚੋਰ-ਚਕਾਰ ਸਮਝ ਲਿਆ ਤੁਹਾਨੂੰ।

ਮਹਾਰਾਜ ਕਹਿੰਦੇ, "ਕਿਥੇ ਹੈ?"

ਕਹਿੰਦੇ, "ਆਹ ਰਸਤਾ ਜਾਂਦਾ ਹੈ ਨਾਂਹ ਜਿਹੜਾ। ਤੁਸੀਂ ਇਸ ਤੇ ਚਲੇ ਜਾਇਓ, ਕੋਈ 3-400 ਕੁ ਗਜ ਉਸ ਤੋਂ ਬਾਅਦ ਖੱਬੇ ਪਾਸੇ ਮੁੜ ਜਾਇਓ, ਦਰਖਤ ਨਜ਼ਰ ਆਏਗਾ ਤੇ ਉਥੇ ਹੀ ਹੈ ਬਹੁਤ ਵੱਡਾ ਮਕਾਨ, ਖੂਹ ਹੈ ਉਥੇ ਲੱਗਿਆ ਹੋਇਆ। ਹਨ੍ਹੇਰਾ ਹੈ ਉਥੇ ਤੁਸੀਂ ਟੋਹ ਕੇ ਦੇਖ ਲੈਣਾ।"

ਮਹਾਰਾਜ ਕਹਿੰਦੇ, "ਚੱਲ ਬਈ ਪਿਆਰਿਆ! ਦੇਖ ਕਰਤਾਰ ਦੇ ਰੰਗ ਕਿ ਕਿਧਰ ਲੈ ਜਾਂਦਾ ਹੈ ਕਰਤਾਰ। ਸੋਹਣਾ ਮਹੱਲ ਹੈ ਜਾਂ ਸੋਹਣਾ ਮਹੱਲ ਬਣ ਜਾਏਗਾ ਇਹ ਤਾਂ ਕਰਤਾਰ ਨੂੰ ਪਤਾ ਹੈ।"

ਰਮਜ਼ ਦੇ ਗਏ ਉਥੇ। ਜਿਸ ਵਕਤ ਦੱਸੀ ਹੋਈ ਥਾਂ ਦੇ ਨੇੜੇ ਗਏ ਤਾਂ ਖੂਹ ਵੀ ਨਜ਼ਰ ਆ ਗਿਆ। ਉਸ ਵੇਲੇ ਮਰਦਾਨਾ ਕਹਿਣ ਲੱਗਿਆ ਕਿ ਸੱਚੇ ਪਾਤਸ਼ਾਹ! ਮੇਰਾ ਤਾਂ ਸਿਰ ਚੱਕਰ ਖਾਣ ਲੱਗ ਗਿਆ।

ਕਹਿੰਦੇ, "ਕੀ ਗੱਲ?"

ਕਹਿੰਦਾ, "ਐਨੀ ਦੁਰਗੰਧ ਹੈ ਕਿ ਆਪਾਂ ਸਹਿ ਨਹੀਂ ਸਕਦੇ। ਪਤਾ ਨਹੀਂ ਇਥੇ ਕੋਈ ਪਸ਼ੂ ਮਰਿਆ ਪਿਆ ਹੈ ਜਾਂ ਕੋਈ ਹੋਰ ਚੀਜ਼ ਹੈ।"

ਕਹਿੰਦੇ, "ਮਰਦਾਨਿਆ! ਅੱਜ ਆਪਾਂ ਰਾਤ ਇਥੇ ਹੀ ਕੱਟਣੀ ਹੈ। ਕਦੇ-ਕਦੇ ਐਸੇ ਮੌਕੇ ਵੀ ਆ ਜਾਇਆ ਕਰਦੇ ਨੇ। ਉਹ ਵੀ ਕੱਟ ਲੈਣੇ ਚਾਹੀਦੇ ਨੇ।"

ਸੋ ਮਹਾਰਾਜ ਉਸ ਵੇਲੇ ਦਰਖਤ ਦੇ ਥੱਲੇ ਸਫਾਈ ਕਰਦੇ ਨੇ, ਝਾੜੂ ਦਿੱਤਾ, ਰਾਤ ਵੱਡੀ ਹੋ ਗਈ ਸੀ ਲੇਕਿਨ ਇਕ ਥਾਂ ਤੋਂ ਆਵਾਜ਼ ਆ ਰਹੀ ਹੈ, ਹਾਏ! ਹਾਏ!! ਕੋਲੋਂ ਹੀ ਆਵਾਜ਼ ਆਉਂਦੀ ਹੈ ਤੇ ਨਾਲ ਉਲਾਂਭੇ ਆਉਂਦੇ ਨੇ ਕਿ ਹੇ ਰੱਬਾ! ਮੈਂ ਤੇਰਾ ਕੀ ਵਿਗਾੜਿਆ ਸੀ। ਤੂੰ ਤਾਂ ਸੁਣੀਦਾ ਹੈ ਰਹਿਮਦਿਲ ਹੈਂ ਪਰ ਤੇਰੇ ਵਰਗਾ ਪੱਥਰ ਦਿਲ ਦਾ ਦੁਨੀਆਂ ਤੇ ਕੋਈ ਨਹੀਂ ਹੈ। ਮੈਂ ਕਿੰਨਾ ਦੁਖੀ ਹਾਂ ਤੂੰ ਮੇਰਾ ਕੋਈ ਦੁਖ ਦੂਰ ਨਹੀਂ ਕਰਦਾ, ਮੇਰਾ ਦੁਖ ਸੁਣਦਾ ਨਹੀਂ ਤੇ ਮੇਰੇ ਨਾਲ ਹੀ ਤੂੰ ਇਹ ਗੱਲ ਕਰਨੀ ਹੈ। ਮੈਂ ਕਿਹੜਾ ਕੰਮ ਇਹੋ ਜਿਹਾ ਕਰ ਦਿੱਤਾ ਕਿ ਤੂੰ ਮੇਰੇ ਨਾਲ ਨਰਾਜ਼ ਹੋ ਗਿਆ। ਬਹੁਤ ਉਲਾਂਭੇ ਦੇ ਰਿਹਾ ਹੈ।

ਉਸ ਵੇਲੇ ਮਹਾਰਾਜ ਜੀ ਕਹਿਣ ਲੱਗੇ, "ਮਰਦਾਨਿਆ! ਹੁਣ ਆਪਾਂ ਕੀ ਸੌਣਾ ਹੈ, ਰਾਤ ਬੀਤ ਚੁੱਕੀ ਹੈ ਤੇ ਅੰਮ੍ਰਿਤ ਵੇਲਾ ਹੋਣ ਵਾਲਾ ਹੋ ਗਿਆ, ਚਲ ਇਉਂ ਕਰ, ਅਜ ਆਪਾਂ ਰੈਣ ਸਬਾਈ ਕੀਰਤਨ ਹੀ ਕਰਾਂਗੇ, ਰਬਾਬ ਸੁਰ ਕਰ।"

ਉਸੇ ਵੇਲੇ ਰਬਾਬ ਸੁਰ ਕੀਤੀ ਤੇ ਇਹ ਜੋ ਹੁਕਮਨਾਮਾ ਆਪ ਨੇ ਸਰਵਣ ਕੀਤਾ ਹੈ ਇਹ ਸ਼ਬਦ ਮਹਾਰਾਜ ਜੀ ਨੇ ਪੜ੍ਹਨਾ ਸ਼ੁਰੂ ਕਰ ਦਿੱਤਾ ਤੇ ਜਿਸ ਵਕਤ ਪਹਿਲੀ ਤੁਕ ਗਾਇਨਿ ਕੀਤੀ –

***ਜੀਉ ਤਪਤੁ ਹੈ ਬਾਰੋ ਬਾਰ॥***
***ਤਪਿ ਤਪਿ ਖਪੈ ਬਹੁਤੁ ਬੇਕਾਰ॥*** *ਪੰਨਾ – 661*

ਕਿ ਜੀਵ ਤਪ ਰਿਹਾ ਹੈ, ਬਾਰ-ਬਾਰ ਤਪ ਰਿਹਾ ਹੈ। ਇਹ ਤਪ-ਤਪ ਕੇ ਬਹੁਤ ਖੁਆਰ ਹੋ ਰਿਹਾ ਹੈ। ਅਲਾਪ ਗੁਰੂ ਮਹਾਰਾਜ ਦੇ ਪਵਿੱਤਰ ਗਲੇ ਤੋਂ ਹੋਇਆ। ਆਵਾਜ਼ ਉਠੀ ਤੇ ਆਵਾਜ਼ ਦੀ vibration (ਝਰਨਾਹਟ) ਹੋਈ ਤੇ ਉਹ ਝੋਂਪੜੀ ਵਿਚ ਜਿਹੜਾ ਰਹਿਣ ਵਾਲਾ ਸੀ ਉਹਦੇ ਤੱਕ ਪਹੁੰਚੀ ਤਾਂ ਉਸ ਨੇ ਕਰ੍ਹਾਉਣਾ ਬੰਦ ਕਰ ਦਿੱਤਾ।

ਕਹਿਣ ਲੱਗਿਆ, "ਕੌਣ ਆ ਗਿਆ? ਜਿਸ ਦੇ ਬੋਲ ਵਿਚ ਐਨੀ ਤਾਸੀਰ ਹੈ ਕਿ ਮੇਰਾ ਰੋਗ ਜਾਣ ਲੱਗ ਗਿਆ ਤੇ ਆਵਾਜ਼ ਦਿੱਤੀ ਕਿ ਓ ਪ੍ਰੇਮੀਓ! ਦੇਖਿਓ ਕਿਤੇ ਬੰਦ ਨਾ ਕਰਿਓ, ਮੈਨੂੰ ਬੜੀ ਚੰਗੀ ਲੱਗੀ ਹੈ ਤੁਹਾਡੀ ਆਵਾਜ਼, ਚੁਪ ਨਾ ਕਿਤੇ ਕਰ ਜਾਇਓ। ਤੁਸੀਂ ਗਾਓ-ਗਾਓ। ਮੈਂ ਬੜੇ ਸਮੇਂ ਤੋਂ ਦੁਖੀ ਸੀ, ਪਤਾ ਨਹੀਂ ਕੀ ਤਾਸੀਰ ਹੈ ਤੁਹਾਡੀ ਆਵਾਜ਼ ਦੇ ਅੰਦਰ ਕਿ ਮੇਰਾ ਦੁਖ ਦੂਰ ਹੋਣਾ ਸ਼ੁਰੂ ਹੋ ਗਿਆ।"

ਤੇ ਮਹਾਰਾਜ ਨੇ ਦੂਸਰਾ ਬਚਨ ਕੀਤਾ –

***ਜੈ ਤਨਿ ਬਾਨੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥*** *ਪੰਨਾ – 661*

ਕਹਿਣ ਲੱਗੇ, "ਜਿਸ ਤਰ੍ਹਾਂ ਕਿਸੇ ਦੇ ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਕੋੜ੍ਹ ਹੋ ਕੇ ਸਰੀਰ ਗੱਲ ਜਾਵੇ ਤੇ ਵਿਰਲਾਪ ਕਰੇ ਤੇ ਬਦਬੂ ਮਾਰੇ। ਗਲਿਆ ਹੋਇਆ ਸਰੀਰ ਹੋਵੇ ਤੇ ਨੇੜੇ ਨਾ ਬੈਠ ਹੋਵੇ। ਜਿਵੇਂ ਉਹ ਵਿਰਲਾਪ ਕਰਦਾ ਹੈ ਨਾਂਹ ਇਸ ਤਰ੍ਹਾਂ ਦੇ ਨਾਲ ਉਹ ਵੀ ਵਿਰਲਾਪ ਕਰਦਾ ਹੈ ਜਿਸ ਨੂੰ ਬਾਣੀ ਵਿਸਰ ਜਾਂਦੀ ਹੈ। ਉਸ ਦੇ ਅੰਦਰ ਵਿਰਲਾਪ ਉਠਦਾ ਹੈ, ਹਉਕੇ ਆਉਂਦੇ ਨੇ, ਹਾਵੇ ਆਉਂਦੇ ਨੇ, ਅੰਦੇਸ਼ਿਆਂ ਦੇ ਨਾਲ ਪੀੜਿਆ ਜਾਂਦਾ ਹੈ। ਇਹ ਬਚਨ ਜੋ ਹੈ ਬਿਲਕੁਲ ਸਮਝਣ ਵਾਲਾ ਹੈ ਕਿ ਮਹਾਰਾਜ ਨੇ ਬਾਣੀ ਕਿਸ ਚੀਜ਼ ਨੂੰ ਕਿਹਾ ਹੈ? ਬਾਣੀ ਦਾ ਕਿੰਨਾ ਪਸਾਰਾ ਹੈ? ਬਾਣੀ ਕਿਥੇ-ਕਿਥੇ ਹੈ? ਸ਼ੁਧ ਰੂਪ ਦੇ ਵਿਚ ਬਾਣੀ ਕਿਥੇ ਹੈ? ਅਸ਼ੁੱਧ ਰੂਪ ਦੇ ਵਿਚ ਬਾਣੀ ਕਿਥੇ ਹੈ? ਉਸ ਨੂੰ ਆਪ ਨੇ 'ਜਪੁਜੀ ਸਾਹਿਬ' ਦੇ ਅੰਦਰ ਸਾਫ ਕੀਤਾ ਹੈ। ਉਸ ਬਾਣੀ ਦਾ ਜ਼ਿਕਰ ਕਰਦੇ ਹੋਏ ਆਪ ਫੁਰਮਾਉਂਦੇ ਨੇ ਕਿ

***ਸੁਅਸਤਿ ਆਥਿ ਬਾਣੀ ਬਰਮਾਉ॥***
***ਸਤਿ ਸੁਹਾਣੁ ਸਦਾ ਮਨਿ ਚਾਉ॥*** *ਪੰਨਾ – 4*

ਕੋਈ ਬਾਣੀ ਐਸੀ ਹੈ ਜਿਸ ਨੂੰ ਬ੍ਰਹਮ ਦੀ ਬਾਣੀ ਕਹਿੰਦੇ ਨੇ, ਵਾਹਿਗੁਰੂ ਬੋਲਦਾ ਹੈ। ਬੰਦੇ ਤਾਂ ਬੋਲਦੇ ਨੇ, ਪਸ਼ੂ ਬੋਲਦੇ ਨੇ, ਜੀਵ ਜੰਤੂ ਬੋਲਦੇ ਨੇ, ਪਾਣੀ ਬੋਲਦਾ ਹੈ, ਅੱਗ ਬੋਲਦੀ ਹੈ, ਅਕਾਸ਼ ਬੋਲਦਾ ਹੈ, ਧਰਤੀ ਬੋਲਦੀ ਹੈ, ਪੱਥਰ ਬੋਲਦੇ ਨੇ। ਸਾਰੇ ਬੋਲਦੇ ਨੇ ਆਪਣੀ-ਆਪਣੀ ਬੋਲੀ, ਆਵਾਜ਼ ਆਉਂਦੀ ਹੈ। ਪਾਣੀ ਦੇ ਕੰਢੇ ਬੈਠ ਜਾਓ ਇਕੋ ਹੀ ਆਵਾਜ਼ ਕਿਲ-ਕਿਲ-ਕਿਲ-ਕਿਲ ਦੀ ਆਏਗੀ, ਅੱਗ ਦੇ ਕੋਲ ਬੈਠ ਜਾਓ ਪਕ-ਪਕ ਦੀ ਆਵਾਜ਼ ਆਏਗੀ ਕਿ ਇਹ ਬੋਲਦੇ ਸਾਰ, ਕੋਈ ਬੋਲ ਐਸਾ ਹੈ ਜਿਸ ਨੂੰ ਸੁਣ ਕੇ ਸਦਾ ਲਈ ਆਦਮੀ ਦੇ ਅੰਦਰ ਖੇੜਾ ਪੈਦਾ ਹੋ ਜਾਵੇ ਤੇ ਚਾਓ ਪੈਦਾ ਹੋ ਜਾਵੇ। ਜਿਸ ਦੇ ਅੰਦਰ ਚਾਉ ਪੈਦਾ ਹੋ ਜਾਂਦਾ ਹੈ ਉਸ ਦੇ ਅੰਦਰ ਖੂਨ ਨਵਾਂ ਆ ਜਾਂਦਾ ਹੈ, ਥਕੇਵਾਂ ਨਹੀਂ ਆਉਂਦਾ, ਬੁਢਾਪਾ ਨਹੀਂ ਆਉਂਦਾ, ਚਾਓ ਹੀ ਚਾਓ ਰਹਿੰਦਾ ਹੈ, ਉਤਸ਼ਾਹ ਹੀ ਉਤਸ਼ਾਹ ਰਹਿੰਦਾ ਹੈ। ਉਹ ਮੁਰਝਾਇਆ ਹੋਇਆ ਨਹੀਂ ਹੁੰਦਾ। ਜਵਾਨੀ ਦੇ ਅੰਦਰ ਮੁਰਝਾਏ ਹੋਏ ਬੰਦੇ ਦੇਖੇ ਨੇ, ਬਚਪਨ ਦੇ ਅੰਦਰ ਬੰਦੇ ਮੁਰਝਾਏ ਹੋਏ ਦੇਖੇ ਨੇ। ਮੁਰਝਾਹਟ ਉਸ ਦੇ ਅੰਦਰ ਨਹੀਂ ਆਉਂਦੀ ਕਿਉਂਕਿ ਉਸ ਦੇ ਅੰਦਰ ਬਾਣੀ ਪ੍ਰਗਟ ਹੋ ਗਈ, ਜਿਸ ਨੂੰ ਆਥ' ਬਾਣੀ

ਕਹਿੰਦੇ ਨੇ। ਉਹ 'ਆਥ' ਬਾਣੀ ਹਰੇਕ ਦੇ ਅੰਦਰ ਹੈ। ਉਹ ਇਕ ਧੁਨ ਹੈ ਜਿਸ ਦੇ ਆਸਰੇ ਖੰਡ-ਬ੍ਰਹਿਮੰਡ ਖੜ੍ਹੇ ਨੇ। ਜੇ ਤਾਂ ਉਸ ਧੁਨ ਦੇ ਨਾਲ ਸੰਪਰਕ ਜੁੜ ਜਾਵੇ ਤਾਂ ਕਹਿੰਦੇ -

***ਸਤਿ ਸੁਹਾਣੁ ਸਦਾ ਮਨਿ ਚਾਉ॥*** ***ਪੰਨਾ - 4***

ਹੋ ਜਾਂਦਾ ਹੈ। ਸਦਾ ਹੀ ਨਵੀਨਤਾ ਤੇ ਸਦਾ ਹੀ ਖੇੜਾ ਉਸ ਦੇ ਅੰਦਰ ਪੈਦਾ ਹੋ ਜਾਂਦਾ ਹੈ ਕਿਉਂਕਿ ਬਾਣੀ ਨਾਲ ਉਸ ਦਾ ਸੰਬੰਧ ਪੈਦਾ ਹੋ ਗਿਆ, ਬਾਣੀ ਤੱਕ ਪਹੁੰਚ ਹੋ ਗਈ। ਉਹ ਬਾਣੀ ਜੇ ਵਿਸਰ ਜਾਵੇ ਤਾਂ ਮਹਾਰਾਜ ਕਹਿੰਦੇ-

***ਜਿਉ ਪਕਾ ਰੋਗੀ ਵਿਲਲਾਇ॥*** ***ਪੰਨਾ - 661***

ਜਿਵੇਂ ਪੱਕਾ ਰੋਗੀ ਵਿਰਲਾਪ ਕਰਦਾ ਹੈ ਇਸ ਤਰ੍ਹਾਂ ਉਹ ਵਿਰਲਾਪ ਕਰਦਾ ਹੈ ਜਿਸ ਨੂੰ ਉਹ ਬਾਣੀ ਭੁੱਲ ਜਾਂਦੀ ਹੈ। ਜਿਸ ਨੂੰ 'ਆਥ' ਬਾਣੀ ਕਹਿੰਦੇ ਨੇ, ਨਿਰੰਕਾਰ ਦੀ ਬਾਣੀ ਕਹਿੰਦੇ ਨੇ।

***ਪ੍ਰਥਮ ਓਅੰਕਾਰ ਤਿਨ ਕਹਾ॥ ਸੋ ਧੁਨ ਪੂਰ ਜਗਤ ਮੋ ਰਹਾ॥***

ਕਿੱਡੀ ਵੱਡੀ ਕਹਿੰਦੇ ਧੁਨ ਹੋਏਗੀ। ਐਸਾ ਜ਼ਿਕਰ ਆਉਂਦਾ ਹੈ ਕਿ ਕ੍ਰਿਸ਼ਨ ਮਹਾਰਾਜ ਇਕ ਬੰਸਰੀ ਹਰ ਵਕਤ ਰੱਖਿਆ ਕਰਦੇ ਸੀ। ਉਹ ਪਸ਼ੂ, ਜਿਹੜੇ ਚੁਗਦੇ ਹੋਏ ਬੰਸਰੀ ਦੀ ਆਵਾਜ਼ ਸੁਣਦੇ ਸੀ ਉਹ ਇਕ ਦਮ ਚੁਗਣਾ ਛੱਡ ਕੇ, ਮੂੰਹ ਚੁੱਕ ਕੇ ਉਸ ਪਾਸੇ ਦੇਖਣਾ ਸ਼ੁਰੂ ਕਰ ਦਿੰਦੇ ਸੀ। ਜਦੋਂ ਉਹ ਜ਼ਿਆਦਾ ਦੇਰ ਵਜਾਉਂਦੇ ਸੀ ਫੇਰ ਉਹ ਚੁਗਣਾ ਭੁੱਲ ਜਾਂਦੇ ਸੀ ਤੇ ਜੇ ਉਹ ਖੜ੍ਹੇ ਨੇ ਤਾਂ ਕੋਲ ਆ ਕੇ ਨਾਲ ਲਗ ਕੇ ਖੜ੍ਹ ਜਾਂਦੇ ਸੀ ਕਿਉਂਕਿ ਉਹ ਬਾਣੀ ਕੋਈ ਮੋਹਣ ਵਾਲੀ ਸੀ, ਕੋਈ ਐਸੀ ਚੀਜ਼ ਸੀ ਜਿਹੜੀ ਮੋਹ ਲੈਂਦੀ ਸੀ। ਹਿਰਨ ਨੂੰ ਜਿਹੜੀ ਬਾਣੀ ਮੋਂਹਦੀ ਹੈ ਉਸ ਨੂੰ ਘੰਡੇਹੇੜੇ ਦਾ ਸ਼ਬਦ ਕਹਿੰਦੇ ਨੇ। ਜੇ ਬਾਣੀ ਲੱਗ ਜਾਵੇ ਤਾਂ ਲਿਟਣ ਲੱਗ ਜਾਂਦਾ ਹੈ। ਉਸ ਤੋਂ ਸਹਿ ਨਹੀਂ ਹੁੰਦੀ ਉਹ ਬਾਣੀ। ਉਹ ਜਦੋਂ ਲਿਟਦਾ ਹੈ ਤਾਂ ਸ਼ਿਕਾਰੀ ਉਸ ਨੂੰ ਜਾ ਕੇ ਫੜ ਲੈਂਦਾ ਹੈ, ਕੋਲ ਜਾ ਕੇ ਹੱਥਾਂ ਨਾਲ। ਮਹਾਰਾਜ ਕਹਿੰਦੇ ਇਕ ਐਸੀ ਬਾਣੀ ਹਰੇਕ ਦੇ ਅੰਦਰ ਹੈ ਜਿਸ ਨੂੰ ਆਥ ਬਾਣੀ ਕਹਿੰਦੇ ਨੇ, ਬ੍ਰਹਮ ਬਾਣੀ ਕਹਿੰਦੇ ਨੇ ਤੇ ਉਸ ਦੇ ਨਾਲ ਜੇ ਮੇਲ ਹੋ ਜਾਵੇ ਤਾਂ ਜੰਮਣਾ-ਮਰਨਾ ਖਤਮ ਹੋ ਜਾਂਦਾ ਹੈ। ਕਹਿੰਦੇ ਜਿਸ ਨੂੰ ਇਹ ਭੁੱਲ ਜਾਂਦੀ ਹੈ, ਬਾਣੀ, ਇਹ ਧੁਨ ਭੁੱਲ ਜਾਂਦੀ ਹੈ ਉਹ ਤਾਂ ਫਿਰ ਇਸ ਤਰ੍ਹਾਂ ਹੋ ਜਾਂਦਾ ਹੈ ਜਿਵੇਂ ਕੋਹੜ ਵਾਲਾ ਵਿਰਲਾਪ ਕਰਦਾ ਹੈ ਐਵੇਂ ਜਿਵੇਂ ਉਹ ਕਰਦਾ ਹੈ।

ਸੋ ਇਹ ਮਹਾਰਾਜ ਨੇ ਇਕ ਰਮਜ਼ ਮਾਰ ਕੇ ਸਮਝਾਇਆ ਕਿਉਂਕਿ ਗੁਰੂ ਮਹਾਰਾਜ ਦੇ ਜੋ ਪਵਿੱਤਰ ਗਲੇ ਵਿਚੋਂ ਬਾਣੀ ਆਉਂਦੀ ਸੀ ਆਪ ਉਸ ਬਾਣੀ ਦੇ ਵਿਚ ਹਰ ਵਕਤ ਨਿਵਾਸ ਰੱਖਦੇ ਸੀ, ਭੁੱਲਦੀ ਨਹੀਂ ਸੀ ਕਦੇ ਵੀ, ਹਰ ਵਕਤ ਅੰਦਰ ਸੀ। ਉਸ ਨੂੰ ਅਨਹਦ ਬਾਣੀ ਵੀ ਕਹਿੰਦੇ ਨੇ।

***ਅਨਹਦ ਬਾਣੀ ਥਾਨੁ ਨਿਰਾਲਾ॥ ਤਾ ਕੀ ਧੁਨਿ ਮੋਹੇ ਗੋਪਾਲਾ॥*** ***ਪੰਨਾ - 186***

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ ਜਿਸ ਨੂੰ ਵਿਸਰ ਜਾਂਦੀ ਹੈ ਉਹ ਪੱਕੇ ਰੋਗੀ ਵਾਗੂੰ ਵਿਲਕਦਾ ਹੈ।

***ਜਿਨਿ ਕਨ ਕੀਤੇ ਅਖੀ ਨਾਕੁ॥*** ***ਪੰਨਾ - 661***

ਜਿਸ ਨੇ ਅੱਖਾਂ ਬਣਾਈਆਂ ਨੇ, ਨੱਕ ਬਣਾਇਆ ਹੈ, ਜੁਬਾਨ ਬੋਲਣ ਵਾਸਤੇ ਦਿੱਤੀ ਹੈ। ਕਹਿੰਦੇ ਆਦਮੀ ਉਸ ਨੂੰ ਹਰ ਵਕਤ ਭੁਲਿਆ ਰਹਿੰਦਾ ਹੈ। ਉਸ ਨੂੰ ਪਤਾ ਹੀ ਨਹੀਂ ਕਿ ਮੈਨੂੰ ਜੇ ਬੁਲਾਉਂਦਾ ਹੈ ਤਾਂ ਮੈਂ ਬੋਲਦਾ ਹਾਂ ਜੇ ਗੂੰਗਾ ਕਰ ਦਿੰਦਾ ਤਾਂ ਮੈਂ ਬੋਲ ਨਹੀਂ ਸੀ ਸਕਦਾ। ਜੇ ਮੇਰੀਆਂ ਅੱਖਾਂ ਵਿਚ ਸ਼ਕਤੀ ਦਿੰਦਾ ਹੈ ਦੇਖਣ ਦੀ ਤਾਂ ਮੈਂ ਦੇਖਦਾ ਹਾਂ। ਜੇ ਨਾਂ ਦਿੰਦਾ ਤਾਂ ਮੈਨੂੰ ਦਿਸਣਾ ਹੀ ਕੁਝ ਨਹੀਂ ਸੀ, ਜੇ ਮੇਰੇ

ਕੰਨਾਂ ਵਿਚ ਸ਼ਕਤੀ ਦਿੱਤੀ ਹੈ ਤਾਂ ਮੈਂ ਸੁਣਦਾ ਹਾਂ, ਜੇ ਨਾ ਦਿੰਦਾ ਤਾਂ ਮੈਨੂੰ ਸੁਣਨਾ ਨਹੀਂ ਸੀ। ਇਸੇ ਤਰ੍ਹਾਂ ਬੋਲਣ ਵਾਸਤੇ ਸ਼ਕਤੀ ਦਿੱਤੀ ਹੈ ਜੀਭ ਵਿਚ ਤੇ ਉਸ ਨੂੰ ਬੰਦਾ (ਸ਼ਕਤੀ ਦੇਣ ਵਾਲੇ ਨੂੰ) ਹਰ ਵਕਤ ਭੁੱਲਿਆ ਰਹਿੰਦਾ ਹੈ। ਯਾਦ ਨਹੀਂ ਰੱਖਦਾ ਤੇ ਜਿਸ ਵਕਤ ਪ੍ਰਸੂਤ ਦੀ ਹਵਾ ਦਾ ਜੋਰ ਪੈਂਦਾ ਹੈ ਉਸ ਵਕਤ ਸਾਰੇ ਕਹਿੰਦੇ ਪੈਦਾ ਹੋ ਗਿਆ, ਪੈਦਾ ਹੋ ਗਿਆ, ਜੰਮ ਪਿਆ ਪਰ ਸੰਸਾਰ ਵਿਚ ਆ ਕੇ ਉਹ ਬਾਣੀ ਭੁੱਲ ਜਾਂਦਾ ਹੈ ਤੇ ਗਲਤੀਆਂ ਕਰਦਾ ਹੈ, ਪਾਪ ਕਰਦਾ ਹੈ ਤੇ ਨਸ਼ਿਆਂ ਦੇ ਵਿਚੋਂ ਸੁਖ ਭਾਲਦਾ ਹੈ, ਪੈਸੇ ਵਿਚੋਂ ਸੁਖ ਭਾਲਦਾ ਹੈ, ਬੋਲ ਬੋਲ ਕੇ ਸੁਖ ਭਾਲਦਾ ਹੈ, ਮਹਾਰਾਜ ਕਹਿੰਦੇ –

***ਬਹੁਤਾ ਬੋਲਣੁ ਝਖਣੁ ਹੋਇ॥***
***ਵਿਣ ਬੋਲੇ ਜਾਣੈ ਸਭੁ ਸੋਇ॥*** ***ਪੰਨਾ – 661***

ਕਾਹਨੂੰ ਗਾਲ੍ਹਾਂ ਕੱਢੀ ਜਾਂਦਾ ਹੈ ਰੱਬ ਨੂੰ ਆਪਣੇ ਕਰਮਾਂ ਨੂੰ ਕੱਢ ਜਿਨ੍ਹਾਂ ਨੇ ਤੈਨੂੰ ਇਥੇ ਤੱਕ ਪਹੁੰਚਾਇਆ ਹੈ।

***ਖਸਮੁ ਵਿਸਾਰਿ ਕੀਏ ਰਸ ਭੋਗ॥***
***ਤਾਂ ਤਨਿ ਉਠਿ ਖਲੋਏ ਰੋਗ॥*** ***ਪੰਨਾ – 1256***

ਜਿਹੜਾ ਵਾਹਿਗੁਰੂ ਨੂੰ ਭੁੱਲ ਕੇ ਰਸਾਂ ਤੇ ਭੋਗਾਂ ਵਿਚ ਪਏਗਾ ਉਸ ਦਾ ਸਰੀਰ ਰੋਗੀ ਹੋ ਜਾਏਗਾ ਫੇਰ ਉਹ ਵਿਰਲਾਪ ਕਰਦਾ ਹੈ।

ਕਹਿੰਦੇ, "ਕਿਉਂ ਪ੍ਰੇਮੀਆ! ਤੂੰ ਵਾਹਿਗੁਰੂ ਨੂੰ ਦੋਸ਼ ਦਿੰਦਾ ਹੈ? ਤੂੰ ਆਪਣੇ ਕਰਮਾਂ ਨੂੰ ਦੋਸ਼ ਦੇਹ। ਤੇਰੇ ਕਰਮਾਂ ਦਾ ਫਲ ਇਹ ਹੋਇਆ ਕਿ ਤੈਨੂੰ ਕੋਹੜ ਹੋ ਗਿਆ ਤੇ ਹੁਣ ਉਨ੍ਹਾਂ ਕਰਮਾਂ ਨੂੰ ਦੋਸ਼ ਦੇਹ ਨਾ ਕਿ ਜਿਸ ਨੇ ਤੈਨੂੰ ਪੈਦਾ ਕਰਿਆ ਹੈ ਉਸ ਨੂੰ ਦੋਸ਼ ਦੇਵੇਂ। ਉਹ ਤਾਂ ਸਦਾ ਦਇਆਲੂ, ਕਿਰਪਾਲੂ ਹੈ। ਜੇ ਕੋਈ ਡੁਬ ਜਾਵੇ ਪਾਪਾਂ ਦੇ ਅੰਦਰ ਫੇਰ ਮੁੜ ਕੇ ਉਸ ਦੇ ਮਨ ਵਿਚ ਧਿਆਨ ਆ ਜਾਵੇ ਉਸ ਪਰੀਪੂਰਨ, ਪਾਰਬ੍ਰਹਮ ਪਰਮੇਸ਼ਰ ਦਾ ਤੇ ਪ੍ਰਭੂ ਨਾਲ ਉਸ ਦੀ 'ਸੁਰਤਿ' ਲਗ ਜਾਵੇ ਤਾਂ ਉਹ ਉਠ ਖੜ੍ਹਦਾ ਹੈ ਕਿਉਂਕਿ ਇਸ ਦੇ ਜਿੰਨਾ ਮੋਹ, ਪ੍ਰੀਤ ਤੇ ਸਵਾਦ ਨੇ। ਸੁਆਦ ਲੈਂਦਾ ਹੈ ਰਸ, ਕਸ ਖਾਂਦਾ ਹੈ, ਭੋਗਦਾ ਹੈ। ਇਸ ਦੇ ਸਾਰੇ ਕਾਲਖ ਦੇ ਦਾਗ ਸੂਖਸ਼ਮ ਸਰੀਰ ਤੇ ਧੱਪੇ ਲੱਗਣੇ ਸ਼ੁਰੂ ਹੋ ਜਾਂਦੇ ਨੇ। ਜਦੋਂ ਫੇਰ –

***ਦਾਗ ਦੋਸ ਮੁਹਿ ਚਲਿਆ ਲਾਇ॥*** ***ਪੰਨਾ – 662***

ਜਦੋਂ ਮੂੰਹ ਦੇ ਉਤੇ, ਸਰੀਰ ਦੇ ਉਤੇ ਦੋਸ਼ ਲੱਗੇ ਹੋਏ ਨੇ ਪਾਪਾਂ ਦੇ ਫੇਰ ਐਸੇ ਗੰਦੇ ਮੰਦੇ ਨੂੰ ਦਰਗਾਹ ਦੇ ਵਿਚ ਵੜਨ ਨਹੀਂ ਦਿੰਦੇ। ਕਹਿੰਦੇ –

***ਦਰਗਹ ਬੈਸਣ ਨਾਹੀ ਜਾਇ॥*** ***ਪੰਨਾ – 662***

ਦਰਗਾਹ ਦੇ ਵਿਚ ਬੈਠਣ ਨੂੰ ਵੀ ਥਾਂ ਨਹੀਂ ਮਿਲਣਾ ਪੈਰ ਰੱਖਣ ਨੂੰ ਵੀ –

***ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*** ***ਪੰਨਾ – 464***

ਉਹ ਰੋਂਦਾ ਹੈ, ਉਸ ਨੂੰ ਧੱਕੇ ਮਾਰਨਗੇ ਕਿ ਜਾਹ ਕੁੱਤਿਆਂ-ਬਿੱਲਿਆਂ ਦੀ ਜੂਨ ਵਿਚ ਪੈ ਜਾਹ। ਤੇਰਾ ਇਥੇ ਥਾਉਂ ਨਹੀਂ ਕਿਉਂਕਿ ਤੂੰ ਐਨੇ ਦਾਗ ਤੇ ਦੋਸ਼ ਲਗਾ ਕੇ ਆਇਆ ਹੈਂ ਮਨੁੱਖ ਬਣ ਕੇ ਕਿ ਦਰਗਾਹ 'ਚ ਥਾਂ ਨਹੀਂ ਤੈਨੂੰ ਮਿਲ ਸਕਦਾ, ਇਸ ਕਰਕੇ ਤੂੰ ਫੇਰ ਜਾਹ ਤੇ ਜਾ ਕੇ ਕੁੱਤੇ, ਬਿੱਲੇ, ਸੂਰ, ਸੱਪ ਬਣਨਾ ਸ਼ੁਰੂ ਕਰ। ਇਹ ਕਰਮਾਂ ਦਾ ਕੀਤਾ ਹੋਇਆ ਫਲ ਭੋਗ ਤੇ ਬਦਲੇ ਦੇਹ ਤੇ ਜੋ ਮੁਰਗਿਆਂ ਦੀਆਂ ਗਰਦਨਾਂ ਮਰੋੜ ਕੇ ਖਾਂਦਾ ਰਿਹਾ ਹੁਣ ਜਾਹ, ਮੁਰਗਾ ਬਣ ਵਾਰ-ਵਾਰ ਉਨ੍ਹਾਂ ਨੂੰ ਖੁਆ ਜਿਨ੍ਹਾਂ ਨੂੰ ਤੂੰ ਖਾਂਦਾ ਰਿਹਾ।

***ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥*** ***ਪੰਨਾ – 1375***

ਕਹਿੰਦੇ ਆਹ ਜਿਹੜੀ ਸਾਦੀ ਰੋਟੀ ਹੈ ਜਿਹੜੀ ਨਮਕ ਨਾਲ ਹੀ ਖਾ ਲੈਣੀ, ਦਾਲ ਨਾਲ ਇਹ

'ਖੂਬ' ਹੈ ਇਹ ਬਿਮਾਰੀਆਂ ਹੀ ਨਹੀਂ ਪੈਦਾ ਕਰਦੀ।

***ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥*** ***ਪੰਨਾ - 1375***

ਜਾਨਵਰਾਂ ਨੂੰ ਮਾਰ ਕੇ ਜਿਹੜੀ ਰੋਟੀ ਖਾਣੀ ਹੈ ਕਹਿੰਦੇ ਉਦੋਂ ਤਾਂ ਸਵਾਦ ਲਾ-ਲਾ ਖਾ ਲੈਂਦਾ ਹੈ, ਪਿਛੋਂ ਜਦੋਂ ਗੱਲ ਕਟਾਉਣ ਦੀ ਵਾਰੀ ਆਈ, ਫੇਰ ਨੱਠਦਾ-ਭੱਜਦਾ ਹੈ ਫੇਰ ਫੰਗ (ਖੰਭ) ਮਾਰਦਾ ਹੈ, ਫੇਰ ਦੌੜਦਾ ਹੈ। ਪਹਿਲਾਂ ਭਾਈ ਤੂੰ ਇਸ ਨੂੰ ਖਾਧਾ ਹੋਇਆ ਹੈ ਹੁਣ ਆਪਣੇ ਆਪ ਨੂੰ ਖੁਆ। ਇਹ ਕ੍ਰਮ, ਸਿਲਸਿਲਾ ਖਤਮ ਨਹੀਂ ਹੋਣਾ, ਇਹ ਚੱਕਰ ਚਲਦਾ ਹੀ ਰਹਿਣਾ ਹੈ। ਸੋ ਮਹਾਰਾਜ ਕਹਿੰਦੇ ਦਰਗਾਹ ਵਿਚ ਥਾਉਂ ਨਹੀਂ ਹੈ -

***ਦਰਗਹ ਬੈਸਣ ਨਾਹੀ ਥਾਉ॥*** ***ਪੰਨਾ - 354***

ਕਹਿੰਦੇ ਜੇ ਭਲਾ ਡੁੱਬ ਜਾਵੇ ਆਦਮੀ ਫੇਰ ਬਸ ਡੁੱਬ ਗਿਆ? ਮਹਾਰਾਜ ਕਹਿੰਦੇ ਨਹੀਂ! ਡੁੱਬਦਾ ਨਹੀਂ ਹੈ ਪਿਆਰਿਓ! ਜੇ ਉਹ ਮੁੜ ਕੇ ਫੇਰ ਪ੍ਰਮੇਸ਼ਰ ਵੱਲ ਲੱਗ ਜਾਵੇ-

***ਜੇ ਕੋ ਡੂਬੈ ਫਿਰਿ ਹੋਵੈ ਸਾਰ॥*** ***ਪੰਨਾ - 662***

ਕਹਿੰਦੇ ਵਾਹਿਗੁਰੂ ਜਿਹੜਾ ਹੈ ਉਹ ਸਦਾ ਹੀ ਦਇਆਲੂ ਤੇ ਦਾਤਾਰ ਹੈ। ਉਹ ਦਾਤ ਕਰ ਦਿੰਦਾ ਹੈ ਤੇ ਉਸ ਦੇ ਗੁਨਾਹ ਬਖਸ਼ ਦਿੰਦਾ ਹੈ। ਉਸ ਦਾ ਸਰੀਰ ਤੰਦਰੁਸਤ ਹੋ ਜਾਂਦਾ ਹੈ। ਮਹਾਂਪੁਰਸ਼ਾਂ ਤੋਂ ਪਤਾ ਲੱਗ ਜਾਂਦਾ ਹੈ ਕਿ 'ਆਥ' ਬਾਣੀ ਨਾਲ ਕਿਵੇਂ ਮੇਲ ਹੁੰਦਾ ਹੈ? ਜਦੋਂ 'ਆਥ' ਬਾਣੀ ਦੇ ਨਾਲ ਮੇਲ ਹੁੰਦਾ ਹੈ ਫੇਰ ਬਾਣੀ ਹਰ ਵਕਤ ਇਸ ਦੇ ਅੰਦਰ ਚਲਦੀ ਹੈ। ਉਹ ਐਸੀ ਪਵਿੱਤਰ ਬਾਣੀ ਹੈ ਕਿ ਉਸ ਬਾਣੀ ਦੇ ਰਾਹੀਂ ਵਾਹਿਗੁਰੂ ਵੀ ਮੋਹਿਆ ਜਾਂਦਾ ਹੈ।

ਸੋ ਗੁਰੂ ਨਾਨਕ ਪਾਤਸ਼ਾਹ ਦੇ ਪਵਿੱਤਰ ਗਲੇ ਵਿਚੋਂ ਜਦੋਂ ਇਸ ਬਾਣੀ ਦਾ ਪ੍ਰਸਾਰ ਹੋਇਆ ਉਸੇ ਵੇਲੇ ਹਾਏ-ਹਾਏ ਬੰਦ ਹੋ ਗਈ। ਹੈਰਾਨ ਹੋ ਗਿਆ ਤੇ ਆਵਾਜ਼ ਦਿੰਦਾ ਹੈ ਕਿ ਤੁਸੀਂ ਕੌਣ ਹੋ? ਮੇਰੇ ਕੋਲ ਤਾਂ ਕੋਈ ਜਾਨਵਰ, ਪੰਛੀ ਵੀ ਨਹੀਂ ਆਉਂਦਾ, ਕਾਂ ਵੀ ਨਹੀਂ ਆਉਂਦਾ, ਮੈਨੂੰ ਜਿਹੜੇ ਰੋਟੀ ਦਿੰਦੇ ਨੇ ਉਹ ਐਨਾ ਤ੍ਰਿਸਕਾਰ ਕਰਦੇ ਨੇ ਕਿ ਉਹ ਸਾਹਮਣੇ ਬਾਂਸ ਰਖਿਆ ਹੋਇਆ ਹੈ ਤੇ ਉਹ ਡੱਬਾ ਰੱਖਿਆ ਹੋਇਆ ਹੈ ਉਸ ਦੇ ਵਿਚ ਰੋਟੀ ਪਾ ਕੇ ਇਥੇ ਸੁੱਟ ਦਿੰਦੇ ਨੇ ਬਾਂਸ ਦੇ ਨਾਲ, ਮੇਰੇ ਤਾਂ ਕੋਈ ਮੱਥੇ ਨਹੀਂ ਲਗਦਾ, ਨੇੜੇ ਨਹੀਂ ਆਉਂਦਾ, ਤੁਸੀਂ ਕੌਣ ਆ ਗਏ ਰੱਬ ਦੇ ਪਿਆਰੇ। ਮੈਂ ਰਾਜ਼ੀ ਹੋ ਗਿਆ ਤੁਹਾਡੀ ਆਵਾਜ਼ ਸੁਣ ਕੇ, ਕਿਰਪਾ ਕਰੋ ਮੇਰੇ ਉਤੇ। ਇਥੇ ਤਾਂ ਬਦਬੂ ਹੈ ਮੇਰੇ ਆਲੇ ਦੁਆਲੇ, ਚਾਰੇ ਪਾਸੇ ਗੰਦ ਹੀ ਗੰਦ ਫੈਲਿਆ ਪਿਆ ਹੈ। ਤੁਸੀਂ ਕੌਣ ਹੋ ਐਨੇ ਚੰਗੇ ਬੰਦੇ? ਜਿਹੜੇ ਇਥੇ ਆ ਗਏ।

ਸੋ ਅੰਮ੍ਰਿਤ ਵੇਲਾ ਹੋ ਗਿਆ, ਇਕ ਵੱਜ ਗਿਆ। ਮਹਾਰਾਜ ਨੇ ਕਿਹਾ, "ਮਰਦਾਨਿਆਂ! ਆਹ ਕੁੰਡ ਭਰ ਪਾਣੀ ਦੀ।"

ਕੁੰਡ ਬਣੀ ਹੋਈ ਸੀ। ਧੋਤੀ, ਸਾਫ ਕਰੀ ਮਿੱਟੀ ਨਾਲ ਮਾਂਜੀ, ਮਾਂਜ ਕੇ ਉਸ ਦੇ ਵਿਚ ਪਾਣੀ ਭਰ ਲਿਆ ਤੇ ਗੁਰੂ ਮਹਾਰਾਜ ਨੇ ਇਸ਼ਨਾਨ ਕਰਿਆ। ਅੱਗੇ ਟੋਆ ਸੀ ਛੋਟਾ ਜਿਹਾ ਜਿਥੇ ਪਾਣੀ ਖੜ੍ਹਦਾ ਸੀ। ਭਾਈ ਬਾਲਾ ਜੀ ਨੇ ਵੀ ਬਾਅਦ ਵਿਚ ਇਸ਼ਨਾਨ ਕਰਿਆ, ਭਾਈ ਮਰਦਾਨੇ ਨੇ ਵੀ ਕਰਿਆ। ਜਦੋਂ ਆਪ ਨੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕੀਤਾ ਸ੍ਵੈ ਸਿਮਰਨ ਤੋਂ ਬਾਅਦ। ਦਿਨ ਚੜ੍ਹ ਗਿਆ।

ਉਸ ਵੇਲੇ ਕਹਿੰਦੇ, "ਓ ਪ੍ਰੇਮੀਆ! ਤੂੰ ਕੌਣ ਹੈਂ?"

ਕਹਿੰਦਾ, "ਮਹਾਰਾਜ! ਮੈਂ ਤਾਂ ਮਹਾਂ-ਪਾਪੀ ਹਾਂ ਪਰ ਮੈਂ ਹੈਰਾਨ ਹਾਂ ਤੁਹਾਡੀ ਆਵਾਜ਼ ਨੇ ਮੈਨੂੰ ਸਹੀ ਕਰ

ਦਿੱਤਾ, ਰਾਜ਼ੀ ਕਰ ਦਿੱਤਾ ਮੈਂ ਤਾਂ ਕੋਹੜੀ ਹਾਂ।"

ਕਹਿੰਦੇ, "ਇਥੇ ਆ ਕੇ ਇਸ਼ਨਾਨ ਕਰ।"

ਡੱਬਾ ਦੇ ਦਿੱਤਾ ਤੇ ਉਸੇ ਡੱਬੇ ਦੇ ਨਾਲ ਜਿਥੇ ਮਹਾਰਾਜ ਤੇ ਬਾਲੇ-ਮਰਦਾਨੇ ਨੇ ਇਸ਼ਨਾਨ ਕੀਤਾ ਸੀ ਇਸ਼ਨਾਨ ਕਰਨ ਲੱਗ ਪਿਆ। ਜਿਉਂ-ਜਿਉਂ ਡੱਬਾ ਉਤੇ ਸੁਟਦਾ ਹੈ ਹੈਰਾਨ ਹੁੰਦਾ ਜਾਂਦਾ ਹੈ ਕਿ ਜਿਹੜੀ ਪਹਿਲਾਂ ਸੁੰਦਰਤਾ ਸੀ ਮੇਰੇ ਵਿਚ, ਜਿਹੜੀ ਦੂਸਰਿਆਂ ਦੇ ਮਨ ਨੂੰ ਮੋਹ ਲੈਂਦੀ ਸੀ, ਐਨਾ ਮੇਰਾ ਗੋਰਾ ਰੰਗ ਸੀ ਇਸ਼ਨਾਨ ਨਾਲ ਉਵੇਂ ਜਿਵੇਂ ਨਿਕਲਦਾ ਆਉਂਦਾ ਹੈ, ਰੰਗ ਚਮਕ ਗਿਆ।

ਉਸ ਵੇਲੇ ਮਹਾਰਾਜ ਕਹਿੰਦੇ, "ਮਰਦਾਨਿਆ! ਕੋਈ ਬਸਤ੍ਰ ਦੇ ਭਾਈ ਜੇ ਕੋਈ ਵਾਧੂ ਹੈ।"

ਬਸਤ੍ਰ ਪਹਿਨਾ ਦਿੱਤਾ ਤੇ ਕਹਿੰਦੇ, "ਜਾਹ! ਸ਼ਹਿਰ ਵਿਚ।"

ਉਥੇ ਲੋਕ ਹੈਰਾਨ ਹੁੰਦੇ ਨੇ ਕਿ ਉਹੀ ਜਿਹੜਾ ਕੋਹੜੀ ਫਕੀਰ ਹੁੰਦਾ ਸੀ, ਉਹ ਦੇਖੋ ਰਾਜੀ ਹੋ ਗਿਆ, ਤੰਦਰੁਸਤ ਹੋ ਗਿਆ। ਕਿਵੇਂ ਰਾਜੀ ਹੋ ਗਿਆ? ਸਾਰੇ ਸ਼ਹਿਰ ਵਿਚ ਉਸ ਨੇ ਜਾ ਕੇ ਦੱਸਿਆ ਕਹਿੰਦਾ, "ਉਏ ਮੂਰਖੋ! ਜਿਸ ਨੂੰ ਤੁਸੀਂ ਧੱਕੇ ਮਾਰਦੇ ਰਹੇ ਰਾਤ ਟਿਕਣ ਨਹੀਂ ਦਿੱਤਾ ਤੇ ਮੇਰੇ ਕੋਲ ਤੁਸੀਂ ਭੇਜ ਦਿੱਤਾ। ਉਸ ਦੀ ਤਾਂ ਮੈਂ ਇਕ ਕਲਾਮ ਸੁਣੀ ਹੈ ਉਹ ਕਲਾਮ ਸੁਣਦੀ ਸਾਰ ਮੈਂ ਰਾਜ਼ੀ ਹੋ ਗਿਆ ਤੇ ਆਹ ਦੇਖੋ। ਮੇਰਾ ਸਰੀਰ ਕਿੰਨਾ ਸੁੰਦਰ ਨਿਕਲ ਆਇਆ।"

ਉਸ ਵੇਲੇ ਸਾਰਾ ਹੀ ਦੀਪਾਲਪੁਰ, ਛੋਟੇ ਬੱਚੇ ਤੋਂ ਲੈ ਕੇ ਵੱਡੇ ਤੱਕ ਗੁਰੂ ਮਹਾਰਾਜ ਵੱਲ ਨੂੰ ਦੌੜੇ ਹੀ ਜਾ ਰਹੇ ਨੇ। ਚਰਨਾਂ ਤੇ ਢਹਿ ਰਹੇ ਨੇ ਤੇ ਬੇਨਤੀਆਂ ਕਰ ਰਹੇ ਨੇ ਕਿ ਪਾਤਸ਼ਾਹ! ਸਾਡੇ ਤੋਂ ਭੁੱਲ ਹੋ ਗਈ, ਅਸੀਂ ਮੂਰਖ ਬੰਦੇ, ਸਾਨੂੰ ਨਹੀਂ ਪਤਾ ਅਸੀਂ ਐਡੇ ਵੱਡੇ ਪ੍ਰਮੇਸ਼ਰ ਰੂਪ ਮਹਾਂਪੁਰਸ਼ ਦਾ ਨਿਰਾਦਰ ਕਰਿਆ ਤੇ ਪੈਣ ਜੋਗਾ ਵੀ ਥਾਂ ਨਾ ਦਿੱਤਾ। ਉਹ ਤਾਂ ਸਾਡਾ ਕੁਝ ਵੀ ਨਹੀਂ ਸੀ ਲੈਂਦਾ, ਧਰਤੀ ਤੇ ਹੀ ਪੈਂਦਾ ਸੀ ਤੇ ਸਵੇਰੇ ਹੀ ਉਠ ਜਾਣਾ ਸੀ, ਨਾ ਕੋਈ ਕਬਜਾ ਕਰਦਾ ਸੀ। ਕਿੱਡੇ ਅਸੀਂ ਮੂਰਖ ਲੋਕ ਹਾਂ ਸਾਰਾ ਸ਼ਹਿਰ ਬੈਠਾ ਹੈ।

ਉਸ ਵੇਲੇ ਮਹਾਰਾਜ ਜੀ ਨੇ ਸਾਰੇ ਸ਼ਹਿਰ ਦੀਪਾਲਪੁਰ ਨੂੰ ਪ੍ਰਭੂ ਦਾ ਉਪਦੇਸ਼ ਦੇ ਕੇ ਸਮਝਾਇਆ ਕਿ ਪਿਆਰਿਓ! ਹਰੇਕ ਬੰਦੇ ਦੇ ਅੰਦਰ ਨਿਰੰਕਾਰ ਦੀ ਬਾਣੀ ਬੋਲਦੀ ਹੈ। ਉਸ ਬਾਣੀ ਦੇ ਨਾਲ ਅਸੀਂ ਮਿਲਣਾ ਹੈ, ਮੰਤਰ ਦਾ ਜਾਪ ਕਰਕੇ, ਵਾਹਿਗੁਰੂ ਮੰਤਰ ਦਾ। ਜਿਉਂ-ਜਿਉਂ ਅਸੀਂ ਵਾਹਿਗੁਰੂ ਮੰਤਰ ਦਾ ਜਾਪ ਕਰਾਂਗੇ ਤਿਉਂ ਤਿਉਂ ਸਾਡੇ ਅੰਦਰ ਉਹ ਗੁਪਤ ਬਾਣੀ ਪ੍ਰਗਟ ਹੋਣੀ ਸ਼ੁਰੂ ਹੋ ਜਾਏਗੀ। ਜਦੋਂ ਮੇਲ ਹੋ ਜਾਏਗਾ ਉਸ ਬਾਣੀ ਦੇ ਨਾਲ ਸੁਰਤ ਦਾ ਉਸ ਵੇਲੇ ਆਉਣਾ ਜਾਣਾ ਸਾਡਾ ਖਤਮ ਹੋ ਜਾਏਗਾ, ਫੇਰ ਜੰਮਣਾ ਮਰਣਾ ਖਤਮ ਹੋ ਜਾਏਗਾ। ਫੇਰ ਉਸ ਦਾ ਜੀਵਨ ਕਿਹੋ ਜਿਹਾ ਹੋਏਗਾ? ਉਹ ਇਹ ਨਹੀਂ ਕਿ ਕਿਸੇ ਕੋਨੇ ਵਿਚ ਬੈਠ ਜਾਵੇ, ਦੁਨੀਆਂ ਤੋਂ ਬੇਖਬਰ ਹੋ ਜਾਵੇ, ਦੁਨੀਆਂ ਤੇ ਨਾਲੋਂ ਸੰਬੰਧ ਤੋੜ ਲਵੇ, ਨਾ ਇਹ ਜੀਵਨ ਗੁਰੂ ਨਾਨਕ ਪਾਤਸ਼ਾਹ ਨੇ ਨਹੀਂ ਦਸਿਆ। ਉਨ੍ਹਾਂ ਨੇ ਤਾਂ ਕੰਦਰਾਂ ਵਿਚ ਬੈਠੇ ਹੋਏ ਸਿੱਧਾਂ ਨੂੰ ਕਿਹਾ, ਕਹਿੰਦੇ -

***ਸਿਧ ਛਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ।***

***ਭਾਈ ਗੁਰਦਾਸ ਜੀ ਦੀ ਵਾਰ 1/29***

ਪਿਆਰਿਓ! ਜਗਤ ਦੁਖੀ ਹੈ ਆਪਣੇ ਕਰਮਾਂ ਦੇ ਨਾਲ ਪੀੜਤ ਹੋ ਰਿਹੈ, ਬੇਅੰਤ ਕਿਸਮ ਦੀਆਂ ਸਜਾਵਾਂ ਪ੍ਰਮੇਸ਼ਰ ਦੇ ਦਿੰਦਾ ਹੈ, ਜਦੋਂ ਨਹੀਂ ਬੰਦਾ ਸਮਝਦਾ। ਉਸ ਵੇਲੇ ਸਾਡਾ ਫਰਜ ਕੀ ਹੁੰਦਾ ਹੈ? ਇਹ ਨਹੀਂ ਕਿ ਇਨ੍ਹਾਂ ਜੀਵਾਂ ਨੇ ਕਰਮ ਕਰੇ ਨੇ ਤੇ ਭੋਗਣ ਦਿਓ ਇਨ੍ਹਾਂ ਨੂੰ, ਇਨ੍ਹਾਂ ਦੇ ਕੋਈ ਪਿਛਲੇ ਕਰਮ ਕੀਤੇ ਹੋਏ ਨੇ, ਹੁਣ ਭੋਗਣ ਇਹ, ਨਾਂਹ! ਕਹਿੰਦੇ ਇਹ ਨਹੀਂ ਕਰਨਾ। ਤੁਸੀਂ ਉਚੇ ਹੋਣਾ ਹੈ ਉਚੇ ਹੋ ਕੇ ਉਨ੍ਹਾਂ ਦੇ

ਜਿਹੜੇ ਦੁਖ ਨੇ ਉਨ੍ਹਾਂ ਦੇ ਵਿਚ ਆਪ ਸ਼ਰੀਕ ਹੋਣਾ ਹੈ, ਸੋਝੀ ਦੇਣੀ ਹੈ ਤੇ ਪ੍ਰਮੇਸ਼ਰ ਵੱਲ ਲਾਉਣੇ ਨੇ। ਉਨ੍ਹਾਂ ਦੀਆਂ ਭੁੱਲਾਂ ਸਮਝਾਉਣੀਆਂ ਨੇ, ਭੁੱਲਾਂ ਵਿਚੋਂ ਕੱਢਣੀਆਂ ਨੇ। ਸੋ ਇਸ ਤਰ੍ਹਾਂ ਦੇ ਨਾਲ ਉਹ ਚੁੱਪ ਨਹੀਂ ਬੈਠਦਾ -

*ਬ੍ਰਹਮ ਗਿਆਨੀ ਪਰਉਪਕਾਰ ਉਮਾਹਾ॥* *ਪੰਨਾ - 273*

ਬ੍ਰਹਮਗਿਆਨੀ ਦੇ ਹਿਰਦੇ ਵਿਚ ਚਸ਼ਮਾ ਫੁੱਟ ਪੈਂਦਾ ਹੈ ਪਰਉਪਕਾਰ ਕਰਨ ਦਾ, ਫੇਰ ਉਹ ਦੁਨੀਆਂ ਨੂੰ ਹੋਕਾ ਦਿੰਦਾ ਹੈ ਕਿ ਤੁਸੀਂ ਵੀ ਪਰਉਪਕਾਰ ਕਰੋ, ਤੁਸੀਂ ਵੀ ਆਪਣਾ ਜੀਵਨ ਲਾਵੋ, ਤੁਸੀਂ ਆਪਣੀ ਮਾਇਆ ਲਾਵੋ, ਤੁਸੀਂ ਆਪਣਾ ਸਮਾਂ ਲਾਵੋ। ਸੋ ਇਹ ਜੋ ਸਮਾਂ ਹੁਣ ਜਾ ਰਿਹਾ ਹੈ ਬੜਾ ਹੀ ਭਿਆਨਕ ਹੈ ਪੰਜਾਬ ਦੇ ਉੱਤੇ। ਖਾਸ ਕਰਕੇ ਪੰਜਾਬ ਤੇ ਬੰਗਾਲ ਤੇ ਉਤੇ। ਭਾਵੇਂ ਪੰਜਾਬ ਹੋਵੇ ਭਾਵੇਂ ਬੰਗਾਲ ਹੋਵੇ, ਭਾਵੇਂ ਪਾਕਿਸਤਾਨ ਹੋਵੇ, ਚਾਹੇ ਦੁਨੀਆਂ ਵਿਚ ਕਿਤੇ ਵੀ ਦੁਖ ਹੋਵੇ। ਜਿਹੜਾ ਬੰਦਾ ਦੁਖੀ ਨੂੰ ਦੇਖ ਕੇ ਪਿਘਲਦਾ ਨਹੀਂ ਹੈ, ਪੱਥਰ ਵਰਗਾ ਰਹਿੰਦਾ ਹੈ ਕਹਿੰਦੇ ਉਹ ਬੰਦਾ ਨਹੀਂ ਹੈ। ਉਹ ਕਿਸੇ ਕੰਮ ਦਾ ਬੰਦਾ ਨਹੀਂ ਹੈ। ਜਿਸ ਦੇ ਹਿਰਦੇ ਵਿਚ ਦਰਦ ਹੁੰਦਾ ਹੈ, ਉਸ ਨੂੰ ਨੀਂਦ ਨਹੀਂ ਆਉਂਦੀ। ਉਹ ਸੋਚਦਾ ਹੈ ਕਿ ਇਨ੍ਹਾਂ ਦਾ ਦੁਖ ਦੂਰ ਕਰੀਏ।

ਸੋ ਆਹ ਜਿਹੜੀ ਸੰਗਤ ਬੈਠੀ ਹੈ ਇਨ੍ਹਾਂ ਨੂੰ ਪਤਾ ਲੱਗ ਗਿਆ ਕਿ ਦੁਨੀਆਂ ਦੁਖੀ ਹੈ, ਹੜ੍ਹ ਆਏ ਹੋਏ ਨੇ, ਕਿਤੇ ਖਾਣ ਨੂੰ ਨਹੀਂ ਰਿਹਾ, ਫਸਲਾਂ ਖਰਾਬ ਹੋ ਗਈਆਂ ਤੇ ਘਰ-ਬਾਰ ਬਿਲਕੁਲ ਬਰਬਾਦ ਹੋ ਗਏ, ਕਿਤੇ ਸਿਰ ਢੱਕਣ ਨੂੰ ਥਾਂ ਨਹੀਂ। ਉਹੀ ਪ੍ਰੇਮੀ ਜਿਹੜੇ ਅੰਮ੍ਰਿਤ ਵੇਲੇ ਉਠ ਕੇ ਹਰੀ ਦਾ ਜਸ ਸੁਣਦੇ ਸੀ ਉਹ ਅਮਲੀ ਜੀਵਨ ਵਿਚ ਆਏ ਕਿਉਂਕਿ ਮਹਾਰਾਜ ਨੇ ਕਿਹਾ ਕਿ ਸਾਰਿਆਂ ਤੋਂ ਵੱਡਾ ਹੈ ਸੱਚ ਤੇ ਸੱਚ ਦੇ ਉਪਰਲੇ ਪਾਸੇ ਕੀ ਹੈ? ਉਹ ਸੱਚ ਦਾ ਜੀਵਨ ਹੈ, ਸਚ ਦਾ ਆਚਾਰ ਹੈ। ਜਦੋਂ ਆਦਮੀ ਸੱਚ ਦੇ ਆਚਾਰ ਤੇ ਆਉਂਦਾ ਹੈ, ਸੱਚ ਦੇ ਜੀਵਨ ਤੇ ਆਉਂਦਾ ਹੈ ਤਾਂ ਉਸ ਵੇਲੇ ਫੇਰ ਉਹ ਆਪਣੇ ਵਾਸਤੇ ਨਹੀਂ ਜੀਉਂਦਾ, ਦੂਸਰਿਆਂ ਵਾਸਤੇ ਜੀਉਣਾ ਸ਼ੁਰੂ ਕਰ ਦਿੰਦਾ ਹੈ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# 18

**ਸੋਰਠਿ ਮਹਲਾ ੫ ॥**

***ਗੁਰਿ ਪੂਰੈ ਕਿਰਪਾ ਧਾਰੀ ॥ ਪ੍ਰਭਿ ਪੂਰੀ ਲੋਚ ਹਮਾਰੀ ॥***
***ਕਰਿ ਇਸਨਾਨੁ ਗ੍ਰਿਹਿ ਆਏ ॥ ਅਨਦ ਮੰਗਲ ਸੁਖ ਪਾਏ ॥੧ ॥***
***ਸੰਤਹੁ ਰਾਮ ਨਾਮਿ ਨਿਸਤਰੀਐ ॥***
***ਊਠਤ ਬੈਠਤ ਹਰਿ ਹਰਿ ਧਿਆਈਐ ਅਨਦਿਨੁ ਸੁਕ੍ਰਿਤੁ ਕਰੀਐ ॥੧ ॥ਰਹਾਉ ॥***
***ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥***
***ਕੋਟਿ ਜਨਮ ਕੇ ਕਿਲਬਿਖ ਨਾਸੇ ਹਰਿ ਚਰਣੀ ਚਿਤੁ ਲਾਏ ॥੨ ॥***
***ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥***
***ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ ॥੩ ॥***
***ਬਿਘਨ ਬਿਨਾਸਨ ਸਭਿ ਦੁਖ ਨਾਸਨ ਸਤਿਗੁਰਿ ਨਾਮੁ ਦ੍ਰਿੜਾਇਆ ॥***
***ਖੋਏ ਪਾਪ ਭਏ ਸਭਿ ਪਾਵਨ ਜਨ ਨਾਨਕ ਸੁਖਿ ਘਰਿ ਆਇਆ ॥੪ ॥੩ ॥੫੩ ॥***

ਅੰਮ੍ਰਿਤ ਵੇਲਾ ਜਿਸ ਨੂੰ ਬ੍ਰਹਮ ਮਹੂਰਤ ਵੀ ਕਿਹਾ ਜਾਂਦਾ ਹੈ। ਐਸਾ ਵਿਸ਼ਵਾਸ ਹੈ, ਨਿਹਚੇ ਪੂਰਬਕ ਮੱਤ ਹੈ ਕਿ ਜੋ ਅੰਮ੍ਰਿਤ ਵੇਲੇ ਬੀਜਿਆ ਜਾਵੇ ਉਹ ਬਹੁਤ ਫਲਿਆ ਤੇ ਫੁੱਲਿਆ ਕਰਦਾ ਹੈ ਕਿਉਂਕਿ ਸਮੇਂ ਦੀ ਬਾਤ ਹੁੰਦੀ ਹੈ। ਸੋ ਆਪ ਸਾਰੇ ਆਲਸ ਨੂੰ ਤਿਆਗ ਕੇ ਅਕਾਲ ਪੁਰਖ ਦੀ ਮਿਹਰ ਦੇ ਸਦਕੇ ਕੀਰਤਨ ਦੇ ਵਿਚ ਚਿਤ ਬਿਰਤੀਆਂ ਨੂੰ ਇਕਾਗਰ ਕਰਕੇ ਬੈਠੇ ਹੋਏ ਸੀ ਜਿਸ ਦਾ ਮਹਾਨ ਫਲ ਹੋਇਆ ਕਰਦਾ ਹੈ। ਮਹਾਰਾਜ ਤਾਂ ਇਥੋਂ ਤੱਕ ਫੁਰਮਾਉਂਦੇ ਨੇ ਕਿ –

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥*** ***ਪੰਨਾ – 546***

ਇਕ ਦੋ ਜੱਗਾਂ ਦਾ ਨਹੀਂ ਕਈ ਕਰੋੜ ਜੱਗਾਂ ਦਾ ਫਲ। ਜੇ ਜ਼ਿੰਦਗੀ ਦੇ ਅੰਦਰ ਇਕ ਬੰਦਾ ਪੈਦਾ ਹੋਣ ਤੋਂ ਲੈ ਕੇ ਚੜ੍ਹਾਈ ਕਰਨ (ਮਰਨ) ਤੱਕ ਹਰ ਰੋਜ਼ ਜੱਗ ਕਰੇ, ਕੋਈ ਦਿਨ ਵੀ ਖਾਲੀ ਨਾ ਜਾਣ ਦੇਵੇ ਤਾਂ 36,500 ਜੱਗ 100 ਸਾਲ ਦੀ ਉਮਰ ਵਿਚ ਹੋਇਆ ਕਰਦੇ ਨੇ ਤਾਂ ਵੀ ਕੁਝ ਨਾ ਬਣਿਆ ਕਿਉਂਕਿ ਮਹਾਰਾਜ ਕਹਿੰਦੇ ਕਿ ਇਹ ਤਾਂ ਹਰੀ ਦਾ ਜਸ ਸ੍ਰਵਣ ਕਰਨਾ, ਚਿਤ ਬਿਰਤੀਆਂ ਨੂੰ ਇਕਾਗਰ ਕਰਕੇ ਉਸ ਨੂੰ ਹਿਰਦੇ ਵਿਚ ਵਸਾਉਣਾ ਫੇਰ ਉਸ ਦੇ ਮੁਤਾਬਕ ਆਪਣਾ ਜੀਵਨ ਢਾਲਣਾ ਇਹ ਕਰੋੜਾਂ ਜੱਗਾਂ ਦੇ ਪੁੰਨਾਂ ਦੇ ਫਲ ਕਰਕੇ ਹੋਇਆ ਕਰਦਾ ਹੈ।

ਸੋ ਆਪ ਸਾਰੇ ਹਰੀ ਦਾ ਜਸ ਕਰ ਰਹੇ ਸੀ। ਸੋ ਗੁਰੂ ਮਹਾਰਾਜ ਜੀ ਨੇ ਜੋ ਫੁਰਮਾਨ ਕੀਤਾ ਹੈ ਕਿ –

***ਗੁਰਿ ਪੂਰੈ ਕਿਰਪਾ ਧਾਰੀ ॥ ਪ੍ਰਭਿ ਪੂਰੀ ਲੋਚ ਹਮਾਰੀ ॥*** ***ਪੰਨਾ – 621***

ਜਦੋਂ ਕੋਈ ਪਹਿਲਾਂ ਆਪਣੇ ਆਪ ਨੂੰ ਹੱਕਦਾਰ ਬਣਾਉਂਦਾ ਹੈ, ਉਸ ਦਾ ਪਾਤਰ ਬਣਦਾ ਹੈ ਤਾਂ ਗੁਰੂ ਦਇਆ ਦੇ ਘਰ ਵਿਚ ਆ ਕੇ ਕਿਰਪਾ ਕਰਦਾ ਹੈ। ਕਿਰਪਾ ਕਰਨ ਦੇ ਨਾਲ ਜੋ ਲੋਚਾ ਹੈ, ਜੋ ਗੁਰੂ ਤੋਂ ਕਿਰਪਾ ਕਰਾਉਣੀਆਂ ਚਾਹੁੰਦਾ ਹੈ ਉਸ ਦੀਆਂ ਲੋਚਾਂ ਵੀ ਉੱਚੀਆਂ ਹੁੰਦੀਆਂ ਹਨ। ਉਸ ਦੀ ਵਾਸ਼ਨਾ ਦੁਨੀਆਦਾਰੀ ਦੀ ਨਹੀਂ ਹੁੰਦੀ, ਉਸ ਦੀ ਵਾਸ਼ਨਾ ਮਿਲਾਪ ਦੀ ਹੋਇਆ ਕਰਦੀ ਹੈ, ਉੱਚਾ ਜਾਣ ਦੀ ਹੋਇਆ ਕਰਦੀ ਹੈ। ਕਿਉਂਕਿ ਦੁਨੀਆਂ ਦੀਆਂ ਜੋ ਵਾਸ਼ਨਾਵਾਂ ਨੇ ਇਹ ਆਦਮੀ ਨੂੰ ਬਾਰ ਬਾਰ ਜੰਮਣ-ਮਰਣ ਦੇ

ਚੱਕਰ ਵਿਚ ਰੱਖਦੀਆਂ ਹਨ, ਵੱਡੀ ਤੋਂ ਵੱਡੀ ਪ੍ਰਾਪਤੀ ਹੋ ਜਾਏ, ਸਾਰੀ ਸ੍ਰਿਸ਼ਟੀ ਦਾ ਰਾਜ ਮਿਲ ਜਾਏ, ਸਾਰੀ ਦੁਨੀਆਂ ਜਾਨਣ ਲੱਗ ਜਾਏ ਉਸਨੂੰ। ਜਿਥੇ ਵੀ ਜਾਵੇ ਹਜ਼ਾਰਾਂ ਹੀ ਬੰਦੇ ਉਸ ਦੇ ਆਦਰ ਸਤਿਕਾਰ ਵਾਸਤੇ ਖੜ੍ਹੇ ਹੋਣ, ਉਮਰ ਵੀ ਉਸ ਦੀ ਬਹੁਤ ਵੱਡੀ ਹੋਵੇ। ਮਹਾਰਾਜ ਕਹਿੰਦੇ ਇਹ ਸਾਰੀਆਂ ਚੀਜ਼ਾਂ ਜੇ ਪ੍ਰਾਪਤ ਵੀ ਹੋ ਜਾਣ ਤਾਂ ਜੇ ਪ੍ਰਮੇਸ਼ਰ ਦੀ ਨਿਗ੍ਹਾ ਨਾ ਉਸ ਦੇ ਉਤੇ ਹੋਵੇ ਉਹ ਕਹਿੰਦੇ ਕੁਝ ਵੀ ਨਹੀਂ ਹੋਇਆ ਕਰਦਾ-

*ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥* *ਪੰਨਾ - 2*

ਸੋ ਨਿਗ੍ਹਾ ਕਰਾਉਣੀ, 'ਨਦਰਿ' ਦੇ ਵਿਚ ਆਉਣਾ, ਇਸ ਦੇ ਵਾਸਤੇ ਅੰਮ੍ਰਿਤ ਵੇਲੇ ਜਾਗ ਕੇ ਜੋ ਤਰਲਾ ਲੈਂਦੇ ਨੇ, ਜਿਨ੍ਹਾਂ ਦੇ ਸੀਨੇ ਦੇ ਵਿਚ ਖਿੱਚ ਪਈ ਹੋਈ ਹੈ -

*ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।*
*ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।*
*ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ*
*ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ। ਡਾ. ਭਾਈ ਵੀਰ ਸਿੰਘ ਜੀ*

ਜਿਨ੍ਹਾਂ ਦਾ ਨੇਹੁ ਲੱਗ ਗਿਆ, ਪਿਆਰ ਲੱਗ ਗਿਆ, ਖਿੱਚ ਪੈਂਦੀ ਹੈ। ਖਿੱਚ ਦੇ ਨਾਲ ਉਨ੍ਹਾਂ ਦੇ ਅੰਦਰ ਜੀਵਨ ਰੌਂ ਰੁਮਕਦੀ ਹੈ। ਜੇ ਅਸੀਂ ਕਹੀਏ ਕਿ ਅਸੀਂ ਵੀ ਜੀਉਂਦੇ ਹਾਂ, ਉਹ ਕੋਈ ਰੌਂ ਹੋਰ ਹੈ। ਅਸੀਂ ਜੋ ਜੀਵਨ ਜੀਉਂਦੇ ਹਾਂ ਇਹ ਰਸਾਇਣਿਕ ਜੀਵਨ ਹੈ। ਰੋਟੀ ਖਾਂਦੇ ਹਾਂ, ਪਾਣੀ ਪੀਂਦੇ ਹਾਂ, ਹੋਰ ਚੀਜ਼ਾਂ ਵਿਟਾਮਿਨ ਆਦਿ ਪੂਰੇ ਰੱਖਦੇ ਹਾਂ ਨਿਉਟ੍ਰੈਂਟ ਸਰੀਰ ਦੇ ਠੀਕ ਰਹਿੰਦੇ ਨੇ ਤਾਂ ਸਾਡਾ ਜੀਵਨ ਚਲਦਾ ਹੈ। ਇਨ੍ਹਾਂ ਵਿਚ ਥੋੜ੍ਹਾ ਜਿਹਾ ਵੀ ਵਿਘਨ ਪੈ ਜਾਵੇ ਤਾਂ ਉਸ ਵੇਲੇ ਜੀਵਨ ਦਾ ਸਵਾਦ ਮਾਰਿਆ ਜਾਂਦਾ ਹੈ। ਇਹ ਜੋ ਜੀਵਨ ਹੈ ਇਹ ਰਸਾਇਣਿਕ ਜੀਵਨ ਹੈ, ਇਸ ਦੀ ਜਿਹੜੀ ਸੁਰਤ ਹੈ ਇਸ ਦੇ ਦਿਮਾਗ ਦੇ ਅੰਦਰ ਜਿਹੜੀ ਚੇਤੰਨਤਾ ਹੈ ਉਹ ਜਲ ਪਾਣੀ ਦੇ ਹਿਸਾਬ ਨਾਲ ਹੈ, ਸੰਗਤ ਦੇ ਮਿਲਣ ਨਾਲ ਜਿਹੋ ਜਿਹੇ ਥਾਂ ਰਹਿੰਦਾ ਹੈ, ਜਿਸ ਤਰ੍ਹਾਂ ਦਾ ਵਾਤਾਵਰਨ ਹੁੰਦਾ ਹੈ, ਉਹੋ ਜਿਹੇ ਉਸ ਦੇ ਖਿਆਲ ਬਣਦੇ ਤੁਰੇ ਜਾਂਦੇ ਨੇ ਤੇ ਉਸ ਦੇ ਮੁਤਾਬਕ ਹੀ ਇਸ ਦੀ ਸੁਰਤ ਹੋਇਆ ਕਰਦੀ ਹੈ। ਜਿਹੋ ਜਿਹੀ ਸੁਰਤ ਹੁੰਦੀ ਹੈ ਉਹੋ ਜਿਹਾ ਹੀ ਰਾਹ ਮਿਲਦਾ ਹੈ।

*ਜੇਹੀ ਸੁਰਤਿ ਤੇਹਾ ਤਿਨ ਰਾਹੁ॥* *ਪੰਨਾ - 25*

ਉਹ ਜੀਵਨ ਹੋਰ ਹੈ ਜਿਸ ਦਾ ਜ਼ਿਕਰ ਬਾਰ-ਬਾਰ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੇ ਅੰਦਰ ਆਉਂਦਾ ਹੈ। ਉਸ ਜੀਵਨ ਦਾ ਅਨੰਦ ਹੋਰ ਹੈ, ਉਸ ਦੀ ਸੋਚ ਹੋਰ ਹੈ, ਉਸ ਦੇ ਅੰਦਰ ਚੜ੍ਹਦੀ ਕਲਾ ਹੈ, ਸਰਬੱਤ ਦਾ ਭਲਾ ਹੈ ਉਸ ਜੀਵਨ ਦੇ ਅੰਦਰ। ਮੂੰਹ ਨਾਲ ਆਖ ਕੇ ਨਹੀਂ ਸਰਬੱਤ ਦਾ ਭਲਾ ਹੁੰਦਾ। ਅਸੀਂ ਰੋਜ਼ ਕਹਿੰਦੇ ਹਾਂ -

*ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।*

ਉਹ ਕੇਵਲ ਅੱਖਰ ਨੇ, ਇਨ੍ਹਾਂ ਵਿਚ ਉਹ ਭਾਵ ਨਹੀਂ ਪੈਦਾ ਹੁੰਦਾ ਜਿਸ ਦੇ ਨਾਲ ਸਰਬਤ ਦੇ ਭਲੇ ਦਾ ਪਤਾ ਲੱਗ ਜਾਵੇ। ਉਸ ਜੀਵਨ ਦੇ ਅੰਦਰ ਪਤਾ ਹੈ ਜਿਸ ਨੂੰ ਮਹਾਰਾਜ ਕਹਿੰਦੇ ਨੇ ਕਿ ਜੀਵਨ ਪ੍ਰਾਪਤ ਹੋਇਆ। ਸੋ ਉਹ ਜੀਵਨ ਨਦਰ ਹੇਠ ਹੋਇਆ ਕਰਦਾ ਹੈ। ਉਸ ਵੇਲੇ ਉਸ ਜੀਵਨ ਦੇ ਅੰਦਰ ਜੋ ਲੋਚਾ ਹੁੰਦੀ ਹੈ ਉਹ ਸੰਸਾਰ ਦੀ ਨਹੀਂ ਹੁੰਦੀ, ਉਸ ਦੇ ਅੰਦਰ ਲੋਚਾ ਮਿਲਾਪ ਦੀ ਹੋਇਆ ਕਰਦੀ ਹੈ। ਅਰਬਾਂ-ਖਰਬਾਂ ਸਾਲਾਂ ਤੋਂ ਸਾਡਾ ਜੀਵ ਆਤਮਾ ਭਟਕਦਾ ਫਿਰਦਾ ਹੈ। ਇਕ ਸਰੀਰ ਛੱਡ ਦਿੰਦਾ ਹੈ ਦੂਸਰਾ ਧਾਰਨ ਕਰ ਲੈਂਦਾ ਹੈ, ਦੂਸਰਾ ਛਡ ਦਿੰਦਾ ਹੈ ਤੀਸਰਾ ਧਾਰਨ ਕਰ ਲੈਂਦਾ ਹੈ। ਜਦੋਂ ਤੱਕ ਜੜ੍ਹ ਦੇਹ ਹੈ ਓਨੀ ਦੇਰ ਤੱਕ ਦੁਖ ਆਦਮੀ ਦੇ ਨਾਲ ਚਿੰਬੜਿਆ ਹੋਇਆ ਹੈ। ਦੁੱਖਾਂ ਤੋਂ ਬਰੀ ਨਹੀਂ ਹੋ ਸਕਦਾ। ਮਹਾਤਮਾ ਬੁੱਧ ਨੇ ਬੜਾ ਯਤਨ ਕੀਤਾ ਇਸ ਗੱਲ ਦਾ। ਜਦੋਂ ਉਨ੍ਹਾਂ ਨੇ ਨਿਰਣੇ ਦੇ ਨਾਲ ਇਹ ਦੇਖਿਆ ਕਿ ਜਗਤ ਜੋ ਹੈ

ਇਹ ਦੁੱਖਾਂ ਦਾ ਘਰ ਹੈ। ਇਕ ਸੁਖ ਦੀ ਪ੍ਰਾਪਤੀ ਹੋਣ ਤੋਂ ਬਾਅਦ ਦੁੱਖਾਂ ਦਾ ਖਾਤਮਾ ਨਹੀਂ ਹੁੰਦਾ ਦੁਖ ਹੋਰ ਅੱਗੇ ਚਲ ਪੈਂਦੇ ਨੇ। ਕੀ ਕੋਈ ਐਸੀ ਅਵਸਥਾ ਵੀ ਹੈ ਜਿਸ ਥਾਂ ਤੇ ਪਹੁੰਚ ਕੇ ਦੁਖ ਦਾ ਨਾਮ ਨਿਸ਼ਾਨ ਹੀ ਖਤਮ ਹੋ ਜਾਵੇ, ਪਰੀਭਾਸ਼ਾ ਹੀ ਖਤਮ ਹੋ ਜਾਵੇ? ਉਸ ਦੇ ਵਾਸਤੇ ਉਨ੍ਹਾਂ ਨੇ ਬੜੇ ਜਫਰ ਜਾਲੇ, ਬੜੀ ਮਿਹਨਤ ਕੀਤੀ। ਅਖੀਰ ਕੁਝ ਅਸੂਲ ਉਨ੍ਹਾਂ ਦੇ ਸਾਹਮਣੇ ਆਏ ਕਿ ਜੇ ਇਸ ਤਰ੍ਹਾਂ ਜੀਵਨ ਜੀਵਿਆ ਜਾਵੇ ਤਾਂ ਦੁੱਖਾਂ ਦਾ ਖਾਤਮਾ ਹੋ ਸਕਦਾ ਹੈ।

ਗੁਰੂ ਨਾਨਕ ਪਾਤਸ਼ਾਹ ਨੇ ਵੀ ਏਹੀ ਬਚਨ ਕਹੇ ਨੇ ਕਿ ਜੋ ਪ੍ਰਕਿਰਤੀ ਦੀਆਂ ਪ੍ਰਾਪਤੀਆਂ ਨੇ, ਭਬੂਤੀਆਂ ਨੇ, ਸੰਸਾਰ ਦੀਆਂ ਪ੍ਰਾਪਤੀਆਂ ਨੇ ਉਨ੍ਹਾਂ ਨਾਲ ਦੁਖ ਦਾ ਖਾਤਮਾ ਨਹੀਂ ਹੋਇਆ ਕਰਦਾ। ਵੱਡਿਆਂ-ਵੱਡਿਆਂ ਦੀਆਂ ਮਿਸਾਲਾਂ ਮਹਾਰਾਜ ਨੇ ਉਸ ਦੇ ਵਿਚ ਦਿੱਤੀਆਂ ਨੇ ਕਿ ਜਦੋਂ ਤੱਕ ਸਰੀਰ ਹੈ, ਜਦੋਂ ਤੱਕ ਆਤਮਿਕ ਗਿਆਨ ਅੰਦਰ ਨਹੀਂ ਆਉਂਦਾ ਓਨੀ ਦੇਰ ਤੱਕ ਦੁਖ ਖਤਮ ਨਹੀਂ ਹੁੰਦਾ। ਸਭ ਤੋਂ ਜੋ ਵੱਡੀ ਪ੍ਰਾਪਤੀ ਹੈ ਉਸ ਨੂੰ ਅਸੀਂ ਇੰਦਰ ਕਹਿੰਦੇ ਹਾਂ। ਇੰਦਰ ਦੇ ਕੋਲ ਏਸ ਦੁਨੀਆਂ ਦੇ ਚੱਕਰਵਰਤੀ ਬਾਦਸ਼ਾਹਾਂ ਨਾਲੋਂ ਖਰਬ ਕਰੋੜ-ਕਰੋੜ ਖਰਬ ਜ਼ਿਆਦਾ ਸੁਖ ਹੈ ਲੇਕਿਨ ਉਸ ਦਾ ਮਨ ਭੁਜਦਾ ਰਹਿੰਦਾ ਹੈ, ਸ਼ਾਂਤੀ ਨਹੀਂ ਆਉਂਦੀ ਉਸ ਦੇ ਮਨ ਦੇ ਅੰਦਰ। ਸੋ ਸ਼ਾਂਤੀ ਦੇ ਵਾਸਤੇ ਮਹਾਂਪੁਰਸ਼ਾਂ ਤੋਂ ਪੁਛਦਾ ਹੈ। ਮਹਾਂਪੁਰਸ਼ਾਂ ਨੇ ਕਿਹਾ ਕਿ ਸ਼ਾਂਤੀ ਨਾਮ ਤੋਂ ਬਗੈਰ ਨਹੀਂ ਆਇਆ ਕਰਦੀ।

ਸੋ ਗੁਰੂ ਨਾਨਕ ਪਾਤਸ਼ਾਹ ਕਹਿੰਦੇ ਨੇ ਕਿ ਪ੍ਰਾਪਤੀਆਂ ਭਾਵੇਂ ਕਿੰਨੀਆਂ ਹੀ ਹੋਣ -

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ॥*** ***ਪੰਨਾ - 707***

ਘਰ ਹੀਰੇ ਤੇ ਜਵਾਹਰਾਤਾਂ ਨਾਲ ਝਿਲਮਿਲ-ਝਿਲਮਿਲ ਕਰਦਾ ਹੋਵੇ, ਸਜਿਆ ਹੋਵੇ। ਦਰਵਾਜਿਆਂ ਉਤੇ ਸੋਨੇ ਦੇ ਪੱਤਰੇ ਹੋਣ ਤੇ ਦੂਰ ਤੱਕ ਚੰਦਨ ਦੀਆਂ ਖੁਸ਼ਬੂਆਂ ਆਉਂਦੀਆਂ ਹੋਣ। ਮਹਾਰਾਜ ਕਹਿੰਦੇ -

***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥*** ***ਪੰਨਾ - 707***

ਜੋ ਵੀ ਮਨ ਵਿਚ ਫੁਰਨਾ ਆ ਜਾਵੇ ਉਸ ਨੂੰ ਮਿਲ ਜਾਵੇ, ਕਿਸੇ ਚੀਜ਼ ਦੀ ਘਾਟ ਨਾ ਹੋਵੇ।

***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥*** ***ਪੰਨਾ - 707***

ਜੇ ਵਾਹਿਗੁਰੂ ਚਿਤ ਨਹੀਂ ਆਉਂਦਾ ਤਾਂ ਕਹਿੰਦੇ ਉਸ ਦੀ ਅਵਸਥਾ ਕੁਝ ਵੀ ਨਹੀਂ ਹੈ, ਇਕ ਕੀੜਾ ਹੈ ਗੰਦਗੀ ਦਾ।

***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ॥*** ***ਪੰਨਾ - 707***

ਨਾਮ ਤੋਂ ਬਗੈਰ ਸ਼ਾਂਤੀ ਪ੍ਰਾਪਤੀ ਨਹੀਂ ਹੁੰਦੀ। ਸੋ ਇਸ ਕਰਕੇ ਗੁਰੂ ਨਾਨਕ ਪਾਤਸ਼ਾਹ ਨੇ ਜਿਥੇ ਸੰਸਾਰ ਦੇ ਵੱਡਿਆਂ ਨੂੰ ਗਿਣਿਆ ਹੈ, ਇੰਦਰ ਨੂੰ ਗਿਣਿਆ ਹੈ, ਪਰਸਰਾਮ ਨੂੰ ਗਿਣਿਆ ਹੈ, ਵੱਡੇ ਵੱਡੇ ਰਾਜਿਆਂ ਨੂੰ, ਰਾਣਿਆਂ ਨੂੰ। ਉਸ ਦੇ ਵਿਚ ਆਪ ਨੇ ਅਖੀਰ ਦੇ ਵਿਚ ਫੁਰਮਾਇਆ ਹੈ ਕਿ-

***ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥*** ***ਪੰਨਾ - 954***

ਕਿਸੇ ਨੂੰ ਕੋਈ ਦੁਖ ਹੈ, ਕਿਸੇ ਨੂੰ ਕੋਈ ਦੁਖ ਹੈ ਬਾਹਰਲੀ ਅਵਸਥਾ, ਕੱਪੜੇ ਲੀੜਿਆਂ ਦੇ ਨਾਲ, ਰਹਿਣੀ ਬਹਿਣੀ ਦੇ ਨਾਲ ਅਸੀਂ ਅਨੁਮਾਨ ਨਹੀਂ ਲਗਾ ਸਕਦੇ ਕਿ ਇਸ ਦੇ ਅੰਦਰ ਸੁਖ ਦੀ ਲਹਿਰ ਚਲਦੀ ਹੈ, ਕੋਈ ਐਸਾ ਜੀਵਨ ਇਸ ਨੂੰ ਪ੍ਰਾਪਤ ਹੋ ਗਿਆ ਜਿਸ ਦੇ ਵਿਚ ਸੁਖ ਹੀ ਸੁਖ ਹੈ -

***ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ .............॥*** ***ਪੰਨਾ - 1302***

ਮਹਾਰਾਜ ਕਹਿੰਦੇ ਉਹ ਅਵਸਥਾ ਐਸੀ ਹੁੰਦੀ ਹੈ ਜਿਥੇ ਦੁਖ ਦਾ ਨਾਮ ਹੀ ਖਤਮ ਹੋ ਜਾਂਦਾ ਹੈ, ਸੁਖ ਹੀ ਹੋਇਆ ਕਰਦਾ ਹੈ। ਸੋ ਉਹ ਕੋਈ ਚੀਜ਼ ਹੋਇਆ ਨਹੀਂ ਕਰਦੀ ਕਿਉਂਕਿ ਕੋਈ ਚੀਜ਼ ਵੀ ਅਸਲੀ ਚੀਜ਼ ਨਹੀਂ, ਮਹਾਰਾਜ ਕਹਿੰਦੇ ਅਸਲ ਚੀਜ਼ ਹੈ, ਪ੍ਰਮੇਸ਼ਰ ਦਾ ਨਾਮ –

***ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਜਾਇ॥ ਪੰਨਾ – 954***

ਬਾਕੀ ਕਰਮ ਲੇਖੇ ਵਿਚ ਨਹੀਂ ਲਗਦੇ। ਸੋ ਇਸ ਕਰਕੇ ਇਸ ਸ਼ਬਦ ਦੇ ਅੰਦਰ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਉਠਦੇ ਬੈਠਦੇ ਪ੍ਰਮੇਸ਼ਰ ਦਾ ਧਿਆਨ ਰੱਖੋ, ਵਾਹਿਗੁਰੂ ਦੇ ਨਾਲ ਜੁੜੇ ਰਹੋ। ਉਹ ਵਾਹਿਗੁਰੂ ਜੋ ਹੈ ਸਤਿ-ਚਿਤ-ਅਨੰਦ-ਪ੍ਰਿਅ ਹੈ। ਉਸ ਦੇ ਅੰਦਰ ਚਾਰ ਵਡੀਆਂ ਰੌਆਂ ਨੇ। ਇਕ ਤਾਂ ਉਹ ਸਤਿ ਹੈ ਜਿਹੜਾ ਉਸ ਦੇ ਨਾਲ ਮਿਲੇਗਾ ਉਹ 'ਸਤਿ' ਹੋ ਜਾਏਗਾ। ਉਹ ਕਾਲ ਦੇ ਚੱਕਰ ਵਿਚ ਨਹੀਂ ਆਏਗਾ ਦੁਬਾਰਾ। ਦੂਸਰਾ ਉਹ ਪਰਮ ਚੇਤਨ ਹੈ, ਪੂਰਨ ਗਿਆਨਵਾਨ ਹੈ, ਉਹ ਅਵਸਥਾ ਪ੍ਰਾਪਤ ਹੋ ਜਾਏਗੀ। ਤੀਸਰਾ ਉਸ ਦੇ ਵਿਚ ਵਿਸਮਾਦ ਹੈ, ਪੂਰਨ ਅਨੰਦ ਹੈ। ਇਕ ਖੁਸ਼ੀ ਹੁੰਦੀ ਹੈ, ਇਕ ਅਨੰਦ ਹੁੰਦਾ ਹੈ। ਇਕ ਤੁਹਾਡੇ ਕੋਲ ਬਰਤਨ ਹੈ, ਜਦੋਂ ਉਹ ਨੱਕੋ ਨੱਕ ਜਦੋਂ ਭਰਿਆ ਹੋਵੇ ਤੇ ਇਕ ਤੁਪਕਾ ਉਸ ਦੇ ਵਿਚ ਹੋਰ ਨਾ ਪੈ ਸਕਦਾ ਹੋਵੇ, ਉਹ ਅਨੰਦ ਕਹਾਉਂਦਾ ਹੈ। ਸੋ ਪੂਰਨ ਅਨੰਦ ਹੈ ਜਿਸ ਤੋਂ ਅੱਗੇ ਅਨੰਦ ਨਹੀਂ ਹੋਇਆ ਕਰਦਾ। ਚੌਥਾ ਉਹ ਪ੍ਰਿਅ ਹੁੰਦਾ ਹੈ, ਪਿਆਰ – ਪਿਆਰ ਦੇ ਨਾਲ ਸਾਡੇ ਸੰਸਾਰ ਦੇ ਵਿਚ ਰਮਿਆ ਹੋਇਆ ਹੈ –

***ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥ (ਜਾਪੁ ਸਾਹਿਬ)***

ਜਿਸ ਦੇ ਹਿਰਦੇ ਵਿਚ ਪਿਆਰ ਪੈਦਾ ਹੋ ਜਾਵੇ ਉਸ ਦੇ ਹਿਰਦੇ ਦੇ ਅੰਦਰ, ਉਸ ਦੇ ਸਰੀਰ ਦੇ ਅੰਦਰ ਜਿੰਨੇ ਸੈਲ ਨੇ ਉਹ ਸਾਰੇ ਹੀ ਮੁੜ ਤੋਂ ਸੁਰਜੀਤ ਹੋ ਜਾਂਦੇ ਨੇ। ਸ਼ਕਤੀਸ਼ਾਲੀ ਹੋਣ ਦੇ ਨਾਲ ਉਨ੍ਹਾਂ ਅੰਦਰ ਇਕ ਖਿੱਚ ਪੈਦਾ ਹੋ ਜਾਂਦੀ ਹੈ ਉਸ ਖਿੱਚ ਦਾ ਜੋ ਜੋੜਨਹਾਰਾ ਹੈ ਉਹ ਐਨੀ ਤੇਜ਼ੀ ਨਾਲ ਚਲਦਾ ਹੈ ਕਿ ਸਾਰੇ ਮਾਇਆ ਦੇ ਮੰਡਲਾਂ ਨੂੰ ਪਾਰ ਕਰਕੇ ਉਸ ਪ੍ਰਮੇਸ਼ਰ ਦੇ ਨਾਲ ਜਾ ਕੇ ਜੁੜ ਜਾਂਦਾ ਹੈ। ਜਦੋਂ ਉਹ ਸੁਰਤਿ ਜੁੜੀ ਜਿਵੇਂ ਆਹ ਟੈਲੀਵਿਜ਼ਨ ਹੈ ਇਸ ਦਾ ਸੰਬੰਧ ਜਦੋਂ ਉਪਗ੍ਰਹਿ ਦੇ ਨਾਲ ਜੁੜ ਜਾਂਦਾ ਹੈ ਤੇ ਉਥੋਂ ਖਬਰਾਂ ਆਉਂਦੀਆਂ ਨੇ ਸਾਰੀਆਂ। ਇਸੇ ਤਰ੍ਹਾਂ ਦੇ ਨਾਲ ਅਦ੍ਰਿਸ਼ ਦੇ ਨਾਲ ਸਾਡੇ ਪਿਆਰ ਦੀ 'ਰੌ' ਜੁੜਦੀ ਹੈ। ਉਸ ਦੇ ਜੁੜਨ ਦੇ ਨਾਲ, ਉਸ ਦੇ ਵਿਚ ਓਹੀ ਚੀਜ਼ ਆਉਣੀ ਸ਼ੁਰੂ ਹੋ ਜਾਂਦੀ ਹੈ, ਸੰਬੰਧ ਜੁੜ ਜਾਂਦਾ ਹੈ।

ਸੋ ਮਹਾਰਾਜ ਕਹਿੰਦੇ ਉਠਦੇ ਬੈਠਦੇ ਤੁਸੀਂ ਪ੍ਰਮੇਸ਼ਰ ਦਾ ਨਾਮ ਜਪੋ ਤਾਂ ਕਿ ਤੁਹਾਡੇ ਅੰਦਰ ਖੇੜਾ ਆ ਜਾਵੇ ਤੇ ਦੁਖ ਦਾ ਨਾਸ਼ ਹੋ ਜਾਵੇ, ਕਲਪਣਾ ਨਾ ਰਹੇ, ਕੋਈ ਚਿੰਤਾ ਨਾ ਰਹੇ। ਇਹ ਓਨਾ ਚਿਰ ਹੀ ਨੇ ਜਦੋਂ ਤੱਕ ਆਦਮੀ ਦੇ ਅੰਦਰ ਹਨ੍ਹੇਰਾ ਹੈ ਜਦੋਂ ਪ੍ਰਕਾਸ਼ ਹੋ ਜਾਵੇ ਫੇਰ ਇਹ ਚੀਜ਼ਾਂ ਰਿਹਾ ਨਹੀਂ ਕਰਦੀਆਂ, ਸਭ ਸੁਤੇ ਸਿਧ ਆਪਣੇ ਆਪ ਖਤਮ ਹੋ ਜਾਂਦੀਆਂ ਨੇ। ਸੋ ਮਹਾਰਾਜ ਜੀ ਨੇ ਫੁਰਮਾਨ ਕਰਿਆ ਹੈ ਕਿ –

***ਸੰਤ ਕਾ ਮਾਰਗੁ ਧਰਮ ਕੀ ਪਉੜੀ ...............॥ ਪੰਨਾ – 622***

ਸੰਤਾਂ ਦਾ ਜੋ ਮਾਰਗ ਹੁੰਦਾ ਹੈ, ਉਹ ਹਨ੍ਹੇਰੇ ਦਾ ਮਾਰਗ ਨਹੀਂ ਹੁੰਦਾ, ਚਾਨ੍ਹਣੇ ਦਾ ਮਾਰਗ ਹੁੰਦਾ ਹੈ, ਉਸ ਦੇ ਵਿਚ ਧੋਖਾ ਨਹੀਂ ਹੁੰਦਾ, ਅਗਿਆਨਤਾ ਨਹੀਂ ਹੁੰਦੀ, ਬਾਕੀ ਸਾਰਾ ਸੰਸਾਰ ਹਨ੍ਹੇਰੇ ਵਿਚ ਪਿਆ ਹੈ। ਜਿਹੜਾ ਵੀ ਆਦਮੀ ਹਨ੍ਹੇਰੇ ਵਿਚ ਹੈ –

***ਅੰਧਕਾਰ ਸੁਖਿ ਕਬਹਿ ਨ ਸੋਈ ਹੈ॥***
***ਰਾਜਾ ਰੰਕੁ ਦੋਊ ਮਿਲਿ ਰੋਈ ਹੈ॥ ਪੰਨਾ – 325***

ਰਾਜਾ ਵੀ ਰੋਂਦਾ ਹੈ ਤੇ ਗਰੀਬ ਆਦਮੀ ਵੀ ਰੋਂਦਾ ਹੈ। ਦੋਹਾਂ ਨੂੰ ਹਨ੍ਹੇਰਾ ਇਕੋ ਜਿਹਾ ਤੰਗ ਕਰਦਾ ਹੈ। ਸੋ ਸਾਰਾ ਸੰਸਾਰ ਹਨ੍ਹੇਰੇ ਵਿਚ ਹੈ, ਪ੍ਰਕਾਸ਼ ਅੰਦਰ ਹੈ ਨਹੀਂ। ਉਸ ਨੂੰ ਬਾਹਰਲੇ ਪ੍ਰਕਾਸ਼ ਉਜਾਗਰ ਨਹੀਂ

ਕਰ ਸਕਦੇ, ਉਸ ਨੂੰ ਰੋਸ਼ਨੀ ਨਹੀਂ ਦੇ ਸਕਦੇ -

***ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥***
***ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥*** ***ਪੰਨਾ - 463***

ਸੋ ਗੁਰੂ ਦੇ ਕੋਲ ਕੋਈ ਐਸੀ ਚੀਜ਼ ਹੈ ਜਿਹੜੀ ਪ੍ਰਾਪਤ ਹੋਣ ਤੋਂ ਬਾਅਦ ਆਦਮੀ ਦੇ ਮਨ ਦਾ ਹਨ੍ਹੇਰਾ ਮਿਟ ਜਾਂਦਾ ਹੈ। ਜਦੋਂ ਹਨ੍ਹੇਰਾ ਮਿਟ ਗਿਆ, ਪ੍ਰਕਾਸ਼ ਹੋ ਗਿਆ ਫੇਰ ਰਸਤਾ ਲੱਭ ਗਿਆ।

ਸੋ ਸੰਤ ਦਾ ਜੋ ਮਾਰਗ ਹੈ, ਸੰਤ ਦਾ ਜੋ ਰਸਤਾ ਹੈ ਉਹ ਹਨ੍ਹੇਰੇ ਦਾ ਰਸਤਾ ਨਹੀਂ, ਉਹ ਤਾਂ ਚਾਨਣ ਦਾ ਰਸਤਾ ਹੈ। ਚਾਨਣ ਵਿਚ ਕੁਝ ਹੋਰ ਨਜ਼ਰ ਆਉਂਦਾ ਹੈ, ਹਨ੍ਹੇਰੇ ਵਿਚ ਕੁਝ ਹੋਰ ਨਜ਼ਰ ਆਉਂਦਾ ਹੈ। ਮਹਾਂਪੁਰਸ਼ ਮਿਸਾਲਾਂ ਦਿਆ ਕਰਦੇ ਸੀ ਕਿ ਇਕ ਵਾਰੀ ਕੁਝ ਬੰਦੇ ਸਫਰ ਕਰਨ ਗਏ ਤੇ ਨਹਿਰ ਬਣ ਰਹੀ ਸੀ। ਜਿਥੇ ਪੁਲ ਬਣਾਇਆ ਸੀ ਉਥੇ ਰਾਤ ਨੂੰ ਠੇਕੇਦਾਰ ਨੇ ਲੱਕੜੀ ਗੱਡ ਦਿੱਤੀ ਜਿਸ ਦਾ ਕਿਸੇ ਨੂੰ ਪਤਾ ਨਹੀਂ ਸੀ। ਜਦੋਂ ਉਹ ਉਥੇ ਪਹੁੰਚੇ, ਪਹਿਲੇ ਜ਼ਮਾਨਿਆਂ ਵਿਚ ਸਵੇਰੇ ਮੂੰਹ ਹਨ੍ਹੇਰੇ ਘਰੋਂ ਸਫਰ ਲਈ ਤੁਰਿਆ ਕਰਦੇ ਸੀ। ਉਨ੍ਹਾਂ ਨੇ ਦੂਰੋਂ ਦੇਖਿਆ ਕਿ ਉਸ ਪੁਲ ਤੇ ਬੰਦਾ ਖੜਾ ਹੈ, ਭੁਲੇਖਾ ਪੈ ਗਿਆ। ਉਹ ਡਰ ਗਏ ਤੇ ਡਰ ਕੇ ਉਨ੍ਹਾਂ ਦੇ ਮਨ ਤੇ ਬਹੁਤ ਅਸਰ ਹੋਇਆ ਕਿ ਹੁਣ ਇਹ ਲੁਟ ਲਏਗਾ ਤੇ ਅਸੀਂ ਹੁਣ ਅੱਗੇ ਨਹੀਂ ਜਾ ਸਕਦੇ ਤੇ ਉਨ੍ਹਾਂ ਦੇ ਵਿਚੋਂ ਸਿਆਣੇ ਬੰਦੇ ਕਹਿਣ ਲੱਗੇ ਕਿ ਆਪਾਂ ਦਿਨ ਚੜ੍ਹ ਲੈਣ ਦੇਈਏ ਤੇ ਉਥੇ ਪਰ੍ਹੇ ਹੋ ਕੇ ਬੈਠ ਜਾਂਦੇ ਹਾਂ, ਚਲੋ ਕੋਈ ਨਹੀਂ, ਜੇ ਸਫਰ ਦੌਰਾਨ ਧੁੱਪ ਚੜ੍ਹ ਜਾਏਗੀ ਤਾਂ ਕੋਈ ਨਾ ਪਰ ਲੁੱਟ ਤੋਂ ਤਾਂ ਬਚ ਜਾਵਾਂਗੇ। ਉਹ ਇਕ ਪਾਸੇ ਹੋ ਕੇ ਰਾਹ ਛੱਡ ਕੇ ਬੈਠ ਗਏ ਕਿ ਸਾਨੂੰ ਦੇਖ ਨਾ ਲਵੇ। ਲੇਕਿਨ ਉਨ੍ਹਾਂ ਵਿਚੋਂ ਇਕ ਬੰਦਾ ਦਲੇਰ ਸੀ ਉਸ ਨੇ ਪੱਲੇ ਵਿਚ ਇੱਟਾਂ ਪਾ ਲਈਆਂ, ਰੋੜੇ ਪਾ ਲਏ ਤੇ ਰੋੜੇ ਮਾਰਨ ਲੱਗ ਗਿਆ ਕਿ ਦੇਖੋ ਜੇ ਇਹ ਨਠੇਗਾ ਤਾਂ ਮੈਂ ਵੀ ਨੱਠ ਜਾਵਾਂਗਾ ਤੇ ਦੇਖਾਂ ਤਾਂ ਸਹੀ ਕਿੰਨੇ ਕੁ ਬੰਦੇ ਨੇ ਇਸ ਦੇ ਨਾਲ।

ਸੋ ਰੋੜੇ ਮਾਰਦਾ ਰਿਹਾ ਤੇ ਨੇੜੇ ਆ ਗਿਆ। ਜਦੋਂ ਨੇੜੇ ਹੋਇਆ ਤਾਂ ਇਕ ਰੋੜਾ ਲਕੜੀ ਵਿਚ ਲਗਿਆ ਤੇ ਖੜਕਾ ਹੋਇਆ। ਉਸ ਨੇ ਕਿਹਾ ਕਿ ਇਹ ਬੰਦਾ ਤਾਂ ਨਹੀਂ ਹੈ ਇਹ ਤਾਂ ਕੋਈ ਹੋਰ ਚੀਜ਼ ਹੈ। ਉਹ ਹੋਰ ਨੇੜੇ ਆ ਗਿਆ ਐਨੇ ਨੂੰ ਦਿਨ ਚੜ੍ਹ ਗਿਆ। ਦਿਨ ਚੜ੍ਹੇ ਨੂੰ ਕੀ ਦੇਖਦੇ ਨੇ ਕਿ ਇਕ ਵਿੰਗੀ ਜਿਹੀ ਲੱਕੜ ਹੈ ਜਿਸ ਦੀ ਸ਼ਕਲ ਮਨੁੱਖ ਵਰਗੀ ਲਗਦੀ ਹੈ। ਸੋ ਇਹ ਭੁਲੇਖਾ ਪੈਣ ਦੇ ਨਾਲ ਕਿੰਨੀ ਤਕਲੀਫ ਹੋਈ, ਕਿੰਨੀ ਪ੍ਰੇਸ਼ਾਨੀ ਹੋਈ। ਇਸ ਦਾ ਕਾਰਨ ਕੀ ਸੀ ?ਕਿ ਬਾਹਰ ਹਨ੍ਹੇਰਾ ਸੀ। ਇਸੇ ਤਰ੍ਹਾਂ ਜਦੋਂ ਆਦਮੀ ਦੇ ਮਨ ਵਿਚ ਅੰਧਕਾਰ ਹੁੰਦਾ ਹੈ ਉਸ ਵੇਲੇ ਇਸ ਦਾ ਰਸਤਾ ਸਾਫ ਨਹੀਂ ਹੁੰਦਾ। ਜਿੰਨੀਆਂ ਲੜਾਈਆਂ ਝਗੜੇ ਫਸਾਦ ਨੇ ਇਹ ਸਾਰੇ ਹਨ੍ਹੇਰੇ ਕਰਕੇ ਨੇ, ਅੰਧਕਾਰ ਹੈ ਲੇਕਿਨ ਸੰਤਾਂ ਦਾ ਜਿਹੜਾ ਰਸਤਾ ਹੁੰਦਾ ਹੈ ਉਸ ਦੇ ਵਿਚ ਅੰਧਕਾਰ ਨਹੀਂ, ਉਸ ਦੇ ਵਿਚ ਪ੍ਰਕਾਸ਼ ਹੁੰਦਾ ਹੈ। ਉਹ ਪ੍ਰਕਾਸ਼ ਵਿਚ ਚਲਦੇ ਨੇ, ਉਨ੍ਹਾਂ ਨੂੰ ਕੋਈ ਵੀ ਚੀਜ਼ ਗੈਰ ਨਹੀਂ ਲਗਦੀ-

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ॥*** ***ਪੰਨਾ - 1299***

ਵੈਰੀ ਨਹੀਂ ਰਿਹਾ, ਕੋਈ ਬਿਗਾਨਾ ਨਹੀਂ ਰਿਹਾ ਆਪਣਾ ਆਪ ਹੀ ਪ੍ਰਤੀਤ ਦੇਣ ਲੱਗ ਗਿਆ।

ਸੋ ਮਹਾਰਾਜ ਕਹਿੰਦੇ ਨੇ ਕਿ ਇਹ ਜੋ ਮਾਰਗ ਹੈ ਸੰਤਾਂ ਦਾ ਇਥੇ ਪਹੁੰਚਣ ਵਾਸਤੇ 'ਧਰਮ ਕੀ ਪਉੜੀ' ਦੀ ਲੋੜ ਹੈ। ਪਉੜੀ ਦੇ ਡੰਡੇ ਹੁੰਦੇ ਨੇ ਤੇ ਜਿੰਨੀ ਦੇਰ ਤੱਕ ਡੰਡਿਆਂ ਦੇ ਉੱਤੇ ਨਹੀਂ ਚੜਦਾ

ਉਨੀ ਦੇਰ ਤੱਕ ਆਪਣੀ ਮੰਜ਼ਲ ਤੇ ਨਹੀਂ ਪਹੁੰਚਦਾ।

ਸੋ ਪੌੜੀ ਦੇ ਜੋ ਡੰਡੇ ਮਹਾਂਪੁਰਸ਼ਾਂ ਨੇ ਦੱਸੇ ਨੇ। ਸਭ ਤੋਂ ਪਹਿਲਾਂ ਦਇਆ ਹੈ। ਜੇ ਦਇਆ ਨਹੀਂ ਪੈਦਾ ਹੁੰਦੀ ਤਾਂ ਕਹਿੰਦੇ ਧਰਮ ਨਹੀਂ ਪੈਦਾ ਹੋਇਆ ਕਰਦਾ -

***ਧੌਲੁ ਧਰਮੁ ਦਇਆ ਕਾ ਪੂਤੁ॥*** ***ਪੰਨਾ - 3***

ਜਿਸ ਦੇ ਹਿਰਦੇ ਦੇ ਅੰਦਰ ਦਇਆ ਆ ਗਈ ਤਾਂ ਉਸ ਦਾ ਸੰਬੰਧ ਵਾਹਿਗੁਰੂ ਦੇ ਨਾਲ ਜੁੜਨਾ ਸ਼ੁਰੂ ਹੋ ਜਾਂਦਾ ਹੈ ਕਿਉਂਕਿ ਵਾਹਿਗੁਰੂ ਆਪ ਦਇਆਲੂ ਹੈ, ਉਸ ਦਾ ਨਾਉਂ ਹੀ ਦਇਆਲੂ ਹੈ। ਸੋ ਦਇਆ ਪੈਦਾ ਹੋਣ ਦੇ ਨਾਲ ਫੇਰ ਇਸ ਦੇ ਅੰਦਰ ਦੂਜੇ ਗੁਣ ਆਉਂਦੇ ਹਨ। ਖਿਮਾ ਆਉਂਦੀ ਹੈ, ਧੀਰਜ ਆਉਂਦਾ ਹੈ। ਹੱਥ ਵਿਚ ਹੋਵੇ ਕਿ ਮੈਂ ਏਸ ਨੂੰ ਉਜਾੜ ਸਕਦਾ ਹਾਂ ਲੇਕਿਨ ਖਿਮਾਵਾਨ ਜਿਹੜਾ ਪੁਰਸ਼ ਹੁੰਦਾ ਹੈ ਉਹ ਜਾਣਦਾ ਹੈ ਕਿ ਇਸ ਦੀ ਬੁੱਧੀ ਬਹੁਤ ਛੋਟੀ ਹੈ, ਇਸ ਨੂੰ ਪਤਾ ਨਹੀਂ ਹੈ। ਜੇ ਮੈਂ ਐਡਾ ਕਦਮ ਚੱਕ ਲਿਆ ਤਾਂ ਇਸ ਦਾ ਪਰਿਵਾਰ ਵੀ ਦੁਖੀ ਹੋਏਗਾ, ਬੱਚੇ ਵੀ ਦੁੱਖੀ ਹੋਣਗੇ, ਮੂਰਖ ਬੰਦਾ ਹੈ, ਚਲੋ ਇਸ ਨੂੰ ਮੌਕਾ ਦਿਓ, ਅਜੇ ਹੋਰ ਦੇਖੋ, ਕੋਈ ਹੋਰ ਸੁਖਾਲਾ ਤਰੀਕਾ ਵਰਤ ਲਓ। ਸੋ ਇਸ ਦੇ ਉਤੇ ਖਿਮਾ ਰਖੋ।

ਸੋ ਇਹ ਖੂਬੀਆਂ ਨੇ ਪੌੜੀਆਂ ਨੇ। ਧੀਰਜ ਹੈ - ਧੀਰਜਵਾਨ ਪੁਰਸ਼ ਹੁੰਦਾ ਹੈ। ਕਾਹਲਾ ਪੁਰਸ਼ ਹਮੇਸ਼ਾ ਹੀ ਗਲਤੀਆਂ ਕਰਦਾ ਹੈ। ਜਿਹੜਾ ਧੀਰਜਵਾਨ ਹੁੰਦਾ ਹੈ ਸੰਸਾਰ ਦੇ ਅੰਦਰ ਹਮੇਸ਼ਾ ਹੀ ਤਰੱਕੀਆਂ ਤੇ ਜਾਂਦਾ ਹੈ। ਵੱਡੇ-ਵੱਡੇ ਮਹਾਂਪੁਰਸ਼ ਜਿਹੜੇ ਹੋਏ ਨੇ ਉਹ ਧੀਰਜੀ ਹੋਏ ਨੇ।

ਦਸਦੇ ਨੇ ਕਿ ਜਦੋਂ ਨਿਊਟਨ ਨੇ ਬੜੀ ਖੋਜ ਕੀਤੀ ਤੇ ਉਸ ਦੇ ਜਿੰਨੇ ਪੇਪਰ ਪਏ ਸੀ ਮੇਜ ਦੇ ਉੱਤੇ, ਮੋਮਬੱਤੀ ਦੇ ਚਾਨਣੇ ਵਿਚ ਲਿਖ ਰਿਹਾ ਸੀ। ਉਸ ਦੀ ਇਕ ਪਾਲਤੂ ਬਿੱਲੀ ਸੀ ਜਿਹੜੀ ਹਰ ਵਕਤ ਉਸ ਦੀ ਗੋਦੀ ਵਿਚ ਬੈਠਣ ਦਾ ਯਤਨ ਕਰਦੀ ਸੀ। ਉਹ ਵੀ ਉਸਨੂੰ ਬੜਾ ਪਿਆਰ ਕਰਦਾ ਸੀ। ਇਕ ਦਿਨ ਉਹ ਉਠ ਕੇ ਕਮਰੇ ਵਿਚੋਂ ਬਾਹਰ ਗਿਆ ਤੇ ਬਿੱਲੀ ਨੇ ਮੇਜ ਤੇ ਛਾਲ ਮਾਰੀ। ਛਾਲ ਮਾਰਦੀਸਾਰ ਮੋਮਬੱਤੀ ਗਿਰ ਗਈ ਤੇ ਸਾਰੇ ਸੜ੍ਹ ਕੇ ਸਵਾਹ ਹੋ ਗਈ। ਪੇਪਰਾਂ ਨੂੰ ਅੱਗ ਲੱਗ ਗਈ। ਜਿਸ ਵਕਤ ਵਾਪਸ ਆਇਆ ਤਾਂ ਬਹੁਤ ਵੱਡੀ ਮਿਹਨਤ, ਕਈ ਸਾਲਾਂ ਦੀ ਉਸ ਵੇਲੇ ਚਾਹੀਦਾ ਸੀ ਕਿ ਉਹ ਬਿੱਲੀ ਨੂੰ, ਮਾਰ ਦਿੰਦਾ ਲੇਕਿਨ ਇਹ ਗੱਲ ਨਹੀਂ ਕਰੀ ਉਸ ਨੇ ਬਿੱਲੀ ਨੂੰ ਪਿਆਰ ਨਾਲ ਚੁੱਕ ਲਿਆ, ਡਰੀ ਬੈਠੀ ਸੀ ਬਿੱਲੀ, ਪਲੋਸਿਆ, ਪਲੋਸ ਕੇ ਐਨੀ ਹੀ ਗੱਲ ਕਹੀ, ਕਹਿੰਦਾ, ਤੈਨੂੰ ਨਹੀਂ ਸੀ ਪਤਾ ਕਿ ਤੇਰੇ ਮਾਲਕ ਨੇ ਇਨ੍ਹਾਂ ਪੇਪਰਾਂ ਤੇ ਕਿੰਨੀ ਮਿਹਨਤ ਕੀਤੀ ਹੈ, ਕੋਈ ਨਾ ਤੂੰ ਘਬਰਾ ਨਾ। ਇਸ ਨੂੰ ਧੀਰਜ ਕਹਿੰਦੇ ਨੇ। ਇਹ ਆਦਮੀ ਦੇ ਅੰਦਰ ਬੜਾ ਵੱਡਾ ਗੁਣ ਹੋਇਆ ਕਰਦਾ ਹੈ।

ਫੇਰ ਸੰਤੋਖ ਹੁੰਦਾ ਹੈ। ਸੰਤੋਖ ਦੇ ਉਲਟ ਤ੍ਰਿਸ਼ਨਾ ਹੁੰਦੀ ਹੈ। ਮਿਹਨਤ ਕਰੋ ਜੀਅ ਭਰ ਕੇ, ਨਜਾਇਜ਼ ਕੰਮ ਨਾ ਕਰੋ, ਸੱਚੀ ਸੁਚੀ ਮਿਹਨਤ ਕਰੋ। ਪੈਸਾ ਕਮਾਉਣਾ ਹੈ ਕਮਾਓ, ਲੇਕਿਨ ਮਨ ਦੇ ਅੰਦਰ ਸਬਰ, ਸ਼ਾਂਤੀ ਹੋਣੀ ਚਾਹੀਦੀ ਹੈ-

***ਬਿਨਾ ਸੰਤੋਖ ਨਹੀ ਕੋਊ ਰਾਜੈ॥*** ***ਪੰਨਾ - 279***

ਚਾਹੇ ਰਾਜਾ ਹੋਵੇ ਦੁਨੀਆਂ ਦਾ ਸੰਤੋਖ ਨਾ ਹੋਵੇ ਉਸ ਦੀ ਜਿਹੜੀ ਜ਼ਿੰਦਗੀ ਹੈ, ਚਾਲ ਜ਼ਿੰਦਗੀ ਦੀ, ਉਹ ਅੱਗੇ ਹੀ ਜਾਂਦੀ ਹੈ, ਉਸ ਨੂੰ ਆਨੰਦਿਤ ਨਹੀਂ ਕਰ ਸਕਦੀ -

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥***
***ਕੋਟਿ ਜੋਰੇ ਲਾਖ ਕ੍ਰੋਰੇ ..........॥*** ***ਪੰਨਾ - 213***

ਪਹਿਲਾਂ ਕਰੋੜ ਹੋ ਗਿਆ। ਕਹਿੰਦਾ, ਥੋੜ੍ਹਾ ਹੈ ਲੱਖ ਕਰੋੜ ਚਾਹੀਦਾ ਹੈ।

*............ ਮਨੁ ਨ ਹੋਰੇ॥* *ਪੰਨਾ - 213*

ਉਥੇ ਵੀ ਨਹੀਂ ਖੜ੍ਹਦਾ -

*............ ਪਰੈ ਪਰੈ ਹੀ ਕਉ ਲੁਝੀ ਹੇ॥* *ਪੰਨਾ - 213*

ਸੋ ਇਹ ਤਾਂ ਕੋਈ ਜ਼ਿੰਦਗੀ ਨਾ ਹੋਈ ਜਿਥੇ ਸਬਰ, ਸ਼ਾਂਤੀ ਹੀ ਨਾ ਆਈ। ਸੋ ਇਸ ਤਰ੍ਹਾਂ ਦੇ ਨਾਲ ਫੇਰ 'ਸਤਿ' ਦਾ ਡੰਡਾ ਹੋਇਆ ਕਰਦਾ ਹੈ। ਜੀਵਨ ਦ੍ਰਿੜ੍ਹਤਾ ਹੁੰਦਾ ਹੈ ਇਹ ਨਹੀਂ ਕਿ ਕਿਸੇ ਸੰਗਤ ਵਿਚ ਜਾ ਕੇ ਹੋਰ ਰੂਪ ਧਾਰਨ ਕਰ ਲਿਆ, ਗੁਰਦੁਆਰੇ ਜਾ ਕੇ ਹੋਰ ਕਰ ਲਿਆ, ਰਿਸ਼ਤੇਦਾਰਾਂ ਵਿਚ ਹੋਰ ਕਰ ਲਿਆ, ਦਫਤਰ ਵਿਚ ਹੋਰ ਕਰ ਲਿਆ। ਸਚਾਈ ਵਾਲਾ ਬੰਦਾ ਹੁੰਦਾ ਹੈ ਉਹ, ਕਈ ਚਿਹਰੇ ਨਹੀਂ ਉਸਦੇ ਹੋਇਆ ਕਰਦੇ। ਉਸ ਨੂੰ 'ਸਤਿ' ਦਾ ਜੀਵਨ ਕਹਿੰਦੇ ਨੇ, ਉਹ 'ਸਤਿਵਾਦੀ' ਹੁੰਦਾ ਹੈ ਤੇ 'ਸਤਿ' ਨੂੰ ਪਛਾਣ ਕੇ ਚਲਦਾ ਹੈ।

ਸੋ ਇਸ ਤਰ੍ਹਾਂ ਦੇ ਗੁਣ ਨੇ ਬਹੁਤ ਸਾਰੇ ਜ਼ਿੰਦਗੀ ਦੇ, ਦਾਨ ਹੈ, ਸੇਵਾ ਹੈ, ਮਿਲਵਰਤਨ ਹੈ, ਸਹਿਨਸ਼ੀਲਤਾ ਹੈ, ਨਿਮਰਤਾ ਹੈ। ਇਹ ਸਾਰੇ ਡੰਡੇ ਉਸ ਪੌੜੀ ਦੇ ਨੇ ਜਿਸ ਨੂੰ ਕਹਿੰਦੇ ਨੇ -

*ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ॥* *ਪੰਨਾ - 622*

ਵੱਡਿਆਂ ਭਾਗਾਂ ਵਾਲਾ ਹੈ ਜਿਸ ਦੇ ਅੰਦਰ ਇਹ ਸੂਝ ਆ ਜਾਵੇ ਤੇ ਇਨ੍ਹਾਂ ਡੰਡਿਆਂ ਤੇ ਚੜ੍ਹ ਕੇ ਕੀ ਹੁੰਦਾ ਹੈ? ਕਹਿੰਦੇ ਇਨ੍ਹਾਂ ਤੇ ਚੜ੍ਹ ਕੇ 'ਇਕੀਸ' ਹੋ ਜਾਂਦਾ ਹੈ -

*ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ॥* *ਪੰਨਾ - 7*

ਇਕ ਈਸ਼ਵਰ ਦੇ ਨਾਲ ਐਨਾ ਮਿਲ ਜਾਂਦਾ ਹੈ ਕਿ ਦੋਹਾਂ ਨੂੰ ਪਛਾਨਿਆ ਨਹੀਂ ਜਾ ਸਕਦਾ ਕਿ ਉਹ ਕਿਹੜਾ ਹੈ ਤੇ ਉਹ ਕਿਹੜਾ ਹੈ। ਦੋ ਨਹੀਂ, ਕਹਿੰਦੇ, ਇਕ ਹੋ ਜਾਂਦਾ ਹੈ। ਸੋ ਜੋ ਉਸ ਦੀ ਮੰਜ਼ਲ ਹੈ ਕਿਉਂਕਿ ਅਸੀਂ ਇਕ ਤੋਂ ਵਿਛੜੇ ਹਾਂ। ਇਕ ਤੋਂ ਵਿਛੜ ਕੇ ਤੁਰੇ ਫਿਰਦੇ ਹਾਂ ਬਹੁਤ ਲੰਮਾ ਚੱਕਰ ਸਾਨੂੰ ਪੈ ਗਿਆ। ਚਿੰਤਕਾਂ, ਸਿਆਨਿਆ ਨੇ ਪਹਿਲਾਂ ਇਹ ਦੱਸਿਆ ਸੀ ਕਿ ਸਾਰਾ ਸੰਸਾਰ, ਇਹ ਸਾਰੀ ਸ੍ਰਿਸ਼ਟੀ ਪਰਮਾਣੂ ਤੋਂ ਹੈ, ਲੇਕਿਨ ਮਨ ਅੱਗੇ ਚਲਿਆ ਗਿਆ, ਕਹਿੰਦੇ ਨਹੀਂ **This is all manifestation of electricity electron, proton, neutron** ਇਨ੍ਹਾਂ ਤੋਂ ਇਸ ਸੰਸਾਰ ਦਾ ਵਜੂਦ ਬਣਿਆ ਹੈ। ਉਸ ਤੋਂ ਬਾਅਦ ਫੇਰ ਅੱਗੇ ਚਲ ਪਏ ਕਹਿੰਦੇ ਨਹੀਂ ਇਹ ਤਾਂ **(energy)** ਸ਼ਕਤੀ ਹੈ। ਸਾਰੀ **(energy)** ਸ਼ਕਤੀ ਜ਼ਹੂਰ ਵਿਚ ਆਈ ਹੋਈ ਹੈ। ਇਸ ਦੇ ਨਾਲ ਸੰਸਾਰ ਦੀ ਸਾਡੀ ਸਾਂਝ ਨਹੀਂ ਪੈਂਦੀ ਕਿਉਂਕਿ **energy** (ਸ਼ਕਤੀ) ਨਿਰਜਿੰਦ ਹੈ, ਸਾਡਾ ਆਪਸ ਵਿਚ ਮਿਲਣ ਦਾ, ਇਕ ਦੂਜੇ ਨਾਲ ਪਿਆਰ ਦਾ ਕੋਈ ਵੀ ਰਿਸ਼ਤਾ ਨਹੀਂ ਹੋ ਸਕਦਾ ਕਿਉਂਕਿ ਅਸੀਂ ਜੜ੍ਹ ਵਿਚੋਂ ਪੈਦਾ ਹੋਏ ਹਾਂ ਲੇਕਿਨ ਜਦੋਂ ਅਸੀਂ ਪੁਛਦੇ ਹਾਂ ਅਨੁਭਵੀ ਮਹਾਂਪੁਰਸ਼ਾਂ ਨੂੰ, ਗੁਰੂਆਂ ਨੂੰ ਉਹ ਕਹਿੰਦੇ, ਨਹੀਂ ਇਹ ਤਾਂ ਸਾਰਾ ਹੀ ਜਿੰਨੀ **manifestation** (ਸ਼੍ਰਿਸ਼ਟੀ) ਹੈ ਇਕ ਸ਼ਬਦ ਤੋਂ ਹੋਈ ਹੈ।

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥* *ਪੰਨਾ - 3*

*ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ।*
*ਭਾਈ ਗੁਰਦਾਸ ਜੀ ਦੀ ਵਾਰ 26/2*

ਨਿਰੰਕਾਰ ਹੀ 'ਏਕੰਕਾਰ' ਬਣਿਆ -

*ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ।*
*ਭਾਈ ਗੁਰਦਾਸ ਜੀ ਦੀ ਵਾਰ 26/2*

ਏਕੰਕਾਰ ਤੋਂ ਸ਼ਬਦ ਧੁਨ ਹੋਈ, ਸ਼ਬਦ **energy** (ਸ਼ਕਤੀ) ਉਸ ਸ਼ਬਦ **energy** (ਸ਼ਕਤੀ) ਨੂੰ ਹੀ 'ਓਅੰਕਾਰ' ਅਸੀਂ ਕਿਹਾ ਹੈ। ਉਹ ਸ਼ਬਦ ਸ਼ਕਤੀ ਜਿਹੜੀ ਹੈ ਉਹ ਪਰਮ ਚੇਤਨ ਹੈ, ਸਭ ਕੁਝ ਜਾਣਦੀ ਹੈ, ਦਇਆਲੂ, ਕਿਰਪਾਲੂ, ਜਿੰਨੇ ਸਾਡੇ ਵਿਚ ਗੁਣ ਨੇ ਉਹ ਸਾਰੇ ਦੇ ਸਾਰੇ ਸਾਨੂੰ ਉਸ **energy** (ਸ਼ਕਤੀ) 'ਚੋਂ ਪ੍ਰਾਪਤ ਹੋਏ ਨੇ, ਏਕੰਕਾਰ ਦੀ ਸ਼ਕਤੀ (**energy**) ਤੋਂ। ਉਸ ਤੋਂ ਸਾਰੇ ਸੰਸਾਰ ਦੀ **(manifestation)** ਹੋਂਦ ਹੋਣ ਕਰਕੇ ਸੰਸਾਰ ਇਕ ਇਕਾਈ ਹੈ ਇਹ ਅੱਡ-ਅੱਡ ਨਹੀਂ ਹੈ। ਜਿਉਂ ਜਿਉਂ ਆਦਮੀ ਆਪਣੇ ਅਸਲੇ ਵੱਲ ਨੂੰ ਜਾਂਦਾ ਹੈ ਤਿਉਂ ਤਿਉਂ ਉਸ ਦੇ ਮਨ ਦੇ ਅੰਦਰ ਪ੍ਰਕਾਸ਼ ਵਧਦਾ ਜਾਂਦਾ ਹੈ ਕਿਉਂਕਿ ਉਹ ਸਾਰੇ ਸੰਸਾਰ ਨੂੰ ਇਕੋ ਹੀ ਜਾਣਦਾ ਹੈ, ਦੋ ਨਹੀਂ ਉਸ ਦੀ ਨਿਗ੍ਹਾ ਵਿਚ ਆਉਂਦੇ। ਫੇਰ ਉਹ ਕਰਦਾ ਕੀ ਹੈ? ਚੁੱਪ ਕਰਕੇ ਨਹੀਂ ਬੈਠਦਾ, ਸੰਨਿਆਸੀ ਨਹੀਂ ਬਣਦਾ, ਉਸ ਦੇ ਮਨ ਵਿਚ ਪਰਉਪਕਾਰ ਹਰ ਵਕਤ ਉਠਦਾ ਰਹਿੰਦਾ ਹੈ ਕਿ ਜਿਹੜੇ ਦੁਖੀ ਹੋਏ ਪਏ ਨੇ, ਹਨ੍ਹੇਰੇ ਵਿਚ ਚਲੇ ਗਏ ਇਨ੍ਹਾਂ ਨੂੰ ਕਿਸ ਤਰ੍ਹਾਂ ਦੇ ਨਾਲ ਪ੍ਰਕਾਸ਼ ਵਿਚ ਲਿਆਂਦਾ ਜਾਵੇ? ਕਿਵੇਂ ਇਨ੍ਹਾਂ ਦੇ ਦੁੱਖਾਂ ਦਾ ਖਾਤਮਾ ਕੀਤਾ ਜਾਵੇ। ਸੋ ਉਸ ਦੇ ਵਾਸਤੇ ਗੁਰੂ ਜੋ ਹੈ, ਗੁਰੂ ਨਾਨਕ ਪਾਤਸ਼ਾਹ, ਉਹ ਨਾਮ ਦਾ ਇਲਾਜ ਦਸਦੇ ਨੇ ਕਿ ਜਦੋ ਆਦਮੀ ਨਾਮ ਜਪਦਾ ਹੈ, ਇਸੇ ਸ਼ਬਦ ਵਿਚ ਦੱਸਿਆ ਹੈ ਕਿ ਜਦੋਂ ਨਾਮ ਹਿਰਦੇ ਵਿਚ ਆ ਕੇ ਵਸ ਗਿਆ ਫੇਰ ਸਾਰੇ ਹੀ ਸੁੱਖਾਂ ਦੀ ਪ੍ਰਾਪਤੀ ਹੋ ਗਈ, ਦੁੱਖਾਂ ਦਾ ਖਾਤਮਾ ਹੀ ਹੋ ਗਿਆ।

ਸੋ ਇਸ ਕਰਕੇ ਜੋ ਅੰਮ੍ਰਿਤ ਵੇਲੇ ਆਪ ਜਾਗਦੇ ਹੋ ਸਾਰੇ ਹੀ ਜਾਗਣ ਤੋਂ ਬਾਅਦ ਚਿਤ-ਬਿਰਤੀ ਇਕਾਗਰ ਕਰਕੇ, ਸੁਚੇਤ ਹੋ ਕੇ, ਚੇਤਨਾ ਦੇ ਨਾਲ ਜਦੋਂ ਅਸੀਂ ਪ੍ਰਭੂ ਦਾ ਜਸ ਸੁਣਦੇ ਹਾਂ ਤਾਂ ਇਹ ਨਾਮ ਦੀ ਇਕ ਹਾਲਤ ਹੈ ਇਸ ਦੇ ਨਾਲ ਸਾਡਾ ਪਿਆਰ ਲਗਦਾ ਹੈ। ਜਿਸਦੇ ਨਾਲ ਪਿਆਰ ਹੋਵੇ ਉਸ ਦਾ ਧਿਆਨ ਹਰ ਵਕਤ ਰਹਿੰਦਾ ਹੈ, ਉਸ ਦੀ ਖਿੱਚ ਹਿਰਦੇ ਵਿਚ ਰਹਿੰਦੀ ਹੈ। ਸੋ ਇਹ ਸਾਰਾ **process** (ਤਰੀਕਾ, ਪ੍ਰਕਿਰਿਆ) ਹੈ ਜਿਥੇ ਜਾ ਕੇ ਸਾਨੂੰ **(illusion)** ਧੋਖਾ ਖਤਮ ਹੋ ਜਾਂਦਾ ਹੈ। ਅਗਿਆਨਤਾ ਸਾਡੇ ਅੰਦਰ ਨਹੀਂ ਰਹਿੰਦੀ ਤੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ। ਉਸ ਪ੍ਰਕਾਸ਼ ਦਾ ਜੋ ਅਨੁਭਵ ਹੈ ਉਸ ਨੂੰ ਨਾਮ ਦੀ ਪ੍ਰਾਪਤੀ ਕਹਿੰਦੇ ਨੇ।

ਸੋ ਜਦੋਂ ਨਾਮ ਪ੍ਰਾਪਤ ਹੋ ਗਿਆ -

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥*** ***ਪੰਨਾ - 649***

ਸਾਰੀਆਂ ਬਰਕਤਾਂ ਉਸ ਦੇ ਪਿਛੇ ਲੱਗ ਜਾਂਦੀਆਂ ਨੇ, ਉਸ ਦੇ ਕੋਲ ਹੁੰਦੀਆਂ ਨੇ। ਉਹ ਆਪ ਵੀ ਤਰਦਾ ਹੈ ਤੇ ਸੰਸਾਰ ਨੂੰ ਵੀ ਤਾਰ ਦਿੰਦਾ ਹੈ।

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***



# 19

***ਸੋਰਠਿ ਮਹਲਾ ੫॥***
***ਹਰਿ ਮਨਿ ਤਨਿ ਵਸਿਆ ਸੋਈ॥ ਜੈ ਜੈ ਕਾਰੁ ਕਰੇ ਸਭੁ ਕੋਈ॥***
***ਗੁਰ ਪੂਰੇ ਕੀ ਵਡਿਆਈ॥ ਤਾ ਕੀ ਕੀਮਤਿ ਕਹੀ ਨ ਜਾਈ॥੧॥***
***ਹਉ ਕੁਰਬਾਨੁ ਜਾਈ ਤੇਰੇ ਨਾਵੈ॥ ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ***
***ਸੋ ਜਸੁ ਤੇਰਾ ਗਾਵੈ॥੧॥ਰਹਾਉ॥ ਤੂੰ ਭਾਰੋ ਸੁਆਮੀ ਮੇਰਾ॥***
***ਸੰਤਾਂ ਭਰਵਾਸਾ ਤੇਰਾ॥ ਨਾਨਕ ਪ੍ਰਭ ਸਰਣਾਈ॥***
***ਮੁਖਿ ਨਿੰਦਕ ਕੈ ਛਾਈ॥੨॥੨੨॥੮੬॥***

ਗੁਰੂ ਮਹਾਰਾਜ ਜੀ ਦੀ ਅਪਾਰ ਕਿਰਪਾ ਦੇ ਸਦਕੇ ਸਾਰੇ ਸਤਿਸੰਗ ਵਿਚ ਜੁੜ ਬੈਠੇ ਹੋ, ਹਰੀ ਦਾ ਜਸ ਕੀਤਾ ਹੈ ਤੇ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਜਿਸ ਨੂੰ ਬਖਸ਼ ਲਏ ਉਹ ਹਰੀ ਦੇ ਜਸ ਵਿਚ ਹਿੱਸਾ ਲੈ ਸਕਦਾ ਹੈ, ਚਾਹੇ ਕੋਈ ਕਰਦਾ ਹੈ, ਚਾਹੇ ਕੋਈ ਸੁਣਦਾ ਹੈ। ਸਰੋਤਾ ਹੋਣਾ ਵੀ ਬਹੁਤ ਉੱਚੀ ਅਵਸਥਾ ਹੋਇਆ ਕਰਦੀ ਹੈ, ਕੀਰਤਨ ਕਰਨਾ ਇਹ ਵੀ ਬਹੁਤ ਵੱਡੀ ਬਾਤ ਹੋਇਆ ਕਰਦੀ ਹੈ।

ਮਹਾਰਾਜ ਜੀ ਕਹਿੰਦੇ ਜਿਹਨੂੰ ਬਖਸ਼ ਲਵੇ, ਉਹ ਮਨੋ, ਤਨੋ ਚਿਤ ਦੀ ਇਕਾਗਰਤਾ ਦੇ ਨਾਲ ਹੇ ਪ੍ਰਭੂ! ਤੇਰਾ ਜਸ ਗਾਉਂਦਾ ਹੈ। ਕਈ ਤਰੀਕਿਆਂ ਦੇ ਨਾਲ ਜਸ ਗਾਇਆ ਜਾਂਦਾ ਹੈ। ਕਈ ਪੈਸੇ ਵਾਸਤੇ ਗਾਉਂਦੇ ਨੇ, ਦੂਸਰਿਆਂ ਨੂੰ ਖੁਸ਼ ਕਰਨ ਵਾਸਤੇ ਗਾਉਂਦੇ ਨੇ, ਆਪਣਾ ਧਿਆਨ ਨਹੀਂ ਹੋਇਆ ਕਰਦਾ ਦੂਸਰਿਆ ਦਾ ਹੋਇਆ ਕਰਦਾ ਹੈ ਕਿ ਜੇ ਮੈਂ ਇਹੋ ਜਿਹਾ ਸ਼ਬਦ ਪੜ੍ਹਾਂ ਤਾਂ ਇਹ ਬਹੁਤ ਚੰਗਾ ਲੱਗੇਗਾ ਦੂਸਰੇ ਨੂੰ ਵਾਹਵਾ ਕਰਨਗੇ, ਪ੍ਰਸੰਸਾ ਕਰਨਗੇ। ਉਹ ਬਹੁਤੀ ਉੱਚੀ ਬਾਤ ਨਹੀਂ ਹੋਇਆ ਕਰਦੀ। ਉਹ ਰਸਤੇ ਤਾਂ ਪੈ ਗਿਆ ਪਰ ਆ ਕੇ ਭਟਕ ਗਿਆ। ਇਕ ਉਹ ਹੁੰਦੇ ਨੇ ਜਿਹੜੇ ਤਨੋ ਮਨੋ ਹੋ ਕੇ ਜੋ ਸ਼ਬਦ ਦਾ ਭਾਵ ਹੈ ਉਸ ਦੇ ਵਿਚ ਲੀਨ ਹੋ ਕੇ ਗਾਉਂਦੇ ਨੇ, ਸ਼ਬਦ ਦਾ ਰੂਪ ਹੋ ਜਾਂਦੇ ਨੇ। ਉਨ੍ਹਾਂ ਦਾ ਗਾਉਣਾ ਪਰਵਾਨ ਹੋਇਆ ਕਰਦਾ ਹੈ ਕਿਉਂਕਿ ਉਨ੍ਹਾਂ ਦਾ ਸਿਧਾ ਸੰਬੰਧ ਵਾਹਿਗੁਰੂ ਨਾਲ ਜੁੜਿਆ ਹੁੰਦਾ ਹੈ। ਜਿਨ੍ਹਾਂ ਦਾ ਸਰੋਤਿਆਂ ਦੇ ਨਾਲ ਹੁੰਦਾ ਹੈ, ਬਹੁਤ ਸਾਰੇ ਇਸ ਤੋਂ ਵੀ ਹੇਠਾ ਆ ਜਾਂਦੇ ਨੇ ਕਿ ਮੇਰਾ ਆਹ ਸ਼ਬਦ ਬਹੁਤ ਪ੍ਰਸਿੱਧ ਹੋਇਆ ਹੈ। ਹੇਠਾਂ ਤੋਂ ਫੁਰਮਾਇਸ਼ਾਂ ਆਉਂਦੀਆਂ ਨੇ, ਪਰਚੀਆਂ ਦਿੰਦੇ ਹਨ ਕਿ ਫਲਾਣਾ ਸ਼ਬਦ ਸੁਣਾਓ ਉਹ ਪ੍ਰਸਿੱਧੀ ਵਾਲਾ ਹੁੰਦਾ ਹੈ, ਕਲਾ ਦੀ ਬਾਤ ਹੈ। ਪੈਸਾ ਬਹੁਤ ਆ ਜਾਂਦਾ ਹੈ, ਲੋਕ ਧੜਾਧੜ ਆ ਕੇ ਪੈਸੇ ਭੇਂਟ ਕਰੀ ਜਾਂਦੇ ਨੇ। ਸੋ ਇਹ ਬਹੁਤ ਛੋਟੀ ਬਾਤ ਹੋਇਆ ਕਰਦੀ ਹੈ। ਕੌਡੀਆਂ ਦੇ ਭਾਅ ਹੀਰਿਆਂ ਨੂੰ ਵੇਚਣ ਵਾਲੀ ਬਾਤ ਹੋਇਆ ਕਰਦੀ ਹੈ, ਕੋਈ ਕਲਾਕਾਰ ਹੈ ਚਾਹੇ ਉਸ ਨੇ ਬਾਣੀ ਪੜ੍ਹ ਲਈ, ਚਾਹੇ ਉਸ ਨੇ ਕੋਈ ਗਾਣਾ ਗਾ ਲਿਆ। ਸੋ ਜਸ ਗਾਉਣ ਦੇ ਵਿਚ ਫਰਕ ਹੋਇਆ ਕਰਦਾ ਹੈ। ਜਿਸ ਦੇ ਮਨ ਤੇ ਤਨ ਵਿਚ ਵਸ ਜਾਵੇ –

***ਹਰਿ ਮਨਿ ਤਨਿ ਵਸਿਆ ਸੋਈ॥*** ***ਪੰਨਾ – 629***

ਮਨ ਦੇ ਵਿਚ ਵੱਸਣ ਦੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਸ ਤੋਂ ਬਗੈਰ ਹੋਰ ਕੋਈ ਫੁਰਨਾ ਨਹੀਂ ਆਉਂਦਾ। ਜੇ ਸਾਡੀ ਕਿਸੇ ਨਾਲ ਦੁਸ਼ਮਣੀ ਹੋਵੇ ਤੇ ਸਾਡੇ ਮਨ ਵਿਚ ਉਹ ਵਸ ਜਾਵੇ ਤਾਂ ਹਰ ਵਕਤ ਅਸੀਂ ਬੁਰਾ ਚਿਤਵਾਂਗੇ ਉਸ ਦਾ, ਦੋਸ਼ ਕਢਾਂਗੇ, ਦੁਖੀ ਹੋ ਜਾਵਾਂਗੇ, ਢਹਿੰਦੀ ਕਲਾ ਆ ਜਾਏਗੀ ਕਿਉਂਕਿ ਅਸੀਂ ਵੈਰੀ ਨੂੰ ਅੰਦਰ ਵਸਾ ਲਿਆ। ਜ਼ਿੰਦਗੀ ਦਾ ਰਸ ਨਾ ਆਇਆ ਸਾਨੂੰ, ਜ਼ਿੰਦਗੀ ਜਿਹੜੀ ਹੈ ਉਹ

ਥੋਥੀ ਪੈ ਗਈ, ਬੇਰਸੀ ਹੋ ਗਈ ਕਿਉਂਕਿ ਇਕ ਵੈਰੀ ਨੂੰ ਅੰਦਰ ਵਸਾ ਲਿਆ। ਕੋਈ ਕਾਮੁਕ ਪੁਰਸ਼ ਹੋਵੇ, ਕਾਮੀ ਹੋਵੇ ਉਸ ਦਾ ਧਿਆਨ ਆ ਜਾਵੇ, ਉਸ ਦੀ ਮਨ ਤੇ ਕਿੰਨੀ ਮੈਲ ਪੈ ਜਾਏਗੀ, ਕਿਹੋ ਜਿਹੇ ਭੈੜੇ ਖਿਆਲ ਚੱਲ ਪੈਣਗੇ, ਕਿਹੋ ਜਿਹੀਆਂ ਗਲਤ ਗੱਲਾਂ ਸੋਚੇਗਾ ਕਿਉਂਕਿ ਉਸ ਵੇਲੇ ਮਨ ਦੇ ਵਿਚ ਉਹ ਵਸਿਆ ਹੋਇਆ ਹੈ। ਜੋ ਮਨ ਦੇ ਵਿਚ ਵਸ ਜਾਂਦਾ ਹੈ, ਉਹ ਤਨ ਦੇ ਵਿਚ ਪ੍ਰਵੇਸ਼ ਕਰ ਜਾਇਆ ਕਰਦਾ ਹੈ, ਉਸ ਦਾ ਅਸਰ ਤਨ ਦੇ ਉਤੇ ਵੀ ਹੋਇਆ ਕਰਦਾ ਹੈ।

ਸੋ ਇਸੇ ਤਰ੍ਹਾਂ ਜਦੋਂ ਅਸੀਂ ਮਨ ਦੇ ਵਿਚ ਵਾਹਿਗੁਰੂ ਨੂੰ ਵਸਾਉਂਦੇ ਹਾਂ। ਬੜੀ ਮੁਸ਼ਕਲ ਬਾਤ ਹੈ ਕਿਉਂਕਿ ਪਹਿਲਾਂ ਤਾਂ ਉਸ ਦਾ ਕੋਈ ਰੂਪ, ਰੰਗ, ਰੇਖ, ਭੇਖ ਨਹੀਂ ਹੈ ਤੇ ਜਦੋਂ ਅਸੀਂ ਐਸੇ ਬਚਨ ਪੜ੍ਹਦੇ ਹਾਂ ਮਹਾਂਪੁਰਸ਼ਾਂ ਦੇ ਗੁਰੂਆਂ ਦੇ -

***ਨਹੀਂ ਜਾਨ ਜਾਈ ਕਛੂ ਰੇਖੰ॥***<br>
***ਕਹਾਂ ਬਾਸੁ ਤਾਂ ਕੋ, ਫਿਰਿ ਕਉਨ ਭੇਖੰ॥***<br>
***ਕਹਾ ਨਾਮ ਤਾਂ ਕੈ, ਕਹਾਂ ਕੈ ਕਹਾਵੈ॥***<br>
***ਕਹਾ ਕੈ ਬਖਾਨੋ, ਕਹੇ ਮੋ ਨਾ ਆਵੈ॥*** ***(ਅਕਾਸ ਉਸਤਤਿ)***

ਜਿਹੜਾ ਕਹੇ ਵਿਚ ਹੀ ਨਹੀਂ ਆਉਂਦਾ ਤੇ ਜਿਸ ਨੂੰ ਸਮਝ ਹੀ ਨਹੀਂ ਸਕਦੇ, ਜਿਸ ਨੂੰ ਅਗੰਮ ਤੇ ਅਗੋਚਰ ਕਹਿੰਦੇ ਨੇ, ਉਹ ਮਨ ਵਿਚ ਕਿਵੇਂ ਵਸੇ? ਬਹੁਤ ਮੁਸ਼ਕਲ ਹੈ ਇਹ ਬਾਤ। ਕੇਵਲ ਵਿਸ਼ਵਾਸ ਕਰਨਾ ਪੈਂਦਾ ਹੈ ਕਿ ਇਥੇ ਜਿੰਨਾ ਕੁਝ ਦਿਸਦਾ ਹੈ ਇਸ ਤੋਂ ਪਰਲੇ ਪਾਸੇ ਜਿਥੇ ਮੈਂ ਨਹੀਂ ਸੋਚ ਸਕਦਾ, ਜਿਥੇ ਮੈਨੂੰ ਨਹੀਂ ਦਿਸ ਸਕਦਾ, ਜਿਸ ਨੂੰ ਮੈ ਨਹੀਂ ਜਾਣ ਸਕਦਾ, ਜਿਥੇ ਮੇਰੇ ਮਨ ਦੀ ਪਹੁੰਚ ਨਹੀਂ, ਮੇਰੀ ਬੁੱਧੀ ਦੀ ਪਹੁੰਚ ਨਹੀਂ, ਮੇਰਾ ਚਿਤ ਜਿਸ ਨੂੰ ਠੀਕ ਨਹੀਂ ਕਰ ਸਕਦਾ ਉਹ ਇਕ ਪਰਮ ਸੱਤਾ ਹੈ, ਪਿਆਰੀ ਸੱਤਾ। ਜਿਸ ਨੂੰ ਸਾਡੇ ਗੁਰੂ ਪਿਆਰ ਕਰਦੇ ਰਹੇ ਨੇ, ਮੇਰੇ ਮਹਾਂਪੁਰਸ਼ ਜਿਸ ਨੂੰ ਪਿਆਰ ਕਰਦੇ ਰਹੇ, ਉਹ ਪਿਆਰਾ ਹੈ, ਉਸ ਨੂੰ ਪਿਆਰਾ ਕਹਿੰਦੇ ਨੇ। ਸਤਿ ਹੈ, ਚਿਤ ਹੈ, ਅਨੰਦ ਹੈ ਤੇ ਪ੍ਰਿਅ ਹੈ - ਪਿਆਰਾ ਹੈ, ਪਿਆਰ ਕਰਦਾ ਹੈ ਉਹ ਸਾਰਿਆਂ ਨੂੰ ਤੇ ਪਿਆਰ ਦਾ ਰੂਪ ਧਾਰ ਕੇ ਹਰੇਕ ਦੇ ਨਾਲ ਰਹਿੰਦਾ ਹੈ -

***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥*** ***(ਜਾਪੁ ਸਾਹਿਬ)***

ਅਨੁਰਾਗ ਪਿਆਰ ਨੂੰ ਕਹਿੰਦੇ ਨੇ। ਹਰ ਪਾਸੇ ਉਹ ਪਿਆਰ ਦਾ ਰੂਪ ਧਾਰਨ ਕਰਕੇ ਸਾਰੀ ਸ੍ਰਿਸ਼ਟੀ ਦਾ ਵਿਕਾਸ ਕਰਦਾ ਹੈ, ਔਗੁਣ ਨਹੀਂ ਕਿਸੇ ਦੇ ਚਿਤਾਰਦਾ, ਕਿਸੇ ਨੂੰ ਮਾੜਾ ਨਹੀਂ ਕਹਿੰਦਾ। ਉਸ ਦਾ ਨਾਉਂ ਹੀ ਪਤਿਤ ਪਾਵਨ ਹੈ। ਜਿਹੜੇ ਪਤਿਤ ਹੋ ਜਾਣ ਬਹੁਤ ਪਾਪ ਕਰ-ਕਰ ਕੇ, ਉਨ੍ਹਾਂ ਨੂੰ ਵੀ ਪਵਿੱਤਰ ਕਰਨ ਵਾਲਾ। ਉਹ ਗਿਣਤੀ ਨਹੀਂ ਲਿਆਉਂਦਾ। ਫੇਰ ਇਹ ਸਵਾਲ ਹੁੰਦਾ ਹੈ ਕਿ ਜੀ! ਫੇਰ ਉਨ੍ਹਾਂ ਨੂੰ ਤਾਂ ਕੋਈ ਦੰਡ ਨਾ ਮਿਲਿਆ, ਉਨ੍ਹਾਂ ਨੇ ਪਾਪ ਕਰੇ ਮਾੜੇ ਕੰਮ ਕਰੇ। ਜੇ ਵਾਹਿਗੁਰੂ ਦੀ ਦ੍ਰਿਸ਼ਟੀ ਐਨੀ ਹੈ ਪਾਵਨ ਕਰਨ ਵਾਲੀ, ਫੇਰ ਤਾਂ ਕੋਈ ਗੱਲ ਨਾ ਬਣੀ। ਮਹਾਰਾਜ ਕਹਿੰਦੇ ਏਸ ਤਰ੍ਹਾਂ ਨਹੀਂ ਬਾਤ ਭਾਈ। ਜਦੋਂ ਉਹ ਅਰਦਾਸ ਕਰਦਾ ਹੈ ਤਨੋ, ਮਨੋ ਹੋ ਕੇ ਉਸ ਦਾ ਸੰਬੰਧ ਜੁੜ ਜਾਂਦਾ ਹੈ, ਵਾਹਿਗੁਰੂ ਔਗੁਣ ਨਹੀਂ ਚਿਤਾਰਦਾ ਪਰ ਇਸ ਦੇ ਜੋ ਕਰਮ ਨੇ ਕੀਤੇ ਹੋਏ ਓਹੀ ਇਸ ਦੇ ਦੁਖ ਸੁਖ ਦੇ ਹੇਤੂ ਬਣਦੇ ਨੇ ਇਨ੍ਹਾਂ ਨੂੰ ਹੀ ਭੋਗਦਾ ਹੈ। ਆਪਣੇ ਕਰਮਾਂ ਨੂੰ ਆਪੇ ਹੀ ਭੋਗਦਾ ਹੈ।

***ਆਪੇ ਬੀਜਿ ਆਪੇ ਹੀ ਖਾਹੁ॥*** ***ਪੰਨਾ - 4***

ਕਿੱਕਰਾਂ ਦੇ ਬੀਜ ਬੀਜਣ ਤੋਂ ਬਾਅਦ ਕਿੱਕਰਾਂ ਹਰੀਆਂ ਹੋਣੀਆਂ ਹੀ ਨੇ। ਇਸੇ ਤਰ੍ਹਾਂ ਜਿਹੋ ਜਿਹੇ ਕੋਈ ਕਰਮ ਕਰਦਾ ਹੈ ਉਸ ਨੂੰ ਕਰਮ ਭੋਗਣੇ ਪੈਂਦੇ ਨੇ ਕਿਉਂਕਿ ਹੁਕਮ ਦੀ ਕਿਰਿਆ ਚਲ ਰਹੀ ਹੈ। ਇਨ੍ਹਾਂ ਸਾਰਿਆਂ ਤੋਂ ਨਿਰਲੇਪ ਜੋ ਵਾਹਿਗੁਰੂ ਜੀ ਨੇ ਉਹ ਤਾਂ ਸਦਾ ਹੀ ਅਨੰਦ ਰੂਪ ਹੈ। ਸਤਿ ਹੈ, ਚਿਤ ਹੈ, ਅਨੰਦ

ਹੈ। ਸੋ ਉਸ ਹਸਤੀ ਦੇ ਉੱਤੇ ਵਿਸ਼ਵਾਸ ਲਿਆਉਣਾ ਪੈਂਦਾ ਹੈ ਕਿਉਂਕਿ ਉਸ ਦਾ ਰੂਪ ਰੰਗ ਨਹੀਂ ਹੈ ਕੋਈ ਵੀ। ਰੂਪ ਰੰਗ ਸਾਰੀ ਮਾਇਆ ਦਾ ਹੈ। ਜੋ ਵੀ ਸਾਡੇ ਅੰਦਰ ਅਕਾਰ ਆਏਗਾ, ਜੋ ਵੀ ਅੰਦਰ ਸਾਡੇ ਚਿਤਵਨੀ ਆਏਗੀ ਉਹ ਸਭ ਮਾਇਆ ਦਾ ਹੀ ਰੂਪ ਰੰਗ ਹੋਏਗਾ ਕਿਉਂਕਿ ਜਿਸ ਚੀਜ਼ ਦਾ ਨਾਮ ਹੈ, ਰੂਪ ਹੈ ਕੋਈ, ਸ਼ਕਲ ਹੈ, ਕੋਈ ਵਜੂਦ ਹੈ ਉਹ ਸਾਰੀ ਹੀ ਮਾਇਆ ਹੋਇਆ ਕਰਦੀ ਹੈ। ਮਾਇਆ ਦਾ ਕੰਮ ਇਹ ਹੁੰਦਾ ਹੈ–

*ਏਹ ਮਾਇਆ ਜਿਤੁ ਹਰਿ ਵਿਸਰੈ*
*ਮੋਹੁ ਉਪਜੈ ਭਾਉ ਦੂਜਾ ਲਾਇਆ॥* *ਪੰਨਾ – 921*

ਇਸ ਦਾ ਕੰਮ ਹੁੰਦਾ ਹੈ ਕਿ ਵਾਹਿਗੁਰੂ ਨੂੰ ਭੁਲਾ ਕੇ ਰੱਖਣਾ, ਯਾਦ ਨਾ ਆਉਣ ਦੇਣਾ। ਕੀਰਤਨ ਵੀ ਕਰਦਾ ਹੈ ਆਦਮੀ ਫੇਰ ਵੀ ਭੁੱਲਿਆ ਹੀ ਰਹਿੰਦਾ ਹੈ, ਕਥਾ ਵੀ ਕਰਦਾ ਹੈ, ਫੇਰ ਵੀ ਭੁਲਿਆ ਹੀ ਰਹਿੰਦਾ ਹੈ, ਬਾਣੀ ਪੜ੍ਹਦਾ ਹੈ ਉਸ ਤੋਂ ਬਾਅਦ ਫੇਰ ਭੁੱਲਿਆ ਰਹਿੰਦਾ ਹੈ। ਯਾਦ ਵਿਚ ਨਹੀਂ ਵਸਦਾ। ਸੋ ਮਹਾਰਾਜ ਕਹਿੰਦੇ ਜੇ ਯਾਦ ਵਿਚ ਵਸ ਜਾਵੇ –

*ਹਰਿ ਮਨਿ ਤਨਿ ਵਸਿਆ ਸੋਈ॥* *ਪੰਨਾ – 629*

ਉਹ ਫੇਰ ਮਨ ਤੇ ਤਨ ਕੀ ਕਰੇਗਾ? ਤਨ ਓਹੀ ਕੰਮ ਕਰੇਗਾ ਜਿਹੜੇ ਉਸ ਨੂੰ ਭਾਉਂਦੇ ਹੋਣਗੇ, ਦੂਸਰਾ ਨਹੀਂ ਕਰੇਗਾ। ਬੁਰੇ ਥਾਂ ਚੱਲ ਕੇ ਨਹੀਂ ਜਾਏਗਾ, ਜ਼ੁਬਾਨ ਬੁਰਾ ਬੋਲੇਗੀ ਨਹੀਂ, ਨਿੰਦਿਆ ਨਹੀਂ ਕਰੇਗੀ, ਚੁਗਲੀ ਨਹੀਂ ਕਰੇਗੀ, ਈਰਖਾ ਨਹੀਂ ਕਰੇਗਾ ਮਨ। ਇਸ ਤਰ੍ਹਾਂ ਕੋਈ ਮੈਲੀ ਚੀਜ਼ ਇਸ ਦੇ ਵਿਚ ਨਹੀਂ ਆਏਗੀ ਕਿਉਂਕਿ ਇਸ ਦੇ ਵਿਚ ਉਹ ਪੂਰਨ ਰੂਪ ਵਿਚ ਵਸ ਗਿਆ ਵਾਹਿਗੁਰੂ। ਵਸਿਆ ਹੋਇਆ ਤਾਂ ਹੁਣ ਵੀ ਹੈ ਸਭ ਦੇ ਅੰਦਰ ਐਸਾ ਨਹੀਂ ਹੈ ਕਿ ਵਸਿਆ ਨਹੀਂ ਲੇਕਿਨ ਸਾਡੇ ਅੰਦਰ ਸੰਬੰਧ ਟੁੱਟ ਗਿਆ। ਜਿਥੇ ਅਸੀਂ ਰਹਿੰਦੇ ਹਾਂ ਤੇ ਜਿਥੇ ਪ੍ਰਮੇਸ਼ਰ ਰਹਿੰਦਾ ਹੈ ਦੋਹਾਂ ਦਾ ਆਪਸ ਵਿਚ ਕੋਈ ਜੋੜ ਨਹੀਂ ਬਣਦਾ। ਵਿਚਾਲੇ ਇਕ ਪੜ੍ਹਦਾ ਪੈ ਗਿਆ। ਉਹ ਜਿਹੜੀ ਧਾਰਾ ਹੈ ਉਹ ਆਉਂਦੀ ਨਹੀਂ ਹੈ, ਜੇ ਉਹ ਪਿਆਰ ਦੀ ਧਾਰਾ ਨਾ ਆਵੇ ਤਾਂ ਕਿੰਨਾ ਹੀ ਧਨ ਹੋਵੇ, ਕਿੰਨਾ ਹੀ ਸੋਹਣਾ ਹੋਵੇ, ਕਿੱਡਾ ਹੀ ਵਿਦਵਾਨ ਹੋਵੇ–

*ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥*
*ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥* *ਪੰਨਾ – 253*

ਸੋ ਜੇ ਪਿਆਰ ਦੀ ਧਾਰਾ ਨਹੀਂ ਆਉਂਦੀ ਤਾਂ ਉਹ ਪੜਦਾ ਆ ਜਾਂਦਾ ਹੈ। ਜਿਵੇਂ ਅਸੀਂ ਜਦੋਂ ਕਾਰ ਚਲਾਉਂਦੇ ਹਾਂ ਇਕ ਪਤਲਾ ਜਿਹਾ ਕਾਗਜ਼ **distributor** ਦੀਆਂ ਤਾਰਾਂ ਵਿਚ ਰੱਖ ਦਿਓ ਇਕ ਇਕ ਪਤਲਾ ਜਿਹਾ। ਬੈਟਰੀ ਵੀ ਕਰੰਟ ਦੇ ਰਹੀ ਹੈ, ਇੰਜਣ ਵੀ ਠੀਕ ਹੈ, ਤਾਰਾਂ ਵੀ ਠੀਕ ਨੇ ਲੇਕਿਨ ਉਹ ਪਾਸ ਨਹੀਂ ਹੋ ਰਹੀ, ਕਰੰਟ, ਉਥੇ ਹੀ ਰੁਕ ਜਾਂਦੀ ਹੈ।

ਇਸੇ ਤਰ੍ਹਾਂ ਦੇ ਨਾਲ ਸਾਡੇ ਅੰਦਰ ਪੜਦਾ ਹੋਣ ਕਰਕੇ ਵਾਹਿਗੁਰੂ ਦੀ ਜੋ ਲਹਿਰ ਹੈ ਪਿਆਰ ਦੀ ਉਸ ਦਾ ਜੋ ਅਨੁਭਵ ਹੈ, ਉਹ ਸਾਡੇ ਅੰਦਰ ਆਉਂਦਾ ਨਹੀਂ ਹੈ, ਸੁੱਕੇ ਰਹਿੰਦੇ ਹਾਂ ਅਸੀਂ। ਜੇ ਲਗਨ ਹੈ ਤਾਂ ਫੇਰ ਆਦਮੀ ਰੋਂਦਾ ਹੈ ਕਿ ਮੈਨੂੰ ਕੁਝ ਲੱਭਿਆ ਨਹੀਂ, ਕਿਉਂ ਨਹੀਂ ਤੁਸੀਂ ਦਇਆਲੂ ਹੁੰਦੇ? ਉਹ ਤਾਂ ਦਇਆਲੂ ਹੈ ਪਰ ਸਾਡੇ ਵਿਚ ਫਰਕ ਹੈ। ਮਹਾਰਾਜ ਕਹਿੰਦੇ –

*ਧਨ ਪਿਰ ਕਾ ਇਕ ਹੀ ਸੰਗਿ ਵਾਸਾ*
*ਵਿਚਿ ਹਉਮੈ ਭੀਤਿ ਕਰਾਰੀ॥* *ਪੰਨਾ – 1263*

ਹਉਮੈ ਦੀ ਕੰਧ ਬਣ ਗਈ ਬੜੀ ਕਰਾਰੀ ਬਹੁਤ ਪਤਲੀ –

*ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥*
*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥* *ਪੰਨਾ – 624*

ਉਹ ਦੂਰ ਨਹੀਂ ਹੁੰਦੀ। ਏਸ ਕਰਕੇ ਉਹ ਸਾਡੇ ਮਨ ਦੇ ਵਿਚ ਹੁੰਦਾ ਹੋਇਆ ਵੀ –

***ਮਨ ਮਹਿ ਆਪਿ ਮਨ ਅਪੁਨੇ ਮਾਹਿ॥***
***ਨਾਨਕ ਕੀਮਤਿ ਕਹਨੁ ਨ ਜਾਇ॥*** ***ਪੰਨਾ – 279***

ਇਸ ਮਨ ਦੇ ਵਿਚ ਰਹਿੰਦਾ ਹੋਇਆ ਵੀ ਉਹ ਮਹਿਸੂਸ ਨਹੀਂ ਹੋ ਰਿਹਾ ਸਾਨੂੰ ਕਿਉਂਕਿ ਵਿਚਾਲੇ ਇਕ ਪੜਦਾ ਪੈ ਗਿਆ ਹਉਮੈ ਦਾ, 'ਮੈ' ਦਾ ਪੜਦਾ ਪੈ ਗਿਆ। ਇਹ 'ਮੈਂ' ਜਾਵੇ ਕਿਵੇਂ? ਕੋਈ ਤਰੀਕਾ ਹੈ? ਮਹਾਰਾਜ ਕਹਿੰਦੇ ਇਕੋ ਹੀ ਤਰੀਕਾ ਹੈ ਕਿ ਸਮਰੱਥ ਗੁਰੂ ਤੋਂ ਮੰਤਰ ਲੈ ਲਓ ਤੇ ਉਸ ਮੰਤਰ ਦਾ ਦਿਨ ਰਾਤ ਜਾਪ ਕਰ, ਮਿਹਨਤ ਕਰ, ਮਿਹਨਤ ਕਰਕੇ ਇਕ ਸਾਲ, 2 ਸਾਲ, 10 ਸਾਲ, 20 ਸਾਲ ਕੋਈ ਇਸ ਦਾ ਨੇਮ ਨਹੀਂ ਹੈ। ਇਸ ਦਾ ਲਗਾਤਾਰ ਜਾਪ ਕਰੀ ਜਾਹ, ਦਿਨ ਰਾਤ ਜਾਪ ਕਰੀ ਜਾਹ। ਜੇ ਕਹੇ ਜੀ! ਕੰਮ ਕਿਹੜੇ ਵੇਲੇ ਕਰੀਏ, ਜੇ ਅਸੀਂ ਜਾਪ ਹੀ ਕਰੀ ਗਏ? ਜਾਪ ਮਨ ਨੇ ਕਰਨਾ ਹੈ, ਜ਼ੁਬਾਨ ਨੇ ਕਰਨਾ ਹੈ, ਕੰਮ ਹੱਥਾਂ ਨੇ ਕਰਨਾ ਹੈ। ਤੁਰਨਾ ਪੈਰਾਂ ਨੇ ਹੈ, ਦੇਖਣਾ ਅੱਖਾਂ ਨੇ ਹੈ, ਸੁਣਨਾ ਕੰਨਾਂ ਨੇ ਹੈ ਤੇ ਉਹ ਤਾਂ ਰਸਨਾ ਦਾ ਕੰਮ ਹੈ। ਰਸਨਾ ਵਿਹਲੀ ਹੁੰਦੀ ਹੈ ਕੋਈ ਕੰਮ ਨਹੀਂ ਰੋਟੀ ਖਾਂਦੇ ਹਾਂ ਤਾਂ ਵੀ ਧਿਆਨ ਨਾਲ ਕਰ ਸਕਦੇ ਹਾਂ, ਰਸਨਾ ਆਪਣਾ ਕੰਮ ਕਰੇ। ਇਹ ਵਿਹਲਾ ਰਹਿੰਦਾ ਹੈ ਇੰਦਰਾ। ਅੱਖਾਂ ਦੇਖਦੀਆਂ ਰਹਿੰਦੀਆਂ ਹਨ ਕਦੇ ਸੁਸਤ ਨਹੀਂ ਹੁੰਦੀਆਂ, ਕੰਨ ਕਦੇ ਵੀ ਗਾਫਲ ਨਹੀਂ ਹੁੰਦੇ, ਮਾੜ੍ਹੀ ਜਿਹੀ ਆਵਾਜ਼ ਆਵੇ ਉਸੇ ਵੇਲੇ ਸੁਣਨ ਲੱਗ ਜਾਂਦੇ ਨੇ। ਸਪਰਸ਼ ਦਾ ਜੋ ਇੰਦਰਾ ਹੈ ਸਾਡੇ ਉਂਗਲੀ ਲਾ ਦਿਓ ਸਾਡੇ ਸਰੀਰ ਨੂੰ ਉਸੇ ਵੇਲੇ ਉਸ ਨੂੰ ਪਤਾ ਲਗ ਜਾਂਦਾ ਹੈ ਲੇਕਿਨ ਜੇ ਗਾਫਲ ਹੁੰਦੀ ਹੈ ਤਾਂ ਰਸਨਾ ਹੋਇਆ ਕਰਦੀ ਹੈ। ਇਸ ਨੂੰ ਰਸ ਨਹੀਂ ਆਇਆ ਤੇ ਰਸ ਨਾ ਆਉਣ ਕਰਕੇ ਇਹ ਇਸ ਪਾਸੇ ਨੂੰ ਚਲਦੀ ਨਹੀਂ।

ਸੋ ਮਹਾਰਾਜ ਕਹਿੰਦੇ ਪਿਆਰਿਓ! ਜੇ ਰਸਨਾ ਕੰਮ ਪੂਰਾ ਨਹੀਂ ਕਰਦੀ ਤਾਂ –

***ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ॥*** ***ਪੰਨਾ – 1363***

ਫੇਰ ਇਸ ਨੂੰ ਕੱਟ ਦੇਣਾ ਚਾਹੀਦਾ ਹੈ –

***ਰੇ ਜਿਹਬਾ ਕਰਉ ਸਤ ਖੰਡ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ॥*** ***ਪੰਨਾ – 1163***

ਤੇਰੇ ਮੁਖ ਤੋਂ ਕਦੇ ਵੀ ਵਾਹਿਗੁਰੂ, ਗੋਬਿੰਦ, ਅੱਲਾ, ਨਾਰਾਇਣ, ਰਾਮ ਨਹੀਂ ਨਿਕਲਦਾ ਤੇ ਤੇਰਾ ਤਾਂ 100 ਟੁਕੜਾ ਕਰ ਦੇਣਾ ਚਾਹੀਦਾ ਹੈ ਕਿਉਂਕਿ ਤੂੰ ਆਪਣੇ ਫਰਜ਼ ਤੋਂ ਉਲਟੀ ਹੋਈ ਹੋਈ ਹੈਂ। ਰਸਨਾ ਦਿੱਤੀ ਹੀ ਪ੍ਰਮੇਸ਼ਰ ਨੇ ਨਾਮ ਜਪਣ ਵਾਸਤੇ ਸੀ।

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ ਕਿ ਜੇ ਮਨ ਦੇ ਵਿਚ ਵਸਾਉਣਾ ਹੈ, ਤਨ ਦੇ ਵਿਚ ਵਸਾਉਣਾ ਹੈ। ਜਦੋਂ ਮਨ ਦੇ ਵਿਚ ਵਸ ਗਿਆ ਤਾਂ ਤਨ ਦੇ ਵਿਚੋਂ ਆਪੇ ਹੀ ਵਸ ਜਾਣਾ ਹੈ। ਜੋ ਚੀਜ਼ ਮਨ ਵਿਚ ਵਸਦੀ ਹੈ ਉਹ ਤਨ ਵਿਚ ਵੀ ਵਸਦੀ ਹੈ। ਮਨ ਦੇ ਵਿਚ ਕ੍ਰੋਧ ਵਸ ਜਾਵੇ ਤਨ ਨੂੰ ਰੋਗੀ ਕਰ ਦਏਗਾ ਕਿਉਂਕਿ ਤਨ ਵਿਚ ਉਸ ਦਾ ਅਸਰ ਹੋ ਗਿਆ, ਤਨ ਵਿਚ ਵਸ ਗਿਆ। ਮਨ ਦੇ ਅੰਦਰ ਕੋਈ ਡਰ ਵਸ ਜਾਵੇ, ਮਿਹਦਾ ਵੀ ਕੰਮ ਕਰਨ ਤੋਂ ਹਟ ਜਏਗਾ, ਭੁੱਖ ਲੱਗਣ ਤੋਂ ਹੱਟ ਜਾਏਗੀ ਕਿਉਂਕਿ ਤਨ ਵਿਚ ਵੀ ਆ ਵਸਿਆ ਉਹ ਖਿਆਲ। ਮਹਾਰਾਜ ਕਹਿੰਦੇ ਜੇ ਮਨ ਦੇ ਵਿਚ ਵਸ ਜਾਵੇ ਵਾਹਿਗੁਰੂ ਤਾਂ ਕੋਈ ਦੁਨੀਆਂ ਦਾ ਰੋਗ ਨਹੀਂ ਲੱਗੇਗਾ ਸਰੀਰ ਨੂੰ, ਤੰਦਰੁਸਤ ਹੋ ਜਾਏਗਾ ਕਿਉਂਕਿ ਅੰਦਰ ਪ੍ਰਮੇਸ਼ਰ ਨਾਲ ਸੁਰਤ ਜੁੜ ਗਈ।

ਸੋ ਇਸ ਕਰਕੇ ਮਨ ਦੇ ਵਿਚ ਵਸਾਉਣ ਵਾਸਤੇ ਕਹਿੰਦੇ ਲਗਾਤਾਰ ਰਸਨਾ ਤੋਂ ਕੰਮ ਲੈ, ਦਿਨ ਰਾਤ –

***ਸਾਸਿ ਸਾਸਿ ਸਿਮਰਹੁ ਗੋਬਿੰਦ॥ ਮਨ ਅੰਤਰ ਕੀ ਉਤਰੈ ਚਿੰਦ॥*** ***ਪੰਨਾ – 295***

ਸੁਆਸ ਤੋਂ ਕੰਮ ਲੈ, ਕੰਠ ਤੋਂ ਕੰਮ ਲੈ, ਨਾਭੀ ਤੋਂ ਕੰਮ ਲੈ, ਹਿਰਦੇ ਤੋਂ ਕੰਮ ਲੈ, ਆਗਿਆ ਚੱਕਰ ਤੋਂ ਕੰਮ ਲੈ, ਧਿਆਨ ਤੋਂ ਕੰਮ ਲੈ ਫੇਰ ਜਦੋਂ ਤੂੰ ਇਨ੍ਹਾਂ ਤੋਂ ਕੰਮ ਲਏਂਗਾ, ਡੂੰਘਾ ਚਲਿਆ ਜਾਏਂਗਾ, ਗਹਿਰਾ ਚਲਿਆ ਜਾਏਂਗਾ, ਤੇਰੀ ਦੇਹੀ ਵਿਚ ਝੁਣਝਨਾਹਟ ਹੋਣ ਲੱਗ ਜਾਏਗੀ। ਜੇ ਤਾਂ ਮੈਨੂੰ ਰਸ ਆਇਆ ਫੇਰ ਤੂੰ ਤਾਂ ਮਹਿਸੂਸ ਕਰੇਗਾ ਕਿ ਮੈਂ ਅੱਜ ਖੁਸ਼ ਹਾਂ। ਮੇਰੇ ਅੰਦਰ ਬਹੁਤ ਖੁਸ਼ੀ ਹੈ। ਜੇ ਰਸ ਨਾਲੋਂ ਟੁੱਟ ਗਿਆ ਤਾਂ ਫੇਰ ਤੂੰ ਏਸ ਤਰ੍ਹਾਂ ਲਗੇਗਾ ਕਿ ਮੈਨੂੰ ਪਤਾ ਨਹੀਂ ਕੀ ਹੋ ਗਿਆ, ਅੱਜ ਮੇਰਾ ਚਿਤ ਬੜਾ ਉਦਾਸ ਹੋ ਰਿਹਾ ਹੈ।

ਸੋ ਇਸ ਤਰ੍ਹਾਂ ਚਲਦੇ ਚਲਦੇ ਜਿਸ ਵਕਤ ਇਸ ਮਾਇਆ ਦੀ ਜਿਹੜੀ ਆਖਰੀ ਹੱਦ ਹੈ ਉਥੇ ਪਹੁੰਚ ਕੇ ਪਾਰ ਕਰ ਜਾਏਂਗਾ, ਉਹੀ ਵਾਹਿਗੁਰੂ ਜਿਹੜਾ ਸਾਡੇ ਅੰਦਰ ਵਸਦਾ ਹੈ ਉਸ ਦੇ ਨਾਲ ਸਾਡਾ ਸੰਬੰਧ ਜੁੜ ਜਾਏਗਾ। ਮਹਾਰਾਜ ਕਹਿੰਦੇ ਦੂਰ ਨਹੀਂ ਹੈ ਬਿਲਕੁਲ ਨੇੜੇ ਹੈ, ਨੇੜੇ ਤੋਂ ਨੇੜੇ ਜੇ ਕੋਈ ਚੀਜ਼ ਹੈ ਤਾਂ ਪ੍ਰਮੇਸ਼ਰ ਹੈ, ਹੋਰ ਕੋਈ ਨਹੀਂ ਹੈ –

***ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥ ਪੰਨਾ – 612***

ਸੋ ਇਸ ਤਰ੍ਹਾਂ ਕਰਕੇ ਜਦੋਂ ਅਸੀਂ ਮਿਹਨਤ ਕਰਾਂਗੇ ਤਾਂ ਸਾਡੇ ਮਨ ਵਿਚ ਤੇ ਤਨ ਵਿਚ ਪ੍ਰਮੇਸ਼ਰ ਵਸ ਜਾਏਗਾ। ਕੋਈ ਕਹਿੰਦਾ ਹੈ ਜੀ! ਆਹ ਸੇਵਕ ਆਇਆ ਹੈ ਇਸ ਨੂੰ ਲੰਘਾ ਦਿਓ। ਮਹਾਤਮਾ ਤਾਂ ਉਮਰ ਵੀ ਲੰਘਾ ਸਕਦੇ ਨੇ ਉਸ ਦੀ ਪੂਰੀ ਕਿਉਂਕਿ ਉਹ ਬਣਦਾ ਹੀ ਨਹੀਂ ਹੈ, ਉਸ ਥਾਂ ਪਹੁੰਚਦਾ ਹੀ ਨਹੀਂ ਹੈ ਜਿਥੇ ਜਾ ਕੇ ਉਸ ਨੂੰ ਅਵਸਥਾ ਪ੍ਰਾਪਤ ਹੋ ਸਕਦੀ ਹੈ। ਸੰਤਾਂ ਦੇ ਨੇੜੇ ਬੇਅੰਤ ਦੁਨੀਆਂ ਹੁੰਦੀ ਹੈ ਸਾਰੇ ਤਾਂ ਨਹੀਂ ਨਾ ਉਥੇ ਪਹੁੰਚ ਸਕਦੇ ਕਿਉਂਕਿ ਉਨ੍ਹਾਂ ਨੇ ਮਿਹਨਤ ਨਹੀਂ ਕਰੀ। ਨਾ ਮਿਹਨਤ ਕਰੀ ਕਰਕੇ ਅੰਦਰਲੀਆਂ ਗੱਲਾਂ ਦਾ ਭੇਤ ਨਹੀਂ ਖੁਲਿਆ, ਅੰਦਰ ਕੋਈ ਸੰਬੰਧ ਨਹੀਂ ਜੁੜਿਆ। ਜਿੰਨਾ ਚਿਰ ਸੰਬੰਧ ਨਹੀਂ ਜੁੜਦਾ ਤਾਂ ਕੁਝ ਹੁੰਦਾ ਨਹੀਂ।

ਸੋ ਮਹਾਤਮਾ ਵੱਡੇ ਲੰਮੇ-ਲੰਮੇ ਪਾਠ ਦੱਸ ਦਿੰਦੇ ਨੇ, ਲੰਮੀਆਂ ਲੰਮੀਆਂ ਮੁਸ਼ਕਤਾਂ ਦੱਸ ਦਿੰਦੇ ਨੇ, ਭੋਰਿਆਂ ਵਿਚ ਵਾੜ ਦਿੰਦੇ ਨੇ ਕਿ ਤੂੰ ਏਸ ਤਰ੍ਹਾਂ ਕਰੀ ਜਾਹ। ਉਨ੍ਹਾਂ ਨੂੰ ਪਤਾ ਹੁੰਦਾ ਹੈ ਇਸ ਦੇ ਮਨ ਦੇ ਵਿਚੋਂ ਹੋਰ ਸਾਰੀਆਂ ਗੱਲਾਂ ਖਾਲੀ ਕਰਨੀਆਂ ਨੇ ਤੇ ਇਕੋ ਹੀ ਵਸਾਉਣਾ ਹੈ। ਜਦੋਂ ਮਨ ਤੇ ਤਨ ਵਿਚ ਵਸ ਗਿਆ ਮਹਾਰਾਜ ਕਹਿੰਦੇ ਫੇਰ ਉਸ ਨੇ ਆਪਣਾ ਕਾਰਜ ਸਿਧ ਕਰ ਲਿਆ। ਉਹ ਜਿਹੜਾ ਪ੍ਰੇਮੀ ਹੈ ਉਹ ਬਖਸ਼ਿਆ ਜਾਂਦਾ ਹੈ, ਜਿਹੜਾ ਬਖਸ਼ਿਆ ਗਿਆ ਮਹਾਰਾਜ ਕਹਿੰਦੇ ਉਹ ਫੇਰ ਹਰੀ ਦਾ ਜਸ ਗਾਉਂਦਾ ਹੈ।

ਸੋ ਇਸ ਕਰਕੇ ਜਦੋਂ ਅਸੀਂ ਬਾਣੀ ਸੁਣਦੇ ਹਾਂ ਤਾਂ ਸਾਨੂੰ ਕੁਝ ਦੇਰ ਏਸ ਪਾਸੇ ਧਿਆਨ ਅੰਤਰ ਆਤਮੇ ਰੱਖਣਾ ਚਾਹੀਦਾ ਹੈ ਤਾਂਕਿ ਜਿਹੜਾ ਅੰਮ੍ਰਿਤ ਵੇਲਾ ਅਸੀਂ ਉਠ ਕੇ ਸਾਂਭਿਆ ਹੈ ਉਹ ਸਾਡੇ ਅੰਦਰ ਅਸਰ ਕਰਨ ਲੱਗ ਜਾਵੇ ਤੇ ਦਿਨ ਦੇ ਵਿਚ ਬਾਰ ਬਾਰ ਧਿਆਨ ਆਵੇ ਤੇ ਧਿਆਨ ਐਨਾ ਜੁੜ ਜਾਵੇ ਕਿ ਮਹਾਰਾਜ ਕਹਿੰਦੇ ਜਦੋਂ ਤੱਕ ਹਰ ਸਮੇਂ ਪਿਆਰ ਇਸ ਦੇ ਅੰਦਰ ਨਹੀਂ ਆਉਂਦਾ ਉਨੀ ਦੇਰ ਤੱਕ ਪ੍ਰਮੇਸ਼ਰ ਨਹੀਂ ਮਿਲਦਾ। ਜਦੋਂ 24 ਘੰਟੇ ਦਾ ਨਾ ਟੁੱਟਣ ਵਾਲਾ ਪਿਆਰ ਇਸ ਦੇ ਅੰਦਰ ਆ ਜਾਵੇ ਤੇ **break** ਵਿਚੋਂ ਟੁੱਟੇ ਨਾ ਫੇਰ ਪ੍ਰਮੇਸ਼ਰ ਇਸ ਦੇ ਮਨ ਤੇ ਤਨ ਵਿਚ ਵਸ ਜਾਂਦਾ ਹੈ।

*ਵਾਹਿਗੁਰੂ ਜੀ ਕਾ ਖਾਲਸਾ॥*

*ਵਾਹਿਗੁਰੂ ਜੀ ਕੀ ਫਤਹਿ॥*



# 20

## ਤਿਲੰਗ ਘਰੁ ੨ ਮਹਲਾ ੫॥

*ਤੁਧੁ ਬਿਨੁ ਦੂਜਾ ਨਾਹੀ ਕੋਇ॥ ਤੂ ਕਰਤਾਰੁ ਕਰਹਿ ਸੋ ਹੋਇ॥*
*ਤੇਰਾ ਜੋਰੁ ਤੇਰੀ ਮਨਿ ਟੇਕ॥ ਸਦਾ ਸਦਾ ਜਪਿ ਨਾਨਕ ਏਕ॥੧॥*
*ਸਭ ਊਪਰਿ ਪਾਰਬ੍ਰਹਮੁ ਦਾਤਾਰੁ॥ ਤੇਰੀ ਟੇਕ ਤੇਰਾ ਆਧਾਰੁ॥ਰਹਾਉ॥*
*ਹੈ ਤੂਹੈ ਤੂ ਹੋਵਨਹਾਰ॥ ਅਗਮ ਅਗਾਧਿ ਊਚ ਆਪਾਰ॥*
*ਜੋ ਤੁਧੁ ਸੇਵਹਿ ਤਿਨ ਭਉ ਦੁਖੁ ਨਾਹਿ॥*
*ਗੁਰ ਪਰਸਾਦਿ ਨਾਨਕ ਗੁਣ ਗਾਹਿ॥੨॥*
*ਜੋ ਦੀਸੈ ਸੋ ਤੇਰਾ ਰੂਪੁ॥ ਗੁਣ ਨਿਧਾਨ ਗੋਵਿੰਦ ਅਨੂਪ॥*
*ਸਿਮਰਿ ਸਿਮਰਿ ਸਿਮਰਿ ਜਨ ਸੋਇ॥ ਨਾਨਕ ਕਰਮਿ ਪਰਾਪਤਿ ਹੋਇ॥੩॥*
*ਜਿਨਿ ਜਪਿਆ ਤਿਸ ਕਉ ਬਲਿਹਾਰ॥ ਤਿਸ ਕੈ ਸੰਗਿ ਤਰੈ ਸੰਸਾਰ॥*
*ਕਹੁ ਨਾਨਕ ਪ੍ਰਭ ਲੋਚਾ ਪੂਰਿ॥ ਸੰਤ ਜਨਾ ਕੀ ਬਾਛਉ ਧੂਰਿ॥੪॥੨॥*

*ਪੰਨਾ - 723*

ਆਪ ਅੰਮ੍ਰਿਤ ਵੇਲੇ ਤੋਂ ਗੁਰੂ ਮਹਾਰਾਜ ਜੀ ਦਾ ਜਸ ਸਰਵਣ ਕਰ ਰਹੇ ਸੀ। ਜੋ ਹੁਕਮ ਦਿੱਤਾ ਹੈ ਜੇ ਇਸ ਹੁਕਮ ਨੂੰ ਸਮਝ ਲਿਆ ਜਾਵੇ ਤੇ ਕਮਾ ਲਿਆ ਜਾਵੇ ਤਾਂ ਉਸ ਨੂੰ ਹੋਰ ਕੁਝ ਕਰਨ ਦੀ ਲੋੜ ਨਹੀਂ ਹੈ, ਉਸ ਦਾ ਆਉਣਾ-ਜਾਣਾ ਖਤਮ ਹੋ ਜਾਂਦਾ ਹੈ, ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ ਪਰ ਇਸ ਥਾਂ ਦੇ ਉੱਤੇ ਕੋਈ ਸੋਝੀ ਵਾਲੀ ਬਿਰਤੀ ਪੈਦਾ ਨਾ ਹੋਣ ਕਰਕੇ ਸਾਨੂੰ ਏਸ ਚੀਜ਼ ਦਾ ਗਿਆਨ ਨਹੀਂ ਹੁੰਦਾ ਕਿਉਂਕਿ ਸਾਡੇ ਮਨ ਦੀ ਮਤ ਐਨੀ ਭਾਰੀ ਹੋ ਗਈ ਹੈ ਜਿਸ ਨੂੰ ਕਿਸੇ ਕੀਮਤ ਤੇ ਵੀ ਅਸੀਂ ਛੱਡਣ ਵਾਸਤੇ ਤਿਆਰ ਨਹੀਂ ਹਾਂ। ਚਾਹੇ ਗੁਰੂ ਸਾਹਿਬ ਆਖੀ ਜਾਣ, ਚਾਹੇ ਰੱਬ ਪ੍ਰਗਟ ਹੋ ਕੇ ਆਖ ਦੇਵੇ, ਬਿਲਕੁਲ ਅਸੀਂ ਮੰਨਣ ਨੂੰ ਤਿਆਰ ਨਹੀਂ ਹਾਂ ਇਨ੍ਹਾਂ ਗੱਲਾਂ ਨੂੰ ਕਿਉਂਕਿ ਸਾਡੇ ਕਰੋੜਾ ਜਨਮਾਂ ਦੇ ਸੰਸਕਾਰ ਐਸੇ ਬਣ ਚੁੱਕੇ ਨੇ, ਦਿਮਾਗੀ ਦਰਜੇ ਤੋਂ ਅਸੀਂ ਐਨੇ ਹੇਠਾਂ ਆ ਚੁੱਕੇ ਹਾਂ ਕਿ ਆਪਣੇ ਆਪ ਨੂੰ ਬਚਾ ਕੇ ਰੱਖਣਾ ਹੀ ਹੈ ਚਾਹੇ ਕੋਈ ਤਰੀਕਾ ਨਿਕਲ ਆਵੇ। ਜੇ ਗੁਰੂ ਮਹਾਰਾਜ ਇਹ ਕਹਿੰਦੇ ਨੇ ਕਿ ਤੁਹਾਡੇ ਤੋਂ ਬਗੈਰ ਇਥੇ ਹੋਰ ਕੋਈ ਨਹੀਂ ਹੈ ਤਾਂ ਅਸੀਂ ਇਸ ਦਾ ਮਤਲਬ ਹੋਰ ਤਰ੍ਹਾਂ ਕੱਢ ਲੈਂਦੇ ਹਾਂ ਕਿ ਸੱਚੇ ਪਾਤਸ਼ਾਹ! ਮੈਂ ਵੀ ਹਾਂ, ਮੇਰਾ ਪਰਿਵਾਰ ਵੀ ਹੈ, ਮੇਰੀ ਜਾਇਦਾਦ ਵੀ ਹੈ, ਦੁਨੀਆਂ ਵੀ ਹੈ, ਚੰਗੇ ਵੀ ਹਨ, ਮੰਦੇ ਵੀ ਹਨ, ਰਾਜੇ ਵੀ ਹਨ, ਰਿਆਇਆ (ਪਰਜਾ) ਵੀ ਹੈ, ਗਿਆਨੀ ਵੀ ਹਨ ਤੇ ਅਗਿਆਨੀ ਵੀ ਹਨ, ਗੁਰਮੁਖ ਵੀ ਹਨ, ਮਨਮੁਖ ਵੀ ਹਨ ਤੇ ਤੇਰਾ ਬਚਨ ਵੀ ਅਸੀਂ ਮੰਨਦੇ ਹਾਂ ਪਰ ਆਹ ਜਿੰਨਾ ਕੁਝ ਅਸੀਂ ਗਿਣਿਆ ਹੈ ਇਹ ਤਾਂ ਹੈ ਨਾਹ ਫੇਰ ਜਰੂਰ ਹੀ, ਹਾਂ। ਇਕ ਗੱਲ ਨਾਲ ਅਸੀਂ ਸਹਿਮਤ ਹੋ ਜਾਂਦੇ ਹਾਂ ਕਿ ਇਸ ਸੰਸਾਰ ਨੂੰ ਚਲਾਉਣ ਵਾਲਾ ਤੇਰੇ ਬਿਨਾ ਹੋਰ ਕੋਈ ਨਹੀਂ ਹੈ। ਨਾ ਕੋਈ ਬਰ੍ਹਮਾ ਹੈ, ਨਾ ਕੋਈ ਵਿਸ਼ਨੂੰ ਹੈ, ਨਾ ਕੋਈ ਸ਼ਿਵਜੀ ਹੈ ਤੇ ਨਾ ਕੋਈ ਹੋਰ ਹੈ, ਇਹ ਤੂੰ ਹੀ ਹੈ-

*ਤੂ ਕਰਤਾਰੁ ਕਰਹਿ ਸੋ ਹੋਇ॥* *ਪੰਨਾ - 723*

ਇਸਦੇ ਵਿਚ ਕਿੰਨਾ ਗਲਤ ਕੰਮ ਹੋ ਗਿਆ ਤੇ ਤੂੰ ਵੀ ਹੈ ਤੇ ਅਸੀਂ ਵੀ ਹਾਂ। ਜੇ ਤੈਨੂੰ ਦੇਵਤਿਆਂ ਦਾ ਅਸੀਂ ਕਹਿ ਦਿੱਤਾ ਕਿ ਉਹ ਨਹੀਂ ਹਨ ਤਾਂ ਇਸ ਦੇ ਨਾਲ ਕੋਈ ਫਰਕ ਨਹੀਂ ਪੈਂਦਾ। ਇਹ ਕੁਝ ਬਾਤ

ਸਮਝ 'ਚ ਆਉਣੀ ਔਖੀ ਹੈ ਕਿਉਂ ਸਾਡੇ ਮਨ ਦੀ ਧਾਰਨਾ ਐਸੀ ਬਣ ਚੁੱਕੀ ਹੈ, ਪੱਕੀ ਹੋ ਚੁੱਕੀ ਹੈ ਕਿ ਅਸੀਂ ਇਸ ਚੱਕਰ ਵਿਚੋਂ ਨਿਕਲਣ ਲਈ ਤਿਆਰ ਨਹੀਂ ਹਾਂ। ਆਖਰ ਕਿਉਂ ਹੈ ਇਹ ਚੀਜ਼? ਵਿਚਾਰਵਾਨਾਂ ਨੂੰ, ਅਭਿਆਸੀਆਂ ਨੂੰ ਸੋਚਣੀ ਪੈਂਦੀ ਹੈ ਕਿ ਜੇ ਮਹਾਰਾਜ ਜੀ ਇਹ ਕਹਿੰਦੇ ਨੇ ਤਾਂ ਇਸ ਦਾ ਕਿਵੇਂ ਅਨੁਭਵ ਹੋਵੇ?

ਇਕ ਤਾਂ ਇਹ ਹੈ ਕਿ ਤੂੰ ਜਿਹੜਾ ਕੁਝ ਕਰਦਾ ਹੈਂ ਉਹ ਹੁੰਦਾ ਹੈ ਤੇ ਮੈਂ ਤਾਂ ਇਹ ਵੀ ਨਹੀਂ ਮੰਨਣ ਨੂੰ ਤਿਆਰ, ਮੇਰੇ ਨਾਲ ਲੋਕ ਜਿਹੜਾ ਕੁਝ ਕਰਦੇ ਨੇ ਓਹੀ ਕੁਝ ਹੁੰਦਾ ਹੈ। ਮੇਰੇ ਦੁਸ਼ਮਣ ਮੈਨੂੰ ਨੁਕਸਾਨ ਪਹੁੰਚਾਉਣ ਵਾਲੇ ਜਿਹੜਾ ਕੁਝ ਕਰਦੇ ਨੇ ਓਹੀ ਹੁੰਦਾ ਹੈ। ਇਹੀ ਵੀ ਮੈਂ ਸੱਚੇ ਪਾਤਸ਼ਾਹ! ਮੰਨਣ ਨੂੰ ਤਿਆਰ ਨਹੀਂ ਹਾਂ ਕਿਉਂਕਿ ਜੇ ਤੂੰ ਕੁਝ ਕਰੇਂਗਾ ਤਾਂ ਚੰਗਾ ਹੀ ਕਰੇਂਗਾ, ਮਾੜਾ ਤਾਂ ਨਹੀਂ ਕਰਦਾ। ਮੇਰੇ ਨਾਲ ਤਾਂ ਮਾੜੀਆਂ ਗੱਲਾਂ ਵੀ ਹੋ ਜਾਂਦੀਆਂ ਹਨ, ਮੈਨੂੰ ਘਾਟੇ ਵੀ ਪੈ ਜਾਂਦੇ, ਮੈਨੂੰ ਨਿਰਾਦਰੀ ਵੀ ਸਹਿਣੀ ਪੈਂਦੀ ਹੈ, ਕਿਤੇ ਮੇਰੀ ਉਪਮਾ ਵੀ ਬਹੁਤ ਹੁੰਦੀ ਹੈ। ਸੋ ਇਨ੍ਹਾਂ ਖਿਆਲਾਂ ਨੂੰ ਦੁਅੰਧ ਦੇ ਖਿਆਲ ਕਹਿੰਦੇ ਨੇ। ਦੋ ਪਾਸਿਆਂ ਦੇ ਖਿਆਲ ਚੱਲੀ ਜਾਣੇ ਅਰਥ ਆਪਣਾ ਹੀ ਕਢਣਾ ਤੇ ਉਸ ਦੇ ਮੁਤਾਬਿਕ ਸਤੁੰਸ਼ਟ ਰਹਿਣਾ, ਆਪਣੇ ਆਪ ਨੂੰ ਤਸੱਲੀ ਦੇ ਦੇਣੀ। ਗੁਰੂ ਮਹਾਰਾਜ ਕਹਿੰਦੇ ਕਿ ਏਸ ਤਰ੍ਹਾਂ ਦਾ ਕੰਮ ਨਹੀਂ ਚੱਲਣਾ। ਇਹ ਜਿਹੜੇ ਅਰਥ ਕੱਢਦਾ ਹੈ ਇਹ ਕੌਣ ਕੱਢਦਾ ਹੈ?

ਕਹਿੰਦਾ, "ਜੀ! ਮੇਰੀ ਬੁੱਧੀ ਕੱਢਦੀ ਹੈ।"

ਕਹਿੰਦੇ, ਫੇਰ! ਤੂੰ ਕੌਣ ਹੋਇਆ? ਤੂੰ ਆਪਣੇ ਆਪ ਨੂੰ ਦੇਖ।"

ਕਈ ਇਸ ਸੋਚ ਵਿਚ ਪਏ ਹੋਏ ਇਥੇ ਖੜ੍ਹ ਗਏ ਕਿ ਮੈਂ ਸੀ? ਮੇਰਾ ਨਾਸ ਕਦੇ ਨਹੀਂ ਹੋਇਆ? ਤੇ ਸਦਾ ਸਦਾ ਤੋਂ ਮੈਂ ਹਾਂ। ਜਦੋਂ ਸੰਸਾਰ ਨਹੀਂ ਹੋਏਗਾ ਤਾਂ ਵੀ ਮੈਂ ਹੋਵਾਂਗਾ। ਉਨ੍ਹਾਂ ਨੇ ਆਪਣੇ ਨਾਲ ਇਹ ਵੀ ਰਲਾ ਲਿਆ ਕਿ ਜਿਹੜੀ ਮਾਇਆ ਹੈ ਇਸ ਦੀ ਹੋਂਦ ਵੀ ਪੱਕੀ ਹੈ, ਇਸ ਸੰਸਾਰ ਦੀ ਹੋਂਦ ਵੀ ਪੱਕੀ ਹੈ ਜਿਵੇਂ ਮੇਰੀ ਤੇ ਵਾਹਿਗੁਰੂ ਦੀ ਹੋਂਦ ਸਥਿਰ ਹੈ ਤੇ ਜਿਹੜੀਆਂ ਉਸ ਦੀਆਂ ਸ਼ਕਤੀਆਂ ਨੇ ਇਨ੍ਹਾਂ ਦੀ ਹੋਂਦ ਵੀ ਪੱਕੀ ਹੈ। ਸੋ ਜੀਵ ਇਥੇ ਜਾ ਕੇ ਖੜ੍ਹ ਗਿਆ। ਉਸ ਦੇ ਨਾਲ ਫਲਸਫੇ ਬਣੇ, ਸ਼ਾਸਤਰ ਬਣੇ, ਚਿੰਤਕਾਂ ਨੇ ਬਹੁਤ ਕਿਤਾਬਾਂ ਲਿਖੀਆਂ। ਆਦਮੀ ਨੂੰ ਕੁਝ ਤਸੱਲੀ ਹੁੰਦੀ ਗਈ ਕਿ ਇਸ ਮਾਇਆ ਵਿਚੋਂ ਜੇ ਨਿਕਲ ਜਾਈਏ ਤਾਂ ਕੋਈ ਸੁਖ ਦਾ ਸਾਹ ਆ ਸਕਦਾ ਹੈ ਕਿਉਂਕਿ ਮਾਇਆ ਦਾ ਇਹ ਹੈ ਕਿ ਇਸ ਦੇ ਵਿਚ ਜੰਮਣਾ-ਮਰਣਾ ਬਣਿਆ ਰਹਿੰਦਾ ਹੈ, ਜੰਮਾਂਗੇ-ਮਰਾਂਗੇ, ਜੰਮਣ ਦਾ ਤਾਂ ਸਾਨੂੰ ਪਤਾ ਨਹੀਂ ਭੁੱਲ ਜਾਂਦੇ ਹਾਂ ਕਿ ਕਿਸ ਤਰ੍ਹਾਂ ਦੇ ਨਾਲ ਕਿੰਨੀ ਤਕਲੀਫ ਹੋਈ। ਮਹਾਤਮਾ ਜਨ ਦਸਦੇ ਨੇ ਕਿ ਜਿੰਨੀ 400 ਤਲਵਾਰ ਇਕੋ ਥਾਂ ਤੇ ਮਾਰੀ ਜਾਵੇ ਵਾਰੋ-ਵਾਰੀ ਜਾਂ 1000 ਬਿੱਛੂ ਇਕੱਠਾ ਲੜ ਜਾਵੇ। ਉਹ ਤਾਂ ਅਸੀਂ ਭੁੱਲ ਜਾਂਦੇ ਹਾਂ ਕਿਉਂਕਿ ਸਾਡੀ ਓਸ ਵੇਲੇ ਤਾਂ ਯਾਦਾਸ਼ਤ ਹੁੰਦੀ ਨਹੀਂ ਤੇ ਐਨੀ ਤਕਲੀਫ ਨੂੰ ਅਸੀਂ ਗਿਣਦੇ ਨਹੀਂ ਹਾਂ ਲੇਕਿਨ ਜਿਹੜਾ ਆਉਣਾ ਹੈ ਸਾਹਮਣੇ ਕਿ ਸੰਸਾਰ ਤੋਂ ਜਾਣਾ ਹੈ ਉਹ ਸਾਡੇ ਸਾਹਮਣੇ ਰਹਿੰਦਾ ਹੈ। ਇਹ ਵੀ ਬੜਾ ਔਖਾ ਹੈ। ਪ੍ਰਾਪਰਟੀਆਂ ਬਣਾਈਆਂ, ਕੋਠੀਆਂ ਬਣਾਈਆਂ, ਘਰ ਬਣਾਏ ਸਾਰੀ ਜਿੰਦਗੀ ਖਪਦੇ ਰਹੇ ਤੇ ਬੇਅੰਤ ਬੈਂਕਾਂ ਵਿਚ ਧਨ ਜੋੜਿਆ, ਬੜਾ ਨਾਉਂ ਖਟਿਆ ਤੇ ਇਹ ਬਸ ਗਿਆ ਆਇਆ ਹੋ ਗਿਆ, ਇਹ ਤਾਂ ਕੁਝ ਵੀ ਨਾ ਮੇਰੇ ਨਾਲ ਗਿਆ। ਉਹ ਜਿਹੜਾ ਛਡਣਾ ਹੈ ਇਸ ਚੀਜ਼ ਨੂੰ ਇਸ ਦਾ ਬੜਾ ਦੁਖ ਹੈ ਕਿਉਂਕਿ ਛੱਡਿਆ ਤਾਂ ਇਕ ਕਮੀਜ ਵੀ ਨਹੀਂ ਜਾਂਦਾ ਸਾਥੋਂ। ਕੋਈ ਸਾਡਾ ਕਮੀਜ ਸਾਹਮਣਿਓ ਚੁੱਕ ਲਏ, ਉਹ ਵੀ ਔਖਾ ਹੈ ਕਿ ਕਮੀਜ ਲੈ ਗਿਆ ਮੇਰਾ, ਇਕ ਕੱਪੜਾ ਛੱਡਣਾ ਵੀ ਔਖਾ ਹੈ।

ਸੋ ਐਨੀ ਜਾਇਦਾਦ ਛੱਡਣੀ ਕੋਈ ਮਜਬੂਰੀ ਕਰਕੇ ਛੱਡ ਸਕਦਾ ਹੈ ਲੇਕਿਨ ਦੁਖ ਬੜਾ ਜਬਰਦਸਤ ਹੁੰਦਾ ਹੈ। ਸੋ ਇਹ ਚੀਜ਼ ਬਾਰ-ਬਾਰ ਆਉਣ ਕਰਕੇ ਮਨੁੱਖ ਕਹਿੰਦਾ ਹੈ ਕਿ ਕੀ ਮੈਨੂੰ ਕੋਈ ਐਸਾ ਟਿਕਾਣਾ

ਮਿਲ ਸਕਦਾ ਹੈ ਕਿ ਮੈਂ ਜੰਮਾਂ ਤੇ ਮਰਾਂ ਨਾ, ਟਿਕ ਕੇ ਰਹਾਂ, ਹੋਵਾਂ ਮੈਂ ਜਰੂਰ ਪਰ ਮੇਰੇ ਉੱਤੇ ਕੋਈ ਦੁਖ ਨਾ ਹੋਵੇ। ਇਸ ਦੇ ਉੱਤੇ ਚਿੰਤਕਾਂ ਨੇ ਬੜੇ ਸਾਧਨ ਕੀਤੇ, ਬੜੀਆਂ ਵਿਚਾਰਧਾਰਾਵਾਂ ਬਣੀਆਂ, ਪਾਤੰਜਲ ਨੇ ਅੰਦਰਲੀ ਸਾਧਨਾ ਕਰੀ ਬੜੀ ਜਬਰਦਸਤ, ਮਨ ਨੂੰ ਮਾਇਆ ਤੋਂ ਵਖਰੇ ਕਰਨ ਦੇ ਸਾਧਨ, 6 ਚੱਕਰ ਛੇਦ ਕੇ ਦਸਵੇਂ ਦੁਆਰੇ ਵਿਚ ਜਾਣ ਦਾ ਸਾਧਨ ਜਿਥੇ ਫੁਰਨਾ ਨਹੀਂ ਹੈ ਜਿਥੇ ਆਨੰਦ ਹੈ, ਇਹ ਉਸ ਨੇ ਪਾਤੰਜਲ ਨੇ ਦੁਨੀਆਂ ਦੇ ਵਿਚ ਪ੍ਰਚਾਰਿਆ। ਰਿੱਧੀਆਂ ਸਿਧੀਆਂ ਸ਼ਕਤੀਆਂ ਤੋਂ ਆਪਣੇ ਆਪ ਨੂੰ ਨਿਵੇਕਲਾ ਕੱਢ ਲਿਆ, ਵੱਖਰਾ ਕੱਢ ਲਿਆ ਕਿ ਜੀਵ ਜਿਹੜਾ ਹੈ ਇਹ ਪਰਮ ਪਦ ਦੀ ਪ੍ਰਾਪਤੀ ਕਰਕੇ ਕੈਵਲਯ (ਇਕ ਤਰ੍ਹਾਂ ਦੀ ਮੁਕਤੀ) ਹੋ ਜਾਂਦਾ ਹੈ ਫੇਰ ਜੰਮਦਾ ਮਰਦਾ ਨਹੀਂ ਹੈ। ਇਸੇ ਵਿਚਾਰਧਾਰਾ ਨੂੰ ਮਹਾਤਮਾ ਬੁੱਧ ਨੇ ਅਪਣਾਇਆ, ਜੈਨੀਆਂ ਨੇ ਅਪਣਾਇਆ, ਨਿਆਏ ਸਾਸ਼ਤਰ ਨੇ ਅਪਣਾਇਆ, ਸਾਂਖ ਨੇ ਅਪਣਾਇਆ ਲੇਕਿਨ ਵੈਦਾਂਤ ਨੇ ਏਸ ਨੂੰ ਮੰਨਿਆ ਨਾ। ਉਹ ਕਹਿਣ ਲੱਗੇ ਇਹ ਤਾਂ ਗਲਤ ਹੈ। ਜਿਸ ਤਰ੍ਹਾਂ ਪਹਿਲਾਂ ਜੀਵ ਫਸਿਆ ਹੈ ਮਾਇਆ ਵਿਚ ਉਦੋਂ ਵੀ ਤਾਂ ਇਹ ਸੁਤੰਤਰ ਰਹਿੰਦਾ ਹੀ ਸੀ। ਕਦੇ ਨਾ ਕਦੇ ਤਾਂ ਸੰਸਾਰ ਐਸਾ ਹੋਏਗਾ ਹੀ ਕਿ ਨਹੀਂ ਹੋਣਾ ਕਿਉਂਕਿ ਸੰਸਾਰ ਕਾਇਮ ਹੈ ਵਾਹਿਗੁਰੂ ਦੀ ਸੱਤਾ ਤੇ। ਜੇ ਉਹ ਆਪਣੀ ਸੱਤਾ ਖਿੱਚ ਲਵੇ ਤਾਂ ਸੰਸਾਰ ਖਤਮ ਹੋ ਜਾਂਦਾ ਹੈ। ਜੀਵ ਜਿਹੜਾ ਹੈ ਉਹ ਮਾਇਆ ਦੇ ਅਧੀਨ ਫੇਰ ਵੀ ਰਹਿੰਦਾ ਹੈ ਕਿਉਂਕਿ ਉਸ ਨੇ ਕਰਮ ਕੀਤੇ ਹੋਏ ਹੁੰਦੇ ਨੇ। ਜਦੋਂ ਸੰਸਾਰ ਫੇਰ ਰਚਿਆ ਜਾਂਦਾ ਹੈ ਉਹ ਕਰਮਾਂ ਦੇ ਅਧੀਨ ਹੋ ਕੇ ਫੇਰ ਸੰਸਾਰ ਵਿਚ ਆ ਜਾਂਦਾ ਹੈ ਪਰ ਪਹਿਲਾਂ ਵੀ ਤਾਂ ਫਸਿਆ ਹੋਇਆ ਹੈ। ਇਹ ਕੋਈ ਤਾਂ ਸਮਾਂ ਹੋਏਗਾ ਜਦੋਂ ਇਸ ਨੇ ਕੋਈ ਪਾਪ ਨਹੀਂ ਸੀ ਕਰਿਆ, ਕੋਈ ਕਰਮ ਨਹੀਂ ਸੀ ਕਰਿਆ। ਉਸ ਵੇਲੇ ਤਾਂ ਬਿਲਕੁਲ ਨਿਰਮਲ ਸੀ ਤੇ ਜਿਵੇਂ ਉਸ ਵੇਲੇ ਫਸਿਆ ਉਵੇਂ ਹੁਣ ਵੀ ਫਸ ਸਕਦਾ ਹੈ।

ਸੋ ਇਸ ਤਰ੍ਹਾਂ ਉਹ ਇਸ ਨਤੀਜੇ ਤੇ ਪਹੁੰਚੇ ਕਿ ਨਹੀਂ ਇਥੇ ਪ੍ਰਮੇਸ਼ਰ ਤੋਂ ਬਗੈਰ ਹੋਰ ਕੋਈ ਨਹੀਂ ਹੈ। ਆਪੇ ਹੀ ਆਪਣੇ ਕੌਤਕ ਕਰਦਾ ਹੈ। ਆਪੇ ਹੀ ਰਚਨਾ ਰਚਦਾ ਹੈ ਲੇਕਿਨ ਉਸ ਨੇ ਇਕ ਗੱਲ ਕਹਿ ਦਿੱਤੀ ਕਿ ਜੀਵ ਤਾਂ ਭਲਾ ਨਹੀਂ ਸੀ ਪਰ ਮਾਇਆ ਹੈ। ਜਦੋਂ ਉਸ ਨੂੰ ਪੁਛਿਆ ਕਿ ਮਾਇਆ ਕਿਵੇਂ ਹੈ? ਉਹ ਕਹਿੰਦਾ ਕਿ ਇਹ ਗੱਲ ਮੇਰੇ ਨਾਲ ਨਾ ਕਰੀਂ ਕਿਉਂਕਿ ਇਹ ਅਨਰ ਬਚਨਯ ਹੈ ਤੇ ਕੋਈ ਨਿਰਣਾ ਨਹੀਂ ਇਸ ਦਾ ਹੋਣਾ, ਐਵੇਂ ਪਾਣੀ ਰਿੜਕ ਕੇ ਮੱਖਣ ਕੱਢਣ ਵਾਲੀ ਗੱਲ ਹੈ, ਖਪ ਜਾਵਾਂਗੇ ਕਿਉਂਕਿ ਇਸ ਮਾਇਆ ਦੇ ਪਸਾਰੇ ਦਾ ਨਾ ਕੋਈ ਅੰਤ ਹੈ, ਨਾ ਕੋਈ ਆਦਿ ਹੈ, ਨਾ ਕੋਈ ਗਿਣਤੀ ਹੈ ਕਿਸੇ ਥਾਂ ਤੇ ਅਸੀਂ ਕਹਿ ਨਹੀਂ ਸਕੇ ਕਿ ਕਰੋੜ ਬ੍ਰਹਿਮੰਡ ਹੈ ਜਾਂ ਖਰਬ ਬ੍ਰਹਿਮੰਡ ਹੈ। ਜਿੰਨਾ ਕਹਾਂਗੇ ਉਦੋਂ ਅੱਗੇ ਓਨਾ ਹੀ ਹੋਰ ਪਿਆ ਹੈ। ਮਹਾਰਾਜ ਜੀ ਨੇ ਵੀ ਇਨ੍ਹਾਂ ਚੀਜ਼ਾਂ ਨੂੰ 'ਜਪੁਜੀ ਸਾਹਿਬ' ਦੇ ਅੰਦਰ ਮੰਨਿਆ ਕਿ ਪਸਾਰੇ ਦਾ ਅੰਤ ਕੋਈ ਨਹੀਂ, ਕਿੰਨੇ ਹੀ ਕਹਿ ਗਏ ਨੇ, ਐਨੇ ਹੀ ਹੋਰ ਹੋ ਜਾਣ ਉਹ ਵੀ ਕਹਿ ਜਾਣ, ਐਨੇ ਹੀ ਹੋਰ ਹੋ ਜਾਣ ਉਹ ਵੀ ਕਹਿ ਜਾਣ ਪਰ ਫੇਰ ਵੀ ਹੱਥ ਕੁਝ ਨਹੀਂ ਆਉਂਦਾ।

ਕਿੰਨੀਆਂ ਹੀ ਗੱਲਾਂ ਨੇ ਪਰ 'ਜਪੁਜੀ ਸਾਹਿਬ' ਅਸੀਂ ਪੜ੍ਹ ਜਾਂਦੇ ਹਾਂ ਲੇਕਿਨ ਸਾਡਾ ਮਨ ਰੁਕਦਾ ਨਹੀਂ ਹੈ। ਇਨ੍ਹਾਂ ਬਚਨਾਂ ਦੇ ਉੱਤੇ ਨਾ ਰੁਕਣ ਕਰਕੇ ਸਾਨੂੰ ਪ੍ਰਕਾਸ਼ ਨਹੀਂ ਆਉਂਦਾ, ਹਨ੍ਹੇਰੇ ਵਿਚ ਰਹਿੰਦੇ ਹਾਂ।

ਸੋ ਇਹੀ ਜੋ ਬਚਨ ਹੈ ਮਹਾਰਾਜ ਜੀ ਦਾ, ਇਹੀ ਬਚਨ ਜੇ ਸਮਝ ਲਿਆ ਜਾਵੇ ਤਾਂ ਸਾਰੇ ਹੀ ਸੁਖ ਪ੍ਰਾਪਤ ਹੋ ਜਾਂਦੇ ਨੇ। ਗੁਰੂ ਮਹਾਰਾਜ ਜੀ ਨੇ ਜੋ ਚੀਜ਼ ਦੱਸੀ ਸਾਨੂੰ ਆ ਕੇ, ਉਹ ਕਿਉਂ ਵਿਸ਼ੇਸ਼ ਹੈ ਵੇਦਾਂਤ ਨੂੰ ਸੋਧ ਕੇ ਦੱਸੀ ਹੈ। ਜਿਹੜੀਆਂ ਉਸ ਦੇ ਵਿਚ ਕੋਈ ਕਮੀਆਂ ਸਨ ਉਨ੍ਹਾਂ ਨੂੰ ਛੱਡ ਦਿੱਤਾ ਜਿਹੜਾ ਤੱਤ ਸੀ ਉਹ ਲੈ ਲਿਆ।

ਗੁਰੂ ਮਹਾਰਾਜ ਕਹਿੰਦੇ ਮਾਇਆ ਅਨਾਦੀ ਨਹੀਂ ਹੈ ਭਾਈ! ਇਹ ਤਾਂ ਜਦੋਂ ਵਾਹਿਗੁਰੂ ਦਾ ਜੀਅ ਕਰਦਾ ਹੈ, ਜਦੋਂ ਉਸ ਦੀ ਮੌਜ ਹੁੰਦੀ ਹੈ, ਜਿਵੇਂ ਸਮੁੰਦਰ ਦੀ ਮੌਜ ਨੂੰ ਲਹਿਰ ਕਹਿੰਦੇ ਨੇ ਕਿ ਲਹਿਰ ਆਉਂਦੀ

ਹੈ, ਸਮੁੰਦਰ ਉਛਲਣ ਲੱਗ ਜਾਂਦਾ ਹੈ। ਵੱਡੀਆਂ-ਵੱਡੀਆਂ ਲਹਿਰਾਂ ਉਠਦੀਆਂ ਨੇ, ਹਵਾ ਦੇ ਨਾਲ ਮਿਲ ਕੇ ਉਹ ਕਲੋਲ ਕਰਦਾ ਹੈ। ਐਸੇ ਤਰ੍ਹਾਂ ਪ੍ਰਮੇਸ਼ਰ ਦੀ ਮੌਜ ਦੇ ਵਿਚ ਆਹ ਸਾਰੀਆਂ ਸ੍ਰਿਸ਼ਟੀਆਂ ਆਪੇ ਹੀ ਪੈਦਾ ਹੋ ਜਾਂਦੀਆਂ ਹਨ -

***ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥*** *ਪੰਨਾ - 3*

***ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥***
***ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥*** *ਪੰਨਾ - 537*

ਬੇਅੰਤ ਪਸਾਰਾ ਆਪਣੇ ਆਪ ਤੋਂ ਆਪੇ ਹੀ ਕਰ ਦਿੱਤਾ। ਆਪੇ ਹੀ ਮਾਇਆ ਪੈਦਾ ਕਰ ਦਿੱਤੀ, ਆਪੇ ਹੀ ਜੀਵ ਪੈਦਾ ਕਰ ਦਿੱਤਾ ਤੇ ਆਪ ਫੇਰ ਨਿਆਰੇ ਦਾ ਨਿਆਰਾ ਰਹਿ ਗਿਆ। ਜੋ ਸਾਨੂੰ ਐਨਾ ਕੁ ਪਤਾ ਲੱਗ ਜਾਂਦਾ ਹੈ ਕਿ ਮਾਇਆ ਦਾ ਤੇ ਸਾਡਾ ਸੰਘਰਸ਼ ਹੈ ਆਪਸ ਵਿਚ, ਵਾਹਿਗੁਰੂ ਨਾਲ ਸਾਡਾ ਕੋਈ ਰੌਲਾ-ਰੱਪਾ ਨਹੀਂ ਹੈ ਤੇ ਉਸ ਨੇ ਤਾਂ ਪੈਦਾ ਕਰ ਦਿੱਤੀਆਂ ਦੋਵੇ ਚੀਜ਼ਾਂ -

***ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ॥***
***ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*** *ਪੰਨਾ - 463*

ਆਪਣੇ ਆਪ ਤੋਂ ਆਪ ਹੀ ਸਾਜ ਲਿਆ ਤੇ ਕੁਦਰਤ ਪੈਦਾ ਕਰ ਦਿੱਤੀ ਤੇ ਵਾਹਿਗੁਰੂ ਬੈਠ ਕੇ ਦੇਖਣ ਲੱਗ ਗਿਆ। ਦੂਰ ਹੈ? ਕਹਿੰਦੇ ਨਹੀਂ ਸਾਰਿਆਂ ਦੇ ਨਾਲ ਹੈ, ਸਾਰੀ ਰਚਨਾ ਦੇ ਕਣ-ਕਣ ਵਿਚ ਸਮਾਇਆ ਹੋਇਆ ਹੈ, ਕਿਸੇ ਤੋਂ ਵੀ ਦੂਰ ਨਹੀਂ ਹੈ। ਹਰ ਥਾਂ ਦੇ ਉਤੇ ਨਾਲ ਹੈ। ਸੋ ਇਹ ਵਿਚਾਰਾਂ ਨੇ ਇਸ ਨੂੰ ਆਤਮ ਚਿੰਤਨ ਵੇਲੇ, ਭਜਨ ਕਰਨ ਦੇ ਅਨੇਕ ਤਰੀਕੇ ਹੁੰਦੇ ਨੇ। ਉਨ੍ਹਾਂ ਤਰੀਕਿਆਂ ਵਿਚੋਂ ਜਦੋਂ ਬਿਰਤੀ ਬਹੁਤ ਉਚੀ ਲੰਘ ਜਾਂਦੀ ਹੈ ਉਥੇ 'ਆਤਮ ਚਿੰਤਨ' ਦੀ ਅਵਸਥਾ ਆ ਜਾਇਆ ਕਰਦੀ ਹੈ। ਉਥੇ ਆਹ ਕੂੜ ਕਬਾੜ ਸਾਰਾ ਹੀ ਸਾਹਮਣੇ ਆਉਂਦਾ ਹੈ, ਹਜ਼ਾਰਾਂ ਹੀ ਫੁਰਨੇ ਆਉਂਦੇ ਨੇ। ਆਦਮੀ ਹੈਰਾਨ ਹੋ ਜਾਂਦਾ ਹੈ ਕਿ ਮੈਂ ਤਾਂ ਫੁਰਨੇ ਰਹਿਤ ਸੀ, ਐਨੇ ਫੁਰਨੇ ਇਕ ਦਮ ਕਿਥੋਂ ਆ ਗਏ। ਉਸ ਵੇਲੇ ਵਿਚਾਰ ਦੇ ਨਾਲ ਇਹ ਕੱਟੇ ਜਾਂਦੇ ਨੇ। ਜਿਹੜੀ ਬੁੱਧੀ ਵਾਲੀ ਸਤ੍ਹਾ ਹੈ ਉਸ ਦੇ ਵਿਚ ਨਹੀਂ ਇਹ ਕੱਟ ਹੁੰਦੇ।

ਇਸ ਦੇ ਵਿਚ ਤਾਂ ਅਸੀਂ ਹੁਣ ਸੁਣ ਲਿਆ ਕਿ ਮਹਾਰਾਜ ਦਾ ਹੁਕਮ ਕਮਾ ਲਓ, ਨਹੀਂ ਕਮਾਇਆ ਜਾਂਦਾ। ਕਿੰਨਾ ਹੀ ਜੋਰ ਲਾ ਲਓ ਨਹੀਂ ਕਮਾ ਹੁੰਦਾ, ਨਾ ਯਾਦ ਰਹੇ। ਐਨਾ ਵੀ ਯਾਦ ਨਹੀਂ ਰਹਿਣਾ, 5 ਮਿੰਟ ਤੱਕ ਵੀ ਯਾਦ ਨਹੀਂ ਰਹਿਣਾ ਕਿ ਉਹ ਆਪ ਹੀ ਹੈ। ਮੇਰੇ ਨਾਲ ਹੈ ਵੀ, ਬਾਹਰ ਵੀ ਹਰ ਥਾਂ ਦੇ ਉੱਤੇ -

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ॥*** ***ਅਕਾਲ ਉਸਤਤਿ***

ਹੁਣ ਯਾਦ ਕਿਵੇਂ ਰੱਖਿਆ ਜਾਵੇ? ਵੈਦਾਂਤ ਨੇ ਇਹ ਗੱਲ ਤਾਂ ਕਹਿ ਦਿੱਤੀ, ਬਿਲਕੁਲ ਸਹੀ ਕਹਿ ਦਿੱਤੀ ਲੇਕਿਨ ਯਾਦ ਰੱਖਣ ਦਾ ਨਹੀਂ ਕੋਈ ਸਾਧਨ ਦੱਸਿਆ। ਮਾਇਆ ਦੇ ਨਾਲ ਸਾਡੀ ਮੱਤ ਰਲੀ ਹੋਈ ਹੈ, ਅਸੀਂ ਛੁਟੀਏ ਕਿਵੇਂ? ਪਹਿਲਾਂ ਤਾਂ ਇਧਰੋਂ ਛੁਟਕਾਰਾ ਹੋਵੇ ਫੇਰ ਜਾ ਕੇ ਸਾਨੂੰ ਵਿਹਲ ਮਿਲੇ ਤਾਂ ਇਹ ਗੱਲ ਸੋਚੀਏ। ਸਾਡਾ ਤਾਂ ਮਨ ਧੀਆਂ-ਪੁੱਤਾਂ ਵਿਚ ਫਸਿਆ ਹੋਇਆ ਹੈ, ਕਾਰੋਬਾਰਾਂ ਵਿਚ ਫਸਿਆ ਹੋਇਆ ਹੈ, ਘਾਟੇ ਵਾਧੇ ਵਿਚ ਫਸਿਆ ਹੋਇਆ ਹੈ, ਮਿੱਤਰ-ਦੋਸਤ ਵਿਚ ਫਸਿਆ ਹੋਇਆ ਹੈ। ਉਹ ਜਿਸ ਨੂੰ ਅਸੀਂ ਨਾਲ ਸਮਝਣਾ ਹੈ -

***ਸੰਗਿ ਸਹਾਈ ਸੁ ਆਵੈ ਨ ਚੀਤਿ॥***
***ਜੋ ਬੈਰਾਈ ਤਾ ਸਿਉ ਪ੍ਰੀਤਿ॥***

***ਬਲੂਆ ਕੇ ਗ੍ਰਿਹ ਭੀਤਰਿ ਬਸੈ॥***
***ਅਨਦ ਕੇਲ ਮਾਇਆ ਰੰਗਿ ਰਸੈ॥***
***ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ॥***
***ਕਾਲੁ ਨ ਆਵੈ ਮੂੜੇ ਚੀਤਿ॥***
***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥***
***ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥*** ***ਪੰਨਾ - 267***

ਆਪਣੀ ਦੇਹ ਨੂੰ, ਆਪਣੀ ਦੇਹ ਦੇ ਚਿਨ੍ਹਾਂ ਨੂੰ, ਆਪਣੇ ਧਰਮ ਨੂੰ, ਆਪਣੇ ਦੇਸ਼ ਨੂੰ, ਆਪਣੀ ਜਾਤ ਨੂੰ, ਆਪਣੇ ਵਰਣ ਨੂੰ, ਆਪਣੇ ਭਾਈਚਾਰੇ ਨੂੰ, ਆਪਣੇ ਆਪ ਨੂੰ, ਆਪਣੇ ਪਰਿਵਾਰ ਨੂੰ ਦ੍ਰਿੜ੍ਹ ਕਰਕੇ ਮੰਨਦਾ ਹੈ। ਇਸ ਦੇ ਵਿਚੋਂ ਕੱਢਿਆ ਕਿਵੇਂ ਜਾਵੇ? ਹਨ੍ਹੇਰ ਗੁਬਾਰ ਦੇ ਵਿਚ ਵੜਿਆ ਹੋਇਆ ਹੈ। ਜਿਹੜੇ ਯਾਦ ਰੱਖਦੇ ਨੇ ਜਿਨ੍ਹਾਂ ਦੇ ਬਾਰੇ ਮਹਾਰਾਜ ਨੇ ਕਿਹਾ ਹੈ ਕਿ ਜਿਨ੍ਹਾਂ ਦੇ ਆਹ ਯਾਦ ਰਹਿੰਦਾ ਹੈ ਉਨ੍ਹਾਂ ਦੀ ਜੇ ਸੰਗਤ ਮਿਲ ਜਾਵੇ ਤਾਂ ਤਰ ਜਾਂਦਾ ਹੈ। ਉਨ੍ਹਾਂ ਦੇ ਉੱਤੇ ਉਸ ਨੂੰ ਤਰਕ ਹੈ ਕਿਉਂਕਿ ਉਸ ਦੇ ਭਾਗ ਨਹੀਂ ਜਾਗੇ, ਨਾ ਜਾਗਣ ਕਰਕੇ ਉਨ੍ਹਾਂ ਦੇ ਮਨ ਵਿਚੋਂ ਤਰਕਾਂ ਨਹੀਂ ਨਿਕਲਦੀਆਂ। ਇਸ ਕਰਕੇ ਉਸ ਦਾ ਭਲਾ ਨਹੀਂ ਹੋ ਸਕਦਾ।

ਸੋ ਉਸ ਦੇ ਬਾਰੇ ਮਹਾਰਾਜ ਜੀ ਨੇ ਸਤਿਸੰਗ ਦਾ ਸਾਧਨ ਦੱਸਿਆ ਹੈ -

***ਸਤਸੰਗਤਿ ਕੈਸੀ ਜਾਣੀਐ॥***
***ਜਿਥੈ ਏਕੋ ਨਾਮੁ ਵਖਾਣੀਐ॥*** ***ਪੰਨਾ - 72***

ਮਨੁੱਖਾਂ ਦੇ ਇਕੱਠ ਨੂੰ ਸਤਿਸੰਗ ਨਹੀਂ ਕਹਿੰਦੇ ਤੇ ਜਿਥੇ ਅਨੁਭਵੀ ਰੂਹ ਹੋਵੇ, ਸਾਧੂ ਬੈਠੇ ਹੋਣ, ਸੰਤ ਬੈਠੇ ਹੋਣ ਉਨ੍ਹਾਂ ਦੇ ਜੋ ਬਚਨ ਨੇ, ਜੋ ਉਹ ਤੱਤ ਬਚਨਾਂ ਦਾ ਵਿਸ਼ਲੇਸ਼ਣ ਕਰਦੇ ਨੇ ਜਿਥੇ ਇਹ ਚੀਜ਼ ਹੁੰਦੀ ਹੈ ਉਹ ਸਤਿਸੰਗ ਹੁੰਦਾ ਹੈ, ਉਹ ਪ੍ਰਾਪਤ ਨਹੀਂ ਹੁੰਦੀ -

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਕਹੁ ਨਾਨਕ ਤਿਸੁ ਭਇਓ ਪਰਾਪਤਿ***
***ਜਿਸੁ ਪੁਰਬ ਲਿਖੇ ਕਾ ਲਹਨਾ॥*** ***ਪੰਨਾ - 642***

ਮੱਥੇ ਵਿਚ ਕੋਈ ਲੇਖ ਲਿਖਿਆ ਹੋਵੇ, ਸ਼ੁਭ ਕਰਮ ਹੋਏ ਹੋਣ, ਫੇਰ ਸਤਿਸੰਗ ਮਿਲ ਜਾਂਦਾ ਹੈ। ਸੋ ਮਹਾਰਾਜ ਕਹਿੰਦੇ ਕਿ ਜਿਨ੍ਹਾਂ ਨੇ ਜਪਿਆ ਹੈ ਅਸੀਂ ਬਲਿਹਾਰ ਜਾਂਦੇ ਹਾਂ ਉਨ੍ਹਾਂ ਦੇ। ਉਨ੍ਹਾਂ ਦੀ ਸੰਗਤ ਕਰਕੇ ਤਰ ਜਾਈਦਾ ਹੈ। ਹੋਰ ਕੋਈ ਤਰੀਕਾ ਨਹੀਂ। ਹੇ ਵਾਹਿਗੁਰੂ! ਜੇ ਤੂੰ ਦਇਆਲ ਹੁੰਦਾ ਹੈ ਤਾਂ ਕਿਰਪਾ ਕਰ, ਮੈਨੂੰ ਐਸੇ ਪੁਰਸ਼ਾਂ ਨੂੰ ਮਿਲਾ ਜਿਨ੍ਹਾਂ ਨੂੰ ਮੈਂ ਸੰਤ ਕਹਿ ਕੇ ਸੰਬੋਧਨ ਕਰਦਾ ਹਾਂ। ਜਿਨ੍ਹਾਂ ਨੂੰ ਪ੍ਰਮੇਸ਼ਰ ਕਦੇ ਭੁਲਦਾ ਨਹੀਂ, ਜਿਨ੍ਹਾਂ ਤੇ ਅਗਿਆਨ ਦਾ ਪੜਦਾ ਨਹੀਂ ਆਉਂਦਾ, ਮੈਨੂੰ ਉਨ੍ਹਾਂ ਦੀ ਧੂੜੀ ਦੇ ਦੇ। ਮੇਰਾ ਮਨ ਉਥੇ ਜਾ ਕੇ ਅਭਿਮਾਨ ਵਿਚ ਨਾ ਰਹੇ ਕਿ ਮੈਂ ਵੀ ਹਾਂ ਕੁਝ। ਕਹਿੰਦੇ ਮੈਂ ਚਰਨਾਂ ਦੀ ਧੂੜੀ ਬਣ ਜਾਵਾਂ ਤੇ ਮੈਂ ਉਨ੍ਹਾਂ ਦੇ ਵਿਚਾਰ ਨਾਲ ਸਹਿਮਤ ਹੋ ਜਾਵਾਂ।

ਸੋ ਗੁਰੂ ਮਹਾਰਾਜ ਨੇ ਦੱਸਿਆ ਹੈ ਕਿ ਇਥੇ ਸੰਸਾਰ ਦੇ ਅੰਦਰ ਇਕ ਬੜੀ ਹੀ ਸ਼ਕਤੀਸ਼ਾਲੀ ਸ਼ਕਤੀ ਹੈ ਜਿਹੜੀ ਪ੍ਰਮੇਸ਼ਰ ਤੋਂ ਦੂਸਰੇ ਨੰਬਰ ਤੇ ਹੈ। ਹੈ ਪ੍ਰਮੇਸ਼ਰ ਦੀ ਸ਼ਕਤੀ ਕਿਉਂਕਿ ਪ੍ਰਮੇਸ਼ਰ ਨੇ ਬਣਾਈ ਹੈ -

***ਅਪਨੀ ਮਾਇਆ ਆਪਿ ਪਸਾਰੀ ............॥*** ***ਪੰਨਾ - 537***

ਆਪਣੀ ਮਾਇਆ ਦਾ ਆਪ ਪਸਾਰਾ ਕਰ ਦਿੱਤਾ। ਜਿਹੜੀ ਵਾਹਿਗੁਰੂ ਦੀ ਮਾਇਆ ਹੈ ਉਹ ਕੋਈ ਮਾਮੂਲੀ ਚੀਜ਼ ਤਾਂ ਨਾ ਹੋਈ। ਫੇਰ ਉਸ ਦੀ ਸ਼ਕਤੀ ਜਿਹੜੀ ਹੈ ਉਹ ਕੋਈ ਮਾਮੂਲੀ ਚੀਜ਼ ਨਹੀਂ, ਉਸ ਦਾ ਕੋਈ ਮੁਕਾਬਲਾ ਨਹੀਂ ਕਰ ਸਕਦਾ। ਕਹਿੰਦੇ, ਉਹ ਹੈ ਕੀ ਚੀਜ਼? ਸਾਨੂੰ ਪਤਾ ਕਿਵੇਂ ਲੱਗੇ ਕਿ ਮਾਇਆ ਕੀ ਹੁੰਦੀ ਹੈ? ਕੀ ਕੰਮ ਕਰਦੀ ਹੈ? ਉਸ ਦਾ ਮਹਾਰਾਜ ਨੇ ਛੋਟਾ ਜਿਹਾ ਸੰਖੇਪ ਰੂਪ ਵਿਚ ਦੱਸ ਦਿੱਤਾ ਕਿ ਅੱਗੇ ਵਿਚਾਰਾਂ ਤਾਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੜ੍ਹ ਕੇ ਕਰ ਲਇਓ, ਅਸੀਂ ਤੁਹਾਨੂੰ ਇਕ ਸੰਕੇਤ ਦੇ ਦਿੰਦੇ ਹਾਂ-

*ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ॥ ਪੰਨਾ - 67*

ਕਿਸ ਨੂੰ ਕਿਹਾ ਜਾਂਦਾ ਹੈ ਮਾਇਆ ਤੇ ਕਰਮ ਕੀ ਕਰਦੀ ਹੈ ਮਾਇਆ? ਮਹਾਰਾਜ ਕਹਿੰਦੇ ਕਿ ਉਹ ਕਰਮ ਇਹ ਕਰਦੀ ਹੈ ਕਿ ਪ੍ਰਮੇਸ਼ਰ ਦੀ ਜਿਹੜੀ ਸ਼ਕਤੀ ਹੈ ਮਾਇਆ ਦੇ ਨਾਲ ਰਲੀ ਹੋਈ, ਉਹ ਵੀ ਸ਼ਕਤੀ ਹੈ ਪ੍ਰਮੇਸ਼ਰ ਦੀ। ਦੂਸਰੀ ਸ਼ਕਤੀ ਜੋ ਹੈ ਉਹ ਜੜ੍ਹ ਸ਼ਕਤੀ ਹੈ, ਇਸ ਦੇ ਵਿਚ ਚੇਤੰਨਤਾ ਨਹੀਂ ਹੈ, ਜਿਸ ਨੂੰ ਮਾਇਆ ਕਹਿੰਦੇ ਨੇ। ਪਹਿਲੀ ਚੇਤਨ ਸ਼ਕਤੀ ਹੈ ਉਹ ਚੇਤਨ ਸ਼ਕਤੀ ਜਿਹੜੀ ਵਾਹਿਗੁਰੂ ਦੀ ਹੈ ਉਸ ਨੂੰ ਆਤਮਾ ਕਹਿੰਦੇ ਨੇ -

*ਬ੍ਰਹਮ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥ ਪੰਨਾ - 846*

ਇਸ ਆਤਮਾ ਦਾ ਪਸਾਰਾ ਹੋ ਗਿਆ। ਇਹ ਸ਼ੁਧ ਸ਼ਕਤੀ ਹੈ ਵਾਹਿਗੁਰੂ ਦੀ, ਕਿਰਿਆਸ਼ੀਲ ਸ਼ਕਤੀ, ਜਿਸ ਨੂੰ ਕਰਤਾ ਕਹਿੰਦੇ ਨੇ। ਇਸ ਦੇ ਉਤੇ ਜਦੋਂ ਕਰਤਾ ਨਹੀਂ ਸੀ ਉਦੋਂ ਕਹਿੰਦੇ 'ਏਕੰਕਾਰ' ਸੀ। ਜਦੋਂ 'ਏਕੰਕਾਰ' ਦੀ ਅਵਸਥਾ ਵਿਚ ਨਹੀਂ ਸੀ ਉਸ ਵੇਲੇ ਕੀ ਸੀ? ਕਹਿੰਦੇ, ਨਿਰੰਕਾਰ ਜੀ ਨਿਰਗੁਣ ਅਵਸਥਾ ਦੇ ਵਿਚ ਸੀ। ਨਿਰਗੁਣ ਤੋਂ ਜਦੋਂ ਸਰਗੁਣ ਹੋਇਆ ਤਾਂ ਏਕੰਕਾਰ -

*ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ।*
*ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ॥*
*ਭਾਈ ਗੁਰਦਾਸ ਜੀ ਦੀ ਵਾਰ 26/2*

ਸੋ ਮਹਾਰਾਜ ਕਹਿੰਦੇ ਇਹ ਜਿਹੜੀ ਮਾਇਆ ਹੈ ਇਹ ਕੰਮ ਕੀ ਕਰਦੀ ਹੈ? ਜਿਹੜੀ ਇਸ ਦੇ ਵਿਚ ਚੇਤਨ ਸੱਤ੍ਹਾ ਹੈ ਉਸ ਨੂੰ ਭੁਲਾ ਦਿੰਦੀ ਹੈ ਅਸਲੇ ਨਾਲੋਂ, ਪ੍ਰਮੇਸ਼ਰ ਨਾਲੋਂ ਤੋੜ ਲੈਂਦੀ ਹੈ। ਬਿਲਕੁਲ ਉਸ ਦੇ ਆਲੇ ਦੁਆਲੇ ਚੱਕਰ, ਘੇਰਾ ਕਰ ਦਿੰਦੀ ਹੈ। ਉਸ ਨੂੰ ਵੱਖਰਾ ਕਰ ਦਿੰਦੀ ਹੈ। ਆਦਮੀ ਵਿਚ ਆਪਾ, ਜਾਤ, ਸਖਸ਼ੀਅਤ ਪੈਦਾ ਹੋ ਜਾਂਦੀ ਹੈ। 'ਮੈ' ਪੈਦਾ ਹੋ ਜਾਂਦੀ ਹੈ। 'ਮੈ' ਦੀ ਜਿਹੜੀ ਸੋਝੀ ਹੈ ਉਸ ਨੂੰ ਹਉਮੈ ਕਹਿੰਦੇ ਨੇ। ਹਉਮੈ ਮੈਂ ਦਾ ਫੈਲਾਓ, ਪਰਸਾਰ ਹੈ। ਇਸ ਦੇ ਵਿਚ ਹੋਰ ਚੀਜ਼ਾਂ ਬਹੁਤ ਆ ਰਲਦੀਆਂ ਹਨ। ਜੋ ਕੁਝ ਪਸਾਰਾ ਦਿਸਦਾ ਹੈ ਸਭ ਹਉਮੈ ਦਾ ਹੈ। ਉਸ ਵੇਲੇ ਇਹ ਜੀਵ ਸ਼ਕਤੀ ਤਾਂ ਕਾਬੂ ਆ ਗਈ। ਇਹ ਤਾਂ ਚੇਤਨ ਹੈ, ਜੜ੍ਹ ਸ਼ਕਤੀ ਨੇ ਇਸ ਨੂੰ ਕਾਬੂ ਕਰ ਲਿਆ। ਮਹਾਰਾਜ ਕਹਿੰਦੇ-

*ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ॥ ਪੰਨਾ - 67*

ਇਹ ਦੁਖ ਤੇ ਸੁਖ ਦੋਹਾਂ ਚੀਜ਼ਾਂ ਦੇ ਨਾਲ ਜੀਵ ਬੰਨ੍ਹਿਆ ਗਿਆ ਤੇ ਹੁਣ ਮੈਂ ਧਾਰ ਕੇ ਕਰਮ ਕਰਦਾ ਹੈ। ਜਦੋਂ ਮੈਂ ਧਾਰ ਕੇ ਇਸ ਨੇ ਕਰਮ ਕਰੇ ਤਾਂ ਇਸ ਦੇ ਕਰਮ ਇਸਦੇ ਨਾਲ ਚਿੰਬੜ ਗਏ, ਉਨ੍ਹਾਂ ਕਰਮਾਂ ਦਾ ਸਾਨੂੰ ਫਲ ਭੋਗਣਾ ਪੈ ਗਿਆ।ਬਾਰ-ਬਾਰ ਕਰਮ ਭੋਗਣ ਨਾਲ ਸਾਡਾ ਸੁਭਾਅ ਬਣ ਗਿਆ, ਸੁਭਾਅ ਬਣਨ ਨੂੰ ਮਹਾਰਾਜ ਕਿਰਤ ਕਹਿੰਦੇ ਨੇ। ਉਹ ਕਿਰਤ ਤੇ ਕਰਮ ਇਕੱਠੇ ਹੋ ਗਏ। ਉਸ ਦੇ ਨਾਲ ਹੋਇਆ ਕੀ -

*ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥ ਪੰਨਾ - 133*

ਉਸ ਨੇ ਕੰਮ ਹੀ ਇਹ ਕਰਿਆ ਕਿ ਵਾਹਿਗੁਰੂ ਨਾਲੋਂ ਸਾਨੂੰ ਤੋੜ ਦਿੱਤਾ। ਹੁਣ ਇਹ ਦੋਹੇ ਚੀਜ਼ਾਂ

ਨਹੀਂ ਹਨ ਨਾ ਮਾਇਆ ਹੈ ਤੇ ਨਾ ਜੀਵ ਹੈ। ਸਤਿ ਇਹ ਹੈ ਕਿ –

*ਬ੍ਰਹਮ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥*
*ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥* *ਪੰਨਾ – 846*

ਇਥੇ ਮਹਾਰਾਜ ਨੇ ਕਿਹਾ ਕਿ ਨਹੀਂ ਪ੍ਰੇਮੀਓ! ਕਿਉਂ ਭਰਮ ਵਿਚ ਪੈਂਦੇ ਹੋ? ਇਥੇ ਵਾਹਿਗੁਰੂ ਆਪ ਹੀ ਆਪਣੇ ਕੌਤਕ ਕਰਦਾ ਹੈ। ਤੁਸੀਂ ਆਪਣੀ 'ਮੈਂ' ਨੂੰ ਛੱਡ ਦਿਓ। 'ਮੈਂ' ਹੁਣ ਛੱਡੀ ਨਹੀਂ ਜਾਂਦੀ। ਕੋਈ ਤਰੀਕਾ ਨਹੀਂ। ਦੁਨੀਆ ਵਿਚ ਜਿੰਨੇ ਤਰੀਕੇ ਵਧਣਗੇ ਉਨ੍ਹਾਂ ਨਾਲ 'ਮੈਂ' ਵਧੇਗੀ, ਤਪ ਕਰੋਗੇ, ਤਪ ਨਾਲ ਵਧੇਗੀ, ਜਪੁ ਕਰੋਗੇ ਜਪ ਨਾਲ ਵਧੇਗੀ, ਦਾਨ ਕਰੋਗੇ ਦਾਨ ਨਾਲ ਵਧੇਗੀ, ਤੀਰਥ ਯਾਤਰਾ ਕਰੋਗੇ ਉਸ ਦੇ ਨਾਲ ਵਧੇਗੀ। ਜਿੰਨੇ ਕਰਮ ਕਰੋਗੇ, ਉਨ੍ਹਾਂ ਨਾਲ ਵਧੇਗੀ।

ਹੁਣ ਛੁਟੇ ਕਿਵੇਂ? ਉਹ ਇਹ ਹੈ ਮਹਾਰਾਜ ਕਹਿੰਦੇ ਪੂਰੇ ਗੁਰੂ ਦੀ ਸ਼ਰਨ ਲੈ। ਉਸ ਦੇ ਕੋਲ ਇਕ ਮੰਤਰ ਹੈ ਜਿਸ ਦੇ ਨਾਲ ਤੈਨੂੰ ਉਹ ਇਸ ਦੇ ਵਿਚੋਂ ਕੱਢ ਦਏਗਾ। ਜੇ ਤਾਂ ਉਹ ਮੰਤਰ ਪ੍ਰਾਪਤ ਹੋ ਗਿਆ ਫੇਰ ਤਾਂ ਤੂੰ ਮਨੁੱਖ ਜੇ ਤੈਨੂੰ ਉਹ ਮੰਤਰ ਨਾ ਮਿਲਿਆ ਤਾਂ –

*ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ॥*
*ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥* *ਪੰਨਾ – 1357*

ਕੁੱਤਾ, ਬਿੱਲਾ, ਸੂਰ, ਸੱਪ ਹੈ ਉਹ। ਦੇਖਣ ਨੂੰ ਮਨੁੱਖ ਲਗਦਾ ਹੈ ਕਿਉਂਕਿ ਉਸ ਨੂੰ ਮੰਤਰ ਨਹੀਂ ਦਿੱਤਾ ਗੁਰੂ ਨੇ। ਹੁਣ ਉਹ ਮੰਤਰ ਕੀ ਹੈ? ਕਹਿੰਦੇ ਇਸ ਦਾ ਜਾਪ ਸ਼ੁਰੂ ਕਰ ਲੈ। ਸੰਤਾਂ ਦੀ ਕਰ ਸੰਗਤ, ਇਸ ਦਾ ਕਰ ਜਾਪ ਤੇ ਐਨਾ ਪਿਆਰ ਪਾ ਲੈ ਕਿ ਤੂੰ ਆਪਣਾ ਆਪ ਵਾਰਨ ਵਾਸਤੇ ਤਿਆਰ ਹੋ ਜਾਵੇ ਕਿਉਂਕਿ ਪਿਆਰ ਦੀ ਸ਼ਰਤ ਹੁੰਦੀ ਹੈ–

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *ਪੰਨਾ – 1413*

ਆਪਣੇ ਆਪ ਨੂੰ ਗਿਣਾਵੇ ਨਾ ਤੇ 'ਮੈਂ' ਵੇਚ ਦੇਵੇ। 'ਮੈਂ' ਹੈ ਮਨ। ਮਹਾਰਾਜ ਕਹਿੰਦੇ ਜੇ ਮਨ ਵੇਚ ਦੇਵੇਂ ਤੂੰ –

*ਮਨ ਬੇਚੈ ਸਤਿਗੁਰ ਕੈ ਪਾਸਿ॥ ਤਿਸੁ ਸੇਵਕ ਕੇ ਕਾਰਜ ਰਾਸਿ॥* *ਪੰਨਾ – 286*

ਪਹਿਲੀ ਸ਼ਰਤ ਕਹਿੰਦੇ ਨੇ ਕਿ ਮਨ ਦੇ ਨਾਲ ਜਿਹੜਾ ਹੋਰ ਕੁਝ ਹੈ ਉਹ ਵੀ ਦੇ ਦੇਹ ਤੂੰ, ਮਨ ਨੂੰ ਵੇਚ ਦਿੱਤਾ ਤੇ ਬਾਕੀ ਕੁਝ ਰੱਖ ਲਿਆ। ਬਾਕੀ ਕੁਝ ਨਹੀਂ ਬਚਦਾ ਜਦੋਂ ਮਨ ਦੇ ਦਿੰਦੇ ਹਾਂ –

*ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥*
*ਪੰਨਾ – 918*

ਸੋ ਜਿਸ ਤੇ ਤਾਂ ਕਿਰਪਾ ਹੋਵੇ ਉਹ ਤਾਂ ਇਸ ਦੀ ਡੂੰਘਿਆਈ ਨੂੰ, ਸਮਝ ਸਕਦੇ ਨੇ। ਕਿਰਪਾ ਨਾ ਹੋਵੇ ਤਾਂ ਠੀਕ ਹੈ ਜਿਥੇ ਕੁ ਪੜ੍ਹਦਾ ਹੈ, ਪੜ੍ਹਾਈ ਕਰੀ ਜਾਂਦਾ ਹੈ, ਮਨ ਵੇਚਣ ਵਾਲੀ ਅਵਸਥਾ ਨਹੀਂ ਆਉਂਦੀ ਉਸ ਦੀ। ਜੇ ਅਸੀਂ ਮਨ ਵੇਚਦੇ ਵੀ ਹਾਂ ਤਾਂ ਵੀ ਮਨ ਨੂੰ ਫੇਰ ਸਾਂਭ ਕੇ ਰੱਖਦੇ ਹਾਂ, ਮਨ ਤਾਂ ਫੇਰ ਕੰਮ ਕਰਦਾ ਹੈ। ਉਹ ਅਵਸਥਾ ਨਹੀਂ ਆਉਂਦੀ ਜਿਹੜੀ ਇਸ ਸ਼ਬਦ ਦੇ ਅੰਦਰ ਦੱਸੀ ਹੈ–

*ਤੂ ਕਰਤਾਰੁ ਕਰਹਿ ਸੋ ਹੋਇ॥* *ਪੰਨਾ – 723*

ਅਸੀਂ ਕਹਿੰਦੇ ਹਾਂ ਨਹੀਂ ਸੱਚੇ ਪਾਤਸ਼ਾਹ! ਮੈਂ ਕਰਦਾ ਹਾਂ। ਮੇਰੇ ਵਿਚ ਬੜੀ ਸ਼ਕਤੀ ਹੈ ਏਸ ਗੱਲ ਨੂੰ ਅਸੀਂ ਮੰਨਣ ਨੂੰ ਤਿਆਰ ਨਹੀਂ। ਸਾਰੀ ਜ਼ਿੰਦਗੀ ਮੱਥੇ ਟੇਕ-ਟੇਕ ਕੇ ਮੱਥੇ ਵੀ ਘੱਸ ਜਾਂਦੇ ਨੇ, ਪਰ ਗੁਰੂ ਦਾ ਬਚਨ ਨਹੀਂ ਕਮਾਉਂਦੇ। ਇਹ ਜੀਅ ਦੇ ਨਾਲ ਵਸਦਾ ਨਹੀਂ ਹੈ। ਜੇ ਕਿਤੇ ਜੀਅ ਨਾਲ ਵੱਸ ਜਾਏ। ਜੇ ਗੁਰੂ ਤੋਂ ਬਚਨ ਲੈ ਲਈਏ ਝੋਲੀ ਅੱਡ ਕੇ, ਝੋਲੀ ਜਿਹੜੀ ਹੈ ਉਹ ਮਨ ਦੀ ਹੈ ਹੈ। ਉਸ ਵੇਲੇ ਫੇਰ ਇਹ ਬਚਨ ਜੀਅ ਵਿਚ ਵਸ ਜਾਂਦਾ ਹੈ। ਫੇਰ ਇਸ ਨੂੰ ਨਾ ਤਸਕਰ ਲੈਂਦਾ ਹੈ, ਨਾ ਪਾਣੀ ਡੋਬਦਾ ਹੈ, ਨਾ ਅੱਗ ਜਾਲਦੀ ਹੈ, ਨਾ ਇਹ ਜਾਂਦਾ ਹੈ, ਇਸ ਬਚਨ ਨੂੰ ਅਟੱਲ ਬਚਨ ਕਹਿੰਦੇ ਨੇ। ਸੂਰਜ, ਚੰਦਰਮਾ ਨਾਸ ਹੋ ਜਾਣ, ਸਭ ਕੁਝ ਨਾਸ ਹੋ ਜਾਵੇ ਪਰ ਜਿਹੜਾ ਗੁਰੂ ਨੇ ਬਚਨ ਦਿੱਤਾ ਹੈ ਉਹ ਅਟੱਲ ਹੈ ਉਸ ਦਾ ਨਾਸ ਨਹੀਂ ਕਦੇ ਵੀ ਹੋਇਆ ਕਰਦਾ। ਜਿਸ ਨੂੰ 'ਸਤਿ ਬਚਨ' ਕਹਿੰਦੇ ਨੇ -

*.......... ਸਾਧ ਬਚਨ ਅਟਲਾਧਾ॥* *ਪੰਨਾ - 1204*

ਸੋ ਇਹ ਕਿਰਪਾ ਹੋਵੇ, ਸਤਿਸੰਗ ਮਿਲੇ, ਅੰਦਰੋਂ ਜਾਗ ਆਵੇ, ਲੋਚਾ ਜਾਗੇ, ਐਸਾ ਉਚਿਤ ਮਾਹੌਲ ਮਿਲੇ ਤਾਂ ਜਾ ਕੇ ਅਸੀਂ ਇਸ ਦੇ ਵਿਚੋਂ ਨਿਕਲ ਕੇ ਇਸ ਸ਼ਬਦ ਨੂੰ ਸਮਝ ਸਕਦੇ ਹਾਂ। ਨਹੀਂ ਤਾਂ ਸੁਣਨ ਵਾਲਿਆਂ ਨੇ ਸੁਣ ਲਿਆ, ਆਪਾਂ ਵੀ ਸੁਣ ਲਿਆ, ਆਸਾ ਦੀ ਵਾਰ ਦੇ ਕੀਰਤਨ ਦਾ ਆਨੰਦ ਲੈ ਲਿਆ, ਥੋੜ੍ਹੇ ਜਿਹੇ ਨੰਬਰ ਸਾਨੂੰ ਮਿਲ ਗਏ। ਸੋ ਜੇ ਸਮਝਿਆ ਜਾਵੇ ਫੇਰ ਸਭ ਕੁਝ ਖਤਮ ਹੋ ਜਾਂਦਾ ਹੈ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



21

ਸੂਹੀ ਮਹਲਾ ੪ ॥
ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥
ਗੁਰ ਕਿਰਪਾ ਤੇ ਹਰਿ ਮਨਿ ਵਸੈ
ਹੋਰਤੁ ਬਿਧਿ ਲਇਆ ਨ ਜਾਈ ॥੧॥
ਹਰਿ ਧਨੁ ਸੰਚੀਐ ਭਾਈ ॥
ਜਿ ਹਲਤਿ ਪਲਤਿ ਹਰਿ ਹੋਇ ਸਖਾਈ ॥੧॥ਰਹਾਉ ॥
ਸਤਸੰਗਤੀ ਸੰਗਿ ਹਰਿ ਧਨੁ ਖਟੀਐ
ਹੋਰ ਥੈ ਹੋਰਤੁ ਉਪਾਇ ਹਰਿ ਧਨੁ ਕਿਤੈ ਨ ਪਾਈ ॥
ਹਰਿ ਰਤਨੈ ਕਾ ਵਾਪਾਰੀਆ ਹਰਿ ਰਤਨ ਧਨੁ ਵਿਹਾਝੇ
ਕਚੈ ਕੇ ਵਾਪਾਰੀਏ ਵਾਕਿ ਹਰਿ ਧਨੁ ਲਇਆ ਨ ਜਾਈ ॥੨॥
ਹਰਿ ਧਨੁ ਰਤਨੁ ਜਵੇਹਰੁ ਮਾਣਕੁ
ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ
ਹਰਿ ਭਗਤੀ ਹਰਿ ਲਿਵ ਲਾਈ ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ
ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥
ਹਲਤਿ ਪਲਤਿ ਹਰਿ ਧਨੈ ਕੀ
ਭਗਤਾ ਕਉ ਮਿਲੀ ਵਡਿਆਈ ॥੩॥
ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ
ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ
ਜਮ ਦੂਜੈ ਕਿਸੈ ਕਾ ਲਗਾਇਆ ਨ ਜਾਈ ॥
ਹਰਿ ਧਨ ਕਉ ਉਚਕਾ ਨੇੜਿ ਨ ਆਵਈ
ਜਮੁ ਜਾਗਾਤੀ ਡੰਡੁ ਨ ਲਗਾਈ ॥੪॥
ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ
ਤਿਨਾ ਇਕ ਵਿਖ ਨਾਲਿ ਨ ਜਾਈ ॥
ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ
ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥੫॥
ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ
ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ ॥
ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ
ਜਨ ਨਾਨਕ ਕਉ ਗੁਰਿ ਸੋਝੀ ਪਾਈ ॥੬॥੨॥੧੦॥ ਅੰਗ - 734

ਅੰਮ੍ਰਿਤ ਵੇਲੇ ਤੋਂ ਗੁਰੂ ਮਹਾਰਾਜ ਜੀ ਦੀ ਬਾਣੀ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਸਰਵਣ ਕਰ ਰਹੇ ਹੋ-

*ਭਿੰਨੀ ਰੈਨੜੀਐ ਚਾਮਕਨਿ ਤਾਰੇ॥*
*ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ॥* *ਅੰਗ - 459*

ਜਿਨ੍ਹਾਂ ਦੀ ਕਿਸਮਤ ਦੇ ਅੰਦਰ, ਭਾਗਾਂ ਦੇ ਅੰਦਰ ਅੰਮ੍ਰਿਤ ਵੇਲੇ ਦੀ ਜਾਗ ਲਿਖੀ ਹੋਈ ਹੈ ਉਨ੍ਹਾਂ ਨੇ ਆ ਕੇ ਇਕ ਮਨ, ਇਕ ਚਿਤ ਹੋ ਕੇ ਹਰੀ ਦਾ ਜਸ ਸੁਣਿਆ ਹੈ ਤੇ ਗਾਇਆ ਹੈ। ਕਿੰਨਾ ਵੱਡਾ ਪੁੰਨ ਪ੍ਰਾਪਤ ਹੋਇਆ ਹੈ-

*ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥* *ਅੰਗ - 546*

ਕਈ ਕਰੋੜ ਜੱਗਾਂ ਦਾ ਫਲ ਮਿਲ ਜਾਂਦਾ ਹੈ ਜੋ ਸੁਣਦੇ ਨੇ, ਗਾਉਂਦੇ ਨੇ ਤੇ ਉਸ ਤੋਂ ਬਾਅਦ ਕੋਸ਼ਿਸ਼ ਕਰਦੇ ਨੇ ਕਿ ਅਸੀਂ ਇਸ ਗੁਰੂ ਦੀ ਬਾਣੀ ਦੀ ਕਮਾਈ ਕਰੀਏ, ਮੰਨ ਲਈਏ ਅਸੀਂ। ਇਕ ਸੁਣਨਾ ਹੁੰਦਾ ਹੈ, ਇਕ ਮੰਨਣਾ ਹੁੰਦਾ ਹੈ। ਸੁਣਨ ਦਾ ਵੀ ਮਹਾਤਮ ਮਹਾਰਾਜ ਜੀ ਨੇ ਲਿਖਿਆ ਹੈ ਤੇ ਮੰਨਣ ਦਾ ਐਡਾ ਵੱਡਾ ਲਿਖਿਆ ਹੈ ਕਿ ਜੋ ਮੰਨ ਲੈਂਦਾ ਹੈ -

*ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥* *ਅੰਗ - 3*

ਸੋ ਜੋ ਹੁਕਮ ਦਿੱਤਾ ਹੈ ਗੁਰੂ ਮਹਾਰਾਜ ਜੀ ਨੇ, ਸਾਨੂੰ ਅੱਜ ਪ੍ਰਕਾਸ਼ ਦੀ ਕਿਰਨ ਦਿਖਾਈ ਹੈ, ਰਾਹ ਦੱਸਿਆ ਹੈ। ਆਪ ਸਭ ਨੇ ਸੁਣਿਆ ਹੈ। ਪਹਿਲੀ ਗੱਲ ਮਹਾਰਾਜ ਜੀ ਨੇ ਇਹ ਦੱਸੀ ਹੈ ਕਿ ਜਿਥੇ ਵੀ ਅਰਾਧਨਾ ਕਰੋ ਵਾਹਿਗੁਰੂ, ਚਾਹੇ ਪਾਣੀ ਦੇ ਹੇਠ ਬੈਠ ਕੇ ਸਮੁੰਦਰ ਵਿਚ, ਕਿਸੇ ਬਿੰਦੂ ਤੇ ਜਾ ਕੇ , ਚਾਹੇ ਅਸਮਾਨ ਦੇ ਅੰਦਰ, ਚਾਹੇ ਇਸ ਪ੍ਰਿਥਵੀ ਮੰਡਲ ਤੋਂ ਹੋਰ ਅਗੇ ਕਿਸੇ ਹੋਰ ਥਾਂ ਜਾ ਕੇ ਯਾਨੀ ਕਿ ਉਸੇ ਥਾਂ ਦੇ ਉਤੇ ਉਹ ਸਹਾਇਤਾ ਕਰਦਾ ਹੈ। ਉਹ ਇਸ ਤਰ੍ਹਾਂ ਨਹੀਂ ਜਿਵੇਂ ਸਹਾਇਤਾ ਕਰਦਾ ਹੈ, ਜਿਵੇਂ ਅਫਸਰ ਸਹਾਇਤਾ ਕਰਦਾ ਹੈ। ਇਥੇ ਮਹਾਰਾਜ ਜੀ ਨੇ ਸਾਡਾ ਸੰਬੰਧ ਜੋੜ ਦਿੱਤਾ ਕਿ ਉਹ ਮਿੱਤਰ ਹੈ ਸਾਡਾ, **friend** ਹੈ।

*ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ॥* *ਅੰਗ - 734*

ਉਹ ਮਿੱਤਰ ਹਰ ਥਾਂ ਦੇ ਉਤੇ ਸਹਾਇਤਾ ਕਰਦਾ ਹੈ ਜਿਥੇ ਵੀ ਮੈਂ ਜਾਂਦਾ ਹਾਂ ਉਹ ਮੇਰੇ ਨਾਲ ਰਹਿੰਦਾ ਹੈ -

*ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥* *ਅੰਗ - 677*

ਜਿਸ ਥਾਂ ਤੇ ਜਿਧਰ ਨੂੰ ਵੀ ਮੈਂ ਦੇਖਦਾ ਹਾਂ ਉਧਰ ਓਹੀ ਨਜ਼ਰ ਆਉਂਦਾ ਹੈ ਦੂਰ ਨਹੀਂ ਉਹ ਜਾਂਦਾ।

*ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥* *ਅੰਗ - 677*

ਉਹ ਐਨਾ ਦਇਆਲੂ, ਕਿਰਪਾਲੂ, ਆਪਣਾ ਆਪ ਹੈ ਕਿ ਹੋਰ ਸੰਸਾਰ ਦੇ ਅੰਦਰ ਐਨਾ ਨੇੜੇ ਕੋਈ ਹੈ ਨਹੀਂ। ਜਿਥੇ ਵੀ ਉਸ ਦੀ ਆਰਾਧਨਾ ਕਰੋ ਉਥੇ ਹੀ ਉਹ ਸਹਾਇਤਾ ਕਰਦਾ ਹੈ -

*ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥* *ਅੰਗ - 677*

ਦੋ ਤਰ੍ਹਾਂ ਦੇ ਰਿਸ਼ਤੇ ਨੇ ਸੰਸਾਰ ਦੇ ਅੰਦਰ। ਇਕ ਤਾਂ ਉਹ ਰਿਸ਼ਤੇ ਨੇ ਜਿਹੜੇ ਸਮੇਂ ਦੇ ਨਾਲ ਮਿਲਦੇ ਨੇ, ਸਮੇਂ ਦੇ ਨਾਲ ਵਿਛੜ ਜਾਂਦੇ ਨੇ। ਉਨ੍ਹਾਂ ਵਿਚ ਫੇਰ ਉਹ ਸ਼੍ਰੇਣੀਆਂ ਨੇ ਜਿਨ੍ਹਾਂ ਵਿਚ ਹਿਤ ਹੁੰਦਾ ਹੈ। ਉਹ ਆਪਣਾ ਹਿਤ ਤੇ ਮਤਲਬ ਅਗੇ ਰੱਖ ਕੇ ਮਿਲਦੇ ਨੇ, ਨਾ ਪੂਰਾ ਹੁੰਦਾ ਹੋਵੇ ਹਿਤ, ਉਹ ਹਟਦੇ ਹਟਦੇ ਹਟ ਜਾਂਦੇ ਨੇ। ਇਕ ਉਹ ਹੁੰਦੇ ਨੇ ਜਿਨ੍ਹਾਂ ਦਾ ਰਿਸ਼ਤਾ ਐਨਾ ਗਾੜ੍ਹਾ ਹੁੰਦਾ ਹੈ, ਜਦੋਂ ਤੱਕ ਸਰੀਰ ਰਹਿੰਦਾ ਹੈ ਉਸ ਵੇਲੇ ਤੱਕ ਉਹ ਮਿੱਤਰ ਰਹਿੰਦੇ ਨੇ। ਲੇਕਿਨ ਜਦੋਂ ਸਰੀਰ ਛੁਟ ਜਾਂਦਾ ਹੈ, ਕੱਪੜਾ ਲਾਹ ਦੇਈਦਾ ਹੈ, ਸਰੀਰ ਰੂਪੀ ਕੱਪੜਾ ਲਾਹ ਕੇ ਕੋਈ ਹੋਰ ਕੱਪੜਾ ਪਾਉਣ ਵਾਸਤੇ ਤਿਆਰੀ ਕਰੀਦੀ ਹੈ, ਉਸ ਵੇਲੇ ਉਹ ਫੇਰ

ਸਾਥ ਨਹੀਂ ਦਿੰਦੇ, ਰਹਿ ਜਾਂਦੇ ਨੇ। ਉਹ ਸਦਾ ਦੇ ਮਿੱਤਰ ਨਹੀਂ ਹਨ। ਸਦਾ ਦਾ ਮਿੱਤਰ, ਅਰਬਾਂ-ਖਰਬਾਂ ਸਾਲਾਂ ਤੋਂ ਜਦੋਂ ਤੋਂ ਸੰਸਾਰ ਦੀ ਰਚਨਾ ਹੋਈ ਹੈ ਇਕ ਕੇਵਲ ਵਾਹਿਗੁਰੂ ਹੈ। ਬਾਕੀ ਜਿੰਨੇ ਰਿਸ਼ਤੇ ਨੇ ਸਾਰੇ ਐਸੇ ਹਨ -

***ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥ ਜੀਵਿ ਜੀਵਿ ਮੁਏ ਮੁਏ ਜੀਵੇ॥***
***ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥ ਅੰਗ - 1238***

ਬਹੁਤ ਵਾਰੀ ਕਿਸੇ ਦੇ ਪਿਤਾ ਬਣੇ ਹਾਂ, ਬਹੁਤ ਵਾਰੀ ਪੁੱਤਰ ਬਣੇ ਹਾਂ, ਬਹੁਤ ਵਾਰੀ ਮਿੱਤਰ ਬਣੇ ਹਾਂ। ਉਹ ਸਦੀਵੀ ਮੇਲ ਨਹੀਂ ਹੈ, ਸਦੀਵੀ ਮੇਲ ਇਕੋ ਹੀ ਪ੍ਰਮੇਸ਼ਰ ਵਾਹਿਗੁਰੂ ਦਾ ਹੈ ਜਿਹੜਾ ਸਦਾ ਹੀ ਨਾਲ ਰਹਿੰਦਾ ਹੈ, ਸਦਾ ਦੀ ਦਇਆਲੂ ਲੇਕਿਨ ਉਸ ਨੂੰ ਅਸੀਂ ਸਦਾ ਹੀ ਭੁੱਲੇ ਰਹਿੰਦੇ ਹਾਂ -

***ਸੰਗਿ ਸਹਾਈ ਸੁ ਆਵੈ ਨ ਚੀਤਿ॥ ਅੰਗ - 267***

ਜਿਹੜੇ ਸਾਨੂੰ ਦੁਖੀ ਕਰਨ ਵਾਲੇ ਨੇ, ਜੰਮਣ ਮਰਣ ਵਿਚ ਪਾਉਣ ਵਾਲੇ ਨੇ, ਸਾਡੀਆਂ ਵਾਸ਼ਨਾਵਾਂ ਨੇ, ਸਾਡੇ ਵਿਸ਼ੇ ਨੇ, ਸਾਡੇ ਸੰਬੰਧ ਨੇ, ਸਾਡੇ ਕਰਮ ਨੇ, ਉਹ ਸਾਨੂੰ ਪਿਆਰੇ ਲਗਦੇ ਨੇ ਲੇਕਿਨ ਉਹ ਸਾਡੇ ਮਿੱਤਰ ਨਹੀਂ ਹਨ, ਸਾਡੇ ਦੁਸ਼ਮਨ ਨੇ। ਸਾਨੂੰ ਉਹ ਬਾਰ ਬਾਰ ਘਮੇਟਣੀਆਂ ਦਿੰਦੇ ਨੇ। ਕਦੇ ਕੁਝ ਬਣ ਜਾਂਦੇ ਹਾਂ ਕਦੇ ਕੁਝ ਬਣ ਜਾਂਦੇ ਹਾਂ-

***ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥ ਅੰਗ - 176***

ਸੋ ਇਸ ਤਰ੍ਹਾਂ ਕਰਮਾਂ ਦੇ ਨਾਲ ਅਸੀਂ ਸਰੀਰ ਬਦਲਦੇ ਰਹਿੰਦੇ ਹਾਂ, ਵਾਸ਼ਨਾਵਾਂ ਦੇ ਹਿਸਾਬ ਨਾਲ। ਸੋ ਇਹ ਜਿਹੜੀਆਂ ਚੀਜ਼ਾਂ ਨੇ ਮਿੱਤਰ ਨਹੀਂ ਹਨ। ਕੇਵਲ ਪ੍ਰਮੇਸ਼ਰ ਇਕ ਵਾਹਿਗੁਰੂ ਮਿੱਤਰ ਹੈ। ਉਸ ਦਾ ਜੋ ਗਿਆਨ ਹੈ ਅੰਦਰ ਵਸ ਜਾਣਾ। ਉਸ ਦੀ ਜੋ ਹਾਜਰੀ ਹੈ, ਅੰਦਰ ਵਸ ਜਾਣੀ, ਹਰ ਵਕਤ ਵਸੀ ਰਹਿਣੀ, ਕਦੇ ਵੀ ਨਾ ਭੁਲਣਾ, ਜਿਧਰ ਦੇਖੇ ਓਹੀ ਨਜਰ ਆਵੇ। ਹੈ ਤਾਂ ਅਸਲੀਅਤ ਵਿਚ ਓਹੀ ਲੇਕਿਨ ਸਾਡੇ ਅੰਦਰ ਮਾਇਆ ਦਾ ਭੁਲੇਖਾ ਪੈਣ ਕਰਕੇ ਸਾਨੂੰ ਬੇਹੋਸ਼ੀ ਜਿਹੀ ਆ ਗਈ ਜਿਸ ਦੇ ਨਾਲ ਸਾਡੇ ਅੰਦਰ ਜਿਹੜੀ ਅਸਲੀ ਸੁਰਤ ਸੀ ਉਹ ਤਾਂ ਮੱਧਮ ਹੋ ਗਈ, ਖਤਮ ਹੋ ਗਈ ਤੇ ਹਉਮੈ ਦੀ ਸੁਰਤ ਸਾਡੇ ਅੰਦਰ ਜਾਗ ਪਈ। ਜਿਸ ਨੂੰ ਹਉਮੈ ਦੀ ਸੁਰਤ ਕਹਿੰਦੇ ਨੇ। ਮਹਾਰਾਜ ਕਹਿੰਦੇ -

***ਭੋਲਿਆ ਹਉਮੈ ਸੁਰਤਿ ਵਿਸਾਰਿ॥ ਅੰਗ - 1168***

ਪੜ੍ਹਿਆ ਲਿਖਿਆ ਬਣਿਆ ਫਿਰਦਾ ਹੈ, ਆਪਣੇ ਆਪ ਨੂੰ ਬਹੁਤ ਵੱਡਾ ਗਿਣਦਾ ਹੈ, ਤੂੰ ਤਾਂ ਹਉਮੈ ਦੀ ਸੁਰਤ ਵਿਚ ਫਿਰ ਰਿਹਾ ਹੈ। ਤੈਨੂੰ ਰੂਹਾਨੀ ਸੁਰਤ ਨਹੀਂ ਅਜੇ ਆਈ, ਆਤਮਿਕ ਸੁਰਤ ਤੋਂ ਤੂੰ ਅਜੇ ਬਹੁਤ ਦੂਰ ਫਿਰਦਾ ਹੈ, ਅਜੇ ਬੇਹੋਸ਼ੀ ਵਿਚ ਫਿਰਦਾ ਹੈ -

***ਬਿਨੁ ਨਾਵੈ ਜਗੁ ਕਮਲਾ ਫਿਰੈ ...........॥ ਅੰਗ - 643***

ਕਹਿੰਦੇ ਬੇਹੋਸ਼ੀ ਵੀ ਨਹੀਂ ਤੂੰ ਪਾਗਲਪਣ ਦੇ ਵਿਚ ਤੁਰਿਆ ਫਿਰਦਾ ਹੈਂ। ਤੂੰ ਉਸ ਜਾਗ ਵਿਚ ਆ ਜਿਥੇ ਹੋਸ਼ ਹੋਇਆ ਕਰਦੀ ਹੈ। ਇਹ ਜਿਹੜਾ ਨਿਹਚਾ ਹੈ ਹਰ ਵਕਤ ਦਾ ਜਿਥੇ ਪ੍ਰਮੇਸ਼ਰ ਇਕ ਸਕਿੰਟ ਵਾਸਤੇ ਵੀ ਨਾ ਭੁੱਲੇ ਉਸ ਚੀਜ਼ ਨੂੰ ਗੁਰੂ ਮਹਾਰਾਜ ਨੇ ਨਾਮ ਧਨ ਕਿਹਾ ਹੈ। ਦੂਜੇ ਪਾਸੇ ਉਹ ਧਨ ਹੈ ਜਿਹੜਾ ਅਸੀਂ ਦੁਨੀਆਂ ਦੇ ਅੰਦਰ ਕਮਾਉਂਦੇ ਹਾਂ। ਜਿਸ ਦੇ ਉਤੇ ਅਸੀਂ ਬਹੁਤ ਮਾਣ ਕਰਦੇ ਹਾਂ, ਜਿਸਦੇ ਵਾਸਤੇ ਅਸੀਂ ਬਹੁਤ ਤਰਦਦ ਕਰਦੇ ਹਾਂ, ਔਖੀਆਂ ਔਖੀਆਂ ਥਾਵਾਂ ਤੇ ਜਾਂਦੇ ਹਾਂ, ਜਾਨ ਜੋਖਮ ਵਿਚ ਪਾਉਂਦੇ ਹਾਂ, ਜਿਸ ਨੂੰ ਹਾਸਲ ਕਰਨ ਵਾਸਤੇ ਅਸੀਂ ਗੈਰ ਕਾਨੂੰਨੀ ਅਰਥ ਅਖਤਿਆਰ ਕਰਦੇ ਹਾਂ, ਦੁਨੀਆਂ ਦਾ ਦਿਲ ਦੁਖੀ ਕਰਦੇ ਹਾਂ। ਮਹਾਰਾਜ ਕਹਿੰਦੇ ਉਹ ਧਨ ਜਿਹੜਾ ਹੈ ਉਹ ਸੁਖ ਨਹੀਂ ਦਿਆ ਕਰਦਾ -

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥*
*ਸੁਤ ਦਾਰਾ ਪਹਿ ਆਨਿ ਲੁਟਾਵੈ॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥* *ਅੰਗ - 656*

ਇਹ ਧਨ ਕਮਾਉਣ ਵਾਸਤੇ ਜਿੰਨੇ ਨਜਾਇਜ਼ ਢੰਗ ਤੂੰ ਵਰਤਦਾ ਹੈ ਇਹ ਸਾਰੇ ਕਰਮ ਜਦੋਂ ਇਨ੍ਹਾਂ ਦਾ ਪ੍ਰਤੀਕਰਮ ਹੋਏਗਾ, ਇਨ੍ਹਾਂ ਕਰਮਾਂ ਦਾ, ਜਦੋਂ ਸੱਚ ਦੀ ਤਕੜੀ ਤੇ ਚੜ੍ਹ ਕੇ ਨਿਆਂ ਹੋਏਗਾ ਉਸ ਵੇਲੇ ਤੂੰ ਦੁਖੀ ਹੋਵੇਗਾ ਕਿਉਂਕਿ ਤੇਰੇ ਕੋਲ ਇਹ ਰਹਿਣਾ ਤਾਂ ਹੈ ਨਹੀਂ, ਚਲਿਆ ਜਾਣਾ ਹੈ। ਆਪੇ ਛੱਡ ਜਾਣਾ ਹੈ, ਬੈਂਕ ਭਰੇ ਹੋਏ ਛੱਡ ਜਾਣੇ ਨੇ, ਕੋਠੀਆਂ ਬਣੀਆਂ ਹੋਈਆਂ ਛੱਡ ਜਾਣੀਆਂ ਨੇ, ਵੱਡੇ ਵੱਡੇ ਵਪਾਰ ਬਣਾਏ ਹੋਏ ਸਭ ਛੱਡ ਜਾਣੇ ਨੇ। ਮਹਾਰਾਜ ਕਹਿੰਦੇ ਇਹ ਧਨ ਨਹੀਂ ਨਾਲ ਜਾਂਦਾ। ਇਹ ਇਥੇ ਹੀ ਰਹਿ ਜਾਂਦਾ ਹੈ, ਇਸ ਨੂੰ ਚੋਰ ਲੁੱਟ ਲੈਂਦਾ ਹੈ, ਆਮਦਨ ਕਰ ਵਾਲੇ ਟੈਕਸ ਲਾ ਦਿੰਦੇ ਨੇ, ਬਹੁਤਾ ਹੋਵੇ ਖੋਹ ਲੈਂਦੇ ਨੇ। ਕਾਨੂੰਨ ਬਣ ਜਾਂਦੇ ਨੇ; ਮੋਹਰ ਲਾ ਕੇ ਸੀਲ ਬੰਦ ਕਰ ਦਿੰਦੇ ਨੇ। ਇਹ ਧਨ ਉਹ ਹਰ ਤਰ੍ਹਾਂ ਨਾਲ ਤੁਰਿਆ ਜਾਂਦਾ ਹੈ ਲੇਕਿਨ ਧਨ ਹੈ ਜਿਸ ਦੇ ਵਾਸਤੇ ਤੈਨੂੰ ਮਨੁੱਖਾ ਜਨਮ ਮਿਲਿਆ ਹੈ। ਜੇ ਉਹ ਧਨ ਪ੍ਰਾਪਤ ਹੋ ਜਾਵੇ ਤਾਂ ਉਹ ਕਦੇ ਵੀ ਗਵਾਇਆ ਹੋਇਆ ਨਹੀਂ ਜਾਂਦਾ, ਨਾ ਉਸ ਦੇ ਟੈਕਸ ਲਗਦਾ ਹੈ, ਨਾ ਉਸ ਨੂੰ ਕੋਈ ਉਚੱਕਾ ਲੁੱਟ ਸਕਦਾ ਹੈ, ਨਾ ਪਾਣੀ ਉਸ ਨੂੰ ਡੋਬ ਸਕਦਾ ਹੈ, ਨਾ ਅੱਗ ਉਸ ਨੂੰ ਜਾਲ ਸਕਦੀ ਹੈ, ਨਾ ਹਵਾ ਉਡਾ ਸਕਦੀ ਹੈ, ਕੋਈ ਤਰੀਕਾ ਨਹੀਂ, ਨਾ ਜਮਦੂਤ ਉਸ ਦੇ ਉਤੇ ਟੈਕਸ ਲਾ ਸਕਦੇ ਹਨ ਕਿਉਂਕਿ ਐਸਾ ਧਨ ਵੀ ਆਦਮੀ ਕਮਾ ਸਕਦਾ ਹੈ ਜਿਸ ਨੂੰ ਕਰਮ ਧਰਮ ਕਹਿੰਦੇ ਨੇ। ਲੇਕਿਨ ਕਰਮ ਧਰਮਾਂ ਤੇ ਪੁੰਨਾਂ ਵਿਚ ਵੀ ਧਨ ਤਾਂ ਬੜਾ ਜਬਰਦਸਤ ਹੈ ਲੇਕਿਨ ਇਹ ਕਰਮਯੋਗ ਹੈ -

*ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ॥* *ਅੰਗ - 747*

ਜਦੋਂ ਉਸ ਰਸਤੇ ਤੇ ਜੀਵ ਜਾਂਦਾ ਹੈ ਉਸ ਰਸਤੇ ਦੇ ਵਿਚ ਐਸੀਆਂ ਚੀਜ਼ਾਂ ਆਉਂਦੀਆਂ ਨੇ ਜਿਥੋਂ ਇਹ ਸੁਖਾਲਾ ਲੰਘਣਾ ਚਾਹੁੰਦਾ ਹੈ, ਸਵਾਰੀ ਭਾਲਦਾ ਹੈ ਕਿ ਮੈਂ ਔਖਾ ਹੋ ਕੇ ਨਾ ਲੰਘਾ, ਬਹੁਤ ਸੁਖਾਲਾ ਲੰਘ ਜਾਂਵਾ, ਉਥੇ ਟੈਕਸ ਦੇਣਾ ਪੈਂਦਾ ਹੈ, ਉਹ ਸਵਾਰੀਆਂ ਲੈਣ ਵਾਸਤੇ, ਉਹ ਰਸਤਾ ਲੰਘਣ ਵਾਸਤੇ ਟੈਕਸ ਲਗਦਾ ਹੈ, ਚੁੰਗੀ ਟੈਕਸ ਜਿਵੇਂ ਲਗਦਾ ਹੈ ਇਸੇ ਤਰ੍ਹਾਂ ਦਰਗਾਹ ਵਿਚ ਵੀ ਟੈਕਸ ਲੱਗੀ ਜਾਂਦੇ ਨੇ। ਕਹਿੰਦੇ ਕਰਮ ਧਰਮ ਜਿਹੜਾ ਹੈ ਉਹ ਜਾਂਦੇ ਜਾਂਦੇ ਐਨਾ ਲੁਟਿਆ ਜਾਂਦਾ ਹੈ, ਐਡਾ ਵੱਡਾ ਟੈਕਸ ਹੈ ਕਿ ਪੱਲੇ ਕੁਝ ਬਚਦਾ ਹੀ ਨਹੀਂ। ਇਹ ਹੈ ਜ਼ਰੂਰ ਕਿ ਦਰਗਾਹ ਵਿਚ ਸੁਖਾਲਾ ਚਲਿਆ ਗਿਆ ਪਰ ਪੱਲੇ ਨਾ ਕੁਝ ਵੀ ਬਚਿਆ। ਫੇਰ ਇਹ ਧਨ ਵੀ ਨਾਲ ਨਾ ਗਿਆ। ਇਹ ਵੀ ਕੋਈ ਬਹੁਤੇ ਮੁੱਲ ਦਾ ਨਹੀਂ ਹੈ। ਜਦੋਂ ਤਬਦੀਲ ਕਰਾਉਂਦੇ ਹਾਂ ਉਸ ਵੇਲੇ ਥੋੜਾ ਜਿਹਾ ਰਹਿ ਜਾਂਦਾ ਹੈ ਪਰ ਇਕ ਧਨ ਅਸਲੀ ਹੈ ਜਿਸ ਧਨ ਦੇ ਨਾਲ ਮਹਾਰਾਜ ਕਹਿੰਦੇ ਨਾ ਕੋਈ ਟੈਕਸ ਦੇਣਾ ਪੈਂਦਾ ਹੈ ਨਾ ਕੋਈ ਹੋਰ ਕਿਸੇ ਤਰ੍ਹਾਂ ਦਾ ਡਰ ਹੈ ਪਰ ਉਹ ਧਨ ਦਿੰਦਾ ਪ੍ਰਮੇਸ਼ਰ ਆਪ ਹੈ। ਕਹਿੰਦੇ ਜਿਥੇ ਕੋਈ ਵੀ ਸਹਾਇਤਾ ਨਹੀਂ ਕਰ ਸਕਦਾ -

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੈ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜੀਆਰਾ॥*
*ਜਹਾ ਪੰਥਿ ਤੇਰਾ ਕੋ ਨ ਸਿਞਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*
*ਜਹ ਮਹਾ ਭਇਆਨ ਤਪਤਿ ਬਹੁ ਘਾਮ॥*

*ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ॥*
*ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥* *ਅੰਗ - 264*

ਜਿਸ ਥਾਂ ਤੇ ਕੋਈ ਵੀ ਨਹੀਂ ਪਹੁੰਚਦਾ, ਸਹਾਇਤਾ ਨਹੀਂ ਕਰਦਾ।

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*
*ਜਹ ਮਹਾ ਭਇਆਨ ਦੂਤ ਜਮ ਦਲੈ॥*
*ਤਹਿ ਕੇਵਲ ਨਾਮੁ ਸੰਗਿ ਤੇਰੈ ਚਲੈ॥*
*ਜਹ ਮੁਸਕਲ ਹੋਵੈ ਅਤਿ ਭਾਰੀ॥*
*ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥* *ਅੰਗ - 264*

ਸੋ ਇਹ ਨਾਮ ਦਾ ਜੋ ਧਨ ਹੈ ਜਿਸ ਨੂੰ ਤੁਸੀਂ ਕਈ ਘੰਟਿਆਂ ਤੋਂ ਬੈਠੇ ਇਕੱਠਾ ਕਰ ਰਹੇ ਸੀ, ਜੋ ਪ੍ਰਮੇਸ਼ਰ ਦੀ ਯਾਦ ਵਿਚ ਬੈਠ ਕੇ ਇਕੱਠਾ ਹੁੰਦਾ ਹੈ, ਸਤਿਸੰਗ ਦੇ ਵਿਚ ਇਕੱਠਾ ਹੁੰਦਾ ਹੈ। ਮਹਾਰਾਜ ਨੇ ਏਸ ਸ਼ਬਦ ਵਿਚ ਦਸਿਆ ਹੈ ਕਿ ਸਤਿਸੰਗ ਵਿਚ ਬੈਠ ਕੇ ਇਹ ਧਨ ਇਕੱਠਾ ਹੋਇਆ ਕਰਦਾ ਹੈ, ਮਿਲਦਾ ਸਤਿਸੰਗ ਵਿਚੋਂ ਹੈ, ਹੋਰ ਕੋਈ ਥਾਂ ਨਹੀਂ ਜਿਥੋਂ ਇਹ ਧਨ ਮਿਲ ਜਾਵੇ। ਸੋ ਕਹਿੰਦੇ ਮਨੁੱਖ ਉਸ ਨੂੰ ਲੈਣ ਵਾਸਤੇ ਆਇਆ ਹੈ -

*ਜਿਸੁ ਵਖਰ ਕਉ ਲੈਨਿ ਤੂ ਆਇਆ॥*
*ਰਾਮ ਨਾਮੁ ਸੰਤਨ ਘਰਿ ਪਾਇਆ॥* *ਅੰਗ - 283*

ਉਹ ਪੁਰਸ਼ ਜਿਨ੍ਹਾਂ ਨੇ ਸਾਧਨਾ ਦੇ ਵਿਚ ਜਾ ਕੇ ਆਪਣੇ ਆਪ ਨੂੰ ਖਤਮ ਕਰਕੇ ਅਭੇਦ ਅਵਸਥਾ ਦੀ ਪ੍ਰਾਪਤੀ ਕਰ ਲਈ, ਜਿਨ੍ਹਾਂ ਨੇ ਆਪਾ ਮਿਟਾ ਦਿੱਤਾ ਹਰ ਵਕਤ ਪ੍ਰਮੇਸ਼ਰ ਦੀ ਯਾਦ ਉਨ੍ਹਾਂ ਦੇ ਹਿਰਦੇ ਵਿਚ ਰਹਿੰਦੀ ਹੈ -

*ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ॥* *ਅੰਗ - 397*

ਜਿਨ੍ਹਾਂ ਨੂੰ ਪ੍ਰਮੇਸ਼ਰ ਓਹਲੇ ਹੀ ਨਹੀਂ ਹੁੰਦਾ ਕਦੇ ਹਰ ਥਾਂ, ਹਰ ਚੀਜ਼ ਦੇ ਵਿਚੋਂ ਦ੍ਰਿਸ਼ਟੀ ਆਉਂਦਾ ਰਹਿੰਦਾ ਹੈ ਕਹਿੰਦੇ ਉਹ ਕਿਹੋ ਜਿਹੇ ਨੇ? ਜਾਗਦਿਆਂ ਨੂੰ ਵੀ ਆਉਂਦਾ ਹੈ, ਸੁੱਤੇ ਨੂੰ ਨੀਂਦ ਵਿਚ ਵੀ ਆਉਂਦਾ ਹੈ, ਉਹ ਕਿਹੋ ਜਿਹੇ ਨੇ? ਉਨ੍ਹਾਂ ਦਾ ਦਰਜਾ ਕਿੱਡਾ ਕੁ ਹੈ? ਮਹਾਰਾਜ ਕਹਿੰਦੇ -

*ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥* *ਅੰਗ - 397*

ਉਹ ਰੱਬ ਵਰਗੇ ਹੀ ਹੋਇਆ ਕਰਦੇ ਨੇ, ਭੇਦ ਨਾ ਉਨ੍ਹਾਂ ਵਿਚ ਜਾਣੋ -

*ਹਰਿ ਕਾ ਸੇਵਕੁ ਸੋ ਹਰਿ ਜੇਹਾ॥*
*ਭੇਦੁ ਨ ਜਾਣਹੁ ਮਾਣਸ ਦੇਹਾ॥*
*ਜਿਉ ਜਲ ਤਰੰਗ ਉਠਹਿ ਬਹੁ ਭਾਤੀ*
*ਫਿਰਿ ਸਲਲੈ ਸਲਲ ਸਮਾਇਦਾ॥* *ਅੰਗ - 1076*

ਕਹਿੰਦੇ ਉਨ੍ਹਾਂ ਕੋਲ ਨਾਮ ਧਨ ਹੋਇਆ ਕਰਦਾ ਹੈ, ਚਾਬੀ ਹੈ ਉਨ੍ਹਾਂ ਕੋਲ ਉਸ ਨਾਮ ਦੇ ਧਨ ਦੀ -

*ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥*
*ਅੰਗ - 1237*

ਇਥੇ ਸਾਨੂੰ ਹੋਰ ਪਤਾ ਲੱਗ ਗਿਆ ਕਿ ਉਹ ਧਨ ਬਾਹਰੋਂ ਨਹੀਂ ਸਾਨੂੰ ਮਿਲਣਾ ਸਾਡੇ ਅੰਦਰ ਹੀ ਪਿਆ ਹੈ। ਉਥੇ ਤੱਕ ਅਸੀਂ ਪਹੁੰਚ ਨਹੀਂ ਰਹੇ ਉਸ ਧਨ ਨੂੰ ਹਾਸਲ ਕਰਨ ਵਾਸਤੇ। ਕਿਉਂ ਨਹੀਂ ਪਹੁੰਚਦੇ? ਕੋਈ ਨੁਕਸ ਹੈ। ਕਹਿੰਦੇ ਉਸ ਥਾਂ ਤੇ ਕੋਈ ਸਖਤ ਪਹਿਰਾ ਹੈ ਜਿਹੜਾ ਸਾਨੂੰ ਜਾਣ ਨਹੀਂ ਦਿੰਦਾ, ਹੋਰ ਥਾਂ ਮਹਾਰਾਜ ਏਸ ਨੂੰ ਸਾਫ ਕਰਦੇ ਨੇ ਕਿ –

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥***

***ਅੰਗ – 954***

ਇਥੇ ਇਕ ਭੇਤ ਦੇ ਦਿੱਤਾ ਮਹਾਰਾਜ ਨੇ ਕਿ ਉਥੇ ਬੱਜਰ ਕਪਾਟ ਲੱਗੇ ਹੋਏ ਨੇ, ਖੁਲ੍ਹਦੇ ਨਹੀਂ ਲੇਕਿਨ ਜੇ ਗੁਰੂ ਦਾ ਸ਼ਬਦ ਮਿਲ ਜਾਵੇ, ਉਸ ਦੀ ਕਮਾਈ ਕਰ ਲੇਵੇ, ਫੇਰ ਕਹਿੰਦੇ ਉਹ ਖੁੱਲ੍ਹ ਜਾਂਦੇ ਨੇ। ਕਹਿੰਦੇ ਉਥੇ ਨਿਸ਼ਾਨੀਆਂ ਨੇ–

***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*** ***ਅੰਗ – 954***

ਉਹ ਫੋਕਾ ਕੋਈ ਸੁੰਨ ਨਹੀਂ ਹੈ, ਉਸ ਥਾਂ ਦੇ ਉਤੇ ਬ੍ਰਹਿਮੰਡੀ ਸੰਗੀਤ ਹੈ, ਆਤਮਿਕ ਸੰਗੀਤ ਹੈ ਤੇ ਗੁਰੂ ਦੇ ਸ਼ਬਦ ਦੀ ਪ੍ਰਾਪਤੀ ਹੁੰਦੀ ਹੈ। ਉਥੇ ਸ਼ਬਦ ਲਗਾਤਾਰੀ ਸੁਣਦਾ ਹੈ –

***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*** ***ਅੰਗ – 954***

ਉਥੇ ਹਨ੍ਹੇਰਾ ਨਹੀਂ ਹੈ, ਧੋਖਾ, ਅਗਿਆਨ ਨਹੀਂ ਹੈ, ਉਥੇ ਪ੍ਰਕਾਸ਼ ਹੈ, ਪੂਰਨ ਗਿਆਨ ਹੈ ਤੇ ਉਹ ਮਿਲਦਾ ਕਿਵੇਂ ਹੈ। ਕਹਿੰਦੇ ਉਹ ਇਸ ਤਰ੍ਹਾਂ ਬੁੱਧੀ ਮੰਡਲ ਦੀ ਚਿਤਵਨਾ ਨਾਲ ਨਹੀਂ ਮਿਲਦਾ। ਉਸ ਦੇ ਵਾਸਤੇ ਉਥੇ ਭਗਤੀ ਦੇ ਨਾਲ, ਪਿਆਰ ਦੇ ਨਾਲ ਉਥੇ ਪਹੁੰਚਿਆ ਜਾਂਦਾ ਹੈ। ਜਦੋਂ ਪਹੁੰਚ ਗਏ, ਕਹਿੰਦੇ ਫੇਰ ਉਥੇ ਦ੍ਰਿਸ਼ਟੀ ਕੀ ਹੁੰਦੀ ਹੈ –

***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*** ***ਅੰਗ – 954***
***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*** ***ਅੰਗ – 947***

ਜਦੋਂ ਉਹ ਧਨ ਖਟ ਲਿਆ ਫੇਰ ਨਿਗਾਹ ਖੁੱਲ ਜਾਂਦੀ ਹੈ, ਹਰ ਥਾਂ ਦੇ ਉੱਤੇ ਪ੍ਰਮੇਸ਼ਰ ਨਜ਼ਰ ਆਉਂਦਾ ਹੈ। ਸੋ ਇਹ ਮਿਲਦਾ ਕਿਥੋਂ ਹੈ ਕਹਿੰਦੇ –

***ਜਿਸੁ ਵਖਰ ਕਉ ਲੈਨਿ ਤੂ ਆਇਆ॥***
***ਰਾਮ ਨਾਮੁ ਸੰਤਨ ਘਰਿ ਪਾਇਆ॥*** ***ਅੰਗ – 283***

ਪੂਰਨ ਮਹਾਂਪੁਰਸ਼ਾਂ ਕੋਲ, ਤੱਤ ਬੇਤਿਆਂ ਕੋਲ ਉਹ ਧਨ ਹੋਇਆ ਕਰਦਾ ਹੈ ਤੇ ਉਥੋਂ ਮਿਲਦਾ ਹੈ। ਕਹਿੰਦੇ ਮਿਲਦਾ ਕਿਵੇਂ ਹੈ? ਮਹਾਰਾਜ ਕਹਿੰਦੇ ਉਸ ਦਾ ਮੁੱਲ ਪੈਸੇ ਟਕੇ ਨਹੀਂ ਹਨ, ਕੇਵਲ ਜਿਹੜਾ ਤੇਰਾ ਵਖਰਾਪਨ ਹੈ ਤੇਰੀ ਵਿਅਕਤੀਤਵ, ਜਿਸ ਨੂੰ ਤੂੰ ਆਪਣਾ ਆਪ ਸਮਝਦਾ ਹੈਂ ਇਸ ਨੂੰ ਉਨ੍ਹਾਂ ਦੇ ਅਰਪਣ ਕਰ ਦੇਹ –

***ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥*** ***ਅੰਗ – 918***

ਕਹਿੰਦੇ ਇਹ ਛਡਦੇ –

***ਤਜਿ ਅਭਿਮਾਨੁ ਲੇਹੁ ਮਨ ਮੋਲਿ॥*** ***ਅੰਗ – 283***

ਜਿਹੜੀ ਹੰਗਤਾ ਤੇਰੇ ਅੰਦਰ ਪਈ ਹੋਈ ਹੈ ਜੀਵ ਹੰਗਤਾ ਕਿ ਮੈਂ ਜੀਵ ਹਾਂ। ਇਸ ਨੂੰ ਛੱਡ ਦੇਹ। ਇਸ ਦੇ ਬਦਲੇ ਫੇਰ ਮੁੱਲ ਲੈ ਲੈ ਤੇ ਫੇਰ ਉਸ ਨੂੰ ਲੈ ਕੇ ਅੰਦਰ ਤੋਲ ਲੈ –

***ਰਾਮ ਨਾਮੁ ਹਿਰਦੇ ਮਹਿ ਤੋਲਿ॥*** ***ਅੰਗ – 283***

ਉਹ ਪ੍ਰਮੇਸ਼ਰ ਦੇ ਨਾਮ ਨਾਲ, ਨਾਮ ਦੇ ਜਪ ਨਾਲ ਉਸ ਨੂੰ ਹਿਰਦੇ ਵਿਚ ਤੋਲ –

***ਲਾਦਿ ਖੇਪ ਸੰਤਹ ਸੰਗਿ ਚਾਲੁ॥*** ***ਅੰਗ – 283***

ਉਹ ਭਰ ਲੈ ਤੇ ਖੇਪ ਲੱਦ ਕੇ ਫੇਰ ਤੂੰ ਇਕੱਲਾ ਨਾ ਤੁਰੀਂ। ਉਨ੍ਹਾਂ ਸਾਧੂਆਂ ਦੀ ਸੰਗਤ ਵਿਚ ਤੁਰੀਂ। ਜਿਹੜੇ ਦ੍ਵੈਤ ਵਾਦੀ ਨਹੀਂ ਹਨ ਅਦ੍ਵੈਤ ਵਾਦੀ ਨੇ। ਭੇਦ ਵਾਦੀ ਨਹੀਂ, ਅਭੇਦ ਵਾਦੀ ਨੇ। ਸਭ ਨੂੰ ਇਕ ਦ੍ਰਿਸ਼ਟੀ ਨਾਲ ਦੇਖਣ ਵਾਲੇ ਨੇ, ਉਨ੍ਹਾਂ ਦੀ ਸੰਗਤ ਵਿਚ ਤੁਰੀਂ। ਜਿਹੜੇ ਭੇਦ ਵਾਦੀ ਨੇ ਉਥੇ ਤੂੰ ਭੁੱਲ ਜਾਏਂਗਾ ਕਿਉਂਕਿ ਜਿੱਥੇ ਦ੍ਵੈਤਵਾਦੀ ਹੈ ਉਥੇ ਪ੍ਰਮੇਸ਼ਰ ਨਹੀਂ ਹੋਇਆ ਕਰਦਾ, ਵਾਹਿਗੁਰੂ ਦਾ ਗਿਆਨ ਨਹੀਂ ਉਥੇ ਹੋਇਆ ਕਰਦਾ। ਸੋ ਉਨ੍ਹਾਂ ਦੀ ਸੰਗਤ ਤੈਨੂੰ ਪ੍ਰਾਪਤ ਹੋਵੇ, ਉਨ੍ਹਾਂ ਵਿਚ ਤੂੰ ਤੁਰ। ਫੇਰ ਹੋਏਗਾ ਕੀ? ਜਦੋਂ ਸੰਸਾਰ ਤੋਂ ਜਾਏਂਗਾ ਤਾਂ ਇਥੇ ਵੀ ਸਭ ਕਹਿਣਗੇ –

***ਧੰਨਿ ਧੰਨਿ ਕਹੈ ਸਭੁ ਕੋਇ॥*** ***ਅੰਗ – 283***

ਦਰਗਾਹ ਦੇ ਵਿਚ ਵੀ ਜੈ–ਜੈਕਾਰ ਹੋਏਗੀ। ਜਿਨ੍ਹਾਂ ਮੰਡਲਾਂ 'ਚੋਂ ਲੰਘੇਗਾ, ਬੇਅੰਤ ਮੰਡਲ ਰਾਹ ਵਿਚ ਆਉਂਦੇ ਨੇ ਉਨ੍ਹਾਂ ਸਾਰਿਆਂ ਵਿਚ ਤੇਰੀ ਜੈ–ਜੈਕਾਰ ਹੋਏਗੀ, ਫੁੱਲ ਵਰਸਣਗੇ, ਸਭ ਕਹਿਣਗੇ ਧੰਨ ਹੈ, ਧੰਨ ਹੈ –

***ਮੁਖ ਊਜਲ ਹਰਿ ਦਰਗਹ ਸੋਇ॥*** ***ਅੰਗ – 283***

ਜਿਸ ਵਕਤ ਦਰਗਾਹ ਵਿਚ ਪ੍ਰਮੇਸ਼ਰ ਦੇ ਸਨਮੁਖ ਹੋਏਂਗਾ ਉਥੇ ਫੇਰ ਮੁੱਖ ਜਿਹੜਾ ਹੈ ਉਹ ਕਾਲਾ ਨਹੀਂ ਹੋਏਗਾ, ਦਾਗਦਾਰ ਨਹੀਂ ਹੋਏਗਾ, ਉਜਲਾ ਹੋਏਗਾ। ਮਹਾਰਾਜ ਕਹਿੰਦੇ ਐਡੀ ਕੀਮਤੀ ਚੀਜ਼ ਹੋਣ ਦੇ ਬਾਵਜੂਦ–

***ਇਹੁ ਵਾਪਾਰੁ ਵਿਰਲਾ ਵਾਪਾਰੈ॥*** ***ਅੰਗ – 283***

ਕੋਈ ਵਿਰਲਾ ਬੰਦਾ ਹੈ ਜਿਹੜਾ ਇਸ ਗੱਲ ਨੂੰ ਮੰਨਦਾ ਹੈ ਤੇ ਸਮਝ ਕੇ ਵਪਾਰ ਕਰਦਾ ਹੈ –

***ਨਾਨਕ ਤਾ ਕੈ ਸਦ ਬਲਿਹਾਰੈ॥*** ***ਅੰਗ – 283***

ਬਲਿਹਾਰ ਜਾਂਦੇ ਹਾਂ ਕਹਿੰਦੇ ਸੈਂਕੜੇ ਵਾਰੀ ਓਸ ਪੁਰਸ਼ ਦੇ ਜਿਹੜਾ ਨਾਮ ਦਾ ਧਨ ਖੱਟਦਾ ਹੈ। ਸੋ ਨਾਮ ਦਾ ਧਨ ਅਸਲੀ ਹੈ ਸਾਧ ਸੰਗਤ ਜੀ! ਇਸ ਨੂੰ ਖੱਟਣ ਵਾਸਤੇ ਹੀ ਅਸੀਂ ਸੰਸਾਰ ਤੇ ਆਏ ਹਾਂ। ਬਾਕੀ ਜੋ ਬਿਖਿਆ ਦਾ ਧਨ ਹੈ ਮਹਾਰਾਜ ਕਹਿੰਦੇ ਉਹ ਪਾਪ ਕਰ–ਕਰ ਕੇ ਖੱਟਦਾ ਹੈ। ਉਸ ਦੇ ਵਿਚ ਜਰੂਰ ਕੁਝ ਨਾ ਕੁਝ ਗਲਤ ਕਰਨਾ ਪੈਂਦਾ ਹੈ, ਨਹੀਂ ਤਾਂ ਇਕੱਠਾ ਹੁੰਦਾ ਨਹੀਂ ਹੈ। ਜੇ ਕਰਾਂਗੇ ਤਾਂ ਇਹ ਜੁੜਦਾ ਹੈ ਨਹੀਂ, ਇਹ ਹੁੰਦਾ ਨਹੀਂ ਹੈ।

ਇਸ ਦੇ ਵਿਚ ਇਹ ਖਰਾਬੀ ਹੈ ਕਿ ਕੁਝ ਨਾ ਕੁਝ ਗਲਤ ਕੰਮ ਕਰਨੇ ਪੈਂਦੇ ਨੇ ਚਾਹੇ ਕਾਲਾ ਧੰਦਾ ਕਰਨਾ ਪਏ, ਚਾਹੇ ਗੁਪਤ ਸੰਗ੍ਰਹਿ ਕਰਨਾ ਪਏ, ਚਾਹੇ ਆਮਦਨ ਕਰ ਛੁਪਾਉਣੇ ਪੈਣ, ਚਾਹੇ ਕੋਈ ਹੋਰ ਤਰੀਕਾ, ਰਿਸ਼ਵਤਾਂ ਦਾ ਹਾਸਲ ਕਰਨਾ ਪਵੇ ਕਹਿੰਦੇ ਉਸ ਦੇ ਨਾਲ ਇਹ ਧਨ ਫੇਰ ਜੋੜ ਲੈਂਦਾ ਹੈ। ਉਹ ਜੋੜਿਆ ਹੋਇਆ ਧਨ ਨਾਲ ਨਹੀਂ ਜਾਂਦਾ। ਪਾਪ ਕਰਕੇ ਸਾਕਤਾਂ ਨੇ, ਪ੍ਰਮੇਸ਼ਰ ਤੋਂ ਬੇਮੁਖ ਪੁਰਸ਼ਾਂ ਨੇ ਇਹ ਧਨ ਖੱਟਣ ਦਾ ਯਤਨ ਕਰਿਆ, ਲੇਕਿਨ ਜਦੋਂ ਸਰੀਰ ਛੁਟਦਾ ਹੈ, ਇਹ ਤਾਂ ਇਥੇ ਹੀ ਰਹਿ ਜਾਂਦਾ ਹੈ। ਜਿਹੜੇ ਕਰਮ ਕੀਤੇ ਨੇ ਇਸ ਨੂੰ ਹਾਸਲ ਕਰਨ ਵਾਸਤੇ ਉਹ ਨਾਲ ਤੁਰ ਪੈਂਦੇ ਨੇ। ਉਹ ਨਾਲ ਜਾ ਕੇ ਦਰਗਾਹ ਦੇ ਵਿਚ ਫੇਰ ਸ਼ਰਮਿੰਦਾ ਕਰਦੇ ਨੇ –

***ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥***
***ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥***

*ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥* *ਅੰਗ - 471*

ਫੇਰ ਕੀ ਰਹਿ ਜਾਂਦਾ ਹੈ? ਕਹਿੰਦੇ -

*ਕਰਿ ਅਉਗਣ ਪਛੋਤਾਵਣਾ॥* *ਅੰਗ - 471*

ਪਛਤਾਵਾ ਰਹਿ ਜਾਂਦਾ ਹੈ। ਸੋ ਇਹ ਦੋਏ ਪੱਖ ਗੁਰੂ ਮਹਾਰਾਜ ਨੇ ਸਾਡੇ ਸਾਹਮਣੇ ਰੱਖੇ ਨੇ। ਸਾਡਾ ਇਹ ਫਰਜ਼ ਹੈ ਕਿ ਬੁੱਧੀ ਸਾਨੂੰ ਪ੍ਰਮੇਸ਼ਰ ਨੇ ਦਿੱਤੀ ਹੈ ਅਸੀਂ ਕੀ ਚਾਹੁੰਦੇ ਹਾਂ? ਕਿਹੜਾ ਧਨ ਸਾਨੂੰ ਚੰਗਾ ਲਗਦਾ ਹੈ? ਉਹ ਚੰਗਾ ਲਗਦਾ ਹੈ ਕਿ ਜਿਹੜਾ ਇਥੇ ਸੰਸਾਰ ਵਿਚ ਛੱਡ ਜਾਈਏ ਤੇ ਕੀਤੇ ਹੋਏ ਕਰਮਾਂ ਦਾ ਫਲ ਭੋਗੀਏ ਜਾਂ ਉਹ ਚੰਗਾ ਲਗਦਾ ਹੈ ਜਿਹੜਾ ਨਾਲ ਹੀ ਜਾਵੇ ਤੇ ਹਰ ਥਾਂ ਦੇ ਉਤੇ ਜੈ-ਜੈਕਾਰ ਹੁੰਦੀ ਤੁਰੀ ਜਾਵੇ। ਸੰਸਾਰ ਤੇ ਤਾਂ ਰਹਿਣਾ ਨਹੀਂ। ਇਥੇ ਸਦਾ ਰਹਿਣ ਵਾਸਤੇ ਕੋਈ ਨਹੀਂ ਆਇਆ ਸਭ ਜਾਣ ਵਾਸਤੇ ਆਏ ਨੇ। ਕਿੰਨਾ ਹੀ ਚਿਰ ਕੱਟ ਲਓ ਅਖੀਰ ਫੇਰ ਜਾਣਾ ਹੀ ਹੈ। ਸੋ ਜਦੋਂ ਜਾਣਾ ਹੀ ਹੈ ਤਾਂ ਉਹ ਕੰਮ ਨਾ ਕਰੋ -

*ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥* *ਅੰਗ - 918*

ਜਿਸ ਦਾ ਪਛਤਾਵਾ ਲੱਗ ਜਾਵੇ ਐਸਾ ਕੰਮ ਨਾ ਕਰੋ। ਉਹ ਕੰਮ ਕਰੋ ਕਿ ਜੈ-ਜੈਕਾਰ ਹੋਵੇ, ਧੰਨ ਧੰਨ ਹੋਵੇ, ਸੁਖਾਲੇ ਜਾਈਏ, ਸੁਖਾਲੇ ਜਾ ਕੇ ਰਹੀਏ ਤੇ ਹਮੇਸ਼ਾ ਵਾਸਤੇ ਸਾਨੂੰ ਸੁੱਖਾਂ ਦੀ ਪ੍ਰਾਪਤੀ ਹੋਵੇ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

# 22

*ਸੋਰਠਿ ਮਹਲਾ ੫ ॥*
*ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥*
*ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥੧॥*
*ਅਪੁਨੇ ਸਤਿਗੁਰ ਕੈ ਬਲਿਹਾਰੈ ॥*
*ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥*
*ਰਹਾਉ ॥ ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥*
*ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥੨॥*
*ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥*
*ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥*
*ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥*
*ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥੫॥* *ਅੰਗ - 610*

ਗੁਰੂ ਮਹਾਰਾਜ ਦੀ ਕਿਰਪਾ ਦੇ ਸਦਕੇ ਸਾਰੀਆਂ ਸੰਗਤਾਂ ਨੇ ਯਤਨ ਕੀਤਾ, ਗੁਰੂ ਮਹਾਰਾਜ ਜੀ ਨੇ ਆਪ ਨੂੰ ਹਰੀ ਜਸ ਬਖਸ਼ ਦਿੱਤਾ। ਮਹਾਰਾਜ ਕਹਿੰਦੇ ਕਿ ਵੱਡੇ ਭਾਗ ਹੋਣ, ਸਾਰਿਆਂ ਤੋਂ ਵੱਡੇ ਤਾਂ ਸਤਿਸੰਗ ਮਿਲਦਾ ਹੈ। ਛੋਟੇ ਭਾਗਾਂ ਨਾਲ ਬਹੁਤ ਸਾਰੀਆਂ ਚੀਜ਼ਾਂ ਮਿਲ ਜਾਂਦੀਆਂ ਨੇ ਪਰ ਕਈ ਚੀਜ਼ਾਂ ਐਸੀਆਂ ਹੁੰਦੀਆਂ ਨੇ ਜਿਸ ਦੇ ਵਿਚ ਆਦਮੀ ਦੇ ਬਹੁਤ ਵੱਡੇ ਭਾਗ ਹੋਣੇ ਜਰੂਰੀ ਹੁੰਦੇ ਨੇ। ਪੂਰੇ ਪੁੰਨ ਕਰਮ ਕਰੇ ਹੋਣ, ਫੇਰ ਕੀ ਹੁੰਦਾ ਹੈ ? ਗੁਰੂ ਨਾਲ ਭੇਟ ਹੋ ਜਾਇਆ ਕਰਦੀ ਹੈ। ਗੁਰੂ ਨੂੰ ਦੇਖਦੇ ਸਾਰੇ ਨੇ, ਸੁਣਦੇ ਸਾਰੇ ਨੇ ਲੇਕਿਨ ਜਿਹੜਾ ਭੇਟਣਾ ਕਹਿੰਦੇ ਨੇ, ਉਹ ਸਾਰਿਆਂ ਨੂੰ ਪ੍ਰਾਪਤ ਨਹੀਂ ਹੋਇਆ ਕਰਦਾ। ਪੂਰੇ ਭਾਗ ਹੋਣ ਦੇ ਨਾਲ ਗੁਰੂ ਨਾਲ ਮਿਲਾਪ ਹੋਇਆ, ਗੁਰੂ ਦੇ ਨਾਲ ਪਿਆਰ ਜਾਗਿਆ, ਗੁਰੂ ਦੇ ਬਚਨ ਸੁਣੇ। ਗੁਰੂ ਮਹਾਰਾਜ ਨੇ ਤੱਤ ਬਚਨਾਂ ਦੀ ਕਿਰਪਾ ਕੀਤੀ, ਬਖਸ਼ਿਸ਼ ਕੀਤੀ। ਉਸ ਦੇ ਨਾਲ ਜੋ ਮਨ ਦੇ ਅੰਦਰ ਹਨ੍ਹੇਰਾ ਪਿਆ ਹੋਇਆ ਸੀ, ਜੋ ਕਿਸੇ ਵੀ ਤਰੀਕੇ ਨਾਲ ਦੂਰ ਨਹੀਂ ਹੁੰਦਾ, ਨਾ ਲਾਈਟਾਂ ਨਾਲ ਦੂਰ ਹੁੰਦਾ ਹੈ। ਮਹਾਰਾਜ ਕਹਿੰਦੇ -

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥* *ਅੰਗ - 463*

ਗੁਰੂ ਤੋਂ ਬਗੈਰ ਹਨ੍ਹੇਰਾ ਹੀ ਹਨ੍ਹੇਰਾ ਪਿਆ ਹੈ। ਇਹ ਚਾਨ੍ਹਣਾ ਜੋ ਸਾਨੂੰ ਪ੍ਰਾਪਤ ਹੈ ਸੂਰਜ ਦਾ, ਚੰਦ ਦਾ, ਬਿਜਲੀਆਂ ਦਾ। ਇਹ ਹਨ੍ਹੇਰਾ ਹੀ ਹੈ, ਚਾਨਣਾ ਨਹੀਂ ਹੈ ਕਿਉਂਕਿ ਇਸ ਦੇ ਵਿਚ ਅਸਲੀ ਚੀਜ਼ ਨਜ਼ਰ ਨਹੀਂ ਆਉਂਦੀ। ਜੋ ਸਾਰਿਆਂ ਨਾਲੋਂ ਉਤਮ ਚੀਜ਼ ਹੈ ਉਸ ਦੇ ਦਰਸ਼ਨ ਨਹੀਂ ਹੁੰਦੇ ਇਸ ਦੇ ਚਾਨਣ ਨਾਲ ਕਿਉਂਕਿ ਇਹ ਬਹੁਤ ਹਨ੍ਹੇਰਾ ਹੈ ਗਾੜ੍ਹਾ ਹਨ੍ਹੇਰਾ ਹੈ। ਅੱਖਾਂ ਦੇ ਵਿਚ ਫਰਕ ਹੋਇਆ ਕਰਦਾ ਹੈ। ਮਨੁੱਖ ਦੀ ਅੱਖ ਹੈ ਜੋ ਜੇ ਚਾਨ੍ਹਣਾ ਹੋਵੇ ਤਾਂ ਦਿਸਦਾ ਹੈ, ਚਾਨਣਾ ਨਾ ਹੋਵੇ, ਫੇਰ ਨਹੀਂ ਦਿਸਿਆ ਕਰਦਾ। ਜੋ ਪਸ਼ੂਆਂ ਦੀ ਅੱਖ ਹੈ ਉਹ ਰਾਤ ਨੂੰ ਵੀ ਦੇਖ ਲੈਂਦੇ ਨੇ। ਬਿੱਲੀ ਦੀ ਅੱਖ ਹੈ, ਸ਼ੇਰ ਦੀ ਅੱਖ ਹੈ ਇਹ ਅੱਖ ਐਸੀ ਹੈ ਕਿ ਇਨ੍ਹਾਂ ਨੂੰ ਹਨ੍ਹੇਰੇ ਦਾ ਕੋਈ ਫਰਕ ਹੀ ਨਹੀਂ ਪੈਂਦਾ। ਪੂਰਾ ਹਨ੍ਹੇਰਾ ਹੋਵੇ ਤਾਂ ਵੀ ਇਨ੍ਹਾਂ ਨੂੰ ਦਿਨ ਵਾਂਗ ਦਿਸਦਾ ਰਹਿੰਦਾ ਹੈ। ਕਈ ਅੱਖਾਂ ਐਸੀਆਂ ਨੇ ਜਿਵੇਂ ਉੱਲੂ ਦੀ ਅੱਖ ਹੈ ਇਸ ਨੂੰ ਚਾਨ੍ਹਣੇ ਵਿਚ ਬਿਲਕੁਲ ਨਜ਼ਰ ਨਹੀਂ ਆਉਂਦਾ। ਜਦੋਂ ਬਿਲਕੁਲ ਹਨ੍ਹੇਰ ਘੁੱਪ ਹੋ ਜਾਏਗਾ ਤਾਂ ਇਸ ਨੂੰ ਚਾਨਣੇ ਵਰਗਾ ਨਜ਼ਰ ਆਏਗਾ।

ਸੋ ਇਸ ਦਾ ਇਹ ਮਤਲਬ ਹੈ ਕਿ ਕੋਈ ਫਰਕ ਰੱਖਿਆ ਹੈ ਪ੍ਰਮੇਸ਼ਰ ਨੇ। ਕੋਈ ਐਸੀਆਂ ਅੱਖਾਂ ਵੀ ਹਨ ਜਿਹੜੀਆਂ ਹਰੇਕ ਨੂੰ ਨਹੀਂ ਪ੍ਰਾਪਤ ਹੁੰਦੀਆਂ, ਕਿਸੇ ਕਿਸੇ ਨੂੰ ਪ੍ਰਾਪਤ ਹੁੰਦੀਆਂ ਹਨ। ਉਹ ਅੱਖ ਜਿਹੜੀ

ਹੈ ਉਹ ਇਸ ਸਰੀਰ ਵਿਚ, ਨਾ ਮੱਥੇ ਵਿਚ ਲੱਗੀ ਹੋਈ ਹੈ, ਨਾ ਉਹ ਕਿਸੇ ਹੋਰ ਥਾਂ ਲੱਗੀ ਹੋਈ ਹੈ। ਉਸ ਨੂੰ ਮਹਾਰਾਜ ਨੇ ਮਨ ਦੀ ਅੱਖ ਕਿਹਾ ਹੈ। ਕਹਿਣ ਵਾਸਤੇ ਅੱਖ ਹੈ ਲੇਕਿਨ ਪ੍ਰਕਾਸ਼ ਕਿਸੇ ਹੋਰ ਤਰ੍ਹਾਂ ਦਾ ਹੈ ਉਸ ਦੇ ਵਿਚ। ਕਹਿੰਦੇ ਜੇ ਉਹ ਮਿਲ ਜਾਵੇ, ਜੇ ਵਾਹਿਗੁਰੂ ਦੇ ਦੇਵੇ, ਗੁਰੂ ਪੂਰਾ ਮਿਲ ਜਾਵੇ ਤੇ ਗੁਰੂ ਬਖਸ਼ ਦੇਵੇ ਤਾਂ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ। ਉਸ ਦਾ ਮਤਲਬ ਹੈ ਕਿ ਪਹਿਲਾਂ ਮਨ ਵਿਚ ਹਨ੍ਹੇਰਾ ਸੀ। ਮਨ ਦੇ ਵਿਚ ਹਨ੍ਹੇਰਾ ਜਦੋਂ ਤੱਕ ਹੈ ਉਨੀ ਦੇਰ ਤੱਕ ਕੋਈ ਵੀ ਸੁਖੀ ਨਹੀਂ ਹੈ ਸੰਸਾਰ ਦੇ ਅੰਦਰ -

***ਅੰਧਕਾਰ ਸੁਖਿ ਕਬਹਿ ਨ ਸੋਈ ਹੈ॥***
***ਰਾਜਾ ਰੰਕੁ ਦੋਊ ਮਿਲਿ ਰੋਈ ਹੈ॥*** ***ਅੰਗ - 325***

ਰਾਜਾ ਵੀ ਰੋਂਦਾ ਹੈ ਤੇ ਗਰੀਬ ਵੀ ਰੋਂਦਾ ਹੈ ਕਿਉਂਕਿ ਹਨ੍ਹੇਰਾ ਹੈ। ਸੋ ਮਨ ਦਾ ਪ੍ਰਕਾਸ਼ ਕੋਈ ਹੋਰ ਚੀਜ਼ ਹੈ, ਅੱਖਾਂ ਦਾ ਪ੍ਰਕਾਸ਼ ਕੋਈ ਹੋਰ ਚੀਜ਼ ਹੈ। ਸੋ ਜਦੋਂ ਪੂਰਾ ਗੁਰੂ ਮਿਲ ਜਾਂਦਾ ਹੈ ਤਾਂ ਕੋਈ ਅੱਖ ਐਸੀ ਮਿਲਦੀ ਹੈ ਜਿਸ ਦੇ ਨਾਲ ਕੁਝ ਹੋਰ ਤਰ੍ਹਾਂ ਦਿਸਣ ਲੱਗ ਜਾਂਦਾ ਹੈ ਤੇ ਦੁੱਖਾਂ ਦਾ ਖਾਤਮਾ ਹੋ ਜਾਂਦਾ ਹੈ। ਵੱਡੇ ਵੱਡੇ ਦੁਖ ਆਦਮੀ ਦੇ ਸਾਹਮਣੇ ਨੇ।

ਗੁਰੂ ਨਾਨਕ ਪਾਤਸ਼ਾਹ ਨੇ ਬਹੁਤ ਅਧਿਐਨ ਕਰਨ ਤੋਂ ਬਾਅਦ ਦੇਵਤਿਆਂ ਦਾ, ਰਾਜਿਆਂ ਦਾ, ਵੱਡੇ ਵੱਡੇ ਦਾਨੀਆਂ ਦਾ, ਤਿਆਗੀਆਂ ਦਾ ਇਕ ਬਚਨ ਕਹਿ ਦਿੱਤਾ-

***ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥*** ***ਅੰਗ - 954***

ਅੱਗੇ ਆਪ ਨੇ ਜੁਗਤ ਵੀ ਦੱਸ ਦਿੱਤੀ ਕਿ -

***ਮੰਨੇ ਨਾਉ ਸੋਈ ਜਿਣਿ ਜਾਇ॥*** ***ਅੰਗ - 954***

ਜੇ ਕੋਈ ਨਾਮ ਦੇ ਉਤੇ ਵਿਸ਼ਵਾਸ ਲਿਆਏ ਤਾਂ ਉਹ ਜਿੱਤ ਜਾਂਦਾ ਹੈ -

***ਅਉਰੀ ਕਰਮ ਨ ਲੇਖੈ ਲਾਇ॥*** ***ਅੰਗ - 954***

ਹੋਰ ਕਰਮ ਕਿਸੇ ਲੇਖੇ ਵਿਚ ਨਹੀਂ ਲਗਦੇ। ਸੋ ਇਹ ਜੋ ਬਚਨ ਹੈ ਗੁਰੂ ਮਹਾਰਾਜ ਦਾ ਅੱਜ ਜੋ ਆਇਆ ਹੈ ਬੜੀ ਛੋਟੀ ਜਿਹੀ ਤੁਕ ਹੈ।

***ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ॥*** ***ਅੰਗ - 610***

ਮਨ ਦੇ ਵਿਚ ਪ੍ਰਕਾਸ਼, ਕੀ ਹੋ ਗਿਆ ਪ੍ਰਕਾਸ਼? ਪ੍ਰਕਾਸ਼ ਇਹ ਹੋਇਆ ਕਿ ਇਥੇ ਵਾਹਿਗੁਰੂ ਜੀ ਪਰੀਪੂਰਨ ਨੇ, ਕੋਈ ਥਾਂ ਐਸਾ ਨਹੀਂ ਹੈ ਜਿਥੇ ਵਾਹਿਗੁਰੂ ਨਾ ਹੋਵੇ -

***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥***
***ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥***
***ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥***
***ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥***
***ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ॥***
***ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥*** ***ਅੰਗ - 677***

ਉਹ ਨਾਲ ਰਹਿੰਦਾ ਹੈ। ਐਨਾ ਨਾਲ ਕੋਈ ਨਹੀਂ ਰਹਿੰਦਾ ਜਿੰਨਾ ਵਾਹਿਗੁਰੂ ਰਹਿੰਦਾ ਹੈ। ਜਦੋਂ ਮਨ ਵਿਚ ਪ੍ਰਕਾਸ਼ ਹੋ ਗਿਆ, ਗੁਰੂ ਨੇ ਗਿਆਨ ਦਾ ਸੁਰਮਾ ਨੇਤਰਾਂ ਵਿਚ ਪਾ ਦਿੱਤਾ -

***ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥***
***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥*** ***ਅੰਗ - 293***

ਵਾਹਿਗੁਰੂ ਦੀ ਕਿਰਪਾ ਹੋਈ, ਉਸ ਨੇ ਪੂਰੇ ਗੁਰੂ ਦਾ ਮਿਲਾਪ ਕਰਾ ਦਿੱਤਾ। ਪੂਰੇ ਗੁਰੂ ਨੇ ਕਰਮ, ਉਪਾਸਨਾ, ਗਿਆਨ, ਵਿਗਿਆਨ, ਅੱਠ ਸਾਧਨ ਦੱਸ ਕੇ, ਚਾਰ ਅੰਦਰਲੇ ਤੇ ਚਾਰ ਸਾਧਨ ਬਾਹਰਲੇ, ਕਮਾਈ

ਕਰਾ ਕੇ ਨੇਤਰ ਖੋਲ੍ਹ ਦਿੱਤਾ ਜਿਹੜਾ ਕਰੋੜਾਂ, ਅਰਬਾਂ, ਖਰਬਾਂ ਸਾਲਾਂ ਤੋਂ ਬੰਦ ਪਿਆ ਸੀ। ਕਿਸ ਥਾਂ ਦੇ ਉਤੇ ਉਹ ਨੇਤਰ ਹੈ? ਉਸ ਦਾ ਵੀ ਮਹਾਰਾਜ ਨੇ ਕਈ ਥਾਵਾਂ ਤੇ ਜ਼ਿਕਰ ਕੀਤਾ ਹੈ ਕਿ ਜੋ ਉਹ ਨੇਤਰ ਹੈ ਉਹ ਹੈ ਆਦਮੀ ਦੇ ਅੰਦਰ ਹੀ ਹੈ ਪਰ ਉਸ ਦੇ ਸਾਹਮਣੇ ਜਿਵੇਂ ਬਹੁਤ ਮੋਟੇ ਪੜਦੇ ਹੁੰਦੇ, ਹਨ ਦਰਵਾਜੇ ਬੰਦ ਹੁੰਦੇ ਨੇ ਐਸ ਤਰ੍ਹਾਂ ਉਥੇ ਪਹੁੰਚ ਨਹੀਂ ਸਕਦਾ ਕੋਈ। ਉਹ ਦਰਵਾਜਾ ਜਦੋਂ ਤੱਕ ਨਹੀਂ ਖੁੱਲਦਾ ਉਦੋਂ ਤੱਕ ਉਹ ਨੇਤਰ ਪ੍ਰਕਾਸ਼ ਨਹੀਂ ਹੁੰਦਾ –

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥*** ***ਅੰਗ – 954***

ਜੇ ਗੁਰੂ ਦਾ ਸ਼ਬਦ ਮਿਲ ਜਾਵੇ ਤਾਂ ਦਰਵਾਜੇ ਖੁੱਲ੍ਹ ਜਾਂਦੇ ਨੇ ਤੇ ਆਤਮਕ ਮੰਡਲ ਦੇ ਵਿਚ ਪ੍ਰਵੇਸ਼ ਹੋ ਜਾਂਦਾ ਹੈ। ਉਥੋਂ ਦੀਆਂ ਨਿਸ਼ਾਨੀਆਂ –

***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥*** ***ਅੰਗ – 954***

ਗੁਰੂ ਦਾ ਸ਼ਬਦ ਉਥੇ ਲਗਾਤਾਰੀ, ਹਰ ਵਕਤ ਸੁਣਦਾ ਹੈ ਜਾਂ ਇਸ ਜੀਵ ਨੇ ਮਾਤਾ ਦੇ ਗਰਭ ਵਿਚ ਸੁਣਿਆ ਸੀ ਤੇ ਜਾਂ ਫੇਰ ਜਦੋਂ ਇਹ ਦਰਵਾਜਾ ਖੁੱਲ੍ਹ ਜਾਵੇ ਫੇਰ ਇਸ ਨੂੰ ਸੁਣਾਈ ਦਿੰਦਾ ਹੈ ਨਹੀਂ ਤਾਂ ਸੁਣਾਈ ਨਹੀਂ ਦਿੰਦਾ। ਉਥੋਂ ਦੀਆਂ ਨਿਸ਼ਾਨੀਆਂ –

***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥*** ***ਅੰਗ – 954***

ਤੇ ਪ੍ਰਕਾਸ਼ ਹੋ ਜਾਂਦਾ ਹੈ ਤੇ ਜਦੋਂ ਪਿਆਰ ਨਾਲ ਪ੍ਰਮੇਸ਼ਰ ਦੇ ਨਾਲ ਮਿਲਣ ਦਾ ਯਤਨ ਕਰਦਾ ਹੈ, ਬੁੱਧੀ ਮੰਡਲ ਤੋਂ ਉਤੇ ਹੋ ਕੇ ਆਤਮਿਕ ਮੰਡਲ ਵਿਚ ਪ੍ਰਵੇਸ਼ ਕਰਕੇ, ਉਸ ਵੇਲੇ ਪ੍ਰਕਾਸ਼ ਹੋ ਜਾਂਦਾ ਹੈ, ਚਾਨਣਾ ਹੋ ਜਾਂਦਾ ਹੈ। ਚਾਨਣਾ ਕਿਹੋ ਜਿਹਾ ਹੁੰਦਾ ਹੈ? ਇਨ੍ਹਾਂ ਚਾਨਣਿਆਂ ਵਰਗਾ ਨਹੀਂ ਹੈ ਉਹ ਅਨੁਭਵ ਦਾ ਪ੍ਰਕਾਸ਼ ਹੋ ਜਾਂਦਾ ਹੈ ਤੇ ਫੇਰ ਦਿਸਦਾ ਕੀ ਹੈ?

***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥*** ***ਅੰਗ – 954***

ਹਰੇਕ ਦੇ ਅੰਦਰ ਉਹ ਬੈਠਾ ਦਿਸਦਾ ਹੈ।

***ਸੋ ਅੰਤਰਿ ਸੋ ਬਾਹਰਿ ਅਨੰਤ॥ ਘਟਿ ਘਟਿ ਬਿਆਪਿ ਰਹਿਆ ਭਗਵੰਤ॥***
***ਧਰਨਿ ਮਾਹਿ ਆਕਾਸ ਪਇਆਲ॥ ਸਰਬ ਲੋਕ ਪੂਰਨ ਪ੍ਰਤਿਪਾਲ॥***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ ਜੈਸੀ ਆਗਿਆ ਤੈਸਾ ਕਰਮੁ॥***
***ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥*** ***ਅੰਗ – 294***

ਬੈਸੰਤਰ ਵਿਚ ਵੀ ਨਜ਼ਰ ਆਉਂਦਾ ਹੈ। ਭਗਤ ਨਾਮਦੇਵ ਜੀ ਦੇ ਘਰ ਨੂੰ ਅੱਗ ਲੱਗ ਗਈ। ਖਬਰ ਹੋਈ ਤਾਂ ਨਾਮਦੇਵ ਜੀ ਘਰ ਆ ਗਏ। ਦੂਰੋਂ ਦੇਖਿਆ ਤਾਂ ਝਲਕਾਰਾ ਵੱਜਿਆ ਪ੍ਰਮੇਸ਼ਰ ਦਾ ਅੱਗ ਦੇ ਵਿਚ। ਨਿਹਚਾ ਸੀ ਕਿ ਅੱਗ ਦੇ ਵਿਚ ਵੀ ਆਪ ਹੈ ਤੇ ਦੇਖਦਾ ਕੀ ਹੈ ਕਿ ਲੋਕਾਂ ਨੂੰ ਘਰ ਨੂੰ ਅੱਗ ਲੱਗੀ ਦਿਸਦੀ ਹੈ ਤੇ ਉਨ੍ਹਾਂ ਨੂੰ ਇਹ ਦਿਸਦਾ ਹੈ ਕਿ ਖਾਇਆ ਜਾ ਰਿਹਾ ਹੈ ਕੁਝ, ਭੁੱਖ ਦੂਰ ਕੀਤੀ ਜਾ ਰਹੀ ਹੈ। ਜਿੰਨਾ ਸਮਾਨ ਬਾਹਰ ਕੱਢਿਆ ਸੀ ਇਕੱਲੀ ਇਕੱਲੀ ਚੀਜ਼ ਦੇਈ ਜਾਂਦੇ ਨੇ ਜਿਵੇਂ ਅਸੀਂ ਪ੍ਰਸ਼ਾਦੇ ਵਰਤਾਉਂਦੇ ਹਾਂ।

ਕਹਿੰਦੇ, "ਹੇ ਪ੍ਰਭੂ! ਆਹ ਵੀ ਖਾ ਲਓ, ਆਹ ਵੀ ਖਾ ਲਓ।"

ਕੋਈ ਚੀਜ਼ ਨਾ ਰਹਿਣ ਦਿੱਤੀ।

ਆਵਾਜ਼ ਆਈ, "ਨਾਮਦੇਵ! ਤੂੰ ਮੈਨੂੰ ਅੱਗ ਵਿਚ ਵੀ ਦੇਖਦਾ ਹੈਂ?"

ਕਹਿੰਦੇ, "ਸੱਚੇ ਪਾਤਸ਼ਾਹ! ਅੱਗ ਤਾਂ ਹੈ ਜੇ ਤੂੰ ਇਸ ਦੇ ਵਿਚ ਹੈਂ। ਜੇ ਤੂੰ ਇਸ ਦੇ ਵਿਚ ਨਾ ਹੋਵੇਂ ਤਾਂ ਨਾ ਅੱਗ ਦੇ ਵਿਚ ਸੇਕ ਹੈ, ਨਾ ਪ੍ਰਕਾਸ਼ ਹੈ ਕੁਝ ਵੀ ਨਹੀਂ ਹੈ।"

ਜਿਸ ਵਿਚ ਵਾਹਿਗੁਰੂ ਹੀ ਨਹੀਂ ਉਹ ਵਜੂਦ ਹੀ ਨਹੀਂ ਹੈ। ਜੇ ਸਾਡੇ ਵਿਚ ਪ੍ਰਮੇਸ਼ਰ ਨਾ ਹੋਵੇ ਤਾਂ

ਸਾਡਾ ਵਜੂਦ ਤੇ ਨਾਉਂ ਕੁਝ ਨਾ ਹੋਵੇ।

ਕਹਿੰਦੇ, "ਤੇ ਤੂੰ ਤਾਂ ਹੈ ਹੀ ਹਰ ਥਾਂ ਤੇ, ਤੂੰ ਕਿਤੇ ਗਾਇਬ ਹੋ ਹੀ ਨਹੀਂ ਸਕਦਾ। ਕੋਈ ਥਾਂ ਐਸਾ ਬਣ ਹੀ ਨਹੀਂ ਸਕਦਾ। ਇਹ ਤੇਰੇ ਵੀ ਵਸ ਤੋਂ ਬਾਹਰਲੀ ਗੱਲ ਹੈ ਕਿ ਤੂੰ ਆਪਣੇ ਆਪ ਨੂੰ ਇਕ ਥਾਂ ਤੋਂ ਖਿੱਚ ਲਏਂ ਤੇ ਇਕ ਥਾਂ ਤੇ ਪ੍ਰਗਟ ਕਰ ਦਏਂ। ਤੂੰ ਪਰੀਪੂਰਨ ਹੈਂ, ਜਿਧਰ ਵੀ ਦੇਖਦਾ ਹਾਂ, ਓਧਰ ਹੀ ਤੂੰ ਹੈਂ, ਦੂਜਾ ਨਹੀਂ।"

***ਗੁਰਹਿ ਦਿਖਾਇਓ ਲੋਇਨਾ॥***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥*** ***ਅੰਗ - 407***

ਸੋ ਇਹ ਅੱਖ ਖੁੱਲ੍ਹ ਜਾਂਦੀ ਹੈ ਇਸ ਨੂੰ ਤੀਸਰਾ ਤਿਲ ਵੀ ਕਹਿੰਦੇ ਨੇ, ਸ਼ਿਵ ਨੇਤਰ ਵੀ ਕਹਿੰਦੇ ਨੇ, ਬਿਅੰਨ ਅੱਖੜੀਆਂ ਮਹਾਰਾਜ ਕਹਿੰਦੇ ਨੇ -

***ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥*** ***ਅੰਗ - 577***

ਸੋ ਉਸ ਦੇ ਨਾਲ ਮਨ 'ਚ ਪ੍ਰਕਾਸ਼ ਹੋ ਜਾਂਦਾ ਹੈ, ਹਨ੍ਹੇਰਾ ਦੂਰ ਹੋ ਜਾਂਦਾ ਹੈ। ਜਦੋਂ ਹਨ੍ਹੇਰਾ ਦੂਰ ਹੋਇਆ ਤਾਂ ਪਰਮ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ। ਇਹੀ ਮਨੋਰਥ ਹੈ ਜੀਵਨ ਦਾ। ਨਾ ਪੈਸੇ ਕਮਾਉਣਾ ਤੇ ਨਾ ਕੋਈ ਵੱਡੇ ਅਹੁਦੇ ਪ੍ਰਾਪਤ ਕਰਨਾ। ਇਹ ਤਾਂ ਹੁੰਦੇ ਹੀ ਰਹਿਣੇ ਨੇ ਇਸ ਤੋਂ ਹਟਾਇਆ ਨਹੀਂ ਗੁਰੂ ਮਹਾਰਾਜ ਨੇ। ਕਹਿੰਦੇ ਜੀਅ ਭਰਕੇ ਕਮਾਈ ਕਰੋ ਲੇਕਿਨ ਉਸ ਨੂੰ ਵਰਤਣ ਦੀ ਜਾਂਚ ਜਾਣੋ-

***ਦਮੜਾ ਤਿਸੀਕਾ ਜੋ ਖਰਚੈ ਅਰ ਖਾਇ॥***
***ਦੇਵੈ ਦਿਲਾਵੈ ਰਜਾਵੈ ਖੁਦਾਇ॥***
***ਹੋਤਾ ਨ ਰਾਖੈ ਅਕੇਲਾ ਨ ਖਾਇ॥***
***ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥*** ***ਨਸੀਹਤਨਾਮਾ***

ਥੋੜ੍ਹੇ ਦਿਨ ਪਹਿਲਾਂ ਆਪ ਦੇ ਨਗਰ ਨੂੰ ਪਤਾ ਲੱਗਿਆ ਕਿ ਬਹੁਤ ਭਿਆਨਕ ਕਿਸਮ ਦੇ ਹੜ੍ਹ ਆਏ ਨੇ। ਜਿਨ੍ਹਾਂ ਦੇ ਉੱਤੇ ਇਹ ਭਾਣਾ ਵਰਤਿਆ ਹੈ ਉਨ੍ਹਾਂ ਨੂੰ ਕਾਸੇ ਜੋਗਾ ਨਹੀਂ ਛੱਡਿਆ। ਸਾਰੀ ਜਾਇਦਾਦ ਜਾਂਦੀ ਰਹੀ, ਘਰ ਢਹਿ ਗਏ, ਪਸ਼ੂ ਰੁੜ੍ਹ ਗਏ, ਨੁਕਸਾਨ ਹੋ ਗਿਆ, ਘਰਾਂ ਦੇ ਅੰਦਰ ਬੜਾ ਸਮਾਨ ਹੁੰਦਾ ਹੈ ਸਾਰਾ ਰੁੜ੍ਹ ਗਿਆ, ਮੰਜੇ ਵੀ ਰੁੜ੍ਹ ਗਏ, ਬਰਤਨ ਵੀ ਰੁੜ੍ਹ ਗਏ, ਪਾਣੀ ਵਿਚ ਤੈਰ ਗਏ ਸਾਰੇ, ਵੱਡੇ ਵੱਡੇ ਕੜਾਹੇ ਵੀ ਮੈਨੂੰ ਦੱਸਿਆ ਹੈ ਕਿ ਰੁੜ੍ਹ ਗਏ, ਪਤਾ ਨਹੀਂ ਕਿਧਰ ਨੂੰ ਚਲੇ ਗਏ, ਮੁੜ ਕੇ ਲੱਭੇ ਹੀ ਨਹੀਂ, ਮਕਾਨ ਗਿਰੇ ਉਨ੍ਹਾਂ ਦੀਆਂ ਸ਼ਤੀਰੀਆਂ ਤੈਰ ਗਈਆਂ। ਬੜੀ ਉਨ੍ਹਾਂ ਦੀ ਬਾਤ ਜੋ ਸੀ ਉਹ ਸੁਣਨ ਵਾਲੀ ਸੀ ਤੇ ਜਦੋਂ ਦਿਲ ਨੂੰ ਲਗਦੀ ਹੈ, ਆਪਣੇ ਨਾਲ ਬੀਤਦੀ ਹੈ ਫੇਰ ਆਦਮੀ ਨੂੰ ਪਤਾ ਲਗਦਾ ਹੈ। ਤੁਹਾਡੇ ਨਗਰ ਦੇ ਉਤੇ ਮਹਾਰਾਜ ਨੇ ਕਿਰਪਾ ਕਰੀ, ਤੁਸੀਂ ਇਕੱਠੇ ਹੋਏ, ਉਨ੍ਹਾਂ ਦਾ ਦਰਦ ਵੰਡਾਇਆ, ਆਪਣੀ ਕਮਾਈ ਦੇ ਵਿਚੋਂ ਹਿੱਸਾ ਵੰਡਿਆ। ਮਹਾਰਾਜ ਕਹਿੰਦੇ ਇਹੀ ਅਸੂਲ ਹੈ -

***ਦਮੜਾ ਤਿਸੀਕਾ ਜੋ ਖਰਚੈ ਅਰ ਖਾਇ॥***

ਜੇ ਪਾਸ ਚਾਰ ਰੋਟੀਆਂ ਹੋਣ ਤੇ ਇਕ ਭੁੱਖਾ ਬੈਠਾ ਹੈ ਸਾਡੇ ਕੋਲ, ਉਸ ਨੂੰ ਇਕ ਰੋਟੀ ਦੇ ਦੇਣੀ ਚਾਹੀਦੀ ਹੈ, ਵੰਡ ਦੇਣੀ ਚਾਹੀਦੀ ਹੈ। ਸੋ ਜਦੋਂ ਇਹ ਨੇਤਰ ਖੁੱਲ੍ਹ ਜਾਂਦਾ ਹੈ ਫੇਰ ਸੰਸਾਰ ਦੇ ਨਾਲ ਸਾਂਝ ਪੈ ਜਾਂਦੀ ਹੈ, ਕੋਈ ਗੈਰ ਨਹੀਂ ਦਿਸਦਾ -

***ਬਿਸਰਿ ਗਈ ਸਭ ਤਾਤਿ ਪਰਾਈ॥***
***ਜਬ ਤੇ ਸਾਧਸੰਗਤਿ ਮੋਹਿ ਪਾਈ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ॥*** ***ਅੰਗ - 1299***

ਸਾਰਿਆਂ ਦਾ ਦਰਦ ਆਪਣਾ ਦਰਦ ਬਣ ਜਾਂਦਾ ਹੈ। ਸੋ ਜਦੋਂ ਏਸ ਤਰ੍ਹਾਂ ਤੁਸੀਂ ਸੇਵਾ ਕੀਤੀ ਵਾਹਿਗੁਰੂ ਜੀ ਪ੍ਰਸੰਨ ਹੋਏ। ਤੁਹਾਨੂੰ ਕੁਝ ਦੇਣਾ ਚਾਹਿਆ ਉਨ੍ਹਾਂ ਨੇ ਕਿ ਕੁਝ ਸਾਰਿਆਂ ਨੂੰ ਇਕੱਠਿਆਂ ਨੂੰ ਦੇ

ਦੇਈਏ। ਵਾਹਿਗੁਰੂ ਜੀ ਕੋਲ ਸਭ ਤੋਂ ਕੀਮਤੀ ਦੋ ਚੀਜ਼ਾਂ ਨੇ 'ਹਰਿ ਕੀਰਤ' ਤੇ 'ਸਾਧ ਸੰਗਤ' -

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*** ***ਅੰਗ - 642***

ਸਾਰੇ ਹੀ ਕਰਮਾਂ ਤੋਂ ਵੱਡੇ ਕਰਮ, ਵੱਡੀ ਪ੍ਰਾਪਤੀ ਹਰੀ ਦਾ ਕੀਰਤਨ ਤੇ 'ਸਾਧੂ ਦੀ ਸੰਗਤ' ਹੈ -

***ਕਹੁ ਨਾਨਕ ਤਿਸੁ ਭਇਓ ਪਰਾਪਤਿ***
***ਜਿਸੁ ਪੁਰਬ ਲਿਖੇ ਕਾ ਲਹਨਾ॥*** ***ਅੰਗ - 642***

ਜੇ ਮੱਥੇ ਵਿਚ ਲੇਖ ਹੋਣ ਤਾਂ ਮਿਲਦਾ ਹੈ ਨਹੀਂ ਤਾਂ ਮਿਲਦਾ ਨਹੀਂ ਹੈ। ਤੁਹਾਡੇ ਮਨਾਂ ਵਿਚ ਪ੍ਰੇਰਨਾ ਹੋਈ, ਹਰੀ ਦਾ ਜੱਸ ਕਰਾਇਆ। ਜਿਸ ਨੇ ਮਨ ਚਿਤ ਲਾ ਕੇ ਹਰੀ ਦਾ ਜਸ ਸੁਣਿਆ ਹੈ ਤੇ ਬਾਣੀ ਨੂੰ ਸੁਣ ਕੇ ਮੰਨਣ ਦਾ ਪ੍ਰਣ ਕੀਤਾ ਹੈ, ਮੰਨਣ ਦਾ ਫੁਰਨਾ ਬਣਾਇਆ ਹੈ ਤੇ ਮੰਨ ਕੇ ਉਸ ਦੇ ਉੱਤੇ ਚੱਲਣਾ ਚਾਹੁੰਦਾ ਹੈ ਤਾਂ ਮਹਾਰਾਜ ਕਹਿੰਦੇ ਉਸ ਦਾ ਗਾਇਆ ਸੁਣਿਆ ਲੇਖੇ ਵਿਚ ਪੈ ਜਾਂਦਾ ਹੈ -

***ਸੇਵਕ ਸਿਖ ਪੂਜਣ ਸਭਿ ਆਵਹਿ***
***ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥***
***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥*** ***ਅੰਗ - 669***

ਸੋ ਇਸ ਦਾ ਫਲ ਕਿੰਨਾ ਹੋ ਗਿਆ? ਮਹਾਰਾਜ ਕਹਿੰਦੇ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥*** ***ਅੰਗ - 546***

ਕਈ ਕਰੋੜ ਜਗਾਂ ਦਾ ਫਲ ਬਖਸ਼ ਦਿੱਤਾ। ਤੁਸੀਂ ਦਾਣੇ ਇਕੱਠੇ ਕਰੇ, ਪੈਸੇ ਇਕੱਠੇ ਕਰੇ, ਕੱਪੜੇ ਇਕੱਠੇ ਕਰੇ, ਸ਼ੁਧ ਦਿਲ ਨਾਲ, ਪਿਆਰ ਵਿਚ ਆ ਕੇ। ਮਹਾਰਾਜ ਨੇ ਬੇਅੰਤ ਹੀ ਫਲ ਬਖਸ਼ ਦਿੱਤਾ। ਕੇਵਲ ਦਾਣਿਆਂ ਦਾ ਫਲ ਨਹੀਂ ਬਖਸ਼ਿਆ, ਉਹ ਕਰੋੜਾਂ ਜੱਗਾਂ ਦਾ ਫਲ ਬਖਸ਼ ਦਿੱਤਾ। ਸੋ ਫਲ ਦੇ ਸਦਕੇ ਆਪ ਦੇ ਨਗਰ ਦੇ ਅੰਦਰ ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ ਹੈ, ਬੜਾ ਪਿਆਰ ਹੈ। ਆਪ ਅੰਮ੍ਰਿਤ ਵੇਲੇ ਉਠ ਕੇ ਸਾਰੇ ਆਏ ਹੋ ਆ ਕੇ ਸਾਰਿਆਂ ਨੇ ਸੁਣਿਆ ਹੈ। ਵਾਹਿਗੁਰੂ ਕਿਰਪਾ ਕਰੇ ਇਸ ਤੋਂ ਵੀ ਵੱਧ ਆਪ ਦੇ ਉੱਤੇ ਬਖਸ਼ਿਸ਼ ਕਰੇ ਤੇ ਮਨ ਦੇ ਵਿਚ ਪ੍ਰਕਾਸ਼ ਹੋ ਜਾਵੇ ਤੇ ਨੇਤਰ ਖੁੱਲ੍ਹ ਜਾਵੇ ਫੇਰ ਵਾਹਿਗੁਰੂ ਸਾਰਿਆਂ ਦੇ ਕਾਰਜ ਰਾਸ ਕਰ ਦੇਵੇ। ਮਹਾਰਾਜ ਨੇ ਫੁਰਮਾਨ ਕੀਤਾ ਹੈ-

***ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ॥***
***ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ॥*** ***ਅੰਗ - 610***

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***



# 23

*ਸੋਰਠਿ ਮਹਲਾ ੫ ॥*
*ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ ॥*
*ਕੋਇ ਨ ਪਹੁਚਨਹਾਰਾ ਦੂਜਾ ਅਪੁਨੇ ਸਾਹਿਬ ਕਾ ਭਰਵਾਸਾ ॥੧॥*
*ਅਪੁਨੇ ਸਤਿਗੁਰ ਕੈ ਬਲਿਹਾਰੈ ॥*
*ਆਗੈ ਸੁਖੁ ਪਾਛੈ ਸੁਖ ਸਹਜਾ ਘਰਿ ਆਨੰਦੁ ਹਮਾਰੈ ॥*
*ਰਹਾਉ ॥ ਅੰਤਰਜਾਮੀ ਕਰਣੈਹਾਰਾ ਸੋਈ ਖਸਮੁ ਹਮਾਰਾ ॥*
*ਨਿਰਭਉ ਭਏ ਗੁਰ ਚਰਣੀ ਲਾਗੇ ਇਕ ਰਾਮ ਨਾਮ ਆਧਾਰਾ ॥੨॥*
*ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ ॥*
*ਕੰਠਿ ਲਗਾਇ ਅਪੁਨੇ ਜਨ ਰਾਖੇ ਅਪੁਨੀ ਪ੍ਰੀਤਿ ਪਿਆਰਾ ॥੩॥*
*ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ ॥*
*ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ ॥੪॥੫॥* *ਅੰਗ - 610*

ਗੁਰੂ ਮਹਾਰਾਜ ਦੀ ਕਿਰਪਾ ਦੇ ਸਦਕੇ ਸਾਰੀਆਂ ਸੰਗਤਾਂ ਨੇ ਯਤਨ ਕੀਤਾ, ਗੁਰੂ ਮਹਾਰਾਜ ਜੀ ਨੇ ਆਪ ਨੂੰ ਹਰੀ ਜਸ ਬਖਸ਼ ਦਿੱਤਾ। ਮਹਾਰਾਜ ਕਹਿੰਦੇ ਕਿ ਵੱਡੇ ਭਾਗ ਹੋਣ, ਸਾਰਿਆਂ ਤੋਂ ਵੱਡੇ ਤਾਂ ਸਤਿਸੰਗ ਮਿਲਦਾ ਹੈ। ਛੋਟੇ ਭਾਗਾਂ ਨਾਲ ਬਹੁਤ ਸਾਰੀਆਂ ਚੀਜ਼ਾਂ ਮਿਲ ਜਾਂਦੀਆਂ ਨੇ ਪਰ ਕਈ ਚੀਜ਼ਾਂ ਐਸੀਆਂ ਹੁੰਦੀਆਂ ਨੇ ਜਿਸ ਦੇ ਵਿਚ ਆਦਮੀ ਦੇ ਬਹੁਤ ਵੱਡੇ ਭਾਗ ਹੋਣੇ ਜ਼ਰੂਰੀ ਹੁੰਦੇ ਨੇ। ਪੂਰੇ ਪੁੰਨ ਕਰਮ ਕਰੇ ਹੋਣ, ਫੇਰ ਕੀ ਹੁੰਦਾ ਹੈ? ਗੁਰੂ ਨਾਲ ਭੇਟ ਹੋ ਜਾਇਆ ਕਰਦੀ ਹੈ। ਗੁਰੂ ਨੂੰ ਦੇਖਦੇ ਸਾਰੇ ਨੇ, ਸੁਣਦੇ ਸਾਰੇ ਨੇ ਲੇਕਿਨ ਜਿਹੜਾ ਭੇਟਣਾ ਕਹਿੰਦੇ ਨੇ, ਉਹ ਸਾਰਿਆਂ ਨੂੰ ਪ੍ਰਾਪਤ ਨਹੀਂ ਹੋਇਆ ਕਰਦਾ। ਪੂਰੇ ਭਾਗ ਹੋਣ ਦੇ ਨਾਲ ਗੁਰੂ ਨਾਲ ਮਿਲਾਪ ਹੋਇਆ, ਗੁਰੂ ਦੇ ਨਾਲ ਪਿਆਰ ਜਾਗਿਆ, ਗੁਰੂ ਦੇ ਬਚਨ ਸੁਣੇ। ਗੁਰੂ ਮਹਾਰਾਜ ਨੇ ਤੱਤ ਬਚਨਾਂ ਦੀ ਕਿਰਪਾ ਕੀਤੀ, ਬਖਸ਼ਿਸ਼ ਕੀਤੀ। ਉਸ ਦੇ ਨਾਲ ਜੋ ਮਨ ਦੇ ਅੰਦਰ ਹਨ੍ਹੇਰਾ ਪਿਆ ਹੋਇਆ ਸੀ, ਜੋ ਕਿਸੇ ਵੀ ਤਰੀਕੇ ਨਾਲ ਦੂਰ ਨਹੀਂ ਹੁੰਦਾ, ਨਾ ਲਾਈਟਾਂ ਨਾਲ ਦੂਰ ਹੁੰਦਾ ਹੈ। ਮਹਾਰਾਜ ਕਹਿੰਦੇ -

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ ॥* *ਅੰਗ - 463*

ਗੁਰੂ ਤੋਂ ਬਗੈਰ ਹਨ੍ਹੇਰਾ ਹੀ ਹਨ੍ਹੇਰਾ ਪਿਆ ਹੈ। ਇਹ ਚਾਨ੍ਹਣਾ ਜੋ ਸਾਨੂੰ ਪ੍ਰਾਪਤ ਹੈ ਸੂਰਜ ਦਾ, ਚੰਦ ਦਾ, ਬਿਜਲੀਆਂ ਦਾ। ਇਹ ਹਨ੍ਹੇਰਾ ਹੀ ਹੈ, ਚਾਨਣਾ ਨਹੀਂ ਹੈ ਕਿਉਂਕਿ ਇਸ ਦੇ ਵਿਚ ਅਸਲੀ ਚੀਜ਼ ਨਜ਼ਰ ਨਹੀਂ ਆਉਂਦੀ। ਜੋ ਸਾਰਿਆਂ ਨਾਲੋਂ ਉਤਮ ਚੀਜ਼ ਹੈ ਉਸ ਦੇ ਦਰਸ਼ਨ ਨਹੀਂ ਹੁੰਦੇ ਇਸ ਦੇ ਚਾਨਣ ਨਾਲ ਕਿਉਂਕਿ ਇਹ ਬਹੁਤ ਹਨ੍ਹੇਰਾ ਹੈ ਗਾੜ੍ਹਾ ਹਨ੍ਹੇਰਾ ਹੈ। ਅੱਖਾਂ ਦੇ ਵਿਚ ਫਰਕ ਹੋਇਆ ਕਰਦਾ ਹੈ। ਮਨੁੱਖ ਦੀ ਅੱਖ ਹੈ ਜੋ ਜੇ ਚਾਨ੍ਹਣਾ ਹੋਵੇ ਤਾਂ ਦਿਸਦਾ ਹੈ, ਚਾਨਣਾ ਨਾ ਹੋਵੇ, ਫੇਰ ਨਹੀਂ ਦਿਸਿਆ ਕਰਦਾ। ਜੋ ਪਸ਼ੂਆਂ ਦੀ ਅੱਖ ਹੈ ਉਹ ਰਾਤ ਨੂੰ ਵੀ ਦੇਖ ਲੈਂਦੇ ਨੇ। ਬਿੱਲੀ ਦੀ ਅੱਖ ਹੈ, ਸ਼ੇਰ ਦੀ ਅੱਖ ਹੈ ਇਹ ਅੱਖ ਐਸੀ ਹੈ ਕਿ ਇਨ੍ਹਾਂ ਨੂੰ ਹਨ੍ਹੇਰੇ ਦਾ ਕੋਈ ਫਰਕ ਹੀ ਨਹੀਂ ਪੈਂਦਾ। ਪੂਰਾ ਹਨ੍ਹੇਰਾ ਹੋਵੇ ਤਾਂ ਵੀ ਇਨ੍ਹਾਂ ਨੂੰ ਦਿਨ ਵਾਂਗ ਦਿਸਦਾ ਰਹਿੰਦਾ ਹੈ। ਕਈ ਅੱਖਾਂ ਐਸੀਆਂ ਨੇ ਜਿਵੇਂ ਉੱਲੂ ਦੀ ਅੱਖ ਹੈ ਇਸ ਨੂੰ ਚਾਨ੍ਹਣੇ ਵਿਚ ਬਿਲਕੁਲ ਨਜ਼ਰ ਨਹੀਂ ਆਉਂਦਾ। ਜਦੋਂ ਬਿਲਕੁਲ ਹਨ੍ਹੇਰ ਘੁੱਪ ਹੋ ਜਾਏਗਾ ਤਾਂ ਇਸ ਨੂੰ ਚਾਨਣੇ ਵਰਗਾ ਨਜ਼ਰ ਆਏਗਾ।

ਸੋ ਇਸ ਦਾ ਇਹ ਮਤਲਬ ਹੈ ਕਿ ਕੋਈ ਫਰਕ ਰੱਖਿਆ ਹੈ ਪ੍ਰਮੇਸ਼ਰ ਨੇ। ਕੋਈ ਐਸੀਆਂ ਅੱਖਾਂ ਵੀ ਹਨ ਜਿਹੜੀਆਂ ਹਰੇਕ ਨੂੰ ਨਹੀਂ ਪ੍ਰਾਪਤ ਹੁੰਦੀਆਂ, ਕਿਸੇ ਕਿਸੇ ਨੂੰ ਪ੍ਰਾਪਤ ਹੁੰਦੀਆਂ ਹਨ। ਉਹ ਅੱਖ ਜਿਹੜੀ ਹੈ ਉਹ ਇਸ ਸਰੀਰ ਵਿਚ, ਨਾ ਮੱਥੇ ਵਿਚ ਲੱਗੀ ਹੋਈ ਹੈ, ਨਾ ਉਹ ਕਿਸੇ ਹੋਰ ਥਾਂ ਲੱਗੀ ਹੋਈ ਹੈ। ਉਸ ਨੂੰ ਮਹਾਰਾਜ ਨੇ ਮਨ ਦੀ ਅੱਖ ਕਿਹਾ ਹੈ। ਕਹਿਣ ਵਾਸਤੇ ਅੱਖ ਹੈ ਲੇਕਿਨ ਪ੍ਰਕਾਸ਼ ਕਿਸੇ ਹੋਰ ਤਰ੍ਹਾਂ ਦਾ ਹੈ ਉਸ ਦੇ ਵਿਚ। ਕਹਿੰਦੇ ਜੇ ਉਹ ਮਿਲ ਜਾਵੇ, ਜੇ ਵਾਹਿਗੁਰੂ ਦੇ ਦੇਵੇ, ਗੁਰੂ ਪੂਰਾ ਮਿਲ ਜਾਵੇ ਤੇ ਗੁਰੂ ਬਖਸ਼ ਦੇਵੇ ਤਾਂ ਮਨ ਵਿਚ ਪ੍ਰਕਾਸ਼ ਹੋ ਜਾਂਦਾ ਹੈ। ਉਸ ਦਾ ਮਤਲਬ ਹੈ ਕਿ ਪਹਿਲਾਂ ਮਨ ਵਿਚ ਹਨ੍ਹੇਰਾ ਸੀ। ਮਨ ਦੇ ਵਿਚ ਹਨ੍ਹੇਰਾ ਜਦੋਂ ਤੱਕ ਹੈ ਉਨੀ ਦੇਰ ਤੱਕ ਕੋਈ ਵੀ ਸੁਖੀ ਨਹੀਂ ਹੈ ਸੰਸਾਰ ਦੇ ਅੰਦਰ –

***ਅੰਧਕਾਰ ਸੁਖਿ ਕਬਹਿ ਨ ਸੋਈ ਹੈ॥***
***ਰਾਜਾ ਰੰਕੁ ਦੋਊ ਮਿਲਿ ਰੋਈ ਹੈ॥*** ***ਅੰਗ – 325***

ਰਾਜਾ ਵੀ ਰੋਂਦਾ ਹੈ ਤੇ ਗਰੀਬ ਵੀ ਰੋਂਦਾ ਹੈ ਕਿਉਂਕਿ ਹਨ੍ਹੇਰਾ ਹੈ। ਸੋ ਮਨ ਦਾ ਪ੍ਰਕਾਸ਼ ਕੋਈ ਹੋਰ ਚੀਜ਼ ਹੈ, ਅੱਖਾਂ ਦਾ ਪ੍ਰਕਾਸ਼ ਕੋਈ ਹੋਰ ਚੀਜ਼ ਹੈ। ਸੋ ਜਦੋਂ ਪੂਰਾ ਗੁਰੂ ਮਿਲ ਜਾਂਦਾ ਹੈ ਤਾਂ ਕੋਈ ਅੱਖ ਐਸੀ ਮਿਲਦੀ ਹੈ ਜਿਸ ਦੇ ਨਾਲ ਕੁਝ ਹੋਰ ਤਰ੍ਹਾਂ ਦਿਸਣ ਲੱਗ ਜਾਂਦਾ ਹੈ ਤੇ ਦੁੱਖਾਂ ਦਾ ਖਾਤਮਾ ਹੋ ਜਾਂਦਾ ਹੈ। ਵੱਡੇ ਵੱਡੇ ਦੁਖ ਆਦਮੀ ਦੇ ਸਾਹਮਣੇ ਨੇ।

ਗੁਰੂ ਨਾਨਕ ਪਾਤਸ਼ਾਹ ਨੇ ਬਹੁਤ ਅਧਿਐਨ ਕਰਨ ਤੋਂ ਬਾਅਦ ਦੇਵਤਿਆਂ ਦਾ, ਰਾਜਿਆਂ ਦਾ, ਵੱਡੇ ਵੱਡੇ ਦਾਨੀਆਂ ਦਾ, ਤਿਆਗੀਆਂ ਦਾ ਇਕ ਬਚਨ ਕਹਿ ਦਿੱਤਾ–

***ਬਾਲੀ ਰੋਵੈ ਨਾਹਿ ਭਤਾਰੁ॥ ਨਾਨਕ ਦੁਖੀਆ ਸਭੁ ਸੰਸਾਰੁ॥*** ***ਅੰਗ – 954***

ਅੱਗੇ ਆਪ ਨੇ ਜੁਗਤ ਵੀ ਦੱਸ ਦਿੱਤੀ ਕਿ –

***ਮੰਨੇ ਨਾਉ ਸੋਈ ਜਿਣਿ ਜਾਇ॥*** ***ਅੰਗ – 954***

ਜੇ ਕੋਈ ਨਾਮ ਦੇ ਉਤੇ ਵਿਸ਼ਵਾਸ ਲਿਆਏ ਤਾਂ ਉਹ ਜਿੱਤ ਜਾਂਦਾ ਹੈ –

***ਅਉਰੀ ਕਰਮ ਨ ਲੇਖੈ ਲਾਇ॥*** ***ਅੰਗ – 954***

ਹੋਰ ਕਰਮ ਕਿਸੇ ਲੇਖੇ ਵਿਚ ਨਹੀਂ ਲਗਦੇ। ਸੋ ਇਹ ਜੋ ਬਚਨ ਹੈ ਗੁਰੂ ਮਹਾਰਾਜ ਦਾ ਅੱਜ ਜੋ ਆਇਆ ਹੈ ਬੜੀ ਛੋਟੀ ਜਿਹੀ ਤੁਕ ਹੈ।

***ਗੁਰੁ ਪੂਰਾ ਭੇਟਿਓ ਵਡਭਾਗੀ ਮਨਹਿ ਭਇਆ ਪਰਗਾਸਾ॥*** ***ਅੰਗ – 610***

ਮਨ ਦੇ ਵਿਚ ਪ੍ਰਕਾਸ਼, ਕੀ ਹੋ ਗਿਆ ਪ੍ਰਕਾਸ਼? ਪ੍ਰਕਾਸ਼ ਇਹ ਹੋਇਆ ਕਿ ਇਥੇ ਵਾਹਿਗੁਰੂ ਜੀ ਪਰੀਪੂਰਨ ਨੇ, ਕੋਈ ਥਾਂ ਐਸਾ ਨਹੀਂ ਹੈ ਜਿਥੇ ਵਾਹਿਗੁਰੂ ਨਾ ਹੋਵੇ –

***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥***
***ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ॥***
***ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ॥***
***ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ॥***
***ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ॥***
***ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ॥*** ***ਅੰਗ – 677***

ਉਹ ਨਾਲ ਰਹਿੰਦਾ ਹੈ। ਐਨਾ ਨਾਲ ਕੋਈ ਨਹੀਂ ਰਹਿੰਦਾ ਜਿੰਨਾ ਵਾਹਿਗੁਰੂ ਰਹਿੰਦਾ ਹੈ। ਜਦੋਂ ਮਨ ਵਿਚ ਪ੍ਰਕਾਸ਼ ਹੋ ਗਿਆ, ਗੁਰੂ ਨੇ ਗਿਆਨ ਦਾ ਸੁਰਮਾ ਨੇਤਰਾਂ ਵਿਚ ਪਾ ਦਿੱਤਾ –

***ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥***
***ਹਰਿ ਕਿਰਪਾ ਤੇ ਸੰਤ ਭੇਟਿਆ ਨਾਨਕ ਮਨਿ ਪਰਗਾਸੁ॥ ਅੰਗ - 293***

ਵਾਹਿਗੁਰੂ ਦੀ ਕਿਰਪਾ ਹੋਈ, ਉਸ ਨੇ ਪੂਰੇ ਗੁਰੂ ਦਾ ਮਿਲਾਪ ਕਰਾ ਦਿੱਤਾ। ਪੂਰੇ ਗੁਰੂ ਨੇ ਕਰਮ, ਉਪਾਸਨਾ, ਗਿਆਨ, ਵਿਗਿਆਨ, ਅੱਠ ਸਾਧਨ ਦੱਸ ਕੇ, ਚਾਰ ਅੰਦਰਲੇ ਤੇ ਚਾਰ ਸਾਧਨ ਬਾਹਰਲੇ, ਕਮਾਈ ਕਰਾ ਕੇ ਨੇਤਰ ਖੋਲ੍ਹ ਦਿੱਤਾ ਜਿਹੜਾ ਕਰੋੜਾਂ, ਅਰਬਾਂ, ਖਰਬਾਂ ਸਾਲਾਂ ਤੋਂ ਬੰਦ ਪਿਆ ਸੀ। ਕਿਸ ਥਾਂ ਦੇ ਉਤੇ ਉਹ ਨੇਤਰ ਹੈ? ਉਸ ਦਾ ਵੀ ਮਹਾਰਾਜ ਨੇ ਕਈ ਥਾਵਾਂ ਤੇ ਜ਼ਿਕਰ ਕੀਤਾ ਹੈ ਕਿ ਜੋ ਉਹ ਨੇਤਰ ਹੈ ਉਹ ਹੈ ਆਦਮੀ ਦੇ ਅੰਦਰ ਹੀ ਹੈ ਪਰ ਉਸ ਦੇ ਸਾਹਮਣੇ ਜਿਵੇਂ ਬਹੁਤ ਮੋਟੇ ਪੜਦੇ ਹੁੰਦੇ, ਹਨ ਦਰਵਾਜੇ ਬੰਦ ਹੁੰਦੇ ਨੇ ਐਸ ਤਰ੍ਹਾਂ ਉਥੇ ਪਹੁੰਚ ਨਹੀਂ ਸਕਦਾ ਕੋਈ। ਉਹ ਦਰਵਾਜਾ ਜਦੋਂ ਤੱਕ ਨਹੀਂ ਖੁੱਲਦਾ ਉਦੋਂ ਤੱਕ ਉਹ ਨੇਤਰ ਪ੍ਰਕਾਸ਼ ਨਹੀਂ ਹੁੰਦਾ -

***ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ॥ ਅੰਗ - 954***

ਜੇ ਗੁਰੂ ਦਾ ਸ਼ਬਦ ਮਿਲ ਜਾਵੇ ਤਾਂ ਦਰਵਾਜੇ ਖੁੱਲ੍ਹ ਜਾਂਦੇ ਨੇ ਤੇ ਆਤਮਕ ਮੰਡਲ ਦੇ ਵਿਚ ਪ੍ਰਵੇਸ਼ ਹੋ ਜਾਂਦਾ ਹੈ। ਉਥੋਂ ਦੀਆਂ ਨਿਸ਼ਾਨੀਆਂ -

***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ॥ ਅੰਗ - 954***

ਗੁਰੂ ਦਾ ਸ਼ਬਦ ਉਥੇ ਲਗਾਤਾਰੀ, ਹਰ ਵਕਤ ਸੁਣਦਾ ਹੈ ਜਾਂ ਇਸ ਜੀਵ ਨੇ ਮਾਤਾ ਦੇ ਗਰਭ ਵਿਚ ਸੁਣਿਆ ਸੀ ਤੇ ਜਾਂ ਫੇਰ ਜਦੋਂ ਇਹ ਦਰਵਾਜਾ ਖੁੱਲ੍ਹ ਜਾਵੇ ਫੇਰ ਇਸ ਨੂੰ ਸੁਣਾਈ ਦਿੰਦਾ ਹੈ ਨਹੀਂ ਤਾਂ ਸੁਣਾਈ ਨਹੀਂ ਦਿੰਦਾ। ਉਥੋਂ ਦੀਆਂ ਨਿਸ਼ਾਨੀਆਂ -

***ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ॥ ਅੰਗ - 954***

ਤੇ ਪ੍ਰਕਾਸ਼ ਹੋ ਜਾਂਦਾ ਹੈ ਤੇ ਜਦੋਂ ਪਿਆਰ ਨਾਲ ਪ੍ਰਮੇਸ਼ਰ ਦੇ ਨਾਲ ਮਿਲਣ ਦਾ ਯਤਨ ਕਰਦਾ ਹੈ, ਬੁੱਧੀ ਮੰਡਲ ਤੋਂ ਉਤੇ ਹੋ ਕੇ ਆਤਮਿਕ ਮੰਡਲ ਵਿਚ ਪ੍ਰਵੇਸ਼ ਕਰਕੇ, ਉਸ ਵੇਲੇ ਪ੍ਰਕਾਸ਼ ਹੋ ਜਾਂਦਾ ਹੈ, ਚਾਨਣਾ ਹੋ ਜਾਂਦਾ ਹੈ। ਚਾਨਣਾ ਕਿਹੋ ਜਿਹਾ ਹੁੰਦਾ ਹੈ? ਇਨ੍ਹਾਂ ਚਾਨਣਿਆਂ ਵਰਗਾ ਨਹੀਂ ਹੈ ਉਹ ਅਨੁਭਵ ਦਾ ਪ੍ਰਕਾਸ਼ ਹੋ ਜਾਂਦਾ ਹੈ ਤੇ ਫੇਰ ਦਿਸਦਾ ਕੀ ਹੈ?

***ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ॥ ਅੰਗ - 954***

ਹਰੇਕ ਦੇ ਅੰਦਰ ਉਹ ਬੈਠਾ ਦਿਸਦਾ ਹੈ।

***ਸੋ ਅੰਤਰਿ ਸੋ ਬਾਹਰਿ ਅਨੰਤ॥ ਘਟਿ ਘਟਿ ਬਿਆਪਿ ਰਹਿਆ ਭਗਵੰਤ॥***
***ਧਰਨਿ ਮਾਹਿ ਆਕਾਸ ਪਇਆਲ॥ ਸਰਬ ਲੋਕ ਪੂਰਨ ਪ੍ਰਤਿਪਾਲ॥***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥ ਜੈਸੀ ਆਗਿਆ ਤੈਸਾ ਕਰਮੁ॥***
***ਪਉਣ ਪਾਣੀ ਬੈਸੰਤਰ ਮਾਹਿ॥ ਚਾਰਿ ਕੁੰਟ ਦਹ ਦਿਸੇ ਸਮਾਹਿ॥ ਅੰਗ - 294***

ਬੈਸੰਤਰ ਵਿਚ ਵੀ ਨਜ਼ਰ ਆਉਂਦਾ ਹੈ। ਭਗਤ ਨਾਮਦੇਵ ਜੀ ਦੇ ਘਰ ਨੂੰ ਅੱਗ ਲੱਗ ਗਈ। ਖਬਰ ਹੋਈ ਤਾਂ ਨਾਮਦੇਵ ਜੀ ਘਰ ਆ ਗਏ। ਦੂਰੋਂ ਦੇਖਿਆ ਤਾਂ ਝਲਕਾਰਾ ਵੱਜਿਆ ਪ੍ਰਮੇਸ਼ਰ ਦਾ ਅੱਗ ਦੇ ਵਿਚ। ਨਿਹਚਾ ਸੀ ਕਿ ਅੱਗ ਦੇ ਵਿਚ ਵੀ ਆਪ ਹੈ ਤੇ ਦੇਖਦਾ ਕੀ ਹੈ ਕਿ ਲੋਕਾਂ ਨੂੰ ਘਰ ਨੂੰ ਅੱਗ ਲੱਗੀ ਦਿਸਦੀ ਹੈ ਤੇ ਉਨ੍ਹਾਂ ਨੂੰ ਇਹ ਦਿਸਦਾ ਹੈ ਕਿ ਖਾਇਆ ਜਾ ਰਿਹਾ ਹੈ ਕੁਝ, ਭੁੱਖ ਦੂਰ ਕੀਤੀ ਜਾ ਰਹੀ ਹੈ। ਜਿੰਨਾ ਸਮਾਨ ਬਾਹਰ ਕੱਢਿਆ ਸੀ ਇਕੱਲੀ ਇਕੱਲੀ ਚੀਜ਼ ਦੇਈ ਜਾਂਦੇ ਨੇ ਜਿਵੇਂ ਅਸੀਂ ਪ੍ਰਸ਼ਾਦੇ ਵਰਤਾਉਂਦੇ ਹਾਂ।

ਕਹਿੰਦੇ, "ਹੇ ਪ੍ਰਭੂ! ਆਹ ਵੀ ਖਾ ਲਓ, ਆਹ ਵੀ ਖਾ ਲਓ।"

ਕੋਈ ਚੀਜ਼ ਨਾ ਰਹਿਣ ਦਿੱਤੀ।

ਆਵਾਜ਼ ਆਈ, "ਨਾਮਦੇਵ! ਤੂੰ ਮੈਨੂੰ ਅੱਗ ਵਿਚ ਵੀ ਦੇਖਦਾ ਹੈਂ?"

ਕਹਿੰਦੇ, "ਸੱਚੇ ਪਾਤਸ਼ਾਹ! ਅੱਗ ਤਾਂ ਹੈ ਜੇ ਤੂੰ ਇਸ ਦੇ ਵਿਚ ਹੈਂ। ਜੇ ਤੂੰ ਇਸ ਦੇ ਵਿਚ ਨਾ ਹੋਵੇਂ ਤਾਂ ਨਾ ਅੱਗ ਦੇ ਵਿਚ ਸੇਕ ਹੈ, ਨਾ ਪ੍ਰਕਾਸ਼ ਹੈ ਕੁਝ ਵੀ ਨਹੀਂ ਹੈ।"

ਜਿਸ ਵਿਚ ਵਾਹਿਗੁਰੂ ਹੀ ਨਹੀਂ ਉਹ ਵਜੂਦ ਹੀ ਨਹੀਂ ਹੈ। ਜੇ ਸਾਡੇ ਵਿਚ ਪ੍ਰਮੇਸ਼ਰ ਨਾ ਹੋਵੇ ਤਾਂ ਸਾਡਾ ਵਜੂਦ ਤੇ ਨਾਉਂ ਕੁਝ ਨਾ ਹੋਵੇ।

ਕਹਿੰਦੇ, "ਤੇ ਤੂੰ ਤਾਂ ਹੈ ਹੀ ਹਰ ਥਾਂ ਤੇ, ਤੂੰ ਕਿਤੇ ਗਾਇਬ ਹੋ ਹੀ ਨਹੀਂ ਸਕਦਾ। ਕੋਈ ਥਾਂ ਐਸਾ ਬਣ ਹੀ ਨਹੀਂ ਸਕਦਾ। ਇਹ ਤੇਰੇ ਵੀ ਵਸ ਤੋਂ ਬਾਹਰਲੀ ਗੱਲ ਹੈ ਕਿ ਤੂੰ ਆਪਣੇ ਆਪ ਨੂੰ ਇਕ ਥਾਂ ਤੋਂ ਖਿੱਚ ਲਏਂ ਤੇ ਇਕ ਥਾਂ ਤੇ ਪ੍ਰਗਟ ਕਰ ਦਏਂ। ਤੂੰ ਪਰੀਪੂਰਨ ਹੈਂ, ਜਿਧਰ ਵੀ ਦੇਖਦਾ ਹਾਂ, ਓਧਰ ਹੀ ਤੂੰ ਹੈਂ, ਦੂਜਾ ਨਹੀਂ।"

*ਗੁਰਹਿ ਦਿਖਾਇਓ ਲੋਇਨਾ॥*
*ਈਤਹਿ ਊਤਹਿ ਘਟਿ ਘਟਿ ਘਟਿ ਘਟਿ*
*ਤੂੰਹੀ ਤੂੰਹੀ ਮੋਹਿਨਾ॥* *ਅੰਗ - 407*

ਸੋ ਇਹ ਅੱਖ ਖੁੱਲ੍ਹ ਜਾਂਦੀ ਹੈ ਇਸ ਨੂੰ ਤੀਸਰਾ ਤਿਲ ਵੀ ਕਹਿੰਦੇ ਨੇ, ਸ਼ਿਵ ਨੇਤਰ ਵੀ ਕਹਿੰਦੇ ਨੇ, ਬਿਅੰਨ ਅੱਖੜੀਆਂ ਮਹਾਰਾਜ ਕਹਿੰਦੇ ਨੇ -

*ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥* *ਅੰਗ - 577*

ਸੋ ਉਸ ਦੇ ਨਾਲ ਮਨ 'ਚ ਪ੍ਰਕਾਸ਼ ਹੋ ਜਾਂਦਾ ਹੈ, ਹਨ੍ਹੇਰਾ ਦੂਰ ਹੋ ਜਾਂਦਾ ਹੈ। ਜਦੋਂ ਹਨ੍ਹੇਰਾ ਦੂਰ ਹੋਇਆ ਤਾਂ ਪਰਮ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ। ਇਹੀ ਮਨੋਰਥ ਹੈ ਜੀਵਨ ਦਾ। ਨਾ ਪੈਸੇ ਕਮਾਉਣਾ ਤੇ ਨਾ ਕੋਈ ਵੱਡੇ ਅਹੁਦੇ ਪ੍ਰਾਪਤ ਕਰਨਾ। ਇਹ ਤਾਂ ਹੁੰਦੇ ਹੀ ਰਹਿਣੇ ਨੇ ਇਸ ਤੋਂ ਹਟਾਇਆ ਨਹੀਂ ਗੁਰੂ ਮਹਾਰਾਜ ਨੇ। ਕਹਿੰਦੇ ਜੀਅ ਭਰਕੇ ਕਮਾਈ ਕਰੋ ਲੇਕਿਨ ਉਸ ਨੂੰ ਵਰਤਣ ਦੀ ਜਾਂਚ ਜਾਣੋ-

*ਦਮੜਾ ਤਿਸੀਕਾ ਜੋ ਖਰਚੈ ਅਰ ਖਾਇ॥*
*ਦੇਵੈ ਦਿਲਾਵੈ ਰਜਾਵੈ ਖੁਦਾਇ॥*
*ਹੋਤਾ ਨ ਰਾਖੈ ਅਕੇਲਾ ਨ ਖਾਇ॥*
*ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥* *ਨਸੀਹਤਨਾਮਾ*

ਥੋੜ੍ਹੇ ਦਿਨ ਪਹਿਲਾਂ ਆਪ ਦੇ ਨਗਰ ਨੂੰ ਪਤਾ ਲੱਗਿਆ ਕਿ ਬਹੁਤ ਭਿਆਨਕ ਕਿਸਮ ਦੇ ਹੜ੍ਹ ਆਏ ਨੇ। ਜਿਨ੍ਹਾਂ ਦੇ ਉੱਤੇ ਇਹ ਭਾਣਾ ਵਰਤਿਆ ਹੈ ਉਨ੍ਹਾਂ ਨੂੰ ਕਾਸੇ ਜੋਗਾ ਨਹੀਂ ਛੱਡਿਆ। ਸਾਰੀ ਜਾਇਦਾਦ ਜਾਂਦੀ ਰਹੀ, ਘਰ ਢਹਿ ਗਏ, ਪਸ਼ੂ ਰੁੜ੍ਹ ਗਏ, ਨੁਕਸਾਨ ਹੋ ਗਿਆ, ਘਰਾਂ ਦੇ ਅੰਦਰ ਬੜਾ ਸਮਾਨ ਹੁੰਦਾ ਹੈ ਸਾਰਾ ਰੁੜ੍ਹ ਗਿਆ, ਮੰਜੇ ਵੀ ਰੁੜ੍ਹ ਗਏ, ਬਰਤਨ ਵੀ ਰੁੜ੍ਹ ਗਏ, ਪਾਣੀ ਵਿਚ ਤੈਰ ਗਏ ਸਾਰੇ, ਵੱਡੇ ਵੱਡੇ ਕੜਾਹੇ ਵੀ ਮੈਨੂੰ ਦੱਸਿਆ ਹੈ ਕਿ ਰੁੜ੍ਹ ਗਏ, ਪਤਾ ਨਹੀਂ ਕਿਧਰ ਨੂੰ ਚਲੇ ਗਏ, ਮੁੜ ਕੇ ਲੱਭੇ ਹੀ ਨਹੀਂ, ਮਕਾਨ ਗਿਰੇ ਉਨ੍ਹਾਂ ਦੀਆਂ ਸ਼ਤੀਰੀਆਂ ਤੈਰ ਗਈਆਂ। ਬੜੀ ਉਨ੍ਹਾਂ ਦੀ ਬਾਤ ਜੋ ਸੀ ਉਹ ਸੁਣਨ ਵਾਲੀ ਸੀ ਤੇ ਜਦੋਂ ਦਿਲ ਨੂੰ ਲਗਦੀ ਹੈ, ਆਪਣੇ ਨਾਲ ਬੀਤਦੀ ਹੈ ਫੇਰ ਆਦਮੀ ਨੂੰ ਪਤਾ ਲਗਦਾ ਹੈ। ਤੁਹਾਡੇ ਨਗਰ ਦੇ ਉਤੇ ਮਹਾਰਾਜ ਨੇ ਕਿਰਪਾ ਕਰੀ, ਤੁਸੀਂ ਇਕੱਠੇ ਹੋਏ, ਉਨ੍ਹਾਂ ਦਾ ਦਰਦ ਵੰਡਾਇਆ, ਆਪਣੀ ਕਮਾਈ ਦੇ ਵਿਚੋਂ ਹਿੱਸਾ ਵੰਡਿਆ। ਮਹਾਰਾਜ ਕਹਿੰਦੇ ਇਹੀ ਅਸੂਲ ਹੈ -

*ਦਮੜਾ ਤਿਸੀਕਾ ਜੋ ਖਰਚੈ ਅਰ ਖਾਇ॥*

ਜੇ ਪਾਸ ਚਾਰ ਰੋਟੀਆਂ ਹੋਣ ਤੇ ਇਕ ਭੁੱਖਾ ਬੈਠਾ ਹੈ ਸਾਡੇ ਕੋਲ, ਉਸ ਨੂੰ ਇਕ ਰੋਟੀ ਦੇ ਦੇਣੀ ਚਾਹੀਦੀ ਹੈ, ਵੰਡ ਦੇਣੀ ਚਾਹੀਦੀ ਹੈ। ਸੋ ਜਦੋਂ ਇਹ ਨੇਤਰ ਖੁੱਲ੍ਹ ਜਾਂਦਾ ਹੈ ਫੇਰ ਸੰਸਾਰ ਦੇ ਨਾਲ ਸਾਂਝ ਪੈ ਜਾਂਦੀ ਹੈ, ਕੋਈ ਗੈਰ ਨਹੀਂ ਦਿਸਦਾ –

***ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥***
***ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥ ਅੰਗ – 1299***

ਸਾਰਿਆਂ ਦਾ ਦਰਦ ਆਪਣਾ ਦਰਦ ਬਣ ਜਾਂਦਾ ਹੈ। ਸੋ ਜਦੋਂ ਏਸ ਤਰ੍ਹਾਂ ਤੁਸੀਂ ਸੇਵਾ ਕੀਤੀ ਵਾਹਿਗੁਰੂ ਜੀ ਪ੍ਰਸੰਨ ਹੋਏ। ਤੁਹਾਨੂੰ ਕੁਝ ਦੇਣਾ ਚਾਹਿਆ ਉਨ੍ਹਾਂ ਨੇ ਕਿ ਕੁਝ ਸਾਰਿਆਂ ਨੂੰ ਇਕੱਠਿਆਂ ਨੂੰ ਦੇ ਦੇਈਏ। ਵਾਹਿਗੁਰੂ ਜੀ ਕੋਲ ਸਭ ਤੋਂ ਕੀਮਤੀ ਦੋ ਚੀਜ਼ਾਂ ਨੇ 'ਹਰਿ ਕੀਰਤ' ਤੇ 'ਸਾਧ ਸੰਗਤ' –

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥ ਅੰਗ – 642***

ਸਾਰੇ ਹੀ ਕਰਮਾਂ ਤੋਂ ਵੱਡੇ ਕਰਮ, ਵੱਡੀ ਪ੍ਰਾਪਤੀ ਹਰੀ ਦਾ ਕੀਰਤਨ ਤੇ 'ਸਾਧੂ ਦੀ ਸੰਗਤ' ਹੈ –

***ਕਹੁ ਨਾਨਕ ਤਿਸੁ ਭਇਓ ਪਰਾਪਤਿ***
***ਜਿਸੁ ਪੁਰਬ ਲਿਖੇ ਕਾ ਲਹਨਾ॥ ਅੰਗ – 642***

ਜੇ ਮੱਥੇ ਵਿਚ ਲੇਖ ਹੋਣ ਤਾਂ ਮਿਲਦਾ ਹੈ ਨਹੀਂ ਤਾਂ ਮਿਲਦਾ ਨਹੀਂ ਹੈ। ਤੁਹਾਡੇ ਮਨਾਂ ਵਿਚ ਪ੍ਰੇਰਨਾ ਹੋਈ, ਹਰੀ ਦਾ ਜੱਸ ਕਰਾਇਆ। ਜਿਸ ਨੇ ਮਨ ਚਿਤ ਲਾ ਕੇ ਹਰੀ ਦਾ ਜਸ ਸੁਣਿਆ ਹੈ ਤੇ ਬਾਣੀ ਨੂੰ ਸੁਣ ਕੇ ਮੰਨਣ ਦਾ ਪ੍ਰਣ ਕੀਤਾ ਹੈ, ਮੰਨਣ ਦਾ ਫੁਰਨਾ ਬਣਾਇਆ ਹੈ ਤੇ ਮੰਨ ਕੇ ਉਸ ਦੇ ਉੱਤੇ ਚੱਲਣਾ ਚਾਹੁੰਦਾ ਹੈ ਤਾਂ ਮਹਾਰਾਜ ਕਹਿੰਦੇ ਉਸ ਦਾ ਗਾਇਆ ਸੁਣਿਆ ਲੇਖੇ ਵਿਚ ਪੈ ਜਾਂਦਾ ਹੈ –

***ਸੇਵਕ ਸਿਖ ਪੂਜਣ ਸਭਿ ਆਵਹਿ***
***ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥***
***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥ ਅੰਗ – 669***

ਸੋ ਇਸ ਦਾ ਫਲ ਕਿੰਨਾ ਹੋ ਗਿਆ? ਮਹਾਰਾਜ ਕਹਿੰਦੇ –

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥ ਅੰਗ – 546***

ਕਈ ਕਰੋੜ ਜਗਾਂ ਦਾ ਫਲ ਬਖਸ਼ ਦਿੱਤਾ। ਤੁਸੀਂ ਦਾਣੇ ਇਕੱਠੇ ਕਰੇ, ਪੈਸੇ ਇਕੱਠੇ ਕਰੇ, ਕੱਪੜੇ ਇਕੱਠੇ ਕਰੇ, ਸ਼ੁਧ ਦਿਲ ਨਾਲ, ਪਿਆਰ ਵਿਚ ਆ ਕੇ। ਮਹਾਰਾਜ ਨੇ ਬੇਅੰਤ ਹੀ ਫਲ ਬਖਸ਼ ਦਿੱਤਾ। ਕੇਵਲ ਦਾਣਿਆਂ ਦਾ ਫਲ ਨਹੀਂ ਬਖਸ਼ਿਆ, ਉਹ ਕਰੋੜਾਂ ਜੱਗਾਂ ਦਾ ਫਲ ਬਖਸ਼ ਦਿੱਤਾ। ਸੋ ਫਲ ਦੇ ਸਦਕੇ ਆਪ ਦੇ ਨਗਰ ਦੇ ਅੰਦਰ ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ ਹੈ, ਬੜਾ ਪਿਆਰ ਹੈ। ਆਪ ਅੰਮ੍ਰਿਤ ਵੇਲੇ ਉਠ ਕੇ ਸਾਰੇ ਆਏ ਹੋ ਆ ਕੇ ਸਾਰਿਆਂ ਨੇ ਸੁਣਿਆ ਹੈ। ਵਾਹਿਗੁਰੂ ਕਿਰਪਾ ਕਰੇ ਇਸ ਤੋਂ ਵੀ ਵੱਧ ਆਪ ਦੇ ਉੱਤੇ ਬਖਸ਼ਿਸ਼ ਕਰੇ ਤੇ ਮਨ ਦੇ ਵਿਚ ਪ੍ਰਕਾਸ਼ ਹੋ ਜਾਵੇ ਤੇ ਨੇਤਰ ਖੁੱਲ੍ਹ ਜਾਵੇ ਫੇਰ ਵਾਹਿਗੁਰੂ ਸਾਰਿਆਂ ਦੇ ਕਾਰਜ ਰਾਸ ਕਰ ਦੇਵੇ। ਮਹਾਰਾਜ ਨੇ ਫੁਰਮਾਨ ਕੀਤਾ ਹੈ–

***ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ॥***
***ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ॥ ਅੰਗ – 610***



# 24

***ਟੋਡੀ ਮਹਲਾ ੫ ਘਰੁ ੫ ਦੁਪਦੇ***

***ਐਸੋ ਗੁਨੁ ਮੇਰੋ ਪ੍ਰਭ ਜੀ ਕੀਨ॥***
***ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ॥ਰਹਾਉ॥***
***ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨ॥***
***ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ॥੧॥***
***ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ॥***
***ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ॥੨॥੧॥੨੦॥***
***ਅੰਗ - 715***

ਬੱਚੇ ਦੇ ਜਨਮ ਦਿਨ ਦੇ ਸੰਬੰਧ ਵਿਚ ਹਰੀ ਦੇ ਜਸ ਲਈ ਇਸ ਸਮਾਗਮ ਦਾ ਪ੍ਰਬੰਧ ਹੋਇਆ ਹੈ ਤੇ ਸਾਨੂੰ ਸਾਰਿਆਂ ਨੂੰ ਅੰਮ੍ਰਿਤ ਵੇਲੇ ਜਾਗ ਕੇ ਗੁਰੂ ਦਰਬਾਰ ਵਿਚ ਹਰੀ ਦਾ ਜਸ ਸਰਵਣ ਕਰਨ ਦਾ ਸਮਾਂ ਪ੍ਰਾਪਤ ਹੋਇਆ ਹੈ। ਬੇਅੰਤ ਪੁੰਨਾਂ ਦਾ ਫਲ ਸਾਨੂੰ ਵੀ ਪ੍ਰਾਪਤ ਹੁੰਦਾ ਹੈ। ਮਹਾਰਾਜ ਫੁਰਮਾਨ ਕਰਦੇ ਨੇ ਕਿ ਜੇ ਵਿਧੀ ਪੂਰਬਕ ਹਰੀ ਦਾ ਜਸ ਕੀਤਾ ਜਾਵੇ ਤਾਂ ਬਹੁਤ ਵੱਡਾ ਪੁੰਨ ਹੋਇਆ ਕਰਦਾ ਹੈ, ਥਾਂ ਪਿਆ ਕਰਦਾ ਹੈ। ਵੈਸੇ ਜੋ ਗਾਣਾ ਤੇ ਸੁਣਨਾ ਹੈ ਉਸ ਦੇ ਨਾਲੋਂ ਵੀ ਮਹਾਰਾਜ ਜੀ ਨੇ ਸਾਨੂੰ ਉਚਾ ਰਾਹ ਹੋਰ ਦੱਸਿਆ ਹੈ -

***ਸੇਵਕ ਸਿਖ ਪੂਜਣ ਸਭਿ ਆਵਹਿ***
***ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥***
***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ ...॥*** ***ਅੰਗ - 669***

ਇਥੇ ਸੰਕੇਤ ਦੇ ਦਿੱਤਾ ਮਹਾਰਾਜ ਜੀ ਨੇ। ਗਾਉਂਦੇ ਤਾਂ ਸਾਰੇ ਹੀ ਨੇ, ਸੁਣਦੇ ਵੀ ਸਾਰੇ ਨੇ ਪਰ ਥਾਂ ਕਿਸਦਾ ਪੈਂਦਾ ਹੈ, ਗਾਇਆ ਹੋਇਆ, ਸੁਣਿਆ ਹੋਇਆ? ਉਸ ਦੇ ਵਿਚ ਮਹਾਰਾਜ ਨੇ ਸਾਨੂੰ ਫੁਰਮਾਨ ਕਰ ਦਿੱਤਾ ਹੈ ਕਿ -

***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥*** ***ਅੰਗ - 669***

ਆਦਮੀ ਦੇ ਅੰਦਰ ਦੋ ਬਿਰਤੀਆਂ ਨੇ, ਇਕ ਨੂੰ ਵਿਕਲਪ ਕਹਿੰਦੇ ਨੇ ਦੂਜੀ ਨੂੰ ਅਵਿਨਵੇਸ਼ ਕਹਿੰਦੇ ਨੇ। ਇਹ ਹਾਲਤਾਂ ਨੇ ਚਿਤ ਦੀਆਂ ਤੇ ਉਹ ਕੁਦਰਤੀ ਤੌਰ ਤੇ ਸਾਰਿਆਂ ਬੰਦਿਆ ਤੇ ਹਾਵੀ ਨੇ, ਕੋਈ ਹੀ ਹੈ ਜਿਹੜਾ ਇਸ ਤੋਂ ਬਚਿਆ ਹੋਇਆ ਹੋਵੇ। ਮਨ ਸਹੀ ਹੋ ਕੇ ਬਾਤ ਸੁਣਦਾ ਨਹੀਂ ਹੈ, ਸਾਵਧਾਨ ਨਹੀਂ ਹੁੰਦਾ। ਆਮ ਸਿਆਣਿਆਂ ਦਾ ਮੱਤ ਇਹ ਹੈ ਕਿ ਜਦੋਂ ਇਹ ਪ੍ਰਮੇਸ਼ਰ ਦੇ ਦਰ ਤੇ ਆਉਂਦਾ ਹੈ ਉਸ ਵੇਲੇ ਜੀਵ ਪੂਰਾ ਮਨ ਲੈ ਕੇ ਨਹੀਂ ਆਇਆ ਕਰਦਾ, ਬਹੁਤ ਸਾਰਾ ਮਨ ਪਿੱਛੇ ਛੱਡ ਆਉਂਦਾ ਹੈ। 10% ਮਨ ਬੜੀ ਮੁਸ਼ਕਲ ਨਾਲ ਗੁਰਦਵਾਰੇ ਵਿਚ ਪਹੁੰਚਦਾ ਹੈ। ਦੂਸਰੀ ਇਹ ਹੈ ਕਿ ਇਹ ਬਚਨਾਂ ਤੇ ਵਿਸ਼ਵਾਸ ਨਹੀਂ ਕਰਦਾ ਕਿਉਂਕਿ ਇਸ ਦਾ ਆਪਣਾ ਗਿਆਨ ਹੁੰਦਾ ਹੈ, ਆਪਣਾ ਤਜਰਬਾ ਹੁੰਦਾ ਹੈ, ਆਪਣੀ ਸੋਝੀ ਹੁੰਦੀ ਹੈ, ਆਪਣੇ ਸੰਸਕਾਰ ਹੁੰਦੇ ਨੇ। ਉਸ ਦੇ ਮੁਤਾਬਿਕ ਹੀ ਗੁਰੂ ਦੇ ਬਚਨਾਂ ਨੂੰ ਪਾਲਣਾ ਕਰਨ ਦੀ ਕੋਸ਼ਿਸ਼ ਕਰਦਾ ਹੈ। ਵਿਕਲਪ ਹੋਣ ਕਰਕੇ ਪੂਰੀ ਬਾਤ ਸਮਝ 'ਚ ਨਹੀਂ ਆਉਂਦੀ। ਮਨ ਹਿਲਦਾ ਰਹਿੰਦਾ ਹੈ, ਫੁਰਨੇ ਕਰਦਾ ਰਹਿੰਦਾ ਹੈ ਕਿਉਂਕਿ ਸਾਰਾ ਮਨ ਤਾਂ ਗੁਰੂ ਦਰਬਾਰ ਵਿਚ ਆਇਆ ਨਹੀਂ। ਕਾਰੋਬਾਰੀ ਮਨ ਜੋ ਹੈ,

ਦੁਨੀਆਂ ਦੇ ਨਾਲ ਜਿਸ ਦਾ ਸੰਬੰਧ ਜੁੜਿਆ ਹੋਇਆ ਹੈ ਉਹ ਬਾਹਰ ਹੀ ਰਹਿੰਦਾ ਹੈ ਤੇ ਆਪਣਾ ਕਾਰਜ ਜਾਰੀ ਰੱਖਦਾ ਹੈ। ਜੇ ਸਾਰਾ ਆ ਜਾਵੇ ਤਾਂ 'ਸਹਿਜ ਸਮਾਧ' ਲੱਗ ਜਾਂਦੀ ਹੈ।

ਸੋ ਜੇ ਫੇਰ ਗੁਰੂ ਦੇ ਬਚਨ ਸੁਣਦਾ ਹੈ ਤਾਂ ਉਨ੍ਹਾਂ ਤੋਂ ਉਲਟ ਸੋਚਦਾ ਹੈ। ਉਨ੍ਹਾਂ ਬਚਨਾਂ ਨੂੰ ਸਤਿ ਕਰਕੇ ਨਹੀਂ ਮੰਨਦਾ। ਸੁਣ ਲੈਂਦਾ ਹੈ, ਸੁਣ ਕੇ ਅੱਗੇ ਨਹੀਂ ਜਾਣ ਦਿੰਦਾ। ਕਈ ਮਹਾਂਪੁਰਸ਼ ਇਹ ਕਹਿੰਦੇ ਨੇ ਕਿ ਆਦਮੀ ਦੇ ਕੰਨ ਜਿਹੜੇ ਨੇ ਉਹ ਕਈ ਵਾਰੀ ਕੰਧ ਦਾ ਕੰਮ ਕਰਨ ਲੱਗ ਜਾਂਦੇ ਨੇ। ਕੰਧ ਦੇ ਕੋਲ ਤੁਸੀਂ ਜਾ ਕੇ ਆਵਾਜ਼ ਦਿਓ ਉਹ ਨਹੀਂ ਹੁੰਦੀ ਤੇ ਉਸ ਦੀ ਗੂੰਜ ਪੈ ਕੇ ਬਾਹਰ ਹੀ ਆਵਾਜ਼ ਆਉਂਣੀ ਸ਼ੁਰੂ ਹੋ ਜਾਂਦੀ ਹੈ। ਇਸੇ ਤਰ੍ਹਾਂ ਦੇ ਨਾਲ ਆਦਮੀ ਦੇ ਕੰਨ ਜੋ ਅੰਦਰਲੇ ਦਿਬਜ ਕੰਨ ਨੇ ਉਹ ਸੁਣਦੇ ਨਹੀਂ ਹਨ। ਥੋੜ੍ਹਾ ਜਿਹਾ ਸੁਣਿਆ ਹੋਇਆ ਅੰਦਰ ਨੂੰ ਜਾਏਗਾ ਲੇਕਿਨ ਛੇਤੀ ਨਾਲ ਉਥੇ ਹੀ ਕਟ ਜਾਏਗਾ, ਧੁਰ ਅੰਦਰ ਨਹੀਂ ਜਾਂਦਾ। ਉਸ ਦਾ ਕਾਰਨ ਇਹ ਹੈ ਕਿ ਇਸ ਦੀਆਂ ਅਨੇਕ ਰੁਚੀਆਂ ਰਸਤੇ ਦੇ ਵਿਚ ਖੜ੍ਹੀਆਂ ਰੁਕਾਵਟਾਂ ਪਾਉਂਦੀਆਂ ਹਨ, ਉਸ ਨੂੰ ਪਾਸ ਨਹੀਂ ਹੋਣ ਦਿੰਦੀਆਂ। ਇਸ ਦੀ ਰੁਚੀ ਦੇ ਮੁਤਾਬਕ ਹੋਵੇ, ਭੋਰਾ ਕੁ ਗੱਲ ਕਹੋ, 100% ਧਿਆਨ ਦੇ ਕੇ ਸੁਣ ਲੈਂਦਾ ਹੈ। ਇਹੀ ਬੁੱਧੀ ਰੁਕਾਵਟ ਹੈ ਬਹੁਤ ਵੱਡੀ ਧਰਮ ਦੇ ਅੰਦਰ ਕਿ ਗੁਰੂ ਤਾਂ ਪੂਰਾ ਹੁੰਦਾ ਹੈ ਲੇਕਿਨ ਸਿੱਖ ਦੇ ਵਿਚ ਨੁਕਸ ਹੋਇਆ ਕਰਦਾ ਹੈ ਤੇ ਸਮਰੱਥ ਗੁਰੂ ਵੀ ਸਿੱਖ ਦੇ ਨੁਕਸ ਨੂੰ ਦੂਰ ਨਹੀਂ ਕਰਦਾ, ਨੁਕਸ ਦੂਰ ਕਰਨ ਵਾਸਤੇ ਯਤਨ ਸਿੱਖ ਵਲੋਂ ਹੀ ਕਰਨੇ ਪੈਂਦੇ ਨੇ। ਫੁਰਮਾਨ ਕੀਤਾ ਹੈ ਕਿ –

***ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥***
***ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥*** ***ਅੰਗ – 1372***

ਕਹਿੰਦੇ ਐਡਾ ਵੱਡਾ ਉਪਦੇਸ਼ ਦਿੰਦੇ ਹਾਂ। ਇਕੋ ਹੀ ਉਪਦੇਸ਼ ਦੋ ਚਾਰ ਅੱਖਰ ਹੀ ਨੇ। ਜੇ ਇਹ ਸੁਣ ਕੇ ਮਨ ਵਿਚ ਵਸਾ ਲਏ ਜਾਣ ਤਾਂ ਇਸ ਦੇ ਸਾਰੇ ਦੁਖਾਂ ਦਾ ਖਾਤਮਾ ਹੋ ਜਾਂਦਾ ਹੈ। ਕਾਂਸ਼ੀ ਵਿਚ ਪਹਿਲੇ ਜ਼ਮਾਨਿਆਂ ਵਿਚ ਜਦੋਂ ਆਦਮੀ ਦੁਨੀਆਂ ਤੋਂ ਜਾਣ ਲਗਦਾ ਸੀ ਉਸ ਵੇਲੇ ਇਕ ਉਪਦੇਸ਼ ਦਿੰਦੇ ਸੀ, ਮੰਤਰ ਕਹਿੰਦੇ ਸੀ ਉਸ ਨੂੰ, ਉਹ ਮਰਦੀਵਾਰ ਦਿਆ ਕਰਦੇ ਸੀ। ਫੇਰ ਉਸ ਤੋਂ ਬਾਅਦ ਰਸਮ ਬਣ ਗਈ। ਜਦੋਂ ਕੋਈ ਧਰਮ ਰਸਮ ਬਣ ਜਾਵੇ, ਉਸ ਦੇ ਵਿਚ ਜੋ ਪ੍ਰੇਰਨਾ ਹੁੰਦੀ ਹੈ, ਜਿੰਦ-ਜਾਨ ਹੁੰਦੀ ਹੈ ਉਹ ਰਸਮ ਦੇ ਵਿਚ ਆ ਜਾਂਦੀ ਹੈ, ਰਸਮਾਂ ਰਿਵਾਜਾਂ ਵਿਚ ਗਵਾਚ ਜਾਂਦੀ ਹੈ। ਉਹ ਚੀਜ਼ ਮਿਲਦੀ ਨਹੀਂ ਭਾਵੇਂ ਕਿੰਨੀ ਹੀ ਚੰਗੀ ਕਿਉਂ ਨਾ ਹੋਵੇ, ਕਿੱਡਾ ਵੱਡਾ ਹੀ ਮੰਤਰ ਕਿਉਂ ਨਾ ਹੋਵੇ, ਕਿੱਡਾ ਵੱਡਾ ਹੀ ਉਪਦੇਸ਼ ਕਿਉਂ ਨਾਂਹ ਹੋਵੇ।

ਸੋ ਇਸ ਤਰ੍ਹਾਂ ਇਹ ਦੋ ਬਿਰਤੀਆਂ ਜਿਹੜੀਆਂ ਆਦਮੀ ਦੇ ਅੰਦਰ ਨੇ, ਅਵਿਨਿਵੇਸ਼ ਹੈ ਤੇ ਵਿਖਸ਼ੇਪਤਾ ਹੈ, ਇਹ ਪੂਰੀ ਤਰ੍ਹਾਂ ਦੇ ਨਾਲ ਬਾਣੀ ਨੂੰ ਅੰਦਰ ਜਾਣ ਨਹੀਂ ਦਿੰਦੀਆਂ। ਮਹਾਰਾਜ ਕਹਿੰਦੇ ਜੇ ਅੰਦਰ ਚਲੀ ਜਾਏ ਬਾਣੀ ਫੇਰ ਇਕ ਕੰਮ ਇਹ ਰਹਿ ਜਾਂਦਾ ਹੈ ਕਿ ਸੁਣਨ ਤੋਂ ਬਾਅਦ ਮੰਨਣਾ ਪੈਂਦਾ ਹੈ। ਉਹ ਗੱਲ ਮੰਨਣੀ ਪੈਂਦੀ ਹੈ, ਮੰਨ ਕੇ ਫੇਰ ਜੀਵਨ ਵਿਚ ਘਟਾਉਣੀ ਪੈਂਦੀ ਹੈ। ਮਹਾਰਾਜ ਕਹਿੰਦੇ ਹਨ –

***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥*** ***ਅੰਗ – 669***

ਜਦੋਂ ਕੋਈ ਆਦਮੀ ਮੰਨਦਾ ਹੈ ਆਗਿਆ ਨੂੰ, ਫੇਰ ਤੁਸੀਂ ਦੇਖ ਲਓ, ਕੋਈ ਆਦਮੀ ਕਹਿੰਦਾ ਹੈ ਤੂੰ ਫਲਾਣੇ ਥਾਂ ਜਾਹ। ਉਸ ਨੇ ਆਗਿਆ ਮੰਨੀ ਤੇ ਬਾਕੀ ਦਾ ਕੰਮ ਉਹ ਫੇਰ ਆਪ ਕਰਦਾ ਹੈ। ਇਹ ਨਹੀਂ ਕਿ ਹਾਂ ਜੀ! ਮੈਂ ਮੰਨ ਲਈ ਤੁਹਾਡੀ ਆਗਿਆ, ਪਰ ਹਰਕਤ ਵਿਚ ਆਉਣਾ ਹੀ ਆਗਿਆ ਮੰਨਣਾ ਹੁੰਦਾ ਹੈ। ਸੋ ਜਦੋਂ ਏਸ ਤਰ੍ਹਾਂ ਅਸੀਂ ਬਾਣੀ ਸੁਣਦੇ ਹਾਂ ਤਾਂ ਮਹਾਰਾਜ ਕਹਿੰਦੇ –

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥*** ***ਅੰਗ – 546***

ਜਿਹੜੇ ਏਸ ਤਰ੍ਹਾਂ ਵਿਧੀ ਦੇ ਨਾਲ ਸੁਣਦੇ ਤੇ ਗਾਉਂਦੇ ਨੇ, ਉਨ੍ਹਾਂ ਨੂੰ ਕਈ ਕਰੋੜ ਜੱਗਾਂ ਦਾ ਫਲ ਮਿਲ ਜਾਂਦਾ ਹੈ। ਸਾਰੀ ਜ਼ਿੰਦਗੀ ਵਿਚ ਆਦਮੀ ਵੱਧ ਤੋਂ ਵੱਧ ਜੇ ਰੋਜ਼ ਜੱਗ ਕਰੇ ਤੇ 100 ਸਾਲ ਦੀ ਉਮਰ ਹੋਵੇ ਤਾਂ 36,500 ਜੱਗ ਹੁੰਦਾ ਹੈ ਇਕ ਲੱਖ ਵੀ ਨਹੀਂ ਹੁੰਦਾ। ਇਕ ਹਜ਼ਾਰ ਜਨਮ ਧਾਰੇ ਤਾਂ ਜਾ ਕੇ ਇਕ ਕਰੋੜ ਜੱਗ ਹੁੰਦਾ ਹੈ। ਲੇਕਿਨ ਕਿੰਨਾ ਵੱਡਾ ਪੁੰਨ ਹੈ ਅੰਮ੍ਰਿਤ ਵੇਲੇ ਦਾ। ਬ੍ਰਹਮ ਮਹੂਰਤ ਵਿਚ ਜਾਗ ਕੇ ਗੁਰੂ ਦੀ ਬਾਣੀ ਸੁਣ ਕੇ ਮੰਨ ਲੈਣੀ, ਕਰੋੜਾਂ ਜੱਗਾਂ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਉਸ ਪੁੰਨ ਕਰਕੇ ਗੁਰੂ ਨਾਲ ਬਣ ਆਉਂਦੀ ਹੈ। ਗੁਰੂ ਤੋਂ ਫੇਰ ਉਪਦੇਸ਼ ਮਿਲਦਾ ਹੈ ਕਿਉਂਕਿ ਗੁਰੂ ਫੇਰ ਦਇਆਲ ਹੋ ਜਾਇਆ ਕਰਦਾ ਹੈ। ਜਦੋਂ ਗੁਰੂ ਉਪਦੇਸ਼ ਦਿੰਦਾ ਹੈ ਉਸ ਦੇ ਨਾਲ ਇਸ ਦਾ ਜੀਵ ਭਾਵ ਕੱਟ ਜਾਂਦਾ ਹੈ, ਜੀਵ ਭਾਵ ਮੁੜ ਕੇ ਨਹੀਂ ਰਹਿੰਦਾ, ਫੇਰ ਇਹ ਬ੍ਰਹਮ ਭਾਵ ਦੇ ਵਿਚ ਆ ਜਾਂਦਾ ਹੈ।

ਇਸ ਸ਼ਬਦ ਦੇ ਅੰਦਰ ਗੁਰੂ ਮਹਾਰਾਜ ਜੀ ਨੇ ਸਾਨੂੰ ਇਹੀ ਦੱਸਿਆ ਹੈ ਕਿ ਜੋ ਪੰਜ ਦੋਖ ਲੱਗੇ ਹੋਏ ਸੀ, ਬੜੇ ਸੀ ਜਬਰਦਸਤ, ਜਿਹੜੇ ਪਿੱਛਾ ਹੀ ਨਹੀਂ ਸੀ ਛਡਦੇ ਕਿਸੇ ਤਰੀਕੇ ਦੇ ਨਾਲ, ਕਿਸੇ ਨਾ ਕਿਸੇ ਸ਼ਕਲ ਵਿਚ ਛੁਪੇ ਬੈਠੇ ਰਹਿੰਦੇ ਸੀ। ਜੇ ਅਸੀਂ ਦੱਬਦੇ ਵੀ ਸੀ ਤਾਂ ਵੀ ਉਠ ਖੜ੍ਹਦੇ ਸੀ - ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ। ਸਾਰੀ ਸ੍ਰਿਸ਼ਟੀ ਜਿੰਨੀ ਵੀ ਮਨੁੱਖ ਜਾਤੀ ਹੈ ਇਸ ਦੇ ਰਸਤੇ ਦੇ ਵਿਚ ਰੁਕਾਵਟ ਹੀ ਇਹ ਪੰਜ ਨੇ। ਮਹਾਰਾਜ ਅੱਗੇ ਜਾ ਕੇ ਫੁਰਮਾਨ ਕਰਦੇ ਨੇ ਕਿ ਇਕ ਅਨੂਪ ਵਸਤੂ ਇਸ ਸਰੀਰ ਦੇ ਅੰਦਰ ਪਈ ਹੈ ਪਰ ਛੁਪੀ ਹੋਈ ਹੈ, ਲੁਕੀ ਹੋਈ ਹੈ ਉਹ। ਜਦੋਂ ਗੁਰੂ ਨੇ ਕਿਰਪਾ ਕਰ ਦਿੱਤੀ ਫੇਰ ਇਨ੍ਹਾਂ ਪੰਜ ਦੋਖਾਂ ਤੋਂ ਛੁਟਕਾਰਾ ਹੋ ਗਿਆ ਤੇ ਇਹ ਪੰਜੇ ਦੋਖ ਫੇਰ ਦੋਖ ਨਾ ਰਹੇ, ਸੇਵਾਦਾਰ ਬਣ ਗਏ। ਇਨ੍ਹਾਂ ਦੀ ਭਾਵਨਾ ਬਦਲ ਗਈ। ਜੋ ਇਸ ਦੇ ਵਿਚ ਅਹੰਕਾਰ ਸੀ ਉਹ ਅਹੰਕਾਰ ਬਦਲ ਗਿਆ, ਕ੍ਰੋਧ ਬਦਲ ਗਿਆ, ਵਿਰੋਧੀ ਚੀਜ਼ਾਂ ਆ ਗਈਆਂ। ਮੋਹ ਬਦਲ ਕੇ ਪਿਆਰ ਆ ਗਿਆ, ਸੰਸਾਰੀ ਲੋਭ ਬਦਲ ਕੇ ਹਰੀ ਦੇ ਜਸ ਕਰਨ ਦਾ ਲੋਭ ਪੈਦਾ ਹੋ ਗਿਆ ਕਿ ਮੈਂ ਨਾਮ ਬਹੁਤ ਇਕੱਠਾ ਕਰਾਂ, ਮੇਰੇ ਕੋਲ ਬਹੁਤ ਵੱਡਾ ਭੰਡਾਰਾ ਆ ਜਾਵੇ ਨਾਮ ਦਾ ਤੇ ਜਦੋਂ ਮੈਂ ਸੰਸਾਰ ਤੋਂ ਜਾਵਾਂ ਤਾਂ ਬਹੁਤ ਵੱਡਾ ਭੰਡਾਰਾ ਮੇਰੇ ਪਾਸ ਹੋਵੇ -

***ਲਾਦਿ ਖੇਪ ਸੰਤਹ ਸੰਗਿ ਚਾਲੁ॥***
***ਅਵਰ ਤਿਆਗਿ ਬਿਖਿਆ ਜੰਜਾਲ॥*** ***ਅੰਗ - 283***

ਅਹੰਕਾਰ ਦੀ ਥਾਂ ਤੇ ਨਿਮਰਤਾ ਆ ਗਈ ਉਹ ਵੀ ਐਨੀ ਆ ਗਈ ਕਿ ਆਪਣਾ ਆਪ ਮਿਟਾ ਦਿੱਤਾ ਤੇ ਉਸ ਦੇ ਵਿਚ ਇਕ ਹੋਰ ਚੀਜ਼ ਪੈਦਾ ਹੋਈ ਜਿਸ ਨੂੰ ਬ੍ਰਹਮ ਭਾਵ ਕਹਿੰਦੇ ਨੇ। ਉਹ ਜੀਵ ਭਾਵ ਦਾ ਜੋ 'ਅਹੰ' ਰੋਗ ਲੱਗਿਆ ਹੋਇਆ ਸੀ। ਪੰਜ ਦੋਖ ਨੇ ਤੇ ਇਕ ਰੋਗ ਦਾ ਮਹਾਰਾਜ ਜੀ ਨੇ ਬਚਨ ਕੀਤਾ ਹੈ। ਉਹ ਇਹ ਹੈ ਕਿ ਉਸ ਤੋਂ ਸਾਰਾ ਹੀ ਸੰਸਾਰ ਪੀੜਤ ਹੈ, ਕੋਈ ਵਿਰਲਾ ਹੈ ਜੋ ਉਸ ਰੋਗ ਤੋਂ ਬਚਦਾ ਹੈ, ਜਿਸ ਨੂੰ 'ਅਹੰ' ਰੋਗ ਕਹਿੰਦੇ ਨੇ।

ਕਈ ਵਾਰ ਇਹ ਖਿਆਲ ਆਉਂਦਾ ਹੈ ਜਦੋਂ ਭਜਨ (ਬੰਦਗੀ) ਕਰਦਾ ਹੈ ਆਦਮੀ, ਅੰਦਰਲੇ ਪਾਸੇ ਬਿਬੇਕ ਮੰਡਲ ਵਿਚ ਜਦੋਂ ਬਿਰਤੀ ਪਹੁੰਚਦੀ ਹੈ, ਉਥੇ ਸਾਰਾ ਕੁਝ ਹੀ ਬਦਲ ਜਾਇਆ ਕਰਦਾ ਹੈ। ਨਾਮ ਆਪਣੇ ਥਾਂ ਤੇ ਚਲਦਾ ਹੈ ਤੇ ਅੰਦਰਲੇ ਪਾਸੇ ਇਕ ਬੁੱਧੀ ਪੈਦਾ ਹੁੰਦੀ ਹੈ -

***ਕਹਿ ਕਬੀਰ ਬੁਧਿ ਹਰਿ ਲਈ ਮੇਰੀ***
***ਬੁਧਿ ਬਦਲੀ ਸਿਧਿ ਪਾਈ॥*** ***ਅੰਗ - 339***

ਜੋ ਜਿਸ ਨੂੰ ਪ੍ਰਾਪਤ ਹੁੰਦੀ ਹੈ ਉਸੇ ਨੂੰ ਇਸ ਗੱਲ ਦਾ ਪਤਾ ਹੈ, ਦੂਸਰੇ ਨੂੰ ਨਹੀਂ ਪਤਾ। ਗੁਰੂ ਮਹਾਰਾਜ ਜੀ ਵੀ ਇਸ ਤਰ੍ਹਾਂ ਹੀ ਸਾਨੂੰ ਸਮਝਾਉਂਦੇ ਨੇ, ਕਿਉਂਕਿ ਬੜੇ ਸੂਖਸ਼ਮ ਨੁਕਤੇ ਨੇ, ਇਕ ਇਕ ਲਾਈਨ ਦੇ ਨੇ, ਜੇ ਅਸੀਂ ਇਨ੍ਹਾਂ ਨੂੰ ਵਿਚਾਰੀਏ ਤਾਂ ਬਹੁਤ ਵੱਡੀਆਂ ਵਿਚਾਰਾਂ ਨੇ। ਮਹਾਰਾਜ ਨੇ ਦੱਸਿਆ ਕਿ 'ਸਰਮ

ਖੰਡ' ਦੇ ਮੰਡਲ ਵਿਚ ਜਦੋਂ ਜੀਵ ਪ੍ਰਵੇਸ਼ ਕਰਦਾ ਹੈ, ਜਾਂ ਸਾਡੀ ਸੁਰਤੀ ਪ੍ਰਵੇਸ਼ ਕਰਦੀ ਹੈ ਤਾਂ ਉਥੇ ਸੁਰਤੀ ਤੇ ਬੁਧੀ ਕੰਮ ਨਹੀਂ ਕਰਦੀਆਂ। ਇਹ ਹੇਠਾਂ ਰਹਿ ਜਾਂਦੀਆਂ ਨੇ। 'ਗਿਆਨ ਖੰਡ' ਤੱਕ ਤਾਂ ਪਹੁੰਚ ਜਾਂਦੀਆਂ ਹਨ ਲੇਕਿਨ 'ਸਰਮ ਮੰਡਲ' ਵਿਚ ਨਹੀਂ ਪ੍ਰਵੇਸ਼ ਕਰ ਸਕਦੀਆਂ। ਉਥੇ 'ਬੁਧ' ਬਦਲਦੀ ਹੈ –

***ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥*** ***ਅੰਗ – 8***

ਜਿਹੜੀ ਸੁਰਤ ਸਾਡੇ ਅੰਦਰ ਹੈ ਇਹ ਵੀ ਚਲੀ ਜਾਂਦੀ ਹੈ। ਜਿਹੜੀ ਸਾਡੇ ਅੰਦਰ ਮਤ ਹੈ ਵੀ, ਧਰਮ ਦੀ ਹੈ ਜਿਹੜੀ ਮਨ ਨੂੰ ਨਿਯਮਤ ਕਰਦੀ ਹੈ ਹਰ ਵਕਤ, ਇਕ ਗਿਆਨ ਹੁੰਦਾ ਹੈ ਇਕ ਬੁੱਧੀ ਹੋਇਆ ਕਰਦੀ ਹੈ। ਇਕ ਉਹ ਸ਼ਕਤੀ ਹੈ ਜਿਹੜੀ ਹਰ ਵਕਤ ਮਨ ਦੇ ਨਾਲ ਵਾਹ ਪਾ ਕੇ ਰੱਖਦੀ ਹੈ। ਮਨ ਕਹਿੰਦਾ ਹੈ ਕਿ ਉਠੀਏ, ਚਲੀਏ ਦਿਨ ਚੜ੍ਹ ਗਿਆ ਘਰ ਜਾਣਾ ਹੈ ਛੇਤੀ, ਬੁੱਧੀ ਕਹਿੰਦੀ ਨਹੀਂ ਪ੍ਰਸ਼ਾਦ ਵੰਡਣਗੇ ਫੇਰ ਜਾਵਾਂਗੇ, ਚੰਗਾ ਨਹੀਂ ਲਗਣਾ। ਇਕ ਹੋਇਆ ਕਰਦੀ ਹੈ 'ਮੱਤ' –

***ਜੈਸੀ ਮਤਿ ਦੇਇ ਤੈਸਾ ਪਰਗਾਸ॥*** ***ਅੰਗ – 275***

ਉਹ ਵੀ ਘੜੀ ਜਾਂਦੀ ਹੈ –

***ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ॥*** ***ਅੰਗ – 8***

ਉਥੇ ਦੇਵਤਿਆਂ ਵਾਲੀ ਬੁੱਧੀ ਪ੍ਰਾਪਤ ਹੁੰਦੀ ਹੈ। ਉਹ ਵੀ ਘੜ ਕੇ ਇਕ ਐਸੀ ਬੁੱਧੀ ਆਉਂਦੀ ਹੈ ਜਿਸ ਦੇ ਨਾਲ ਪ੍ਰਮੇਸ਼ਰ ਨੂੰ ਜਾਣ ਸਕਦੇ ਹਾਂ, ਅਨੁਭਵ ਕਰ ਸਕਦੇ ਹਾਂ ਤੇ ਉਸ ਦੇ ਦਰਸ਼ਨ ਕਰ ਸਕਦੇ ਹਾਂ। ਸੋ ਉਹ ਚੀਜ਼ ਪ੍ਰਾਪਤ ਹੁੰਦੀ ਹੈ। ਉਸ ਥਾਂ ਤੇ 'ਅੰਹ' ਰੋਗ ਨਹੀਂ ਹੋਇਆ ਕਰਦਾ, 'ਅਹੰ' ਰੋਗ ਹੇਠਾਂ ਰਹਿ ਜਾਂਦਾ ਹੈ।

ਸੋ ਮਹਾਰਾਜ ਕਹਿੰਦੇ ਕਿ ਜਿਹੜੇ 5 ਦੋਖ ਨੇ ਤੇ ਜਿਹੜਾ ਸਾਰਿਆਂ ਤੋਂ ਵੱਡਾ 'ਹਉਮੈ' ਦਾ ਰੋਗ ਸਾਰੇ ਹੀ ਸੰਸਾਰ ਨੂੰ ਲੱਗਿਆ ਹੋਇਆ ਹੈ ਕਿਉਂਕਿ ਦਿੱਤਾ ਗਿਆ ਹੈ –

***ਹਉਮੈ ਰੋਗੁ ਮਾਨੁਖ ਕਉ ਦੀਨਾ॥*** ***ਅੰਗ – 1140***

ਬਾਣੀ ਵੀ ਪੜ੍ਹੀ ਜਾਂਦਾ ਹੈ, ਅੰਮ੍ਰਿਤ ਵੇਲੇ ਵੀ ਜਾਗਦਾ ਹੈ, ਭਜਨ ਵੀ ਕਰਦਾ ਹੈ ਲੇਕਿਨ 'ਅਹੰ' ਰੋਗ ਤੋਂ ਨਹੀਂ ਬਚਦਾ। ਜਦੋਂ ਬਿਬੇਕ ਮੰਡਲ ਵਿਚ ਬਿਰਤੀ ਪਹੁੰਚਦੀ ਹੈ ਤਾਂ ਉਥੇ ਜਾ ਕੇ ਇਸ ਦੀ ਸੋਝੀ ਆਉਂਦੀ ਹੈ। ਆਪਣੇ ਆਪ ਹੀ ਗਿਆਨ ਦਾ ਫੁਆਰਾ ਫੁੱਟ ਪੈਂਦਾ ਹੈ। ਉਥੇ ਤਰਕ-ਵਿਤਰਕ ਸ਼ੁਰੂ ਹੋ ਜਾਂਦੀ ਹੈ ਵਿਚਾਰ ਜਿਸ ਨੂੰ ਕਹਿੰਦੇ ਨੇ ਕਿਉਂਕਿ ਚਾਰ ਦਰਵਾਜੇ ਨੇ ਤੇ ਵਿਚਾਰ ਆਖਰੀ ਦਰਵਾਜਾ ਹੈ ਪ੍ਰਮੇਸ਼ਰ ਦੇ ਦਰ ਤੇ ਪਹੁੰਚਣ ਦਾ। ਉਥੇ ਸਵਾਲ ਆਉਂਦਾ ਹੈ ਕਿ ਜਦੋਂ ਸੰਸਾਰ ਨਹੀਂ ਸੀ ਬਣਿਆ, ਇਥੇ ਕੁਝ ਵੀ ਨਹੀਂ ਸੀ ਤੇ ਮੈਨੂੰ ਪ੍ਰਮੇਸ਼ਰ ਨੇ ਬਣਾ ਦਿੱਤਾ ਜਿਸ ਨੂੰ 'ਮੈ' ਕਹਿੰਦਾ ਹਾਂ। ਮੇਰਾ ਵਿਛੋੜਾ ਕਿਵੇਂ ਹੋ ਗਿਆ? ਮੈਂ ਕਰਮ ਤਾਂ ਕੋਈ ਕਰਿਆ ਨਹੀਂ ਸੀ ਜਿਸ ਦਾ ਮੇਰੇ ਤੇ ਅਸਰ ਪੈ ਜਾਂਦਾ ਤੇ ਮੈਨੂੰ ਅਗਿਆਨ ਕਿਵੇਂ ਹੋ ਗਿਆ? ਮਹਾਰਾਜ ਫੁਰਮਾਨ ਕਰਦੇ ਹਨ ਕਿ –

***ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ॥*** ***ਅੰਗ – 999***

ਜਿਸ ਨੇ ਇਹ ਰਚਨਾ ਰਚੀ ਸੀ ਉਸ ਨੇ ਇਕ ਤੱਤ ਸੰਸਾਰ ਵਿਚ ਇਹ ਪੈਦਾ ਕਰ ਦਿੱਤਾ ਜਿਸ ਨੂੰ 'ਮੈ' ਕਹਿੰਦੇ ਨੇ। ਜਿੰਨਾ ਚਿਰ ਮੈਂ ਨਹੀਂ ਸੀ ਆਉਂਦੀ ਉਨਾ ਚਿਰ ਪ੍ਰਮੇਸ਼ਰ ਅਨੇਕਾਂ ਰੂਪਾਂ ਵਿਚ ਬਣਦਾ ਨਹੀਂ ਸੀ। ਉਹ ਆਪੇ ਆਪ ਰਹਿੰਦਾ ਸੀ, ਕੋਈ ਖੇਲ ਨਹੀਂ ਸੀ ਬਣਦੀ। 'ਮੈ' ਦਾ ਜਜ਼ਬਾ ਪਾ ਦਿੱਤਾ ਤੇ 'ਮੈ' ਦਾ ਜਜ਼ਬਾ ਸਭ ਨਾਲੋਂ ਵੱਧ ਮਨੁੱਖ ਦੇ ਵਿਚ ਆ ਗਿਆ, ਮਨੁੱਖ ਨੇ ਲੈ ਲਿਆ। ਜਦੋਂ ਮਨੁੱਖ ਨੇ ਲੈ ਲਿਆ ਤਾਂ ਇਸ ਦੀ ਆਪਣੀ ਹੋਂਦ ਕਾਇਮ ਹੋ ਗਈ 'ਮੈ' ਬਣ ਗਿਆ ਇਹ। ਸਮੁੱਚੇ ਦੇ ਨਾਲੋਂ ਟੁੱਟ ਗਿਆ

ਇਹ। ਟੁੱਟ ਕੇ ਇਕਾਈ ਬਣਦੀ ਸਾਰ ਇਸ ਦੇ ਵਿਚ ਚੇਤੰਨਤਾ ਜਿਹੜੀ ਆਈ ਉਹ 'ਮੈ' ਦੀ ਆ ਗਈ। 'ਮੈ' ਨੇ ਫੇਰ ਜਿਹੜੇ ਕਰਮ ਕਰੇ ਉਨ੍ਹਾਂ ਨਾਲ ਇਹ ਬੰਨ੍ਹਿਆ ਗਿਆ। ਕਰਮ ਚੰਗੇ ਵੀ ਕਰੇ ਤੇ ਮਾੜੇ ਵੀ ਕਰੇ। ਚੰਗਿਆ ਦਾ ਚੰਗਾ ਫਲ ਮਿਲਣ ਲੱਗ ਗਿਆ, ਮਾੜਿਆਂ ਦਾ ਮਾੜਾ ਫਲ ਮਿਲਣ ਲੱਗ ਗਿਆ। ਚੱਕਰ ਚੱਲ ਪਿਆ ਉਸ ਵੇਲੇ ਤੋਂ ਹੀ, ਉਸ ਵੇਲੇ ਤੋਂ ਹੀ ਇਸ ਰੋਗ ਨੇ ਸਾਨੂੰ ਕਰੋੜਾਂ ਜਨਮਾਂ 'ਚ ਸੰਸਾਰ ਦੇ ਅੰਦਰ ਘੁੰਮੇਟਣੀਆਂ ਦੇ ਰਿਹਾ ਹੈ। ਮਹਾਰਾਜ ਕਹਿੰਦੇ ਜਿਸ ਵਕਤ ਗੁਰੂ ਦੀ ਕਿਰਪਾ ਹੋਈ, ਗੁਰੂ ਦੀ ਕਿਰਪਾ ਨੂੰ ਮਹਾਰਾਜ ਕਹਿੰਦੇ –

***ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ***
***ਸੋ ਗੁਰਸਿਖੁ ਗੁਰੂ ਮਨਿ ਭਾਵੈ॥*** *ਅੰਗ – 306*

ਭੇਖ ਦੇ ਨਾਲ ਤਾਂ ਗੁਰੂ ਦੇ ਮਨ ਬਿਲਕੁਲ ਨਹੀਂ ਭਾਉਂਦਾ, ਇਹ ਤਾਂ ਦਿਮਾਗ ਵਿਚੋਂ ਹੀ ਕੱਢ ਦਿਓ। ਜੇ ਕੋਈ ਦੁਨੀਆਂ ਦਾ ਬੰਦਾ ਕਹੇ ਕਿ ਮੈਂ ਤਿਲਕ ਲਾ ਕੇ, ਜਾਂ ਮੈਂ ਇਹੋ ਜਿਹੇ ਕੱਪੜੇ ਪਾ ਕੇ ਜਾਂ ਇਹੋ ਜਿਹਾ ਭੇਖ ਧਾਰ ਕੇ ਰੱਬ ਨੂੰ ਰਿਝਾ ਲਵਾਂਗਾ ਪਰ ਰੱਬ ਦੇ ਨਾਲ ਸੰਬੰਧ ਨਹੀਂ ਹੈ ਇਨ੍ਹਾਂ ਚੀਜ਼ਾਂ ਦਾ। ਰੱਬ ਦੇ ਨਾਲ ਸਾਡੇ ਅੰਦਰਲੀ ਚੀਜ਼ ਦਾ ਸੰਬੰਧ ਹੈ ਬਾਹਰਲੀ ਦਾ ਨਹੀਂ ਹੈ। ਇਹ ਤਾਂ ਸਰੀਰ ਹੈ ਇਸ ਦੇ ਉਤੇ ਜਿਹੋ ਜਿਹਾ ਦਿਲ ਕਰਦਾ ਹੈ ਕੱਪੜੇ ਪਾ ਲਓ, ਜਿਹੋ ਜਿਹਾ ਭੇਖ ਬਣਾਉਣਾ ਹੈ ਬਣਾ ਲਓ। ਕੋਠੀਆਂ ਨੇ ਜਿਹੋ ਜਿਹੀ ਕੋਠੀ ਬਣਾਉਣੀ ਹੈ ਬਣਾ ਲਓ ਲੇਕਿਨ ਜਿਹੜਾ ਅੰਦਰ ਬੈਠਾ ਹੈ ਉਸ ਨਾਲ ਬਾਹਲੀ ਰੂਪ ਰੇਖਾ ਦਾ, ਕੋਠੀ ਦਾ ਕੋਈ ਵੀ ਸੰਬੰਧ ਨਹੀਂ ਹੈ, ਅੰਦਰ ਤਾਂ ਇਹ ਹੈ ਕਿ ਜੇ ਉਸ ਕੋਲ ਮਾਲ ਹੈ, ਧਨ ਹੈ, ਸੁਖ ਦੇ ਸਾਧਨ ਨੇ, ਉਸ ਦੇ ਮਨ ਦੇ ਅੰਦਰ ਟਿਕਾਓ ਹੈ ਫੇਰ ਤਾਂ ਉਸ ਕੋਠੀ ਦਾ ਕੋਈ ਅਸਰ ਹੈ, ਨਹੀਂ ਤਾਂ ਕੋਈ ਅਸਰ ਨਹੀਂ ਹੈ। ਸੋ ਇਹ ਚੀਜ਼ ਤਾਂ ਨਹੀਂ ਭਾਉਂਦੀ ਪ੍ਰਮੇਸ਼ਰ ਦੇ ਦਰ ਤੇ, ਪ੍ਰਮੇਸ਼ਰ ਦੇ ਦਰ ਤੇ ਤਾਂ ਸਾਡੇ ਅੰਦਰ ਬਹੁਤ ਵੱਡੀ ਮਨੋਵਿਗਿਆਨ ਹੈ ਉਹ ਭਾਉਂਦੀ ਹੈ। ਉਸ ਦੇ ਵਿਚੋਂ ਜਿਹੜੇ ਸਾਡੇ ਕਰਮ ਨੇ ਤੇ ਅਸੀਂ ਉਨ੍ਹਾਂ ਨੂੰ ਅਪਣਾਉਂਦੇ ਚਲੇ ਜਾਂਦੇ ਹਾਂ, ਚੰਗਿਆਂ ਨੂੰ ਵੀ ਤੇ ਮੰਦਿਆ ਨੂੰ ਵੀ ਤੇ ਅਸੀਂ ਕਹਿੰਦੇ ਹਾਂ ਕਿ ਮੈਂ ਕਰਦਾ ਹਾਂ। ਉਹ 'ਮੈਂ ਕਰਦਾ' ਹੀ ਸਾਨੂੰ ਬੰਨ੍ਹ ਕੇ ਤੁਰਿਆ ਆਉਂਦਾ ਹੈ।

ਸੋ ਗੁਰਬਾਣੀ ਦੇ ਅੰਦਰ ਮਹਾਰਾਜ ਕਹਿੰਦੇ 'ਸਾਸਿ' ਤੇ 'ਗਿਰਾਸਿ' ਨਾਮ ਦੀ ਅਰਾਧਨਾ ਹੁੰਦੀ ਹੈ, ਨਾਮ ਦਾ ਧਿਆਨ ਰਹਿੰਦਾ ਹੈ, ਨਾਮ ਦੇ ਬੜੇ ਹਿੱਸੇ ਨੇ। ਨਾਮ ਜਪਣਾ ਹੈ, ਨਾਮ ਦਾ ਧਿਆਨ ਲਾਉਣਾ ਹੈ, ਨਾਮ ਹਿਰਦੇ ਵਿਚ ਵਸਾਉਣਾ ਹੈ ਤੇ ਨਾਮ ਦੇ ਵਿਚ ਪ੍ਰਵੇਸ਼ ਕਰਨਾ ਹੈ ਤੇ ਨਾਮ ਦੇ ਵਿਚ ਰਹਿਣਾ ਹੈ। ਜੋ ਨਾਮ ਦੇ ਵਿਚ ਨਿਵਾਸ ਕਰ ਲੈਂਦਾ ਹੈ ਮਹਾਰਾਜ ਉਸ ਦੀ ਪਦਵੀ ਦਸਦੇ ਨੇ –

***ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥*** *ਅੰਗ – 397*

ਉਹ ਪ੍ਰਮੇਸ਼ਰ ਵਰਗੇ ਹੋ ਜਾਂਦੇ ਨੇ ਜਿਨ੍ਹਾਂ ਨੂੰ ਨਾਮ ਨਹੀਂ ਵਿਸਰਦਾ –

***ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ***
***ਸੋ ਗੁਰਸਿਖੁ ਗੁਰੂ ਮਨਿ ਭਾਵੈ॥*** *ਅੰਗ – 306*

ਕਹਿੰਦੇ ਸਿਰਫ ਓਹੀ ਗੁਰਸਿਖ ਜੋ ਹੈ ਉਹ ਗੁਰੂ ਦੇ ਮਨ ਭਾਉਂਦਾ ਹੈ। ਨਾਮ ਤੋਂ ਬਗੈਰ ਸੇਵਾ ਕੀਤੀ ਹੋਈ ਹਉਮੈ ਦੇ ਮੰਡਲ ਵਿਚ ਚਲੀ ਜਾਂਦੀ ਹੈ। ਮੈਂ ਸੇਵਾ ਕਰਦਾ ਹਾਂ ਉਸ ਨੂੰ ਥੋੜ੍ਹਾ ਜਿਹਾ ਟੋਕ ਦਿਓ, ਉਸ ਦੀ ਮਹਿਮਾ ਨਾ ਕਰੋ, ਤਾਂ ਉਸ ਦੇ ਅੰਦਰ ਨਰਾਜ਼ਗੀ ਪੈਦਾ ਹੋ ਜਾਏਗੀ, ਗੁੱਸਾ ਪੈਦਾ ਹੋ ਜਾਏਗਾ ਕਿ ਮੈਂ ਕਰਦਾ ਹਾਂ ਸੇਵਾ ਤੇ ਮੈਨੂੰ ਗਿਣਦਾ ਹੀ ਕੋਈ ਨਹੀਂ ਹੈ, ਮੇਰੀ ਕੋਈ ਪ੍ਰਸੰਸਾ ਨਹੀਂ। ਮੈਂ ਆਪਣਾ ਧਨ ਵੀ ਸਾਰਾ ਖਰਚ ਦਿੱਤਾ, ਆਪਣਾ ਸਮਾਂ ਵੀ ਸਾਰਾ ਖਰਚ ਦਿੱਤਾ ਤੇ ਇਹ ਮੈਨੂੰ ਕੁਝ ਕਹਿੰਦਾ ਹੀ ਨਹੀਂ ਹੈ ਕਿਉਂਕਿ ਉਸ ਨੂੰ ਨਾਮ ਦੇ ਨਾਲ ਅੰਦਰ

ਸੋਝੀ ਨਹੀਂ ਆਈ, ਜਾਗ ਨਹੀਂ ਆਈ ਕਿ ਸੇਵਾ ਥਾਂ ਕਿਵੇਂ ਪਿਆ ਕਰਦੀ ਹੈ।

ਜਿਸ ਦੇ ਅੰਦਰ ਹਉਮੈ ਹੈ ਉਸ ਦੀ ਸੇਵਾ ਥਾਂ ਨਹੀਂ ਪੈਂਦੀ। ਜੇ ਉਹ 10 ਕਦਮਾਂ ਵਧ ਜਾਂਦਾ ਹੈ ਤਾਂ ਹਉਮੈ ਦੇ ਨਾਲ ਉਹ 20 ਕਦਮਾਂ ਪਿਛੇ ਚਲਿਆ ਜਾਂਦਾ ਹੈ। ਘਾਟੇ ਵਾਲਾ ਬਜਟ ਹੋ ਜਾਂਦਾ ਹੈ ਉਸ ਦਾ ਕਿਉਂ ਜੇ ਨਾਮ ਹੈ ਤਾਂ ਨਾਮ ਕੁਦਰਤੀ ਤੌਰ ਤੇ ਜਦੋਂ ਹਿਰਦੇ ਵਿਚ ਆਏਗਾ ਉਸ ਵੇਲੇ ਅਵਸਥਾ ਐਸੀ ਹੋ ਜਾਂਦੀ ਹੈ ਜਿਹੜੀ ਦੱਸਣ ਤੋਂ ਬਾਹਰ ਹੈ ਪ੍ਰਗਟ ਨਹੀਂ ਕਰਦੇ ਮਹਾਤਮਾ ਕਿਉਂਕਿ –

***ਊਚਾ ਨਹੀ ਕਹਣਾ ਮਨ ਮਹਿ ਰਹਣਾ..........॥*** ***ਅੰਗ – 580***

ਉਨ੍ਹਾਂ ਦੇ ਅੰਦਰ ਕੁਰਬਾਨੀ ਦੀ ਭਾਵਨਾ ਆ ਜਾਂਦੀ ਹੈ। ਆਪਣਾ ਜੀਵਨ ਵਿਕਲੋਤਰਾ ਨਹੀਂ ਰਹਿੰਦਾ ਉਹ ਸਮੁੱਚੇ ਸੰਸਾਰ ਦੇ ਜੀਵਨ ਨੂੰ ਅਪਣਾ ਲੈਂਦੇ ਨੇ। ਉਹ ਜਿਹੜੀ ਸੇਵਾ ਕਰਦੇ ਨੇ ਉਹ ਕਿਸੇ ਦੇ ਉਤੇ ਅਹਿਸਾਨ ਨਹੀਂ ਕਰਦੇ, ਉਹ ਸੇਵਾ ਆਪਣੇ ਆਪ ਤੇ ਹੀ ਕਰਦੇ ਨੇ। ਸੇਵਾ ਦੁਨੀਆਂ ਦੀ ਕਰਦੇ ਹੋਣਗੇ ਲੇਕਿਨ ਕਰਦੇ ਆਪ ਦੀ ਹੀ ਹੋਣਗੇ। ਲੇਕਿਨ ਸੰਸਾਰ ਸੇਵਾ ਕਰਦਾ ਨਜ਼ਰ ਆਏਗਾ ਲੇਕਿਨ ਸੇਵਾ ਨਹੀਂ ਕਰ ਰਿਹਾ ਹੁੰਦਾ, ਉਹ ਹਉਮੈ ਵਿਚ ਹੁੰਦਾ ਹੈ, ਆਪਣੇ ਵਾਸਤੇ ਜੀਉਂਦਾ ਹੈ ਉਹ। ਜਿਹੜਾ ਗੁਰਸਿਖ ਹੈ ਉਹ ਸੰਸਾਰ ਵਾਸਤੇ ਜੀਉਂਦਾ ਹੈ।

ਸੋ ਮਹਾਰਾਜ ਕਹਿੰਦੇ –

***ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ .............॥*** ***ਅੰਗ – 306***

ਜਦੋਂ ਸਤਿਗੁਰੂ ਦਇਆਲ ਹੋ ਗਿਆ ਫੇਰ –

***.............. ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*** ***ਅੰਗ – 306***

ਗੁਰੂ ਉਪਦੇਸ਼ ਦਿੰਦਾ ਹੈ ਉਸ ਵੇਲੇ ਅਧਿਕਾਰ ਹੋਇਆ ਕਰਦਾ ਹੈ। ਪਹਿਲਾਂ ਸੰਸਕਾਰ ਅੰਮ੍ਰਿਤ ਹੁੰਦਾ ਹੈ ਜਿਸ ਨੂੰ 'ਜਨਮ ਅੰਮ੍ਰਿਤ' ਕਹਿੰਦੇ ਨੇ। ਉਸ ਦੇ ਵਿਚ 'ਜਪੁਜੀ ਸਾਹਿਬ' ਪੜ੍ਹ ਕੇ, ਪਾਣੀ ਸ਼ੁਧ ਕਰਕੇ ਉਸ ਜੀਵ ਦੇ ਮੁੱਖ ਵਿਚ ਪਾਇਆ ਜਾਂਦਾ ਹੈ, ਉਸ ਨੂੰ 'ਜਨਮ ਸੰਸਕਾਰ ਅੰਮ੍ਰਿਤ' ਕਹਿੰਦੇ ਨੇ। ਦੂਸਰਾ ਹੁੰਦਾ ਹੈ ਨਾਮ ਅੰਮ੍ਰਿਤ। ਨਾਮ ਅੰਮ੍ਰਿਤ ਦਾ ਤਰੀਕਾ ਗੁਰੂ ਘਰ ਦੇ ਅੰਦਰ ਪੰਜ ਪਿਆਰੇ ਨਾਮ ਅੰਮ੍ਰਿਤ ਦਿੰਦੇ ਨੇ, ਮੰਤ੍ਰ ਦਿੰਦੇ ਨੇ 'ਵਾਹਿਗੁਰੂ' ਕਿ ਤੂੰ ਇਸ ਦਾ ਜਾਪ ਕਰ ਤੇਰੇ ਅੰਦਰੋਂ ਨਾਮ ਨੇ ਪ੍ਰਗਟ ਹੋ ਜਾਣਾ ਹੈ, ਹੈ ਤੇਰੇ ਅੰਦਰ ਹੀ। ਤੀਸਰਾ ਹੋਇਆ ਕਰਦਾ ਹੈ ਜਦੋਂ ਗੁਰੂ ਦਇਆਲ ਹੋ ਜਾਵੇ, ਪੂਰਾ ਦਇਆਲ ਹੋ ਜਾਵੇ ਤੇ ਉਸ ਦੀ ਕਸਵੱਟੀ ਪਾਰ ਕਰ ਜਾਵੇ ਗੁਰਸਿਖ ਕਿਉਂਕਿ ਕਸੌਟੀ ਬਹੁਤ ਔਖੀ ਹੈ, ਰਾਮ ਦੀ ਕਸੌਟੀ ਹੈ ਜੋ ਉਹ ਨਹੀਂ ਕੋਈ ਸਹਿ ਸਕਦਾ =

***ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥*** ***ਅੰਗ – 948***

ਉਥੇ ਝੂਠਾ ਟਿਕ ਹੀ ਨਹੀਂ ਸਕਦਾ, ਨਾ ਦਿਖਾਵੇ ਵਾਲਾ ਰਹਿ ਸਕਦਾ ਹੈ, ਨਾ ਇਕੱਲੀ ਗਿਆਨ, ਬੁੱਧੀ ਵਾਲਾ ਰਹਿ ਸਕਦਾ ਹੈ। ਉਥੇ ਤਾਂ ਜਿਹੜਾ ਉਨ੍ਹਾਂ ਦੇ ਮੁਤਾਬਕ ਹੁੰਦਾ ਹੈ ਉਹੀ ਪਾਸ ਹੁੰਦਾ ਹੈ, ਉਹ ਕੌਣ ਹੈ? ਕਹਿੰਦੇ –

***ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ॥*** ***ਅੰਗ – 948***

ਜਿਸ ਨੇ ਹਉਮੈ ਨੂੰ ਖਤਮ ਕਰਨ ਦੀ ਮੰਨ ਲਈ ਪੂਰੀ ਤਰ੍ਹਾਂ ਦੇ ਨਾਲ ਉਹ ਤਾਂ ਸਹਿ ਜਾਂਦਾ ਹੈ, ਦੂਸਰੇ ਤੋਂ ਨਹੀਂ ਸਹਿ ਹੁੰਦੀ। ਉਸ ਵੇਲੇ ਗੁਰੂ ਪ੍ਰੀਖਿਆ ਲੈ ਕੇ ਫੇਰ ਆਖਰੀ ਉਪਦੇਸ਼ ਦਿੰਦਾ ਹੈ ਇਸ ਨੂੰ। ਉਪਦੇਸ਼ ਦੇ ਕੇ ਇਸ ਨੂੰ ਚੁੱਕ ਕੇ ਪ੍ਰਮੇਸ਼ਰ ਦਾ ਰੂਪ ਬਣਾ ਦਿੰਦਾ ਹੈ, ਬ੍ਰਹਮ ਬਣਾ ਦਿੰਦਾ ਹੈ। ਸੋ ਉਸ ਦਾ ਭਾਵ ਜੋ ਹੈ ਗੁਰੂ ਮਹਾਰਾਜ ਜੀ ਨੇ ਪਹਿਲੀਆਂ ਦੋ ਲਾਈਨਾਂ ਵਿਚ ਪ੍ਰਗਟ ਕਰਿਆ ਹੈ ਕਿ ਪੰਜ ਦੋਖਾਂ ਤੋਂ

ਮੈਨੂੰ ਮੇਰੇ ਸਤਿਗੁਰੂ ਨੇ ਰੱਖ ਲਿਆ ਤੇ ਮੈਨੂੰ ਸਭ ਤੋਂ ਵੱਡੇ 'ਅਹੰ' ਰੋਗ ਤੋਂ ਬਚਾ ਲਿਆ ਜਿਸ ਤੋਂ ਕੋਈ ਬਚ ਹੀ ਨਹੀਂ ਸਕਦਾ, ਜਿਸ ਤੋਂ ਬੱਚਣ ਦਾ ਕੋਈ ਵੀ ਸਾਧਨ ਨਹੀਂ ਹੈ ਸੰਸਾਰ ਦੇ ਅੰਦਰ। ਹੁਣ ਮੈਨੂੰ ਪਤਾ ਲੱਗ ਗਿਆ ਕਿ ਆਤਮ ਵਸਤੂ ਪ੍ਰਮੇਸ਼ਰ ਤਾਂ ਮੇਰੇ ਅੰਦਰ ਹੀ ਸੀ ਪਰ ਇਹ ਹਉਮੈ ਦੇ ਪੜਦੇ ਓਹਲੇ ਛੁਪਿਆ ਹੋਇਆ ਸੀ। ਜਦੋਂ ਹਉਮੈ ਦਾ ਪੜ੍ਹਦਾ ਪਾਟ ਗਿਆ –

*ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥*
*ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥* *ਅੰਗ – 624*

ਸੋ ਗੁਰੂ ਮਹਾਰਾਜ ਨੇ ਜਦੋਂ ਉਹ ਹਉਮੈ ਦੂਰ ਕਰ ਦਿੱਤੀ, 'ਅਹੰ' ਰੋਗ ਦੂਰ ਕਰ ਦਿੱਤਾ ਤਾਂ 'ਸਤਿ' ਦੀ ਪ੍ਰਾਪਤੀ ਹੋ ਗਈ, 'ਸਤਿ' ਦਾ ਪਤਾ ਲੱਗ ਗਿਆ, ਸੋਝੀ ਹੋ ਗਈ ਪਰਮ ਤੱਤ ਦੀ ਕਿ ਇਥੇ ਸੰਸਾਰ ਵਿਚ ਤਾਂ ਆਪੇ ਆਪ ਪ੍ਰਮੇਸ਼ਰ ਹੈ ਦੂਜਾ ਕੋਈ ਹੈ ਹੀ ਨਹੀਂ –

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥* *ਅੰਗ – 1291*

ਸੋ ਸਾਧ ਸੰਗਤ ਜੀ! ਗੁਰਬਾਣੀ ਦੀਆਂ ਜੋ ਛੋਟੀਆਂ-ਛੋਟੀਆਂ ਤੁਕਾਂ ਨੇ ਇਨ੍ਹਾਂ ਵਿਚ ਇਕ ਇਕ ਤੱਤ ਗਿਆਨ ਲੁਕਿਆ ਹੋਇਆ ਹੈ, ਬਹੁਤ ਵੱਡੀ ਵਿਚਾਰ ਹੈ, ਗੁਰਬਾਣੀ ਜੋ ਹੈ ਇਹ ਕੇਵਲ ਪੜ੍ਹਨ ਵਾਸਤੇ ਨਹੀਂ ਹੈ। ਇਹ ਵੀ ਮੈਂ ਬੇਨਤੀ ਤੁਹਾਨੂੰ ਕਰ ਦੇਵਾਂ ਕਿਉਂਕਿ ਬਹੁਤ ਸਾਰੇ ਇਸੇ ਗੱਲ ਦੇ ਵਿਚ ਰਹਿੰਦੇ ਨੇ ਕਿ ਮੈਂ ਸੁਖਮਨੀ ਸਾਹਿਬ ਦੇ 5 ਪਾਠ ਕਰਦਾ ਹਾਂ, ਮੈਂ ਐਨੀ ਬਾਣੀ ਰੋਜ਼ ਪੜ੍ਹਦਾ ਹਾਂ। ਬਾਣੀ ਪੜ੍ਹਨੀ ਹੋਰ ਚੀਜ਼ ਹੈ। ਬਾਣੀ ਦੇ ਵਿਚ ਅਸਲੀ ਚੀਜ਼ ਜਿਹੜੀ ਹੈ ਮਹਾਰਾਜ ਕਹਿੰਦੇ –

*ਨਾਨਕ ਕੈ ਘਰਿ ਕੇਵਲ ਨਾਮੁ॥* *ਅੰਗ – 1136*

ਜ਼ਮੀਨ ਵਾਹ ਲੈਣੀ ਹੋਰ ਚੀਜ਼ ਹੈ, ਵਾਹੀ ਜਾਓ ਜਿੰਨਾ ਜੀਅ ਕਰਦਾ ਹੈ, ਬਰੀਕ ਬਣਾ ਲਈ। ਜੇ ਕਿਸਾਨ ਬੀਜ ਨਹੀਂ ਪਾਉਂਦਾ ਉਸ ਦੇ ਵਿਚ ਤਾਂ ਫਸਲ ਕਿਥੋਂ ਹੋ ਕੇ ਆਏਗੀ। ਬਾਣੀ ਸਾਡਾ ਮਨ ਪ੍ਰਮੇਸ਼ਰ ਵੱਲ ਲਾਉਂਦੀ ਹੈ ਮੋੜ ਮੋੜ ਕੇ, ਬੇਅੰਤ ਤਰੀਕਿਆਂ ਨਾਲ ਸਮਝਾਉਂਦੀ ਹੈ। ਇਸ ਦੇ ਵਿਚ ਤਿੰਨ ਚੀਜ਼ਾਂ ਪਈਆਂ ਹਨ – ਕਰਮ ਪਿਆ ਹੈ, ਉਪਾਸ਼ਨਾ ਪਈ ਹੈ ਤੇ ਗਿਆਨ ਪਿਆ ਹੈ, ਲੇਕਿਨ ਅਸੀਂ ਕਿਥੇ ਕੁ ਚਲਣਾ ਹੈ। ਜਿਉਂ ਜਿਉਂ ਸਾਡੀ ਅਵਸਥਾ ਆਉਂਦੀ ਹੈ ਕਿਸੇ ਮੌਕੇ ਅਸੀਂ ਨਰਕ ਤੋਂ ਡਰਦੇ ਹਾਂ, ਕੋਈ ਮੌਕਾ ਆ ਜਾਂਦਾ ਹੈ ਜਦੋਂ ਕਹਿ ਦਿੰਦੇ ਨੇ ਕਿ ਨਰਕ ਜਿਹੜਾ ਹੈ –

*ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥*
*ਹਮ ਕਾਹੂ ਕੀ ਕਾਨਿ ਨ ਕਢਤੇ ਅਪਨੇ ਗੁਰ ਪਰਸਾਦੇ॥* *ਅੰਗ – 969*

ਉਨ੍ਹਾਂ ਨੇ ਰੱਦ ਕਰ ਦਿੱਤੇ ਕਿਉਂਕਿ ਅਵਸਥਾ ਬਦਲ ਗਈ ਉਨ੍ਹਾਂ ਦੀ ਨਰਕ ਸਵਰਗ ਤੋਂ ਉਚੇ ਲੰਘ ਗਏ। ਉਥੇ ਜਾਂਦੇ ਹੀ ਨਹੀਂ। ਸੋ ਅਵਸਥਾ ਬਦਲਦੀ ਤੁਰੀ ਜਾਂਦੀ ਹੈ। ਕਿਤੇ ਪਿਆਰ ਦੀ ਅਵਸਥਾ ਆਉਂਦੀ ਹੈ, ਕਿਤੇ ਜਾ ਕੇ ਅਭੇਦ ਅਵਸਥਾ ਦੇ ਸ਼ਬਦ ਆਉਂਦੇ ਨੇ ਬਾਣੀ ਦੇ ਅੰਦਰ। ਉਥੇ ਪਹੁੰਚਦਾ ਕਿਵੇਂ ਹੈ ਇਹ ਤਾਂ ਮਾਰਗ ਦਰਸ਼ਨ ਕਰਦੀ ਹੈ ਗੁਰਬਾਣੀ ਲੇਕਿਨ ਪਹੁੰਚਦਾ ਇਹ ਨਾਮ ਜਪ ਕੇ ਹੈ। ਇਸ ਨੂੰ ਆਪਣੇ ਅੰਦਰ ਜਾਣਾ ਪੈਂਦਾ ਹੈ। ਜਿੰਨੀ ਦੇਰ ਤੱਕ ਇਹ ਅੰਦਰਲੀ ਖੇਡ ਨੂੰ ਨਹੀਂ ਜਾਣਦਾ ਓਨੀ ਦੇਰ ਤੱਕ ਇਸ ਦਾ ਸਫਰ ਨਹੀਂ ਮੁਕਦਾ, ਫਸਲ ਇਸ ਦੇ ਹੱਥ ਵਿਚ ਨਹੀਂ ਆਉਂਦੀ, ਬੀਜ ਇਸਦੇ ਹੱਥ ਵਿਚ ਨਹੀਂ ਆਉਂਦਾ।

ਸੋ ਇਸ ਕਰਕੇ ਬਾਣੀ ਤਾਂ ਅਸੀਂ ਪੜ੍ਹਦੇ ਹਾਂ, ਬਾਣੀ ਦੇ ਨਾਲ ਹੀ ਸਾਨੂੰ ਬੰਦਗੀ ਕਰਨੀ, ਨਾਮ ਜਪਣਾ ਬਹੁਤ ਹੀ ਜ਼ਰੂਰੀ ਹੋਇਆ ਕਰਦਾ ਹੈ। ਪੁਰਾਣੇ ਗੁਰਸਿਖ ਢਾਈ ਘੰਟੇ ਬੈਠੇ ਕੇ ਨਾਮ ਜਪਿਆ ਕਰਦੇ

ਸੀ। ਪਿੰਡਾਂ ਵਿਚ ਵੀ ਅਸੀਂ ਬਚਪਨ ਵਿਚ ਦੇਖਦੇ ਰਹੇ ਹਾਂ। ਉਸ ਤੋਂ ਪਹਿਲਿਆਂ ਦੀਆਂ ਵੀ ਸੁਣਦੇ ਰਹੇ ਹਾਂ ਕਿ ਇਸ ਤਰ੍ਹਾਂ ਬਹਿੰਦੇ ਸੀ, ਬੈਠ ਕੇ ਨਾਮ ਜਪਦੇ ਸੀ। ਹੁਣ ਜਿਉਂ ਜਿਉਂ ਅਕਲ ਤੇਜ ਹੁੰਦੀ ਜਾਂਦੀ ਹੈ, ਨਾਮ ਘਟਦਾ ਜਾਂਦਾ ਹੈ, ਇਥੇ ਹੀ ਸੰਤੁਸ਼ਟ ਹੋ ਗਏ ਜੀ ਮੈਂ 5 ਬਾਣੀਆਂ ਪੜ੍ਹ ਲੈਂਦਾ ਹਾਂ। ਪੰਜ ਬਾਣੀਆਂ ਕਿੰਨੇ ਚਿਰ ਦੀਆਂ ਨੇ? ਐਨੀ ਛੋਟੀਆਂ ਕਰ ਦਿੱਤੀਆਂ ਕਿ ਅੱਧਾ ਘੰਟਾ ਵੀ ਨਹੀਂ ਲਗਦਾ, ਪੱਚੀ ਕੁ ਮਿੰਟ ਲਗਦੇ ਨੇ। ਪੱਚੀ ਮਿੰਟ ਤਾਂ ਲਾਏ ਬਾਕੀ 23 ਘੰਟੇ 35 ਮਿੰਟ ਕਿਥੇ ਲਗਣੇ ਨੇ? ਇਹ ਨਹੀਂ। ਪਹਿਲਾਂ ਢਾਈ ਘੰਟੇ ਬਹਿੰਦੇ ਸੀ ਗੁਰਸਿਖ। ਉਸ ਤੋਂ ਬਾਅਦ ਜਿਹੜੀ ਬਾਣੀ ਪੜ੍ਹਦੇ ਸੀ। ਉਹ ਤੁਰਦੇ ਫਿਰਦੇ ਹੀ ਪੜ੍ਹ ਲੈਂਦੇ ਸੀ। ਸੁਖਮਨੀ ਸਾਹਿਬ ਦਾ ਵੀ ਚਲਦੇ ਫਿਰਦੇ ਪਾਠ ਕਰੀ ਜਾਣਾ। ਮੈਂ ਦੇਖਿਆ ਹੈ ਸਾਡੇ ਪਿਤਾ ਜੀ ਹੱਲ ਚਲਾਉਂਦੇ ਪੜ੍ਹੀ ਜਾਂਦੇ ਸੀ, ਘਰ ਵਿਚ ਕੰਮ ਕਰਦੇ ਨੇ ਉਸ ਵੇਲੇ ਵੀ ਪਰ ਪਹਿਲਾਂ ਸਿਮਰਨ ਕਰਦੇ ਸੀ ਸਾਰੇ।

ਸੋ ਇਹ ਦੋ ਚੀਜ਼ਾਂ ਨੇ। ਬਾਣੀ ਇਸ ਨੂੰ ਸਮਝਾਉਂਦੀ ਹੈ, ਮੋੜ ਮੋੜ ਕੇ ਰੱਬ ਵੱਲ ਲਾਉਂਦੀ ਹੈ, ਬੜੇ ਹੀ ਸਿਧਾਂਤ ਪ੍ਰਗਟ ਕਰਦੀ ਹੈ। ਇਹ ਜਿਹੜੇ ਸਿਧਾਂਤ ਨੇ ਬਾਣੀ ਦੇ ਜਿੰਨਾ ਚਿਰ ਅੰਦਰੋਂ ਜਾਗ ਨਾ ਆਵੇ ਇਹ ਪ੍ਰਗਟ ਨਹੀਂ ਹੋਇਆ ਕਰਦੇ। ਇਨ੍ਹਾਂ ਦੀ ਅੰਦਰੋਂ ਅਨੁਭਵ ਦੇ ਵਿਚ ਸੋਝੀ ਨਹੀਂ ਆਉਂਦੀ, ਪਤਾ ਨਹੀਂ ਲਗਦਾ ਕਿ ਮਹਾਰਾਜ ਕੀ ਕਹਿ ਗਏ –

***ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ॥ ਅੰਗ – 716***

ਬਸ ਇਹ 'ਪੰਚ ਦੋਖ' ਹੀ ਦੁਖੀ ਕਰਦੇ ਸੀ, 'ਅਹੰ ਰੋਗ' ਨੇ ਮੈਨੂੰ ਪ੍ਰਮੇਸ਼ਰ ਨਾਲੋਂ ਤੋੜਿਆ ਸੀ ਇਹ ਮੇਰੇ ਸਤਿਗੁਰੂ ਨੇ ਦੂਰ ਕਰ ਦਿੱਤੇ। ਇਸ ਤਰ੍ਹਾਂ ਸਾਧ ਸੰਗਤ ਜੀ ਕੋਸ਼ਿਸ਼ ਕਰਿਆ ਕਰੋ। ਸੰਗਤ ਦੀ ਅਸੀਸ ਹੈ ਬੱਚੇ ਦਾ ਜਨਮ ਦਿਨ ਮਨਾਇਆ ਹੈ ਮਹਾਰਾਜ ਜੀ ਬੱਚੇ ਨੂੰ ਗੁਰਸਿਖੀ ਦਾ ਦਾਨ ਬਖਸ਼ਣ, ਸੋਝੀ ਬਖਸ਼ਣ, ਪੜ੍ਹਾਈ ਲਿਖਾਈ ਦੇ ਵਿਚ ਕਿਰਪਾ ਕਰਨ ਤੇ ਗੁਰਸਿਖੀ ਦੀ ਸੋਝੀ ਦੇਣ।

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***



## 25

*ਜੈਤਸਰੀ ਮਹਲਾ ੫ ॥ ਵਾਰ ਸਲੋਕਾ ਨਾਲਿ*
*ੴ ਸਤਿਗੁਰ ਪ੍ਰਸਾਦਿ ॥*
*ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥*
*ਸਿਮਰੰਤਿ ਸੰਤ ਸਰਬਤ੍ਰ ਰਮਣੰ*
*ਨਾਨਕ ਅਘਨਾਸਨ ਜਗਦੀਸੁਰਹ ॥੧॥*
*ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥*
*ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥੨॥*
*ਪਉੜੀ ॥*
*ਹਰਿ ਏਕੁ ਨਿਰੰਜਨੁ ਗਾਈਐ ਸਭ ਅੰਤਰਿ ਸੋਈ ॥*
*ਕਰਣ ਕਾਰਣ ਸਮਰਥ ਪ੍ਰਭੁ ਜੋ ਕਰੇ ਸੁ ਹੋਈ ॥*
*ਖਿਨ ਮਹਿ ਥਾਪਿ ਉਥਾਪਦਾ ਤਿਸੁ ਬਿਨੁ ਨਹੀ ਕੋਈ ॥*
*ਖੰਡ ਬ੍ਰਹਮੰਡ ਪਾਤਾਲ ਦੀਪ ਰਵਿਆ ਸਭਿ ਲੋਈ ॥*
*ਜਿਸੁ ਆਪਿ ਬੁਝਾਏ ਸੋ ਬੁਝਸੀ ਨਿਰਮਲ ਜਨੁ ਸੋਈ ॥੧॥* *ਪੰਨਾ – 705*

ਸਾਧ ਸੰਗਤ ਜੀ!

*ਵਾਹਿਗੁਰੂ ਜੀ ਕਾ ਖਾਲਸਾ ॥*
*ਵਾਹਿਗੁਰੂ ਜੀ ਕੀ ਫਤਹਿ ॥*

ਗੁਰੂ ਮਹਾਰਾਜ ਜੀ ਦੀ ਅਪਾਰ ਕਿਰਪਾ ਦੇ ਸਦਕੇ, ਅੰਮ੍ਰਿਤ ਵੇਲੇ ਦੀ ਜਾਗ, ਹਰੀ ਦਾ ਜਸ ਭਾਗਾਂ ਵਾਲਿਆਂ ਨੂੰ ਪ੍ਰਾਪਤ ਹੁੰਦਾ ਹੈ। ਭਾਗ ਮੰਦੇ ਹੋ ਜਾਣ, ਹਰੀ ਦਾ ਜਸ ਤੇ ਸੰਗਤ ਦਾ ਮਿਲਾਪ ਹਟ ਜਾਇਆ ਕਰਦਾ ਹੈ ਕਿਉਂਕਿ ਇਹ ਆਪਣੇ ਵਸ ਦੀ ਬਾਤ ਨਹੀਂ ਹੋਇਆ ਕਰਦੀ। ਕਲਜੁਗ ਦੇ ਅੰਦਰ ਇਸ ਜੀਵ ਦੇ ਪੁੰਨ ਕਰਮ ਜਦੋਂ ਜਾਗ ਪੈਂਦੇ ਨੇ ਉਸ ਵੇਲੇ ਪ੍ਰਮੇਸ਼ਰ ਵਲੋਂ ਰਹਿਮਤ ਹੋਇਆ ਕਰਦੀ ਹੈ। ਉਸ ਵੇਲੇ ਸੰਤਾਂ ਦੀ ਸੰਗਤ, ਸਾਧ ਸੰਗਤ ਪ੍ਰਾਪਤ ਹੋ ਜਾਇਆ ਕਰਦੀ ਹੈ। ਇਹ ਜੋ ਚੱਕਰ ਖਾਂਦਾ ਹੈ ਦੁਨੀਆਂ ਦੇ ਅੰਦਰ ਕਰੋੜਾਂ-ਅਰਬਾਂ-ਖਰਬਾਂ ਸਾਲਾਂ ਤੋਂ, ਬਹੁਤ ਹੀ ਭੈੜੇ ਤੋਂ ਭੈੜੇ ਸਰੀਰ ਧਾਰਨ ਕਰਦਾ ਹੈ ਜਿਨ੍ਹਾਂ ਸਰੀਰਾਂ ਦੇ ਅੰਦਰ ਦੁਖ ਹੀ ਦੁਖ ਹੈ, ਕੋਈ ਸੁਖ ਦਾ ਥਾਂ ਨਹੀਂ ਹੈ। ਕੇਵਲ ਜੋ ਮਨੁੱਖਾ ਜਨਮ ਹੈ ਇਸ ਦੇ ਬਾਰੇ ਮਹਾਂਪੁਰਸ਼ਾਂ ਦਾ ਖਿਆਲ ਹੈ ਕਿ ਇਹ ਸੁਤੰਤਰ ਜਨਮ ਹੈ, ਜਿਸ ਦੇ ਵਿਚ ਕੁਝ ਕੀਤਾ ਜਾ ਸਕਦਾ ਹੈ ਤੇ ਇਸ ਚੱਕਰ ਦੇ ਵਿਚੋਂ ਆਪਣਾ ਜੀਵ ਆਤਮਾ ਜਿਸ ਨੂੰ ਇਹ 'ਮੈਂ' ਕਹਿੰਦਾ ਹੈ ਉਸ ਨੂੰ ਕੋਈ ਪੱਕਾ ਥਾਂ, ਕੋਈ ਪਰਮ ਸੁਖ ਦਾ ਥਾਂ ਮਿਲ ਸਕਦਾ ਹੈ।

ਸੋ ਗੇੜੇ ਖਾਂਦੇ ਖਾਂਦੇ ਨੂੰ ਕੋਈ ਸ਼ੁਭ ਕਰਮ ਕਰਨ ਦਾ ਮੌਕਾ ਮਿਲ ਜਾਵੇ ਉਹ ਕਰਮ ਜਮ੍ਹਾ ਹੋ ਜਾਣ ਤੇ ਫੇਰ ਉਸ ਦੇ ਅਵਜ਼ਾਨੇ ਦੇ ਤੌਰ ਤੇ ਦਰਗਾਹ ਵਲੋਂ ਕਿਰਪਾ ਹੁੰਦੀ ਹੈ ਤੇ ਉਸ ਦੀ ਰੁਚੀ ਸਤਿਸੰਗ ਨਾਲ ਹੋ ਜਾਂਦੀ ਹੈ ਤੇ ਮਨ ਵਿਚ ਲੋਚਾ ਲੱਗੀ ਰਹਿੰਦੀ ਹੈ ਕਿ ਮੈਂ ਸਤਿਸੰਗ ਵਿਚ ਜਾਵਾਂ, ਹਰੀ ਦਾ ਜੱਸ ਸੁਣਾਂ, ਬਾਣੀ ਨੂੰ ਸਮਝਣ ਦਾ ਯਤਨ ਕਰਾਂ, ਉਹ ਕੰਮ ਨਾ ਕਰਾਂ –

*ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ ॥* *ਪੰਨਾ – 918*

ਕਿਉਂਕਿ ਬਹੁਤ ਸਾਰੇ ਐਸੇ ਕਰਮ ਨੇ ਜਿਨ੍ਹਾਂ ਦੇ ਕਰਨ ਦੇ ਨਾਲ ਖੁਸ਼ੀ ਪ੍ਰਾਪਤ ਹੁੰਦੀ ਹੈ। ਸਤਿਸੰਗ 'ਚ

ਆਉਣਾ, ਸੇਵਾ ਕਰਨੀ, ਕਮਾਈ ਦੇ ਵਿਚੋਂ ਪ੍ਰਮੇਸ਼ਰ ਦੇ ਨਮਿੱਤ ਦੇਣਾ, ਆਪਣੇ ਸਮੇਂ ਦੇ ਵਿਚੋਂ ਘਟੋ ਘੱਟ ਢਾਈ ਘੰਟੇ ਪ੍ਰਮੇਸ਼ਰ ਦੇ ਨਮਿੱਤ ਕੱਢਣੇ, ਹੋਰ ਨੇਕ ਕੰਮ ਕਰਨੇ, ਦੂਸਰਿਆਂ ਦੀ ਮਦਦ ਕਰਨੀ, ਸ਼ੁਭ ਮਤ ਦੇਣੀ, ਦਇਆ ਦੇ ਘਰ ਵਿਚ ਵਸਣਾ, ਖਿਮਾ ਕਰਨੀ, ਅਹਿੰਸਾ ਸਰੀਰ ਵਿਚ ਧਾਰਨ ਕਰਨੀ, ਸੰਤੋਖ ਦਾ ਧਾਰਨੀ ਹੋਣਾ ਇਹ ਜੋ ਸ਼ੁਭ ਗੁਣ ਨੇ ਇਹ ਪ੍ਰਮੇਸ਼ਰ ਵਲੋਂ ਦਾਤ ਹੋਇਆ ਕਰਦੀ ਹੈ। ਉਸ ਦਾ ਫਲ ਕੀ ਹੁੰਦਾ ਹੈ? ਉਸ ਨੂੰ ਪ੍ਰਮੇਸ਼ਰ ਵਲੋਂ ਆਗਿਆ ਹੋ ਜਾਂਦੀ ਹੈ ਕਿ ਤੂੰ ਸਤਿਸੰਗ ਵਿਚ ਹੁਣ ਜਾ ਸਕਦਾ ਹੈਂ। ਕਈ ਪ੍ਰੇਮੀ ਐਸੇ ਹੁੰਦੇ ਨੇ ਜਿਨ੍ਹਾਂ ਦਾ ਭਾਗ ਤਾਂ ਜਾਗੇ ਨਹੀਂ ਹੁੰਦੇ ਪਰ ਸਤਿਸੰਗ 'ਚ ਆ ਜਾਂਦੇ ਨੇ। ਉਥੋਂ ਕੋਈ ਕੱਢਦਾ ਨਹੀਂ ਹੈ ਬਾਂਹ ਫੜ ਕੇ, ਉਥੋਂ ਉਸ ਦੇ ਮਨ ਨੂੰ ਕੱਢ ਲਿਆ ਜਾਂਦਾ ਹੈ ਜਿਸ ਦੇ ਨਾਲ ਪ੍ਰਾਪਤ ਕਰਨਾ ਹੈ ਉਹ ਉਥੇ ਹਾਜ਼ਰ ਨਹੀਂ ਰਹਿੰਦਾ, ਗੈਰ ਹਾਜ਼ਰ ਹੋ ਜਾਂਦਾ ਹੈ। ਸਰੀਰ ਉਸ ਦਾ ਬੈਠਾ ਰਹਿੰਦਾ ਹੈ। ਥੋੜ੍ਹਾ ਜਿਹਾ ਉਸ ਨੂੰ ਪੁੰਨ ਫਲ ਪ੍ਰਾਪਤ ਹੋ ਜਾਂਦਾ ਹੈ ਕਿ ਜਿੰਨੇ ਕਦਮ ਚਲ ਕੇ ਆਵੇ ਸ਼ਰਧਾ ਦੇ ਨਾਲ ਉਨੇ ਜੱਗਾਂ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਜੇ ਪੂਰਾ ਪੂਰਾ ਫਲ ਲੈਣਾ ਹੈ ਤਾਂ ਮਹਾਰਾਜ ਕਹਿੰਦੇ -

***ਸੇਵਕ ਸਿਖ ਪੂਜਣ ਸਭਿ ਆਵਹਿ***
***ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥***
***ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ***
***ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥*** ***ਪੰਨਾ - 669***

ਜਦੋਂ ਥਾਂ ਪੈਂਦਾ ਹੈ ਤਾਂ ਫਲ ਇਕ ਦਮ ਵਧ ਜਾਂਦਾ ਹੈ।

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥*** ***ਪੰਨਾ - 546***

ਘਰ ਤੋਂ ਸ਼ਰਧਾ ਦੇ ਨਾਲ ਚਲਦਾ ਹੈ ਜਿੰਨੇ ਕਦਮ ਆਉਂਦਾ ਹੈ ਓਨੇ ਜੱਗਾਂ ਦਾ ਫਲ ਮਿਲਦਾ ਹੈ, ਮਸਤਕ ਨਿਵਾਉਂਦਾ ਹੈ ਤਾਂ ਲੇਖ ਜਿਹੜੇ ਪੁੱਠੇ ਨੇ ਉਹ ਸਿੱਧੇ ਹੋਣੇ ਸ਼ੁਰੂ ਹੋ ਜਾਂਦੇ ਨੇ, ਪਰੇਸ਼ਾਨੀਆਂ ਘਟ ਜਾਂਦੀਆਂ ਨੇ, ਖੁਸ਼ੀਆਂ ਵਧ ਜਾਂਦੀਆਂ ਨੇ, ਹਰ ਪਾਸੇ ਖੁਸ਼ੀਆਂ ਹੀ ਖੁਸ਼ੀਆਂ ਦੀ ਫੁਹਾਰ ਚੱਲਣ ਲੱਗ ਜਾਂਦੀ ਹੈ। ਉਸ ਤੋਂ ਬਾਅਦ ਇਹ ਜਦੋਂ ਮਨ ਚਿਤ ਇਕਾਗਰ ਕਰਕੇ ਬਾਣੀ ਨੂੰ ਸੁਣਦਾ ਹੈ, ਰਸਨਾ ਦੇ ਨਾਲ ਪੜ੍ਹਦਾ ਹੈ, ਬੁੱਧੀ ਨਾਲ ਵਿਚਾਰ ਕੇ, ਹਿਰਦੇ ਵਿਚ ਧਾਰ ਕੇ ਆਪਣਾ ਜੀਵਨ ਬਣਾਉਂਦਾ ਹੈ। ਬਾਣੀ ਦੇ ਕਹੇ ਦੇ ਮੁਤਾਬਕ ਮਹਾਰਾਜ ਕਹਿੰਦੇ ਫੇਰ ਇਸ ਨੂੰ ਕਈ ਕਰੋੜ ਜੱਗਾਂ ਦਾ ਇਕੱਠਾ ਹੀ ਫੱਲ ਮਿਲ ਜਾਂਦਾ ਹੈ, ਉਸ ਫਲ ਦੇ ਅਵਜ਼ਾਨੇ ਵਿਚੋਂ ਕੀ ਮਿਲਦਾ ਹੈ ਫੇਰ? ਕਹਿੰਦੇ ਉਸ ਨੂੰ ਸਤਿਸੰਗ ਮਿਲਣ ਲੱਗ ਜਾਂਦੀ ਹੈ, ਪੂਰਨ ਪੁਰਸ਼ਾਂ ਦੀ ਨੇੜਤਾ ਪ੍ਰਾਪਤ ਹੋ ਜਾਂਦੀ ਹੈ, ਉਨ੍ਹਾਂ ਨਾਲ ਪਿਆਰ ਲੱਗ ਜਾਂਦਾ ਹੈ, ਖਿੱਚ ਹਿਰਦੇ ਵਿਚ ਪੈਦਾ ਹੋ ਜਾਂਦੀ ਹੈ। ਉਸ ਖਿੱਚ ਦੇ ਨਾਲ ਪਾਪਾਂ ਦੀ ਜੋ ਮੈਲ ਹੈ ਧੋਣੀ ਸ਼ੁਰੂ ਹੋ ਜਾਂਦੀ ਹੈ, ਪਾਪ ਨੱਠ ਜਾਂਦੇ ਨੇ, ਹਿਰਦਾ ਨਿਰਮਲ ਹੋ ਜਾਂਦਾ ਹੈ। ਕਦੇ ਕਦੇ ਜ਼ਿੰਦਗੀ ਦੇ ਅੰਦਰ ਆਦਮੀ ਨੂੰ ਇਹ ਮੌਕਾ ਮਿਲਦਾ ਹੈ ਨਹੀਂ ਤਾਂ ਕਿੰਨੇ ਹੀ ਜਨਮ ਮਹਾਰਾਜ ਕਹਿੰਦੇ ਤੇਰੇ ਲੰਘ ਗਏ -

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥***
***ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥*** ***ਪੰਨਾ - 267***

ਬੰਦਾ ਬਣ ਜਾਂਦਾ ਹੈ ਵਾਰੀ ਤੇ ਆ ਕੇ; 83, 99, 999 ਜੂਨਾਂ ਭੋਗਦਾ ਹੈ। ਭੂਤ ਪ੍ਰੇਤ ਬਣਿਆ ਫਿਰਦਾ ਹੈ, ਦੁਖੀ ਹੁੰਦਾ ਹੈ। ਚਲਦੇ ਚਲਦੇ ਨੂੰ ਸਮਾਂ ਆ ਜਾਂਦਾ ਹੈ। ਜਦੋਂ ਵਾਰੀ ਆ ਜਾਂਦੀ ਹੈ ਤਾਂ ਮਨੁੱਖੀ ਜਾਮਾ ਫੇਰ ਪ੍ਰਾਪਤ ਹੋ ਜਾਂਦਾ ਹੈ। ਮਨੁੱਖੀ ਜਾਮਾ ਪ੍ਰਾਪਤ ਹੋਣ ਦੇ ਨਾਲ ਫੇਰ ਨਹੀਂ ਉਸ ਨੂੰ ਸਤਿਸੰਗ ਦੀ ਰੁਚੀ ਜਾਗਦੀ, ਨਾ ਸਤਿਸੰਗ ਦੇ ਵਿਚ ਜਾਂਦਾ ਹੈ, ਨਾ ਉਸ ਦਾ ਤਨ ਸੇਵਾ ਵਿਚ ਲਗਦਾ ਹੈ, ਨਾ ਉਸ

ਦੇ ਨੇਤਰ ਮਹਾਂਪੁਰਸ਼ਾਂ ਦੇ ਦਰਸ਼ਨ ਕਰਦੇ ਨੇ, ਨਾ ਕੰਠ ਬਚਨ ਸਰਵਣ ਕਰਦੇ ਨੇ, ਨਾ ਰਸਨਾ ਉਸ ਦੀ ਬਾਣੀ ਦੇ ਅੰਦਰ ਬੋਲਦੀ ਹੈ। ਉਸ ਪ੍ਰੇਮੀ ਦਾ ਜੋ ਸਮਾਂ ਹੈ ਉਹ ਵੈਰ ਵਿਰੋਧ ਵਿਚ ਲੰਘ ਜਾਂਦਾ ਹੈ, ਕਾਮ ਵਿਚ ਲੰਘ ਜਾਂਦਾ ਹੈ, ਕ੍ਰੋਧ ਦੇ ਜਜ਼ਬਿਆਂ ਵਿਚ ਲੰਘ ਜਾਂਦਾ ਹੈ, ਲੋਭ ਦੀ ਚਿੰਤਨ ਵਿਚ ਲੰਘ ਜਾਂਦਾ ਹੈ। ਆਸ਼ਾਵਾਂ ਬਣ ਜਾਂਦੀਆਂ ਨੇ, ਅੰਦੇਸ਼ੇ ਬਣ ਜਾਂਦੇ ਨੇ, ਆਹ ਮਿਲੇਗਾ, ਇਹ ਮੇਰੇ ਹੱਥੋਂ ਨਾ ਚਲਿਆ ਜਾਵੇ ਐਸੇ ਖਿਆਲਾਂ ਦੇ ਨਾਲ ਰੋਜ਼ 24,000 ਸੁਆਸ ਜਲ ਕੇ ਕੋਲੇ ਬਣ ਜਾਂਦਾ ਹੈ। ਦੂਸਰਾ ਦਿਨ ਚੜ੍ਹ ਜਾਂਦਾ ਹੈ ਫੇਰ 24,000 ਸੁਆਸ ਨਿਕਲ ਜਾਂਦਾ ਹੈ, ਨਿਕਲਦੇ-ਨਿਕਲਦੇ ਸਮਾਂ ਹੀ ਲੰਘ ਜਾਂਦਾ ਹੈ ਸਾਰਾ-

***ਦਿਨ ਤੇ ਪਹਰ ਪਹਰ ਤੇ ਘੜੀਆਂ ਆਵ ਘਟੈ ਤਨੁ ਛੀਜੈ॥ ਪੰਨਾ - 692***

ਸੰਸਾਰ 'ਚੋਂ ਸਮਾਂ ਮੁੱਕ (ਖਤਮ ਹੋ) ਜਾਂਦਾ ਹੈ ਤੇ ਮੁੜ ਕੇ ਫੇਰ ਉਸੇ ਚੱਕਰ ਵਿਚ ਪੈ ਜਾਂਦਾ ਹੈ। ਮਹਾਰਾਜ ਕਹਿੰਦੇ ਕਿਤੇ ਭਾਗ ਜਾਗ ਪੈਣ, ਕਿਸੇ ਪੂਰਨ ਮਹਾਂਪੁਰਸ਼ ਦੀ ਦ੍ਰਿਸ਼ਟੀ ਪੈ ਜਾਵੇ, ਕਿਤੇ ਸੰਗਤ ਦੀ ਅਸੀਸ ਮਿਲ ਜਾਵੇ, ਕਹਿੰਦੇ ਫੇਰ ਉਸ ਨੂੰ ਸੰਗਤ ਨਾਲ ਪਿਆਰ ਹੋ ਜਾਂਦਾ ਹੈ-

***ਕਬਹੂ ਸਾਧਸੰਗਤਿ ਇਹੁ ਪਾਵੈ॥***
***ਉਸੁ ਅਸਥਾਨ ਤੇ ਬਹੁਰਿ ਨ ਆਵੈ॥ ਪੰਨਾ - 278***

ਜਦੋਂ ਇਸ ਨੂੰ ਸਾਧੂ ਦੀ ਸੰਗਤ ਪ੍ਰਾਪਤ ਹੋ ਗਈ ਫੇਰ ਹਰ ਵਕਤ ਮਨ ਵਿਚ ਖਿੱਚ ਲਗੀ ਰਹਿੰਦੀ ਹੈ, ਦਰਸ਼ਨਾਂ ਦੀ ਲੋਚਾ ਰਹਿੰਦੀ ਹੈ। ਉਦੋਂ ਗਿਰਦਾ ਨਹੀਂ ਹੈ, ਹੇਠਾਂ ਨੂੰ ਨਹੀਂ ਆਉਂਦਾ, ਉਤੇ ਨੂੰ ਚੜ੍ਹਦਾ ਹੈ-

***ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥ ਪੰਨਾ - 1096***

ਭੈੜੇ ਜਜ਼ਬੇ, ਭੈੜੇ ਖਿਆਲ ਜਿਹੜੇ ਨਰਕਾਂ ਵਿਚ ਲੈ ਜਾਣ ਵਾਲੇ ਨੇ ਉਹ ਉਸ ਦੇ ਮਨ ਵਿਚੋਂ ਸਾਫ ਹੋ ਜਾਂਦੇ ਨੇ। ਉਸ ਨੂੰ ਕੋਈ ਅਗੰਮੀ ਰਸ ਆਪਣੇ ਆਪ ਹੀ ਆਉਣਾ ਸ਼ੁਰੂ ਹੋ ਜਾਂਦਾ ਹੈ, ਫੇਰ ਇਹ ਕਿਸੇ ਰਸ ਦਾ ਮੁਹਤਾਜ ਨਹੀਂ ਰਹਿੰਦਾ।

ਸੋ ਐਸੀ ਜਦੋਂ ਸੰਗਤ ਪ੍ਰਾਪਤ ਹੋ ਜਾਵੇ, ਮਹਾਰਾਜ ਕਹਿੰਦੇ ਫੇਰ ਉਸ ਸਥਾਨ ਦਾ ਵਿਨਾਸ਼ ਨਹੀਂ ਹੁੰਦਾ, ਹੇਠਾਂ ਨੂੰ ਨਹੀਂ ਉਤਰਦਾ, ਉਪਰ ਨੂੰ ਚੜ੍ਹਦਾ ਹੈ -

***ਅੰਤਰਿ ਹੋਇ ਗਿਆਨ ਪਰਗਾਸੁ॥ ਪੰਨਾ - 278***

ਅੰਦਰ ਫੇਰ ਹਨ੍ਹੇਰਾ ਨਹੀਂ ਰਹਿੰਦਾ ਪ੍ਰਕਾਸ਼ ਹੋ ਜਾਂਦਾ ਹੈ, ਕਿਸ ਦਾ ਹੋ ਜਾਂਦਾ ਹੈ। ਜੋ ਇਹ ਸ਼ਬਦ ਆਪ ਨੇ ਹੁਣੇ ਹੀ ਸੁਣਿਆ ਹੈ -

***ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ॥ ਪੰਨਾ - 705***

ਜਿਹੜਾ ਪਹਿਲਾਂ ਵੀ ਆਪ ਹੀ ਸੀ, ਹੁਣ ਵੀ ਆਪ ਹੀ ਹੈ ਤੇ ਫੇਰ ਵੀ ਆਪ ਹੀ ਵਾਹਿਗੁਰੂ ਨੇ ਰਹਿਣਾ ਹੈ ਤੇ ਸਾਰੇ ਪਰੀਪੂਰਨ ਹੈ -

***ਸਿਮਰੰਤਿ ਸੰਤ ਸਰਬਤ੍ਰ ਰਮਣੰ ............॥ ਪੰਨਾ - 705***

ਹਰ ਥਾਂ ਦੇ ਉਤੇ ਰਮਿਆ ਹੋਇਆ ਹੈ ਤੇ ਉਹ ਕਰਦਾ ਕੀ ਹੈ? ਜਦੋਂ ਧਿਆਨ ਵਿਚ ਆ ਜਾਂਦਾ ਹੈ ਤਾਂ ਪਾਪਾਂ ਦਾ ਨਾਸ਼ ਕਰਨਾ ਸ਼ੁਰੂ ਕਰ ਦਿੰਦਾ ਹੈ। ਜਿਉਂ ਜਿਉਂ ਅਸੀਂ ਉਸ ਦੇ ਧਿਆਨ ਵਿਚ ਪਰਪੱਕ ਹੋਵਾਂਗੇ ਤਿਉਂ ਤਿਉਂ ਸਾਡੇ ਪਾਪਾਂ ਦਾ ਖਾਤਮਾ ਹੋਣਾ ਸ਼ੁਰੂ ਹੋ ਜਾਏਗਾ ਤੇ ਖਤਮ ਹੋ ਕੇ ਫੇਰ ਅੰਦਰ ਸੋਝੀ ਆ ਜਾਏਗੀ ਕਿ ਉਹ ਤਾਂ ਵਾਹਿਗੁਰੂ ਆਪ ਸਾਰੇ ਪਰੀਪੂਰਨ ਹੈ। ਭਾਵੇਂ ਮੈਨੂੰ ਦਿਸਦਾ ਨਹੀਂ ਹੈ ਲੇਕਿਨ ਹੈ ਤਾਂ ਸਹੀ। ਭਾਵੇਂ ਮੈਨੂੰ ਆਕਸੀਜਨ ਦਾ ਕੋਈ ਗਿਆਨ ਨਹੀਂ ਹੈ। ਇਹ ਹਵਾ ਦੇ ਅੰਦਰ ਇਕ ਗੈਸ ਹੈ ਜਿਸ

ਨੂੰ ਆਕਸੀਜਨ ਕਹਿੰਦੇ ਨੇ ਉਸ ਦੇ ਨਾਲ ਸਾਨੂੰ ਜੀਵਨ ਮਿਲਦਾ ਹੈ, ਸਾਹ ਚਲਦਾ ਹੈ। ਜੇ ਆਕਸੀਜਨ (ਪ੍ਰਾਣ-ਵਾਯੂ) ਮੁੱਕ ਜਾਵੇ ਉਸੇ ਵੇਲੇ ਅਸੀਂ ਮਰ ਜਾਂਦੇ ਹਾਂ। ਡੂੰਘੇ ਟੋਏ 'ਚ ਉਤਰ ਜਾਓ, ਟਿਊਬਵੈਲ ਦੇ ਵਿਚ। ਕਈ ਟਿਊਬਵੈਲਾਂ ਵਿਚ ਐਸਾ ਹੁੰਦਾ ਹੈ, ਉਹ ਧਰਤੀ ਐਸੀ ਹੁੰਦੀ ਹੈ ਉਸ ਦੇ ਵਿਚੋਂ ਕਾਰਬਨ (ਜਹਿਰੀਲੀ) ਗੈਸ ਨਿਕਲਣੀ ਸ਼ੁਰੂ ਹੋ ਜਾਂਦੀ ਹੈ। ਉਹ ਜਿਹੜਾ ਟੋਆ ਪੁੱਟਿਆ ਹੋਇਆ ਹੈ ਟਿਊਬਵੈਲ ਦਾ ਉਸ ਦੇ ਵਿਚ ਆਕਸੀਜਨ ਖਤਮ ਹੋ ਜਾਏਗੀ, ਕਾਰਬਨਡਾਈਆਕਸਾਈਡ ਉਸ ਦੇ ਵਿਚ ਭਰ ਜਾਏਗੀ। ਜਦੋਂ ਬੰਦਾ ਹੇਠਾਂ ਖੂਹ ਵਿਚ ਗਲਤੀ ਨਾਲ ਉਤਰੇਗਾ, ਜਿਹੜੇ ਸਿਆਣੇ ਬੰਦੇ ਨੇ ਉਹ ਪਹਿਲਾਂ ਲਾਲਟੈਨ ਹੇਠਾਂ ਉਤਾਰਦੇ ਨੇ, ਆਕਸੀਜਨ ਦੇ ਨਾਲ ਅੱਗ ਜਲਦੀ ਹੈ ਜਿਥੇ ਆਕਸੀਜਨ ਨਾ ਹੋਵੇ ਉਸੇ ਵੇਲੇ ਅੱਗ ਬੁੱਝ ਜਾਂਦੀ ਹੈ, ਫੇਰ ਅੱਗ 'ਚ ਤਾਕਤ ਨਹੀਂ ਕਿ ਅੱਗ ਜਲ ਜਾਵੇ, ਉਹ ਗੈਸ ਦੀ ਮਦਦ ਨਾਲ ਜਲਦੀ ਹੈ। ਜਦੋਂ ਅਸੀਂ ਲਾਲਟੈਨ ਹੇਠਾਂ ਉਤਾਰਦੇ ਹਾਂ ਤੇ ਜਦੋਂ ਉਹ ਕਾਰਬਨ ਦੇ ਮੰਡਲ ਵਿਚ ਆਉਂਦੀ ਹੈ, ਉਸੇ ਵੇਲੇ ਬੁਝ ਜਾਂਦੀ ਹੈ। ਅੱਖਾਂ ਨਾਲ ਤਾਂ ਉਹ ਦਿਸਦੀ ਨਹੀਂ, ਨਿਸ਼ਾਨੀਆਂ ਨੇ ਉਸ ਦੀਆਂ ਜੇ ਗਲਤੀ ਦੇ ਨਾਲ ਬੰਦਾ ਉਤਰ ਜਾਵੇ, ਕਿਡਾ ਹੀ ਤਕੜਾ ਹੋਵੇ ਉਸੇ ਵੇਲੇ ਉਸ ਦਾ ਸਾਹ ਬੰਦ ਹੋ ਜਾਂਦਾ ਹੈ ਤੇ ਉਹ ਮਰ ਜਾਇਆ ਕਰਦਾ ਹੈ।

ਸੋ ਇਥੋਂ ਪਤਾ ਲੱਗ ਜਾਂਦਾ ਹੈ ਕਿ ਹਾਂ ਕੋਈ ਹਵਾ ਹੈ ਇਥੇ। ਚਾਹੇ ਅੱਖਾਂ ਨਾਲ ਨਹੀਂ ਦਿਸਦੀ ਪਰ ਉਹ ਹਾਨੀਕਾਰਕ ਹੈ, ਮਾਰਨ ਵਾਲੀ ਹੈ। ਧਰਤੀ ਦੇ ਉਤੇ ਅਨੇਕਾਂ ਹਵਾਵਾਂ ਚਲਦੀਆਂ ਨੇ। ਅਫਰੀਕਾ ਦੇ ਸਹਿਰਾਵਾਂ (ਰੇਗਿਸਤਾਨ, ਮਾਰੂਥਲ) ਵਿਚ ਹਵਾ ਚਲਦੀ ਹੈ ਊਠਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਮਾੜੀ ਹਵਾ ਆ ਗਈ ਵਾਦ-ਏ-ਸਮੂਹ ਕਹਿੰਦੇ ਨੇ ਉਸ ਨੂੰ, ਊਠ ਉਸੇ ਵੇਲੇ ਬੈਠ ਜਾਂਦੇ ਨੇ, ਬੈਠ ਕੇ ਇਕ ਦਮ ਆਪਣੀ ਬੂਥੀ ਦੇ ਨਾਲ ਰੇਤੇ ਨੂੰ ਪਰ੍ਹੇ ਕਰਕੇ ਟੋਆ ਪੁੱਟ ਲੈਂਦਾ ਹੈ ਉਸ ਜ਼ਮੀਨ ਤੋਂ ਹੇਠਾਂ ਕਰ ਲੈਂਦਾ ਹੈ ਆਪਣੇ ਨੱਕ ਨੂੰ। ਬੰਦਾ ਜਦੋਂ ਉਸ ਨੂੰ ਦੇਖਦਾ ਹੈ ਉਸੇ ਵੇਲੇ ਬੰਦਾ ਵੀ ਇਸੇ ਤਰ੍ਹਾਂ ਕਰਦਾ ਹੈ। ਦੂਰ ਕਰਕੇ ਰੇਤੇ ਨੂੰ ਪੁੱਠਾ ਹੋ ਕੇ ਪੈ ਜਾਂਦਾ ਹੈ ਉਸ ਦੇ ਵਿਚ ਜਦੋਂ ਹਵਾ ਲੰਘ ਜਾਂਦੀ ਹੈ, ਊਠ ਆਪਣੀ ਗਰਦਨ ਚੁੱਕ ਲੈਂਦਾ ਹੈ, ਉਸ ਵੇਲੇ ਬੰਦੇ ਨੂੰ ਪਤਾ ਲਗ ਜਾਂਦਾ ਹੈ ਕਿ ਉਹ ਹਵਾ ਲੰਘ ਗਈ, ਦਿਸੀ ਤਾਂ ਹੈ ਨਹੀਂ ਉਹ। ਜੇ ਕਿਤੇ ਉਸ ਦੇ ਵਿਚ ਸਾਹ ਲੈ ਲਵੇ ਉਸੇ ਵੇਲੇ ਮਰ ਜਾਂਦਾ ਹੈ, ਪਸ਼ੂ ਪੰਛੀ ਸਭ ਮਰ ਜਾਂਦੇ ਨੇ।

ਸੋ ਇਸ ਤਰ੍ਹਾਂ ਦੇ ਨਾਲ ਬਹੁਤ ਸਾਰੀਆਂ ਐਸੀਆਂ ਚੀਜ਼ਾਂ ਨੇ ਜਿਹੜੀਆਂ ਦਿਸਦੀਆਂ ਤਾਂ ਹੈ ਨਹੀਂ ਪਰ ਉਹ ਹੈ ਜਰੂਰ, ਪਤਾ ਉਨ੍ਹਾਂ ਦਾ ਲਗਦਾ ਹੈ ਸਰੀਰ ਦੇ ਵਿਚ। ਇਸੇ ਤਰ੍ਹਾਂ ਦੇ ਨਾਲ ਵਾਹਿਗੁਰੂ ਜੀ ਦੀ ਜੋਤ ਜੋ ਹੈ ਉਹ ਸਾਰੇ ਪਰੀਪੂਰਨ ਹੈ -

***........ ਸਰਬਤ੍ਰ ਰਮਣੰ........॥*** ***ਪੰਨਾ - 705***

ਹਰ ਥਾਂ ਦੇ ਉਤੇ ਰਮੀ ਹੋਈ ਹੈ, ਹਰ ਬੰਦੇ ਦੇ ਅੰਦਰ, ਹਰ ਬੰਦੇ ਤੋਂ ਬਾਹਰ ਉਸ ਜੋਤੀ ਦਾ ਪ੍ਰਕਾਸ਼ ਹੈ ਲੇਕਿਨ ਇਨ੍ਹਾਂ ਅੱਖਾਂ ਨਾਲ ਨਹੀਂ ਦਿਸਦਾ। ਕਿਉਂਕਿ ਇਹ ਅੱਖਾਂ ਜਿਸ ਚੀਜ਼ ਤੇ ਪ੍ਰਕਾਸ਼ ਪੈ ਜਾਵੇ, ਬੇਗਾਨੇ ਚਾਨਣ ਨਾਲ ਇਹ ਝਾਕਦੀਆਂ ਨੇ, ਆਪਣੇ ਆਪ ਇਨ੍ਹਾਂ ਵਿਚ ਝਾਕਣ (ਦੇਖਣ) ਦੀ ਤਾਕਤ ਨਹੀਂ ਹੈ। ਚੀਜ਼ਾਂ ਸਾਰੀਆਂ ਹੁੰਦੀਆਂ ਨੇ ਪਰ ਜੇ ਹਨ੍ਹੇਰਾ ਹੋ ਜਾਵੇ ਤਾਂ ਇਹ ਨਹੀਂ ਦੇਖ ਸਕਦੀਆਂ। ਇਹ ਅੱਖਾਂ ਚਾਨਣ ਵਿਚ ਦੇਖਣ ਵਾਲੀਆਂ ਨੇ। ਇਹ ਅੱਖਾਂ ਨਾ ਤਾਂ ਗੈਸਾਂ ਨੂੰ ਦੇਖ ਸਕਦੀਆਂ ਨੇ, ਨਾ ਹਵਾ ਦੇ ਵਿਚ ਜਿਹੜੀ **pollution** (ਅਪਵਿੱਤਰਤਾ) ਹੋਈ ਹੋਈ ਹੈ ਉਸ ਨੂੰ ਦੇਖ ਸਕਦੀਆਂ ਨੇ। ਸਾਡੇ ਲਈ ਫੇਰ ਜੰਤ੍ਰ (ਯੰਤਰ) ਮਿਲਦੇ ਨੇ। ਕਹਿੰਦੇ ਪੰਜਾਬ ਦੇ ਵਿਚ ਜਿਹੜੀ ਹਵਾ ਹੈ ਉਹ ਸਾਹ ਲੈਣ ਦੇ ਕਾਬਲ ਨਹੀਂ ਰਹੀ। ਬਿਮਾਰੀਆਂ ਹੀ ਬਿਮਾਰੀਆਂ ਇਸ ਹਵਾ ਵਿਚੋਂ ਪੈਦਾ ਹੁੰਦੀਆਂ ਹਨ। ਸਾਨੂੰ ਤਾਂ ਪਤਾ ਨਹੀਂ ਲਗਦਾ ਲੇਕਿਨ ਜਿਹੜੇ ਯੰਤਰ ਨੇ ਉਹ ਦੱਸ ਦਿੰਦੇ ਨੇ ਕਿ ਹਵਾ ਵਿਚ ਗੰਦਾਪਣ ਆ ਗਿਆ। ਇਹ ਹਵਾ ਹਾਨੀਕਾਰਕ ਹੈ। ਜੇ ਅੰਦਰ ਗਈ ਤਾਂ ਫੇਫੜਿਆਂ ਦੇ ਵਿਚ ਟੀ.ਬੀ. (ਤਪੇਦਿਕ) ਪੈਦਾ ਕਰ ਦਏਗੀ, ਕੈਂਸਰ ਪੈਦਾ ਕਰ ਦੇਵੇਗੀ ਸਾਨੂੰ ਨਹੀਂ ਪਤਾ ਲਗਦਾ ਪਰ ਯੰਤਰ ਦਸਦੇ ਨੇ।

ਸੋ ਇਸੇ ਤਰ੍ਹਾਂ ਜੇ ਅਸੀਂ ਇਹ ਕਹੀਏ ਕਿ ਵਾਹਿਗੁਰੂ ਨੂੰ ਅਸੀਂ ਅੱਖ ਨਾਲ ਦੇਖ ਲਈਏ ਉਹ ਅੱਖ ਨਾਲ ਦੇਖਣ ਦੀ ਚੀਜ਼ ਨਹੀਂ ਹੈ। ਉਹ ਤਾਂ ਅਨੁਭਵ ਪੈਦਾ ਹੁੰਦਾ ਹੈ ਆਦਮੀ ਦੇ ਅੰਦਰ, ਉਹ ਵੀ ਬਹੁਤ ਬੰਦਗੀ ਕਰਕੇ। ਉਸ ਅਨੁਭਵ ਦੇ ਜ਼ਰੀਏ ਉਹ ਮਹਿਸੂਸ ਹੋਇਆ ਕਰਦਾ ਹੈ। ਜਦੋਂ ਮਹਿਸੂਸ ਹੁੰਦਾ ਹੈ ਫੇਰ ਵਿਸ਼ਵਾਸ 'ਚ ਆਉਂਦਾ ਹੈ ਨਹੀਂ ਆਉਂਦਾ ਨਹੀਂ ਗੁਰੂ ਸਾਹਿਬ ਦੱਸੀ ਜਾਂਦੇ ਨੇ ਕਿ ਤੇਰੇ ਅੰਦਰ ਬਾਹਰ ਸਭ ਵਾਹਿਗੁਰੂ ਹੈ –

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥*** ***ਪੰਨਾ – 293***

ਫੇਰ ਉਹ ਹਵਾ ਵਰਗਾ ਨਹੀਂ ਹੈ ਕਿ ਤੇਰੇ ਨਾਲ ਉਸ ਦਾ ਕੋਈ ਸੰਬੰਧ ਨਹੀਂ। ਉਹ ਤਾਂ ਤੈਨੂੰ ਦੇਖ ਰਿਹਾ ਹੈ ਕਿ ਤੂੰ ਕੀ ਕਰ ਰਿਹਾ ਹੈ? ਤੈਨੂੰ ਦੇਖਦਾ ਹੈ ਤੇ ਤੇਰੀ ਗੱਲ ਸੁਣ ਰਿਹਾ ਹੈ, ਜਿਥੋਂ ਤੂੰ ਬੋਲ ਰਿਹਾ ਹੈਂ, ਉਥੇ ਉਹ ਸ਼ਕਤੀ ਦੇ ਰਿਹਾ ਹੈ, ਜੇ ਉਹ ਸ਼ਕਤੀ ਨਾ ਦੇਵੇ ਤਾਂ ਤੇਰਾ ਬੋਲ ਬੰਦ ਹੋ ਜਾਏਗਾ; ਸ਼ਕਤੀ ਬੰਦ ਕਰ ਦੇਵੇ ਅੱਖਾਂ ਦੇਖਣਤੋਂ ਉਸੇ ਵੇਲੇ ਹਟ ਜਾਣਗੀਆਂ; ਕੰਨਾਂ ਨੂੰ ਸੁਣਨ ਦੀ ਸ਼ਕਤੀ ਨਾ ਦੇਵੇ ਤਾਂ ਕੰਨ ਸੁਣਨ ਤੋਂ ਉਸੇ ਵੇਲੇ ਹਟ ਜਾਣਗੇ, ਲੱਤਾਂ ਨੂੰ ਤੁਰਨ ਦੀ ਸ਼ਕਤੀ ਨਾ ਦੇਵੇ ਤਾਂ ਉਸੇ ਵੇਲੇ ਲੱਤਾਂ ਖੜ੍ਹ ਜਾਣਗੀਆਂ> ਭਾਵੇਂ ਉਹੋ ਜਿਹੀਆਂ ਹੀ ਨੇ ਪਰ ਸ਼ਕਤੀ ਖਿੱਚ ਲਈ ਇਸ ਕਰਕੇ ਖੜ੍ਹ ਗਈਆਂ।

ਸੋ ਉਹ ਵਾਹਿਗੁਰੂ ਜੀ ਇਕ ਤਾਂ ਪਿਆਰ ਕਰਦੇ ਨੇ, ਇਕ ਹਰ ਵਕਤ ਏਸ ਜੀਵ ਨੂੰ ਉੱਚੇ ਥਾਂ ਲਿਜਾਈ ਜਾਂਦੇ ਨੇ ਪਰ ਇਹ ਜੀਵ ਗਲਤ ਪਾਸੇ ਪੈ ਕੇ ਆਪੇ ਹੀ ਹੇਠਾਂ ਨੂੰ ਜਾਂਦਾ ਹੈ। ਇਹੋ ਜਿਹੇ ਕਰਮ ਕਰ ਦਿੰਦਾ ਹੈ। ਫੇਰ ਜਦੋਂ ਉਨ੍ਹਾਂ ਦਾ ਫਲ ਭੋਗਣਾ ਪੈਂਦਾ ਹੈ ਤਾਂ ਫੇਰ ਦੁਖੀ ਹੁੰਦਾ ਹੈ। ਸੋ ਉਸ ਵਾਹਿਗੁਰੂ ਜੀ ਉਤੇ ਵਿਸ਼ਵਾਸ ਨਹੀਂ ਆਉਂਦਾ ਕਿ ਉਹ ਮੇਰੇ ਨਾਲ ਨੇ। ਸੋ ਮਹਾਰਾਜ ਏਸ ਸ਼ਬਦ ਦੇ ਵਿਚ ਇਹ ਦਸਦੇ ਨੇ ਕਿ ਤੁਸੀਂ ਵਿਸ਼ਵਾਸ ਵਿਚ ਆਓ, ਤੁਹਾਡੇ ਪਾਪਾਂ ਦਾ ਖਾਤਮਾ ਹੋ ਜਾਏਗਾ। ਦਿਸਣਾ ਤਾਂ ਨਹੀਂ ਹੈ ਉਸ ਨੇ ਪਰ ਜਦੋਂ ਅੱਖ ਖੁੱਲ੍ਹ ਜਾਣੀ ਹੈ ਫੇਰ ਉਸ ਤੋਂ ਬਗੈਰ ਹੋਰ ਕੋਈ ਨਹੀਂ ਦਿਸਣਾ, ਓਹੀ ਦਿਸੀ ਜਾਣਾ ਹੈ। ਆਹੀ ਸੰਸਾਰ ਪਰਤ ਕੇ ਵਾਹਿਗੁਰੂ ਦਾ ਰੂਪ ਬਣ ਜਾਣਾ ਹੈ –

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ***
***ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥*** ***ਪੰਨਾ – 922***

ਸੋ ਇਸ ਸ਼ਬਦ ਦੇ ਰਾਹੀਂ ਮਹਾਰਾਜ ਜੀ ਦਸਦੇ ਨੇ ਕਿ ਉਹ ਸਾਰੇ ਰਮਿਆ ਹੋਇਆ ਹੈ ਉਸ ਦਾ ਧਿਆਨ ਧਰਦੇ ਨੇ। ਉਸ ਦੀ ਹੋਂਦ ਨੂੰ ਆਪਣੇ ਅੰਦਰ ਰੱਖ ਕੇ, ਉਸ ਦੀ ਯਾਦ ਵਿਚ ਰਹਿੰਦੇ ਨੇ। ਜਦੋਂ ਇਹ ਚੀਜ਼ ਅੰਦਰ ਆ ਜਾਵੇ ਉਸ ਨੂੰ ਮਹਾਰਾਜ ਕਹਿੰਦੇ ਨੇ ਕਿ –

***ਅੰਤਰਿ ਹੋਇ ਗਿਆਨ ਪਰਗਾਸੁ॥***
***ਉਸੁ ਅਸਥਾਨ ਕਾ ਨਹੀ ਬਿਨਾਸੁ॥*** ***ਪੰਨਾ – 278***

ਜਦੋਂ ਗਿਆਨ ਦਾ ਪ੍ਰਕਾਸ਼ ਹੋ ਗਿਆ, ਇਕ ਤਾਂ ਹੁੰਦਾ ਹੈ **imaginary** (ਮਨਘੜਤ) ਜਾਂ ਬੁੱਧੀ ਦੇ ਬਲ ਦੇ ਨਾਲ, ਗਿਆਨ ਪ੍ਰਕਾਸ਼ ਕਰਨ ਦਾ ਯਤਨ ਕਰਨਾ ਕਿ ਮੈਂ ਆਤਮਾ ਹਾਂ, ਇਹ ਕੋਈ ਹੋਰ ਨਹੀਂ ਪ੍ਰਮੇਸ਼ਰ ਹੀ ਹੈ। ਇਕ ਉਹ ਹੈ ਜਿਥੇ ਸਚਮੁਚ ਹੀ ਅੰਦਰੋਂ ਮਨ ਮੰਨ ਜਾਂਦਾ ਹੈ। ਜਦੋਂ ਮਨ ਮੰਨ ਜਾਂਦਾ ਹੈ ਮਹਾਰਾਜ ਕਹਿੰਦੇ ਫੇਰ ਉਹ ਬਹੁਤ ਉਤਮ ਪੁਰਸ਼ ਬਣ ਜਾਂਦਾ ਹੈ –

*ਮੰਨੇ ਕੀ ਗਤਿ ਕਹੀ ਨ ਜਾਇ॥*
*ਜੇ ਕੋ ਕਹੈ ਪਿਛੈ ਪਛੁਤਾਇ॥*
*ਕਾਗਦਿ ਕਲਮ ਨ ਲਿਖਣਹਾਰੁ॥*
*ਮੰਨੇ ਕਾ ਬਹਿ ਕਰਨਿ ਵੀਚਾਰੁ॥*
*ਐਸਾ ਨਾਮੁ ਨਿਰੰਜਨੁ ਹੋਇ॥*
*ਜੇ ਕੋ ਮੰਨਿ ਜਾਣੈ ਮਨਿ ਕੋਇ॥* *ਪੰਨਾ - 3*

ਏਸ ਭਾਵਨਾ ਨੂੰ ਇਹ ਜਦੋਂ ਨਿਹਚੇ ਪਰਪੱਕ ਹੋ ਜਾਂਦਾ ਹੈ ਇਸ ਨੂੰ ਨਾਮ ਕਹਿੰਦੇ ਨੇ ਕਿ ਨਾਮ ਪ੍ਰਾਪਤ ਹੋ ਗਿਆ ਏਸ ਨੂੰ -

*ਜੇ ਕੋ ਮੰਨਿ ਜਾਣੈ ਮਨਿ ਕੋਇ॥* *ਪੰਨਾ - 3*

ਕੋਈ ਮਨ ਦੇ ਵਿਚ ਮੰਨ ਕੇ ਦੇਖੇ, ਇਸ ਚੀਜ਼ ਨੂੰ, ਫੇਰ ਇਨ੍ਹਾਂ ਚੀਜ਼ਾਂ ਦੀ ਪ੍ਰਾਪਤੀ ਹੁੰਦੀ ਹੈ। ਮੰਨ ਨਹੀਂ ਸਕਦਾ ਇਕ ਸਕਿੰਟ ਵਾਸਤੇ ਵੀ, ਨਹੀਂ ਮੰਨ ਸਕਦਾ। ਜੇ ਤੁਸੀਂ ਮੰਨ ਲਓ, ਐਵੇਂ ਹਨ੍ਹੇਰੇ ਵਿਚ ਕਹੀ ਜਾਓਗੇ ਕਿ ਮੰਨ ਲਿਆ ਪਰ ਮਨ ਸਾਰੇ ਕਿਤੇ ਹੈ ਇਹ ਮੂੰਹ ਨਾਲ ਕਹਿੰਦੇ ਹਾਂ ਅਸੀਂ।

*ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥* *ਪੰਨਾ - 930*

ਰਹਿੰਦਾ ਹਉਮੈ ਦੇ ਮੰਡਲ ਵਿਚ ਹੈ ਕਹਿੰਦਾ ਵਾਹਿਗੁਰੂ ਹੀ ਹੈ ਇਥੇ ਹੋਰ ਕੋਈ ਨਹੀਂ ਹੈ। ਮਹਾਰਾਜ ਕਹਿੰਦੇ ਇਉਂ ਤਾਂ ਨਹੀਂ ਹੈ -

*ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥* *ਪੰਨਾ - 930*

ਜੇ ਪਛਾਣ ਲਏ ਕਿ ਵਾਹਿਗੁਰੂ ਅੰਦਰ ਬਾਹਰ ਹੈ ਫੇਰ ਜਿਹੜਾ ਵਾਹਿਗੁਰੂ ਦਾ ਘਰ ਹੈ ਉਹ ਉਸੇ ਵੇਲੇ ਪਛਾਣ ਵਿਚ ਆ ਜਾਂਦਾ ਹੈ। ਸੋ ਮਹਾਰਾਜ ਕਹਿੰਦੇ ਉਸ ਦਾ ਵਿਨਾਸ਼ ਨਹੀਂ ਹੁੰਦਾ -

*ਮਨ ਤਨ ਨਾਮਿ ਰਤੇ ਇਕ ਰੰਗਿ॥* *ਪੰਨਾ - 278*

ਮਨ ਤੇ ਤਨ ਏਸ ਅਨੁਭਵ ਦੇ ਵਿਚ ਰੱਤਿਆ ਜਾਂਦਾ ਹੈ, ਪਿਆਰ ਵਿਚ ਆ ਜਾਂਦਾ ਹੈ ਵਾਹਿਗੁਰੂ ਸੁੰਨ ਤਾਂ ਨਹੀਂ ਹੈ। ਉਹ ਤਾਂ ਹਸਤੀ ਹੈ, ਪਿਆਰ ਕਰਦੀ ਹੈ, ਨਾਲ ਰਹਿੰਦੀ ਹੈ -

*ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥* *ਪੰਨਾ - 612*

ਕਹਿੰਦੇ ਮੂਰਖ ਦੂਰ ਜਾਣਦਾ ਹੈ ਉਸ ਨੂੰ। ਸੋ ਜਦੋਂ ਇਹ ਅਵਸਥਾ ਪੈਦਾ ਹੋ ਜਾਵੇ -

*ਜਿਉ ਜਲ ਮਹਿ ਜਲੁ ਆਇ ਖਟਾਨਾ॥*
*ਤਿਉ ਜੋਤੀ ਸੰਗਿ ਜੋਤਿ ਸਮਾਨਾ॥* *ਪੰਨਾ - 278*

ਉਸ ਵੇਲੇ ਜਿਵੇਂ ਜੋਤ ਜੋਤੀ ਵਿਚ ਰਲ ਜਾਂਦੀ ਹੈ, ਪਾਣੀ ਪਾਣੀ ਵਿਚ ਰਲ ਜਾਂਦਾ ਹੈ। ਇਸੇ ਤਰ੍ਹਾਂ ਪ੍ਰਮੇਸ਼ਰ ਵਿਚ ਸਾਡਾ ਜੀਵ ਰਲ ਜਾਂਦਾ ਹੈ। ਉਹ ਪ੍ਰਮੇਸ਼ਰ ਦਾ ਰੂਪ ਹੋ ਜਾਂਦਾ ਹੈ।

*ਮਿਟਿ ਗਏ ਗਵਨ ਪਾਏ ਬਿਸ੍ਰਾਮ॥* *ਪੰਨਾ - 278*

ਫੇਰ ਉਸ ਦਾ ਸੰਸਾਰ ਤੋਂ ਆਉਣਾ ਜਾਣਾ ਬੰਦ ਹੋ ਜਾਂਦਾ ਹੈ, ਫੇਰ ਟਿਕ ਜਾਂਦਾ ਹੈ।

*ਨਾਨਕ ਪ੍ਰਭ ਕੈ ਸਦ ਕੁਰਬਾਨ॥* *ਪੰਨਾ - 278*

ਐਸਾ ਪ੍ਰਭ ਹੈ ਜਿਸ ਤੋਂ ਸਦਾ ਹੀ ਕੁਰਬਾਨ ਜਾਂਦੇ ਹਾਂ। ਜਿਸ ਨੇ ਕਿਰਪਾ ਕਰਕੇ ਸਾਨੂੰ ਮੇਲ ਲਿਆ। ਸੋ ਇਸ ਤਰ੍ਹਾਂ ਪਹਿਲਾਂ ਸਤਿਸੰਗ ਵੱਲ ਰੁਚੀ ਜਾਗਦੀ ਹੈ, ਸਤਿਸੰਗ ਵਿਚ ਆਉਂਦਾ ਹੈ। ਇਸੇ ਤਰ੍ਹਾਂ ਜਦੋਂ

# 26

ਸੋਰਠਿ ਮਹਲਾ ੩
ਬਿਨੁ ਸਤਿਗੁਰ ਸੇਵੇ ਬਹੁਤਾ ਦੁਖੁ ਲਾਗਾ ਜੁਗ ਚਾਰੇ ਭਰਮਾਈ॥
ਹਮ ਦੀਨ ਤੁਮ ਜੁਗੁ ਜੁਗੁ ਦਾਤੇ ਸਬਦੇ ਦੇਹਿ ਬੁਝਾਈ॥
ਹਰਿ ਜੀਉ ਕ੍ਰਿਪਾ ਕਰਹੁ ਤੁਮ ਪਿਆਰੇ॥
ਸਤਿਗੁਰੁ ਦਾਤਾ ਮੇਲਿ ਮਿਲਾਵਹੁ ਹਰਿ ਨਾਮੁ ਦੇਵਹੁ ਆਧਾਰੇ॥ਰਹਾਉ॥
ਮਨਸਾ ਮਾਰਿ ਦੁਬਿਧਾ ਸਹਜਿ ਸਮਾਣੀ ਪਾਇਆ ਨਾਮੁ ਅਪਾਰਾ॥
ਹਰਿ ਰਸੁ ਚਾਖਿ ਮਨੁ ਨਿਰਮਲੁ ਹੋਆ ਕਿਲਬਿਖ ਕਾਟਣਹਾਰਾ॥੨॥
ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ॥
ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ॥੩॥
ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ॥
ਨਾਨਕ ਨਾਮਿ ਰਤੇ ਸੁਖੁ ਪਾਇਆ ਦਰਗਹ ਜਾਪਹਿ ਸੇਈ॥੪॥੧੧॥ ਅੰਗ - 604

ਸਾਧਸੰਗਤ ਜੀ!

ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫਤਹਿ।

ਗੁਰੂ ਮਹਾਰਾਜ ਜੀ ਦੀ ਹਾਜ਼ਰੀ ਦੇ ਅੰਦਰ ਅੰਮ੍ਰਿਤ ਵੇਲੇ ਦਾ ਜਾਗਣਾ ਤੇ ਹਰੀਦਾ ਜਸ ਸੁਣਨਾ, ਗੁਰੂ ਘਰ 'ਚ ਆਉਣਾ ਇਹ ਐਸੇ ਕਰਮ ਨੇ ਜਿਨ੍ਹਾਂ ਦਾ ਫਲ ਬਹੁਤ ਹੋਇਆ ਕਰਦਾ ਹੈ। ਇਕ ਕਦਮ ਚੱਲ ਕੇ ਆਉਂਦਾ ਹੈ, ਇਕ ਜੱਗ ਦਾ ਫਲ ਹੋਇਆ ਕਰਦਾ ਹੈ ਤੇ ਇਥੇ ਜਦੋਂ ਨਮਸਕਾਰ ਕਰਦਾ ਹੈ ਤਾਂ ਮਾੜੇ ਲੇਖ ਜਿਹੜੇ ਵਿਘਨ ਦੇਣ ਵਾਲੇ ਨੇ, ਦੁੱਖ ਦੇਣ ਵਾਲੇ ਨੇ ਉਨ੍ਹਾਂ ਦੇ ਮੂੰਹ ਭਰ ਜਾਂਦੇ ਨੇ, ਜਿਵੇਂ ਕੰਡਿਆਂ ਦੇ ਮੂੰਹ ਤੋੜ ਦਿਓ ਇਸ ਤਰ੍ਹਾਂ ਦੇ ਨਾਲ ਹੋ ਜਾਂਦਾ ਹੈ। ਚੰਗੇ ਕਰਮ ਜਿਹੜੇ ਸੁੱਖ ਦੇਣ ਵਾਲੇ ਨੇ ਉਹ ਪੈਦਾ ਹੋ ਜਾਇਆ ਕਰਦੇ ਨੇ। ਜਦੋਂ ਬਾਣੀ ਸੁਣਦੇ ਹਾਂ ਚਿੱਤ-ਬਿਰਤੀ ਇਕਾਗਰ ਕਰਕੇ ਤਾਂ ਬਹੁਤ ਵੱਡਾ ਫਲ ਹੋਇਆ ਕਰਦਾ ਹੈ। ਜਦੋਂ ਬਾਣੀ ਸੁਣ ਕੇ ਮੰਨਦੇ ਹਾਂ ਓਸ ਵੇਲੇ, ਮਹਾਰਾਜ ਕਹਿੰਦੇ, ਫੇਰ ਗਿਣਤੀ-ਮਿਣਤੀ ਨਹੀਂ ਰਹਿੰਦੀ -

ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥ ਅੰਗ - 546

ਉਸ ਦਾ ਫਲ ਕੀ ਹੋਇਆ ਕਰਦਾ ਹੈ ਪਹਿਲਾਂ ਤਾਂ ਜਿਹੜੇ ਸਾਥੋਂ ਵਿਘਨ ਹੋਏ-ਹੋਏ ਨੇ, ਪਾਪ ਹੋਏ ਹੋਏ ਨੇ, ਗਲਤ ਗੱਲਾਂ ਹੋਈਆਂ ਹੋਈਆਂ ਨੇ, ਉਹ ਐਉਂ ਸਮਝੋ ਕਿ ਇਕ ਪੱਲੜੇ ਦੇ ਵਿਚ ਪਈਆਂ ਨੇ, ਪੁੰਨ ਜਿਹੜੇ ਨੇ ਉਹ ਦੂਸਰੇ ਪੱਲੜੇ ਵਿਚ ਨੇ। ਪਾਪਾਂ ਕਰਕੇ ਦੁੱਖ ਹੋਇਆ ਕਰਦੇ ਨੇ, ਪ੍ਰੇਸ਼ਾਨੀਆਂ ਹੋਇਆ ਕਰਦੀਆਂ ਨੇ, ਘਾਟੇ ਹੁੰਦੇ ਨੇ, ਵਿਘਨ ਪੈਂਦੇ ਨੇ, ਆਦਮੀ ਪਰੇਸ਼ਾਨ ਰਹਿੰਦਾ ਹੈ। ਜਿਉਂ-ਜਿਉਂ ਪਾਪ ਦਾ ਬੋਝ ਘਟਦਾ ਜਾਂਦਾ ਹੈ, ਪੁੰਨ ਵਧਦੇ ਜਾਂਦੇ ਨੇ, ਤਿਉਂ-ਤਿਉਂ ਸੁੱਖ ਵੀ ਵਧਦਾ ਜਾਂਦਾ ਹੈ, ਵਿਘਨਾਂ ਦਾ ਖਾਤਮਾ ਹੋ ਜਾਂਦਾ ਹੈ। ਫੇਰ ਹੌਲੀ ਹੌਲੀ ਇਹ ਹੁੰਦਾ ਹੈ ਕਿ ਪਾਪ ਦਾ ਪੱਲੜਾ ਬਹੁਤ ਹਲਕਾ ਰਹਿ ਜਾਂਦਾ ਹੈ ਤੇ ਪੁੰਨਾਂ ਦਾ ਭਾਰੀ ਹੋ ਜਾਂਦਾ ਹੈ। ਜਦੋਂ ਪੁੰਨ ਵਧ ਜਾਣ ਉਸ ਵੇਲੇ ਉਸ ਦੇ ਭਾਗ ਜਾਗ ਪੈਂਦੇ ਨੇ, ਭਾਗ ਜਾਗਿਆਂ ਤੇ ਫੇਰ ਪ੍ਰਮੇਸ਼ਰ ਜੋ ਸਭ ਤੋਂ ਉਤਮ ਚੀਜ਼ ਹੈ ਉਸ ਦੀ ਪ੍ਰਾਪਤੀ ਕਰਾਉਣ ਦਾ ਬੰਦੋਬਸਤ ਕਰਦਾ ਹੈ ਕਿਉਂਕਿ ਪੁੰਨ ਵਧੇ ਹੋਏ ਨੇ ਜ਼ਿਆਦਾ ਤੇ ਦਰਗਾਹ ਦੇ ਵਿਚੋਂ ਕੁਝ ਮਿਲਣਾ ਹੈ ਓਸ ਨੂੰ। ਫੇਰ ਉਸ ਨੂੰ ਦੋ ਚੀਜ਼ਾਂ ਦੀ ਪ੍ਰਾਪਤੀ ਹੋ ਜਾਂਦੀ ਹੈ ਇਕ 'ਹਰਿ ਕੀਰਤ' ਦੂਜੀ 'ਸਾਧ-ਸੰਗਤ' -

ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥

***ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥ ਅੰਗ - 642***

ਸਾਧਨਾ ਸੰਪੰਨ ਜੋ ਪੁਰਸ਼ ਨੇ, ਬੰਦਗੀ ਕਰਦੇ ਨੇ, ਨਾਮ ਜਪਦੇ ਨੇ ਤੇ ਆਪਣੇ ਜੀਵਨ ਦੇ ਅੰਦਰ ਸੰਸਾਰ ਦਾ ਭਲਾ ਕਰਦੇ ਨੇ। ਜਿਨ੍ਹਾਂ ਦੇ ਅੰਦਰ ਗਿਆਨ ਹੈ, ਅੰਦਰੋਂ ਹਨ੍ਹੇਰਾ ਦੂਰ ਹੋ ਗਿਆ ਹੈ ਉਨ੍ਹਾਂ ਪੁਰਸ਼ਾਂ ਦੀ ਸੰਗਤ ਮਿਲ ਜਾਂਦੀ ਹੈ। ਦੂਸਰਾ ਹਰੀ ਦਾ ਕੀਰਤਨ ਮਿਲ ਜਾਂਦਾ ਹੈ। ਮਹਾਰਾਜ ਕਹਿੰਦੇ ਇਹ ਦੋ ਜੋ ਸ਼੍ਰੋਮਣੀ ਕਰਮ ਨੇ ਜੀਵ ਦਾ ਉਧਾਰ ਕਰਨ ਵਾਸਤੇ - ਉਨ੍ਹਾਂ ਦੀ ਪ੍ਰਾਪਤੀ ਹੋ ਜਾਂਦੀ ਹੈ।

ਸਾਧੂ ਦੀ ਸੰਗਤ, ਗੁਰਮੁਖ ਦੀ ਸੰਗਤ ਬੜੀ ਦੁਰਲੱਭ ਹੈ, ਬੜੀ ਮੁਸ਼ਕਲ ਦੇ ਨਾਲ ਪ੍ਰਾਪਤ ਹੁੰਦੀ ਹੈ। ਪੂਰੇ ਭਾਗ ਜਾਗਣ -

***ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ॥ ਅੰਗ - 204***

ਰਸਕ ਬੈਰਾਗੀ ਦੇ ਨਾਲ ਮੇਲ ਹੋ ਜਾਂਦਾ ਹੈ, ਉਸ ਦੀ ਸੰਗਤ ਹੋਣੀ ਸ਼ੁਰੂ ਹੋ ਜਾਂਦੀ ਹੈ। ਉਸ ਦੇ ਨਾਲ ਸੋਝੀ ਆਉਣ ਲਗ ਜਾਇਆ ਕਰਦੀ ਹੈ। ਜੇ ਅਸੀਂ ਇਸ ਤਰ੍ਹਾਂ ਕਹੀਏ ਕਿ ਬੰਦੇ ਬੈਠੇ ਨੇ ਇਹ ਸਾਧ ਸੰਗਤ ਹੈ ਜੀ। ਇਹ ਗੱਲ ਕੁਝ ਹੋਰ ਤਰ੍ਹਾਂ ਦੀ ਹੈ, ਸਤਿ ਦੀ ਬਾਤ ਨਹੀਂ, ਐਵੇਂ ਆਪਣੇ ਮਨ ਨੂੰ ਤਸੱਲੀ ਦੇਣ ਵਾਲੀ ਬਾਤ ਹੈ।

ਰਾਤ ਦੋ ਵਜੇ ਮੈਨੂੰ ਇਕ ਟੈਲੀਫੋਨ ਆਇਆ ਇੰਗਲੈਂਡ ਤੋਂ ਇਕ ਬੀਬੀ ਨੇ ਕਿਹਾ ਕਿ ਮੈਂ ਪੰਜ ਸਿੰਘਾਂ ਨੂੰ ਪ੍ਰਸ਼ਾਦਾ ਛਕਾਉਣਾ ਸੀ। ਦੂਰ-ਦੂਰ ਤੱਕ ਦਸ-ਵੀਹ ਮੀਲ ਤੱਕ ਮੈਂ ਤਲਾਸ਼ ਕਰੀ, ਮੈਨੂੰ ਪੰਜ ਸਿੰਘ ਨਾ ਲੱਭਣ, ਚਾਰ ਹੀ ਮਿਲਣ। ਗੁਰਦੁਆਰੇ ਵਿਚ ਰੋਜ਼ ਸੰਗਤ ਹੁੰਦੀ ਸੀ ਲੇਕਿਨ ਮੈਨੂੰ ਕੋਈ ਨਾ ਲੱਭਿਆ। ਉਹ ਚਾਰ ਵੀ ਕਹਿਣ ਕਿ ਅਸੀਂ ਪ੍ਰਸ਼ਾਦਾ ਨਹੀਂ ਛਕਣਾ ਤੇ ਫੇਰ ਉਹ ਜਿਹੜੇ ਦੂਜੇ ਸੀ ਦੇਖਣ ਨੂੰ ਸਿੰਘ ਸੀ, ਗੁੰਥੀ ਸੀ, ਕਿਰਪਾਨਾਂ ਪਾਈਆਂ ਹੋਈਆਂ ਸਨ ਪਰ ਮੀਟ ਖਾਂਦੇ ਸੀ, ਅੰਡੇ ਖਾਂਦੇ ਸੀ, ਚੋਰੀ ਸਰਾਬ ਪੀਂਦੇ ਸੀ, ਔਗੁਣਾਂ ਦੇ ਭਰੇ ਹੋਏ ਸਨ। ਇਸ ਲਈ ਮੈਂ ਉਨ੍ਹਾਂ ਨੂੰ ਕਿਵੇਂ ਸਿੰਘ ਗਿਣ ਲੈਂਦੀ, ਬੜੀ ਮੁਸ਼ਕਲ ਹੋ ਗਈ।

ਸੋ ਇਸ ਤਰ੍ਹਾਂ ਬੰਦੇ ਤਾਂ ਬੈਠੇ ਹੁੰਦੇ ਨੇ ਗੁਰੂ ਦੀ ਹਜ਼ੂਰੀ ਦੇ ਅੰਦਰ ਬੇਅੰਤ ਪਰ ਉਸ ਨੂੰ ਸਾਧਸੰਗਤ ਨਹੀਂ ਕਹਿੰਦੇ, ਸਾਧ ਸੰਗਤ ਹੁੰਦੀ ਹੈ ਜਿੱਥੇ ਸਾਧੂ ਦੀ ਸੰਗਤ ਹੋਵੇ। ਇਹ ਗੁਰ ਸੰਗਤ ਹੋਇਆ ਕਰਦੀ ਹੈ। ਗੁਰੂ ਦੀ ਸੰਗਤ ਦਾ ਮਿਲਾਪ ਜਿਹੜਾ ਹੈ ਉਹ ਬਹੁਤ ਉਤਮ ਹੈ। ਸੋ ਮਹਾਰਾਜ ਕਹਿੰਦੇ ਇਹ ਦੋ ਚੀਜ਼ਾਂ ਨੇ ਉਤਮ -

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥***
***ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥ ਅੰਗ - 642***

ਮੱਥੇ ਵਿਚ ਲੇਖ ਲਿਖਿਆ ਹੋਵੇ, ਫੇਰ ਇਹ ਮਿਲਦੀ ਹੈ। ਨਹੀਂ ਤਾਂ ਜੀਵਨ ਬਿਰਥਾ ਹੀ ਲੰਘ ਜਾਂਦਾ ਹੈ, ਖਾਲੀ ਲੰਘ ਜਾਂਦਾ ਹੈ, ਗੁਰੂ ਘਰ ਦਾ ਪਤਾ ਹੀ ਨਹੀਂ ਲਗਦਾ।

ਜਦੋਂ ਮੈਂ ਸ਼ੁਰੂ-ਸ਼ੁਰੂ ਵਿਚ ਇਥੇ ਆਇਆ ਸੀ, ਸਾਰਿਆਂ ਤੋਂ ਪਹਿਲਾਂ ਇਸੇ ਪਿੰਡ ਦੇ ਵਿਚ ਪ੍ਰੋਗਰਾਮ ਕਰਿਆ ਸੀ। ਮੇਰੇ ਯਾਦ ਹੈ ਗੁਰਦਵਾਰੇ ਵਿਚ ਕੀਰਤਨ ਸੁਣਨ ਨਾ ਕੋਈ ਭਾਈ ਆਇਆ ਸੀ, ਨਾ ਕੋਈ ਬੀਬੀ ਆਈ ਸੀ, ਛੋਟੇ ਛੋਟੇ ਬੱਚੇ, ਹੁਣ ਤਾਂ ਉਹ ਵੱਡੇ ਹੋਣੇ ਨੇ 18-19-20-20 ਸਾਲ ਦੇ ਉਸ ਵੇਲੇ 4-4, 5-5 ਸਾਲ ਦੇ ਸੀ, ਸਿਰਫ ਓਹੀ ਦੇਖਣ ਆ ਗਏ ਸੀ। ਇਥੇ ਬ੍ਰਾਹਮਣ ਸੀ ਕੁਝ ਉਨ੍ਹਾਂ ਨੇ ਆ ਕੇ ਬੜੀ ਏਸ ਦੀ ਪ੍ਰਸੰਸਾ ਕੀਤੀ ਕਿ ਤੁਸੀਂ ਸ਼ੁਰੂ ਕਰੋ ਇਹ ਕੰਮ ਏਸ ਇਲਾਕੇ ਵਿਚ ਪਤਾ ਹੀ ਨਹੀਂ ਹੈ ਨਾਮ ਦਾ। ਉਸ ਤੋਂ ਬਾਅਦ ਕੁਝ ਸਿੰਘਾਂ ਨੂੰ ਅੰਮ੍ਰਿਤ ਛਕਾਇਆ, ਉਹ ਕਹਿਣ ਲੱਗੇ, ਅਸੀਂ ਤਾਂ ਜੀ ਇਕੱਲੇ ਹੀ ਰਹਿ ਗਏ। ਫੇਰ ਇਥੇ ਦੀਵਾਨ ਲੱਗੇ, ਦੋ ਵਾਰੀ ਫੇਰ ਲੱਗੇ ਤੇ ਬਹੁਤ ਸੰਗਤ ਜੁੜ ਗਈ। ਇਨ੍ਹਾਂ ਦੇ ਪੁੰਨ ਕਰਮ ਐਨੇ ਬਣ ਗਏ ਕਿ ਹੁਣ ਸਿੱਖੀ ਦਾ ਪ੍ਰਵੇਸ਼ ਇਸ ਨਗਰ ਵਿਚ ਹੋ ਗਿਆ। ਸਤਿਸੰਗ ਤੇ ਜਾਂਦੇ ਨੇ, ਸੇਵਾ ਕਰਦੇ ਨੇ, ਹੋਰ ਜਾਗ੍ਰਤੀ ਆਈ ਹੋਈ ਹੈ। ਵਿਕਾਰਾਂ ਦੇ ਵਿਚੋਂ ਬਚੇ ਹੋਏ ਨੇ। ਸੋ ਜਦੋਂ ਪੁੰਨ ਜਾਗਦੇ ਨੇ ਉਸ ਵੇਲੇ ਇਹ ਚੀਜ਼ਾਂ ਮਿਲ ਜਾਂਦੀਆਂ ਨੇ। ਜਦੋਂ ਫੇਰ ਸਤਿਸੰਗ ਮਿਲ ਜਾਵੇ ਤੇ ਸਾਧੂ ਦੀ ਸੰਗਤ ਮਿਲ

ਜਾਵੇ ਫੇਰ ਹੋਰ ਕ੍ਰਿਪਾ ਇਹ ਹੁੰਦੀ ਹੈ ਕਿ ਉਸ ਨੂੰ ਸਤਿਗੁਰੂ ਦਾ ਮਿਲਾਪ ਹੋ ਜਾਇਆ ਕਰਦਾ ਹੈ। ਮਹਾਰਾਜ ਕਹਿੰਦੇ ਜੇ ਸਤਿਗੁਰੂ ਦਾ ਮਿਲਾਪ ਹੋ ਜਾਵੇ ਤਾਂ ਜਿਸ ਚੀਜ਼ ਦੀ ਵੀ ਇੱਛਾ ਹੈ ਉਹ ਮਿਲ ਜਾਂਦੀ ਹੈ ਕਿਉਂਕਿ ਸਤਿਗੁਰੂ ਕੋਲ ਇਕ ਬੜੀ ਅਮੋਲਕ ਚੀਜ਼ ਹੈ। ਜਿਸ ਤਰ੍ਹਾਂ ਕਾਮਧੇਨ (ਗਊ) ਹੈ, ਚਿੰਤਾ ਮਨ ਵੱਟੀ ਹੈ ਤੇ ਪਾਰਜਾਤ ਰੁਖ ਹੈ। ਪਾਰਜਾਤ ਰੁੱਖ ਜੇ ਕਿਸੇ ਦੇ ਬਾਗ ਵਿਚ ਹੋਵੇ ਉਸ ਬਾਗ ਦੇ ਵਿਚ ਜਾ ਕੇ ਕਹਿ ਦਿਓ ਕਿ ਮੈਨੂੰ ਫਲਾਣੀ-ਫਲਾਣੀ ਚੀਜ਼ ਮਿਲ ਜਾਵੇ ਉਸੇ ਵੇਲੇ ਹੀ ਮਿਲ ਜਾਂਦੀ ਹੈ। ਇਨ੍ਹਾਂ ਸਾਰਿਆਂ ਤੋਂ ਇਕ ਕੀਮਤੀ ਚੀਜ਼ ਹੈ। ਜਿਹੜੀ ਚਿੰਤਾਮਨ ਵੱਟੀ ਹੈ ਉਹ ਹੱਥ ਵਿਚ ਲੈ ਕੇ ਕਹਿ ਦਿਓ ਕਿ ਮੈਨੂੰ ਐਨਾ ਰੁਪਿਆ ਚਾਹੀਦਾ ਹੈ, ਐਨਾ ਸੋਨਾ ਚਾਹੀਦਾ ਹੈ, ਉਸੇ ਵੇਲੇ ਓਸ ਨੂੰ ਮਿਲ ਜਾਏਗਾ, ਆਹ ਖਾਲੀ ਪੁਲਾੜ ਵਿਚੋਂ ਆਪਣੇ ਆਪ ਉਸ ਦੇ ਕੋਲ ਆ ਜਾਏਗਾ। ਉਸ ਦੇ ਵਿਚ ਇਹ ਤਾਸੀਰ ਤੇ ਤਾਕਤ ਹੈ।

ਕਾਮਧੇਨ ਗਊ ਜੇ ਕਿਸੇ ਕੋਲ ਹੋਵੇ। ਕੋਈ ਪਦਾਰਥ ਮੰਗ ਲਓ, ਜੋ ਮੰਗੋ ਗੇ ਓਸੇ ਵੇਲੇ ਹਾਜ਼ਰ ਹੋ ਜਾਏਗਾ। ਇਹ ਤਿੰਨ ਚੀਜ਼ਾਂ ਇੰਦਰ ਦੇ ਲੋਕ ਵਿਚ ਨੇ, ਸਵਰਗ ਲੋਕ ਵਿਚ, ਸੰਸਾਰ ਵਿਚ ਨਹੀਂ ਹਨ। ਸੰਸਾਰ ਵਿਚ ਇਸ ਤੋਂ ਕਰੋੜਾਂ ਗੁਣਾਂ ਜ਼ਿਆਦਾ ਇਕ ਕੀਮਤੀ ਚੀਜ਼ ਹੈ ਜਿਹੜੀ ਕੇਵਲ ਗੁਰੂ ਦੇ ਪਾਸ ਹੋਇਆ ਕਰਦੀ ਹੈ, ਹੋਰ ਕਿਸੇ ਕੋਲ ਨਹੀਂ ਹੋਇਆ ਕਰਦੀ। ਉਸ ਨੂੰ ਦੁਨੀਆਂ ਸਮਝਦੀ ਨਹੀਂ ਹੈ, ਦੁਨੀਆਂ ਨੂੰ ਪਤਾ ਨਹੀਂ ਹੈ। ਦੁਨੀਆਂ ਨੂੰ ਇਸ ਗੱਲ ਦਾ ਪਤਾ ਨਹੀਂ ਲਗਦਾ। ਦੁਨੀਆਂ ਖਪ ਖਪ ਕੇ ਮਰਦੀ ਹੈ, ਦੁੱਖ ਪਾਉਂਦੀ ਹੈ। ਮਹਾਰਾਜ ਕਹਿੰਦੇ ਜੇ ਸਤਿਗੁਰੂ ਨਾ ਮਿਲੇ ਤਾਂ ਬਹੁਤਾ ਦੁੱਖ ਲਗ ਜਾਇਆ ਕਰਦਾ ਹੈ ਜੀਵਨ ਦੇ ਅੰਦਰ। ਖਪਦਾ ਹੈ ਹੱਥ ਕੁਝ ਆਉਂਦਾ ਨਹੀਂ ਹੈ। ਜੇ ਸਤਿਗੁਰੂ ਮਿਲ ਜਾਵੇ ਇਕ ਤਾਂ ਓਹ ਚੀਜ਼ ਜਿਸ ਨੂੰ ਹੱਦ ਤੋਂ ਜ਼ਿਆਦਾ ਕੀਮਤੀ ਕਹਿੰਦੇ ਨੇ, ਜਿਸ ਦੀ ਕੀਮਤ ਹੀ ਨਹੀਂ ਪੈਂਦੀ, ਜੇ ਉਹ ਹੱਥ ਵਿਚ ਆ ਜਾਵੇ ਤਾਂ ਜੋ ਵੀ ਮੰਗੋ ਓਹੀ ਕੁਝ ਮਿਲ ਜਾਂਦਾ ਹੈ। ਉਹ ਗੁਰੂ ਦੇ ਕੋਲ ਹੁੰਦੀ ਹੈ। ਗੁਰੂ ਦੀ ਸੇਵਾ ਕਰੇ ਮਹਾਰਾਜ ਉਸ ਲਈ ਫੁਰਮਾਨ ਕਰਦੇ ਨੇ ਕਿ -

***ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ॥ ਅੰਗ - 40***

ਉਸ ਦੇ ਕੋਲ ਇਕ ਰਤਨ ਹੁੰਦਾ ਹੈ ਉਸ ਰਤਨ ਦਾ ਨਾਂ 'ਨਾਮ' ਹੈ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ॥ ਅੰਗ - 81***

ਉਸ ਦਾ ਮੁੱਲ ਕੋਈ ਨਹੀਂ ਹੈ ਸੰਸਾਰ ਦੇ ਅੰਦਰ ਉਸ ਤੋਂ ਕੋਈ ਵੀ ਚੀਜ਼ ਲੈ ਲਓ ਨਾਮ ਪੱਲੇ ਹੋਵੇ ਤਾਂ ਮਹਾਰਾਜ ਕਹਿੰਦੇ ਉਹ ਸਭ ਤੋਂ ਵੱਡਾ ਰਾਜਾ ਹੁੰਦਾ ਹੈ। ਉਸ ਦਾ ਮੁਕਾਬਲਾ ਕੋਈ ਨਹੀਂ ਕਰ ਸਕਦਾ। ਇਥੋਂ ਤਕ ਕਿ ਦੇਵਤੇ ਵੀ ਉਸ ਦੇ ਆਖੇ ਲਗਦੇ ਨੇ। ਦੇਵ ਲੋਕਾਂ ਵਿਚ ਜਿਥੇ ਕਿਸੇ ਦੀ ਗੱਲ ਨਹੀਂ ਚੱਲ ਸਕਦੀ, ਦੁਨੀਆਂ ਦਾ ਕਿੱਡਾ ਹੀ ਵੱਡਾ ਰਾਜਾ ਕਿਉਂ ਨਾ ਹੋਵੇ ਲੇਕਿਨ ਦੇਵ ਲੋਕ ਵਿਚ ਨਹੀਂ ਉਸ ਨੂੰ ਕੋਈ ਪੁੱਛਦਾ। ਸਵਰਗ ਲੋਕਾਂ ਵਿਚ ਉਨ੍ਹਾਂ ਦੀ ਕੋਈ ਬਾਤ ਨਹੀਂ ਚਲਦੀ ਹੈ। ਰਾਜਾ ਭਾਵੇਂ ਕਿੱਡਾ ਹੀ ਹੋਵੇ ਲੇਕਿਨ ਜਿਸ ਦੇ ਪੱਲੇ ਨਾਮ ਹੈ ਮਹਾਰਾਜ ਕਹਿੰਦੇ ਉਸ ਦਾ ਕਿਹਾ ਹੋਇਆ ਦੇਵ-ਲੋਕ ਵੀ ਮੰਨਦੇ ਨੇ। ਜਿੱਥੇ ਲੇਖ ਲਿਖੇ ਜਾਂਦੇ ਨੇ ਮੱਥੇ ਵਿਚ, ਉਥੇ ਵੀ ਉਸ ਦਾ ਕਹਿਣਾ ਚਲਦਾ ਹੈ। ਉਸ ਥਾਂ ਤੇ ਜਾ ਕੇ ਉਹ ਲੇਖ ਬਦਲਾ ਦਿੰਦਾ ਹੈ। ਜਿੱਥੇ ਕਿਸੇ ਦਾ ਹੱਥ ਨਹੀਂ ਅਪੜਦਾ ਨਰਕਾਂ ਵਿਚ, ਉਥੇ ਵੀ ਉਸ ਦਾ ਕਿਹਾ ਮੰਨਿਆ ਜਾਂਦਾ ਹੈ -

***ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥***
***ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥ ਅੰਗ - 1281***

ਜਿਸ ਦੇ ਨਾਮ ਪੱਲੇ ਹੈ ਉਹ ਐਡਾ ਵੱਡਾ ਹੋ ਜਾਂਦਾ ਹੈ ਕਿ -

***ਜਾ ਕਾ ਕਹਿਆ ਦਰਗਹ ਚਲੈ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ॥ ਅੰਗ - 186***

ਜਿਸ ਦਾ ਕਿਹਾ ਹੋਇਆ ਦਰਗਾਹਾਂ ਮੰਨਦੀਆਂ ਨੇ। ਕੋਈ ਚੀਜ਼ ਪ੍ਰਾਪਤ ਨਹੀਂ ਹੁੰਦੀ, ਉਹ ਕਹਿੰਦਾ, ਹੋ ਜਾਏਗੀ, ਔਲਾਦ ਹੁੰਦੀ ਨਹੀਂ ਜਿਹੜਾ ਨਾਮ ਵਾਲਾ ਹੈ, ਉਹ ਕਹਿੰਦਾ ਹੈ, ਹੋ ਜਾਏਗੀ। ਉਹ ਲੇਖ ਲਿਖਣੇ

ਪੈਂਦੇ ਨੇ। ਜਦੋਂ ਹੋ ਜਾਏਗੀ ਕਹਿੰਦਾ ਹੈ ਉਸੇ ਵੇਲੇ ਕਲਮਾਂ ਦੂਜੀਆਂ ਚਲ ਪੈਂਦੀਆਂ ਨੇ, ਪਹਿਲੇ ਲਿਖੇ ਹੋਏ ਲੇਖ ਕੱਟੇ ਜਾਂਦੇ ਨੇ। ਕਰਮ ਕੱਟ ਨਹੀਂ ਹੁੰਦੇ। ਸਿਰਫ ਇਕ ਮਹਾਂਪੁਰਸ਼ ਨੇ ਜੇ ਉਨ੍ਹਾਂ ਦਾ ਬਚਨ ਹੋ ਜਾਵੇ, ਫੇਰ ਕਰਮ ਕੱਟਿਆ ਜਾਂਦਾ ਹੈ।

***ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ॥ ਅੰਗ - 748***

ਵਾਹਿਗੁਰੂ ਕਹਿੰਦਾ ਹੈ, ਮੈਂ ਮਜਬੂਰ ਹਾਂ, ਮੇਰੇ ਲਿਖੇ ਹੋਏ ਤਾਂ ਉਹ ਮੇਟ ਦਿੰਦੇ ਨੇ ਪਰ ਉਨ੍ਹਾਂ ਦੀ ਕੀਤਾ ਹੋਇਆ ਮੈਥੋਂ ਨਹੀਂ ਮੇਟਿਆ ਜਾਂਦਾ, ਉਹ ਮੈਨੂੰ ਮੰਨਣਾ ਹੀ ਪੈਂਦਾ ਹੈ -

***ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥***
***ਏਕ ਸਮੈ ਮੋ ਕਉ ਗਹਿ ਬਾਂਧੈ***
***ਤਉ ਫੁਨਿ ਮੋ ਪੈ ਜਬਾਬੁ ਨ ਹੋਇ॥ ਅੰਗ - 1252***

ਸੋ ਇਹ ਉਨ੍ਹਾਂ ਦੀ ਗੱਲ ਹੈ ਜਿਨ੍ਹਾਂ ਦੇ ਪੱਲੇ ਨਾਮ ਆ ਜਾਵੇ। ਨਾਮ ਆਉਂਦਾ ਕਿਵੇਂ ਹੈ? ਜੇ ਗੁਰੂ ਦੀ ਸੇਵਾ ਵਿਚ ਲੱਗ ਜਾਵੇ। ਗੁਰੂ ਦੀ ਸੇਵਾ ਵਿਚ ਇਹ ਹੁੰਦਾ ਹੈ ਕਿ -

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।***
***ਗੋਲਾ ਮੁਲ ਖਰੀਦੁ ਕਾਰੇ ਜੋਵਣਾ।***
***ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।***
***ਪੀਹਣਿ ਹੋਇ ਜਦੀਦ ਪਾਣੀ ਢੋਵਣਾ।***
***ਪਖੇ ਦੀ ਤਾਗੀਦ ਪਗ ਮਲਿ ਧੋਵਣਾ। ਭਾਈ ਗੁਰਦਾਸ ਜੀ ਦੀ ਵਾਰ 3/18***

ਇਹ ਸੇਵਾ ਲਿਖੀ ਹੋਈ ਹੈ ਸਾਰੀ। ਇਹ ਸੇਵਾ ਕਰੇ ਕਿਵੇਂ? ਕਹਿੰਦੇ ਜੀਉਂਦਾ ਹੋ ਕੇ ਨਾ ਕਰੇ, 'ਮੈਂ' ਧਾਰ ਕੇ ਨਾ ਕਰੇ, ਮੈਂ ਤੋਂ ਰਹਿਤ ਹੋ ਕੇ ਕਰੇ -

***ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ॥***
***ਗੁਰ ਕੀ ਆਗਿਆ ਮਨ ਮਹਿ ਸਹੈ॥ ਅੰਗ - 286***

ਕਿੱਡੀ ਵੀ ਔਖੀ ਹੋਵੇ, ਮਨ ਦੇ ਵਿਚ ਸਹਿ ਲਵੇ ਆਗਿਆ -

***ਆਪਸ ਕਉ ਕਰਿ ਕਛੁ ਨ ਜਨਾਵੈ॥ ਪੰਨਾ - 286***

ਇਹ ਨਾ ਕਹੇ ਕਿ ਮੈਂ ਕੁਝ ਬਣ ਗਿਆ।

***ਹਰਿ ਹਰਿ ਨਾਮੁ ਰਿਦੈ ਸਦ ਧਿਆਵੈ॥ ਅੰਗ - 286***

ਸਦਾ ਹੀ ਧਿਆਨ ਹਰੀ ਦੇ ਨਾਮ ਦਾ ਰੱਖਣਾ ਹੈ।

***ਮਨੁ ਬੇਚੈ ਸਤਿਗੁਰ ਕੈ ਪਾਸਿ॥ ਅੰਗ - 286***

ਜਿਹੜਾ ਮਨ ਹੈ, ਫੁਰਨਾ ਕਰਨ ਵਾਲੀਆਂ ਚੀਜ਼ਾਂ, 'ਮੈਂ' ਇਸ ਦੇ ਵਿਚ ਹੈ, ਇਹ ਵੇਚ ਦੇਵੇ ਗੁਰੂ ਦੇ ਕੋਲ।

***ਤਿਸੁ ਸੇਵਕ ਕੇ ਕਾਰਜ ਰਾਸਿ॥ ਅੰਗ - 286***

ਉਸਦੇ ਕਾਰਜ ਰਾਸ ਹੋ ਜਾਇਆ ਕਰਦੇ ਨੇ।

***ਸੇਵਾ ਕਰਤ ਹੋਇ ਨਿਹਕਾਮੀ॥***
***ਤਿਸ ਕਉ ਹੋਤ ਪਰਾਪਤਿ ਸੁਆਮੀ॥ ਅੰਗ - 286***

ਜਿਹੜਾ ਸੇਵਾ ਕਰਦਾ ਹੋਇਆ ਕਾਮਨਾ ਤੋਂ ਰਹਿਤ ਹੋ ਜਾਂਦਾ ਹੈ ਉਸ ਨੂੰ ਵਾਹਿਗੁਰੂ ਮਿਲ ਜਾਂਦਾ ਹੈ। ਸੋ ਇਸ ਤਰ੍ਹਾਂ ਸਤਿਗੁਰੂ ਦੀ ਸੇਵਾ ਵਿਚ ਅਸੀਂ ਲਗਦੇ ਹਾਂ ਤਾਂ ਉਹ ਸਾਨੂੰ ਨਾਮ ਰਤਨ ਕੱਢ ਕੇ ਦੇ

ਦਿੰਦਾ ਹੈ ਜਿਸ ਦਾ ਕੋਈ ਮੁੱਲ ਨਹੀਂ ਹੈ।

ਸੋ ਮਹਾਰਾਜ ਇਸ ਸ਼ਬਦ ਦੇ ਵਿਚ ਦੋਵੇਂ ਗੱਲਾਂ ਦਸਦੇ ਨੇ। ਇਕ ਤਾਂ ਇਹ ਦਸਦੇ ਨੇ ਕਿ ਜਿਹੜੇ ਗੁਰੂ ਤੋਂ ਦੂਰ ਰਹਿੰਦੇ ਨੇ, ਜਿਨ੍ਹਾਂ ਨੂੰ ਗੁਰੂ ਦੀ ਪ੍ਰਾਪਤੀ ਨਹੀਂ ਹੋਈ, ਗੁਰੂ ਪ੍ਰਸੰਨ ਨਹੀਂ ਹੋਇਆ। ਜਿਨ੍ਹਾਂ ਨੂੰ ਗੁਰੂ ਮਿਲਿਆ ਨਹੀਂ ਹੈ, ਕਹਿੰਦੇ ਉਸ ਦਾ ਜੀਵਨ ਜਿਹੜਾ ਹੈ, ਉਹ ਦੁੱਖਾਂ ਦਾ ਭਰਿਆ ਹੋਇਆ ਕਰਦਾ ਹੈ। ਸੁੱਖ ਨਹੀਂ ਹੁੰਦਾ ਕਿਉਂਕਿ ਸੁੱਖ ਦੇਣ ਵਾਲੀ ਚੀਜ਼ ਹੈ ਨਾਮ।

***ਐਸਾ ਜਗੁ ਦੇਖਿਆ ਜੂਆਰੀ॥***
***ਸਭਿ ਸੁਖ ਮਾਗੈ ਨਾਮੁ ਬਿਸਾਰੀ॥*** ***ਅੰਗ - 222***

ਨਾਮ ਨੂੰ ਭੱਲ ਕੇ ਸੁੱਖ ਮੰਗਦਾ ਹੈ। ਜਦੋਂ ਫੇਰ ਗੁਰੂ ਦੀ ਸੇਵਾ ਵਿਚ ਲੱਗ ਜਾਂਦਾ ਹੈ ਤਾਂ ਗੁਰੂ ਪ੍ਰਸੰਨ ਹੋ ਜਾਂਦਾ ਹੈ ਤੇ ਪ੍ਰਸੰਨ ਹੋਇਆ-ਹੋਇਆ ਗੁਰੂ ਫੇਰ ਨਾਮ ਰੂਪੀ ਰਤਨ ਉਸ ਨੂੰ ਦੇ ਦਿੰਦਾ ਹੈ ਤੇ ਉਸ ਰਤਨ ਨੂੰ ਪਾ ਕੇ ਆਪ ਵੀ ਸੁਖੀ ਹੁੰਦਾ ਹੈ, 101 ਕੁਲਾਂ ਦਾ ਉਧਾਰ ਕਰ ਦਿੰਦਾ ਹੈ, 24 ਦਾਦਕਿਆਂ ਦੀਆਂ, 20 ਨਾਨਕਿਆਂ ਦੀਆਂ, 16 ਜਿੱਥੇ ਵਿਆਹਿਆ ਹੋਇਆ ਹੈ, 12 ਜਿੱਥੇ ਲੜਕਾ ਲੜਕੀ ਵਿਆਹੇ ਹੋਏ ਨੇ, 11 ਜਿੱਥੇ ਭੈਣ ਵਿਆਹੀ ਹੋਈ ਹੈ, 9 ਜਿੱਥੇ ਭੂਆ ਹੈ ਤੇ 8 ਜਿਥੇ ਮਾਸੀ ਹੈ, ਇਨ੍ਹਾਂ ਦੀਆਂ 101 ਕੁਲਾਂ ਨੂੰ ਨਰਕਾਂ ਵਿਚੋਂ ਕੱਢ ਕੇ ਸਵਰਗਾਂ ਵਿਚ ਲੈ ਜਾਂਦਾ ਹੈ ਕਿਉਂਕਿ ਉਸ ਦੇ ਕੋਲ ਇਕ ਰਤਨ ਹੈ ਜਿਸ ਦਾ ਮੁੱਲ ਨਹੀਂ ਪੈਂਦਾ। ਉਹ ਐਡਾ ਮਾਲਦਾਰ ਹੋ ਜਾਂਦਾ ਹੈ ਕਿ ਸਾਰੀ ਦਰਗਾਹ ਉਸ ਦਾ ਆਦਰ-ਸਤਿਕਾਰ ਕਰਕੇ ਉਸ ਨੂੰ ਭੇਂਟ ਦਿੰਦੇ ਨੇ ਕਿ ਤੇਰੇ ਬਜ਼ੁਰਗ ਨਰਕਾਂ ਵਿਚ ਸੜ੍ਹਦੇ ਸੀ, ਜਿਹੜੇ ਕੁੱਤੇ-ਬਿੱਲੇ ਬਣ ਚੁੱਕੇ ਸੀ, ਭੂਤ ਬਣੇ ਫਿਰਦੇ ਸੀ ਉਨ੍ਹਾਂ ਸਾਰਿਆਂ ਨੂੰ ਅਸੀਂ ਤਾਰਦੇ ਹਾਂ ਤੇ ਉਨ੍ਹਾਂ ਨੂੰ ਬਹੁਤ ਹੀ ਵਧੀਆ ਥਾਂ ਪ੍ਰਾਪਤ ਹੋ ਜਾਇਆ ਕਰਦ ਹੈ ਨੇ ਤੇ ਤਰ ਜਾਇਆ ਕਰਦੀਆਂ ਨੇ ਉਹ ਰੂਹਾਂ ਭਵਜਲ ਤੋਂ।

ਸੋ ਐਡੀ ਵੱਡੀ ਚੀਜ਼ ਜਿਸ ਦੇ ਕੋਲ ਆ ਜਾਵੇ ਗੁਰੂ ਦੀ ਸੇਵਾ ਕਰਕੇ ਮਹਾਰਾਜ ਕਹਿੰਦੇ ਉਸ ਨੂੰ ਮਹਾਨ ਸੁੱਖ ਹੋਇਆ ਕਰਦਾ ਹੈ। ਸੋ ਸਾਨੂੰ ਹਰੀ ਦਾ ਜਲ ਮਿਲਣਾ, ਸਤਿਸੰਗ ਮਿਲ ਜਾਣਾ, ਇਹ ਪੁੰਨ ਕਰਮਾਂ ਦਾ ਫਲ ਹੈ ਇਹ ਪੁੰਨ ਕਰਮਾਂ ਦਾ ਫਲ ਹੈ ਜੋ ਵਾਹਿਗੁਰੂ ਜੀ ਨੇ ਸਾਨੂੰ ਦਿਤਾ ਹੈ।

***ਵਾਹਿਗੁਰੂ ਜੀ ਕਾ ਖਾਲਸਾ***
***ਵਾਹਿਗੁਰੂ ਜੀ ਕੀ ਫਤਹਿ।***



# 27

ਸੋਰਠਿ ਮਹਲਾ ੫ ॥

***ਗੁਰਿ ਪੂਰੈ ਕੀਤੀ ਪੂਰੀ॥ ਪ੍ਰਭੁ ਰਵਿ ਰਹਿਆ ਭਰਪੂਰੀ॥***
***ਖੇਮ ਕੁਸਲ ਭਇਆ ਇਸਨਾਨਾ॥ ਪਾਰਬ੍ਰਹਮ ਵਿਟਹੁ ਕੁਰਬਾਨਾ॥੧॥***
***ਗੁਰ ਕੇ ਚਰਨ ਕਵਲ ਰਿਦ ਧਾਰੇ॥ ਬਿਘਨੁ ਨ ਲਾਗੈ ਤਿਲ ਕਾ ਕੋਈ***
***ਕਾਰਜ ਸਗਲ ਸਵਾਰੇ॥੧॥ਰਹਾਉ॥***
***ਮਿਲਿ ਸਾਧੂ ਦੁਰਮਤਿ ਖੋਏ॥ ਪਤਿਤ ਪੁਨੀਤ ਸਭ ਹੋਏ॥***
***ਰਾਮਦਾਸਿ ਸਰੋਵਰ ਨਾਤੇ॥ ਸਭ ਲਾਥੇ ਪਾਪ ਕਮਾਤੇ॥੨॥***
***ਗੁਨ ਗੋਬਿੰਦ ਨਿਤ ਗਾਈਐ॥ ਸਾਧਸੰਗਿ ਮਿਲਿ ਧਿਆਈਐ॥***
***ਮਨ ਬਾਂਛਤ ਫਲ ਪਾਏ॥ ਗੁਰੁ ਪੂਰਾ ਰਿਦੈ ਧਿਆਏ॥੩॥***
***ਗੁਰ ਗੋਪਾਲ ਆਨੰਦਾ॥ ਜਪਿ ਜਪਿ ਜੀਵੈ ਪਰਮਾਨੰਦਾ॥***
***ਜਨ ਨਾਨਕ ਨਾਮੁ ਧਿਆਇਆ॥ ਪ੍ਰਭ ਅਪਨਾ ਬਿਰਦੁ ਰਖਾਇਆ॥੪॥੧੦॥੬੦॥***

***ਪੰਨਾ - 624***

ਸਾਧਸੰਗਤ ਜੀ,

***ਵਾਹਿਗੁਰੂ ਜੀ ਕਾ ਖਾਲਸਾ***
***ਵਾਹਿਗੁਰੂ ਜੀ ਕੀ ਫਤਹਿ।***

ਗੁਰੂ ਮਹਾਰਾਜ ਦੀ ਅਪਾਰ ਕ੍ਰਿਪਾ ਹੈ ਕਿ ਇਸ ਜਲਦੇ-ਬਲਦੇ ਯੁੱਗ ਦੇ ਅੰਦਰ ਸਾਨੂੰ ਹਰੀ ਦਾ ਜੱਸ ਸਰਵਣ ਕਰਨ ਵਾਸਤੇ ਅੰਮ੍ਰਿਤ ਵੇਲਾ ਬਖਸ਼ਿਆ ਹੈ। ਪੂਰੇ ਭਾਗ ਜਾਗਣ ਤਾਂ ਦੋ-ਚੀਜ਼ਾਂ ਮਿਲਦੀਆਂ ਨੇ। ਹਰੀ ਦਾ ਜਸ ਤੇ ਸਾਧੂ ਦੀ ਸੰਗਤ -

***ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥ ਅੰਗ - 642***

ਇਸ ਦੇ ਬਾਰੇ ਮਹਾਰਾਜ ਜੀ ਏਸ ਸ਼ਬਦ ਦੇ ਅੰਦਰ ਫੁਰਮਾਨ ਕਰਦੇ ਨੇ ਕਿ ਆਦਮੀ ਦੇ ਸਰੀਰ ਵਿਚ ਆਉਣ ਤੋਂ ਪਹਿਲਾਂ ਇਹ ਬੇਅੰਤ ਸਰੀਰ ਬਦਲ ਚੁੱਕਿਆ ਹੈ। ਇਸ ਨੂੰ ਪਤਾ ਨਹੀਂ ਲਗਦਾ ਕਿ ਮੈਂ ਕੌਣ ਹਾਂ? ਬਾਰ-ਬਾਰ ਭੁੱਲਦਾ ਹੈ। ਸਾਮ੍ਹਣੇ ਦੇਖਦਾ ਹੈ ਸਭ ਚੀਜ਼ਾਂ ਫੇਰ ਭੁੱਲ ਜਾਂਦਾ ਹੈ। ਇਕ ਤਾਂ ਇਸ ਨੂੰ ਇਹ ਨਹੀਂ ਪਤਾ ਰਹਿੰਦਾ ਕਿ ਮੈਂ ਸੰਸਾਰ ਤੋਂ ਚਲਿਆ ਜਾਣਾ ਹੈ ਤੇ ਅੱਗੇ ਕੋਈ ਹੋਰ ਸੰਸਾਰ ਹੈ ਜਿਸ ਥਾਂ ਤੇ ਜਾ ਕੇ ਮੈਂ ਰਹਿਣਾ ਵਸਣਾ ਹੈ। ਉਹ ਸੰਸਾਰ ਕਿਹੋ ਜਿਹਾ ਹੈ ਉਥੇ ਕਿਹੜੀ ਚੀਜ਼ ਦੀ ਲੋੜ ਹੈ ਇਸਨੂੰ ਸਾਰੀ ਆਸਾ ਜੀ ਵਾਰ ਦੇ ਅੰਦਰ ਬਹੁਤ ਵਿਸਥਾਰ ਦੇ ਨਾਲ ਸਰਵਣ ਕਰਿਆ ਹੈ। ਐਸਾ ਕੰਮ ਨਾ ਕੀਤਾ ਜਾਵੇ ਕਿ ਜਦੋਂ ਉਸ ਥਾਂ ਤੇ ਜਾਣਾ ਹੈ ਤਾਂ ਹਾਰ ਹੋ ਜਾਵੇ। ਸੋ ਇਹ ਜੋ ਮਨੁੱਖ ਹੈ ਇਹ ਕਰਮ ਕਰਦਾ ਹੈ। ਦੋ ਤਰ੍ਹਾਂ ਦੇ ਕਰਮ ਹੁੰਦੇ ਨੇ - ਇਕ ਕਰਮ ਸ਼ੁਭ ਹੋਇਆ ਕਰਦੇ ਨੇ, ਇਕ ਅਸ਼ੁੱਭ ਹੋਇਆ ਕਰਦੇ ਨੇ। ਅਸ਼ੁਭ ਕਰਮ ਆਦਮੀ ਦੇ ਅੰਦਰ ਮੈਲ ਪੈਦਾ ਕਰਦੇ ਨੇ। ਮਹਾਰਾਜ ਕਹਿੰਦੇ ਮੈਲ ਐਨੀ ਜ਼ਬਰਦਸਤ ਹੈ ਕਿ -

***ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥***

***ਅੰਗ - 651***

ਮਾਇਆ ਦੀ ਸੰਗਤ ਕਰਨ ਦੇ ਨਾਲ ਪ੍ਰਾਕ੍ਰਿਤੀ ਦੇ ਨਾਲ ਇਸ ਦਾ ਸੰਜੋਗ ਹੋਣ ਦੇ ਨਾਲ, ਜੀਵ

ਆਤਮਾ ਤੇ ਪ੍ਰਾਕ੍ਰਿਤੀ ਦਾ ਅਸਰ ਪੈ ਗਿਆ ਜਿਹੜਾ ਅਸਲ ਸੀ ਉਸ ਦਾ ਅਸਰ ਲਹਿ ਗਿਆ। ਅਸਲ ਵਿਚ ਹਾਂ ਅਸੀਂ ਪ੍ਰਮੇਸ਼ਰ ਦਾ ਰੂਪ –

***ਕਬੀਰ ਨਿਰਮਲ ਬੂੰਦ ਅਕਾਸ ਕੀ ਪਰਿ ਗਈ ਭੂਮਿ ਬਿਕਾਰ॥***
***ਬਿਨੁ ਸੰਗਤਿ ਇਉ ਮਾਂਨਈ ਹੋਇ ਗਈ ਭਠ ਛਾਰ॥*** ***ਅੰਗ – 1375***

ਸੀ ਤਾਂ ਨਿਰਮਲ ਬੂੰਦ ਪਰ ਜਦੋਂ ਇਹ ਪ੍ਰਾਕ੍ਰਿਤੀ ਦੇ ਨਾਲ, ਮਾਇਆ ਦੇ ਨਾਲ ਰਲੀ, ਅਵਿਦਿਆ ਦਾ ਇਸ ਦੇ ਉਤੇ ਅਸਰ ਹੋਇਆ, ਭੁੱਲ, ਅਗਿਆਨ, ਮਾਇਆ; ਥੋੜ੍ਹਾ ਫਰਕ ਹੈ ਇਨ੍ਹਾਂ ਦੇ ਅੰਦਰ ਲੇਕਿਨ ਸਾਰੀਆਂ ਚੀਜ਼ਾਂ ਦਾ ਜੇ ਸਮੁੱਚਾ ਅਸੀਂ ਲਈਏ ਉਹ ਇਹ ਹੈ ਕਿ ਜਿਸ ਚੀਜ਼ ਦਾ ਅਸਰ ਇਸ ਨੂੰ ਆਪਣੇ ਆਪ ਤੋਂ ਭੁਲਾ ਦੇਵੇ ਉਸ ਨੂੰ ਅਵਿਦਿਆ ਕਹਿੰਦੇ ਨੇ, ਅਗਿਆਨ ਕਹਿੰਦੇ ਨੇ। ਸੋ ਏਸ ਅਗਿਆਨ ਦੇ ਅਸਰ ਵਿਚ ਆ ਕੇ ਪ੍ਰਮੇਸ਼ਰ ਨੂੰ ਭੁੱਲ ਗਿਆ, ਆਪਣੇ ਆਪ ਨੂੰ ਭੁੱਲ ਗਿਆ ਇਸ ਨੂੰ ਪਤਾ ਹੀ ਨਹੀਂ ਲਗਦਾ ਕਿ ਮੈਂ ਕੌਣ ਹਾਂ? ਐਨਾ ਭੁਲਿਆ ਕਿ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਦੇਹ ਮੰਨਦਾ ਹੈ, ਜੋ ਪਹਿਲਾਂ ਇਸ ਦੇ ਕੋਲ ਨਹੀਂ ਸੀ ਤੇ ਕੁਝ ਸਮੇਂ ਤੋਂ ਬਾਅਦ ਫੇਰ ਇਸ ਦੇ ਕੋਲ ਨਹੀਂ ਹੋਏਗੀ, ਜਿਹੜਾ ਇਸ ਦਾ ਆਪਣਾ ਆਪ ਹੈ ਇਸ ਵਲ ਕਦੇ ਧਿਆਨ ਹੀ ਨਹੀਂ ਦਿੰਦਾ ਕਿ ਮੈਂ ਕੌਣ ਹਾਂ? ਜਦੋਂ ਪ੍ਰਾਕ੍ਰਿਤੀ ਦੇ ਨਾਲ ਜਾ ਕੇ ਰਲਦਾ ਹੈ ਤਾਂ ਇਥੇ ਆ ਕੇ ਕਰਮ ਕਰਦਾ ਹੈ ਤੇ ਕਰਮ ਕਰਕੇ ਇਹ ਕਹਿੰਦਾ ਹੈ ਕਿ ਮੈਂ ਕਰਿਆ ਹੈ। ਚਾਹੇ ਚੰਗਾ ਕਰਮ ਕਰ ਲਏ ਚਾਹੇ ਮਾੜੇ ਕਰਮ ਕਰ ਲਏ ਤਾਂ ਦੋਵੇਂ ਕਰਮਾਂ 'ਚ ਜੰਜੀਰਾਂ ਪੈ ਜਾਂਦੀਆਂ ਨੇ। ਚਾਹੇ ਸੋਨੇ ਦੀ ਬੇੜੀ ਲੱਗੀ ਹੋਵੇ ਚਾਹੇ ਲੋਹੇ ਦੀ ਲੱਗੀ ਹੋਵੇ ਹੈ ਤਾਂ ਬੰਧਨ ਹੀ ਲੇਕਿਨ ਇਸ ਦੀ ਰੁਚੀ ਮਾਇਆ ਵਲ ਹੋਣ ਕਰਕੇ ਇਸ ਦੇ ਜੋ ਪੰਜ ਵਿਸ਼ੇ ਨੇ, ਜਿਨ੍ਹਾਂ ਤੋਂ ਇਸ ਮਾਇਆ ਦੀ ਉਤਪਤੀ ਹੋ ਕੇ ਇਸ ਦੀ ਫੈਲਾਓ ਹੋਈ ਹੈ। ਉਹ ਸ਼ਬਦ, ਸਪਰਸ਼, ਰੂਪ, ਰਸ, ਗੰਧ ਪੰਜ ਵਿਸ਼ੇ ਨੇ।

ਸ਼ਬਦ ਤੋਂ ਆਕਾਸ਼ ਹੋਇਆ ਹੈ, ਸਪਰਸ਼ ਤੋਂ ਹਵਾ ਬਣੀ ਹੈ, ਰੂਪ ਤੋਂ ਅਗਨ ਬਣੀ ਹੈ, ਰਸ ਤੋਂ ਪਾਣੀ ਬਣਿਆ ਹੈ, ਗੰਧ ਤੋਂ ਮਿੱਟੀ ਬਣੀ ਹੈ ਤੇ ਇਨ੍ਹਾਂ ਦੇ ਜਿਹੜੇ ਸੂਖਸ਼ਮ (ਸੂਖਮ) ਭੂਤ ਨੇ, ਪੰਜ ਉਹ ਬਣੇ ਨੇ ਜਿਨ੍ਹਾਂ ਨੂੰ ਪੰਜ ਜਜ਼ਬੇ ਕਹਿੰਦੇ ਨੇ – ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ। ਇਨ੍ਹਾਂ ਦੇ ਨਾਲ ਫੇਰ ਬਹੁਤ ਚੀਜ਼ਾਂ ਬਣ ਗਈਆਂ। ਇਹ ਸਾਰੀਆਂ ਚੀਜ਼ਾਂ ਹਉਮੈ ਤੱਤ ਦੇ ਵਿਚੋਂ ਪੈਦਾ ਹੋਈਆਂ ਹਨ –

***ਹਉਮੈ ਵਿਚਿ ਜਗੁ ਉਪਜੈ ਪੁਰਖਾ***
***ਨਾਮਿ ਵਿਸਰਿਐ ਦੁਖੁ ਪਾਈ॥*** ***ਅੰਗ – 946***

ਇਸ ਹਉਮੈ ਦਾ ਕੰਮ ਇਹ ਹੈ ਕਿ ਇਸ ਨੇ ਨਾਮ ਨੂੰ ਕੱਟ ਦੇਣਾ ਹੈ। ਨਾਮ ਇਸ ਦੇ ਅੰਦਰ ਹਰ ਵਕਤ ਚਲਦਾ ਹੈ, ਕੋਈ ਸਮਾਂ ਨਹੀਂ ਹੈ ਜਿਸ ਵਕਤ ਇਸ ਦੇ ਅੰਦਰੋਂ ਨਾਮ ਖਤਮ ਹੋ ਜਾਵੇ, ਬੰਦ ਹੋ ਜਾਵੇ। ਹਉਮੈ ਨੇ ਇਸ ਜੀਵਨ ਦੀ ਬੁੱਧੀ ਨੀਵੇਂ ਦਰਜੇ ਦੀ ਕਰ ਦਿਤੀ। ਪ੍ਰਾਕ੍ਰਿਤੀ ਦੇ ਨਾਲ ਰਲ ਕੇ ਜਿਹੜੀ ਹੋਣੀ ਸੀ ਉਹ ਤਾਂ ਹੋ ਗਈ ਜਿਹੜੀ ਇਸ ਦੇ ਅੰਦਰ ਆਤਮਕ ਜਾਗਰਤਾ ਸੀ ਉਹ ਬਿਲਕੁਲ ਘਟ ਗਈ। ਭੁੱਲ ਗਿਆ, ਇਸ ਨੂੰ ਪਤਾ ਹੀ ਨਹੀਂ ਹੈ ਕਿ ਮੇਰੀ ਕੋਈ ਹੋਰ ਜਾਗ ਵੀ ਹੈ। ਇਹ ਪ੍ਰਾਕ੍ਰਿਤੀ ਦੀ ਜਾਗ ਵਿਚ ਜਾਗਦਾ ਹੈ। ਮਹਾਰਾਜ ਕਹਿੰਦੇ ਪ੍ਰਾਕ੍ਰਿਤੀ ਦੀ ਜਿਹੜੀ ਜਾਗੀ ਹੈ ਇਹ ਇਕ ਨੀਂਦ ਹੈ ਜ਼ਬਰਦਸਤ ਕਿਉਂਕਿ ਇਸ ਦੇ ਵਿਚ ਤਿੰਨ ਗੁਣ ਨੇ ਰਜੋ ਗੁਣ, ਤਮੋ ਗੁਣ, ਸਤੋ ਗੁਣ। ਇਸ ਨੀਂਦ ਵਿਚ ਇਹ ਸਦਾ ਹੀ ਸੁੱਤਾ ਰਹਿੰਦਾ ਹੈ, ਗਾੜ੍ਹੀ ਨੀਂਦ ਵਿਚ ਸੁੱਤਾ ਪਿਆ ਹੈ। ਸੁਪਨੇ ਵਿਚ ਜਿਵੇਂ ਜੀਵ ਦਾ ਹਾਲ ਹੁੰਦਾ ਹੈ ਇਸੇ ਤਰ੍ਹਾਂ ਉਹ ਸੁਪਨਾ ਰਾਤ ਦਾ ਹੁੰਦਾ ਹੈ। ਜਾਗ ਆ ਜਾਂਦੀ ਹੈ, ਰਾਤ ਮੁੱਕ ਜਾਂਦੀ ਹੈ। ਇਕ ਸੁਪਨਾ ਹੈ ਸਾਰੀ ਹੀ ਜ਼ਿੰਦਗੀ ਦਾ। ਜਦੋਂ ਤੋਂ ਪ੍ਰਮੇਸ਼ਰ ਨੇ ਇਸ ਦਾ ਵਜੂਦ ਕਾਇਮ ਕੀਤਾ ਹੈ ਉਦੋਂ ਤੋਂ ਇਸ ਨੂੰ ਜਾਗ ਨਹੀਂ ਆਈ ਸੁੱਤਾ ਹੀ ਪਿਆ ਹੈ। ਅਨੇਕਾਂ ਕਿਸਮ ਦੇ ਸੁਪਨੇ ਦੇਖ ਰਿਹਾ ਹੈ ਕਿਤੇ ਰਾਜਾ ਬਣ ਜਾਂਦਾ ਹੈ, ਕਿਤੇ ਗਰੀਬ ਬਣ ਜਾਂਦਾ ਹੈ, ਕਿਤੇ ਕੋਠੀਆਂ ਦਾ ਮਾਲਕ ਬਣ ਜਾਂਦਾ ਹੈ, ਕਿਸੇ ਥਾਂ ਤੇ ਫੁਟ-ਪਾਥ ਤੇ

ਸੌਂਦਾ ਹੈ। ਅਨੇਕਾਂ ਸੁਪਨਿਆਂ ਦੇ ਇਹ ਦ੍ਰਿਸ਼ ਦੇਖ ਚੁੱਕਿਆ ਹੈ ਲੇਕਿਨ ਇਸਨੂੰ ਜਾਗ ਨਹੀਂ ਆਉਂਦੀ। ਕਹਿੰਦੇ ਇਕੱਲਾ ਇਹੀ ਨਹੀਂ ਹੈ ਸਾਰਾ ਹੀ ਸੰਸਾਰ ਸੁੱਤਾ ਪਿਆ ਹੈ-

***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥*** ***ਅੰਗ - 920***

ਕਹਿੰਦੇ ਜੇ ਗੁਰੂ ਦੀ ਕ੍ਰਿਪਾ ਹੋ ਜਾਵੇ ਤਾਂ ਜਾਗ ਆ ਜਾਂਦੀ ਹੈ, ਨਹੀਂ ਤਾਂ ਗੁਰੂ ਦੀ ਕ੍ਰਿਪਾ ਤੋਂ ਬਗੈਰ ਇਸ ਨੂੰ ਜਾਗ ਨਹੀਂ ਆਇਆ ਕਰਦੀ। ਸੋ ਇਸ ਨੀਂਦ ਦੇ ਅੰਦਰ ਇਕ ਨਵੀਂ ਦੁਨੀਆਂ ਸ਼ੁਰੂ ਹੋ ਗਈ ਪ੍ਰਮੇਸ਼ਰ ਨੂੰ ਭੁੱਲ ਕੇ ਉਸ ਦੇ ਆਪਣੇ ਨਿਯਮ ਨੇ, ਆਪਣੇ **regulation** (ਨਿਯਮ-ਬੱਧਤਾ) ਨੇ, ਆਪਣੇ ਸਿਧਾਂਤ ਨੇ। ਉਨ੍ਹਾਂ ਵਿਚ ਇਹ ਕਰਮ ਕਰਦਾ ਹੈ। ਕਰਮ ਕਰਨ ਨਾਲ ਬੰਨ੍ਹਿਆ ਜਾਂਦਾ ਹੈ। ਇਸ ਦੀ ਜੋ ਰੁਚੀ ਹੈ ਮਾਇਆ ਦੀ ਉਹ ਚੰਗੇ ਪਾਸੇ, ਸ਼ੁਭ ਵਲ ਨੂੰ ਨਹੀਂ ਹੈ। ਇਸ ਦੀ ਰੁਚੀ ਹੈ ਭੋਗਾਂ ਵਲ ਨੂੰ। ਇਸ ਦੇ ਵਿਚ ਫੇਰ ਪੈਸਾ ਜੋੜਦਾ ਹੈ। ਪੈਸਾ ਜੋੜਨ ਵਾਸਤੇ ਫੇਰ ਪਾਪ ਕਰਦਾ ਹੈ -

***ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥*** ***ਅੰਗ - 417***

ਸੋ ਉਸ ਦੇ ਵਾਸਤੇ ਬੇਅੰਤ ਕਿਸਮ ਦੇ ਗਲਤ ਕੰਮ ਕਰਦਾ ਹੈ, ਮਿਲਾਵਟਾਂ ਕਰਦਾ ਹੈ, ਧੋਖੇ ਕਰਦਾ ਹੈ, ਫਰੇਬ ਕਰਦਾ ਹੈ, ਰਿਸ਼ਵਤਾਂ ਲੈਂਦਾ ਹੈ ਤੇ ਸਾਰਾ ਹੀ ਜੀਵਨ ਇਨ੍ਹਾਂ ਗੱਲਾਂ ਵਿਚ ਲੰਘ ਜਾਂਦਾ ਹੈ ਕਿ ਮੈਂ ਜ਼ਿਆਦਾ ਪੈਸੇ ਪੈਦਾ ਕਰਾਂ, ਬਾਲ ਬੱਚਿਆਂ ਵਾਸਤੇ ਬਣਾਵਾਂ। ਇਹ ਕਰਦਾ-ਕਰਦਾ ਸੰਸਾਰ ਤੋਂ ਤੁਰ ਜਾਂਦਾ ਹੈ। ਇਸ ਦੇ ਜਿਹੜੇ ਨੇ.....ਕਿਉਂਕਿ ਅਗਿਆਨ ਹੈ ਤੇ ਅਗਿਆਨ ਦੇ ਨਾਲ ਕਰਮ ਜਿਹੜੇ ਨੇ ਉਹ ਅੰਤਸ਼ਕਰਨ ਦੇ ਵਿਚ ਜਮ੍ਹਾਂ ਹੋ ਜਾਂਦੇ ਨੇ। ਤਿੰਨ ਕਿਸਮ ਦੇ ਕਰਮ ਹੋਇਆ ਕਰਦੇ ਨੇ। ਇਕ ਤਾਂ ਉਹ ਕਰਮ ਨੇ ਜਿਹੜੇ ਸਾਡੇ ਅੰਤਸ਼ਕਰਨ ਦੇ ਗੁਦਾਮ ਵਿਚ ਜਮ੍ਹਾਂ ਪਏ ਨੇ। ਉਹ ਹਜ਼ਾਰ ਸਾਲ ਦੇ ਵੀ ਉਥੇ ਪਏ ਨੇ, ਲੱਖ ਸਾਲ ਦੇ ਵੀ ਉਥੇ ਪਏ ਨੇ, ਪੰਜ-ਦੱਸ ਸਾਲ ਦੇ ਵੀ ਉਥੇ ਪਏ ਨੇ ਤੇ ਇਸ ਜਨਮ ਤੋਂ ਪਹਿਲਾਂ ਜੋ ਸੀ ਉਹ ਵੀ ਉਥੇ ਪਏ ਨੇ। ਉਸ ਸਟੋਰ ਦਾ ਨਾਂ ਅੰਤਸ਼ਕਰਣ ਹੈ। ਉਸ ਦੇ ਚਾਰ ਰੂਪ ਨੇ। ਇਕ ਮਨ ਹੈ, ਇਕ ਬੁੱਧੀ ਹੈ, ਇਕ ਚਿੱਤ ਹੈ ਤੇ ਇਕ ਮੈਂ ਹੈ। ਚਾਰਾਂ ਨੂੰ ਜੇ ਮਿਲਾ ਦੇਈਏ ਉਸ ਨੂੰ ਅੰਤਸ਼ਕਰਣ ਕਹਿੰਦੇ ਨੇ। ਇਹ ਇਕ ਭਾਂਡਾ ਬਣ ਜਾਂਦਾ ਹੈ। ਭਾਂਡਾ ਬਣਦਾ ਹੈ ਇਹ ਅਗਿਆਨ ਦੀ ਮਿੱਟੀ ਦੇ ਨਾਲ। ਇਸ ਭਾਂਡੇ ਵਿਚ ਜਾਨ ਪੈਂਦੀ ਹੈ ਆਤਮਾ ਦੇ ਨਾਲ।

ਸੋ ਇਸ ਨੂੰ ਅਗਿਆਨ ਹੋਣ ਕਰਕੇ ਇਸ ਦੇ ਕਰਮ ਅੰਤਸ਼ਕਰਨ ਦੇ ਵਿਚ ਟਿਕ ਜਾਂਦੇ ਨੇ। ਇਸ ਤਰ੍ਹਾਂ ਕਰਮਾਂ ਦਾ ਲੇਖਾ-ਜੋਖਾ ਵਧਦਾ ਹੀ ਤੁਰਿਆ ਜਾਂਦਾ ਹੈ। ਉਸ ਦਾ ਫਲ ਭੋਗਣ ਵਾਸਤੇ ਫੇਰ ਇਸਨੂੰ ਨਵਾਂ ਜਨਮ ਲੈਣਾ ਪੈਂਦਾ ਹੈ। ਅਗਲੇ ਜਨਮ ਫੇਰ ਕਰਮ ਕਰਦਾ ਹੈ ਉਸ ਤੋਂ ਬਾਅਦ ਫੇਰ ਅਗਲਾ ਜਨਮ, ਫੇਰ ਕਰਮ ਕਰਦਾ ਹੈ। ਔਖੀ ਜਿਹੜੇ ਦੂਸਰੇ ਕਰਮ ਨੇ ਉਹ ਵਧਦੇ ਜਾਂਦੇ ਨੇ ਜਿਨ੍ਹਾਂ ਨੂੰ ਪਾਪ ਕਰਮ ਕਹਿੰਦੇ ਨੇ। ਪੁੰਨ ਕਰਮ ਘਟ ਜਾਂਦੇ ਨੇ, ਥੋੜ੍ਹੇ ਹੁੰਦੇ ਨੇ ਤੇ ਪਾਪ-ਪੁੰਨ ਦੇ ਨਾਲ ਫੇਰ ਸਰੀਰ ਮਿਲਿਆ ਕਰਦਾ ਹੈ। ਪਾਪ ਬਹੁਤੇ ਹੋਣ ਤਾਂ ਸਰੀਰ ਰੋਗੀ ਮਿਲਦਾ ਹੈ, ਗਰੀਬੀ ਪੱਲੇ ਪੈਂਦੀ ਹੈ, ਚਿੰਤਾ ਮਨ ਵਿਚ ਰਹਿੰਦੀ ਹੈ, ਦੁੱਖ ਹੀ ਦੁੱਖ ਮਿਲਦਾ ਹੈ। ਜੇ ਪੁੰਨ ਕਰਮ ਵਧੇ ਹੋਣ ਤਾਂ ਸਤਿਸੰਗ ਮਿਲਦਾ ਹੈ, ਸਾਧੂਆਂ ਦੀ ਸੰਗਤ ਮਿਲਦੀ ਹੈ, ਗੁਰੂ ਦਾ ਬਚਨ ਕਮਾਉਣ ਦੀ ਸ਼ਕਤੀ ਮਿਲਦੀ ਹੈ, ਗੁਰੂ-ਘਰ ਦੇ ਵਿਚ ਜਾਂਦਾ ਹੈ, ਜਾਗ ਜਿਹੀ ਇਸ ਦੇ ਅੰਦਰ ਆਉਂਦੀ ਰਹਿੰਦੀ ਹੈ। ਇਹ ਸ਼ੁਭ ਕਰਮਾਂ ਦੀ ਨਿਸ਼ਾਨੀ ਹੁੰਦੀ ਹੈ। ਮਾੜੇ ਜਿਹੜੇ ਕਰਮ ਨੇ ਉਹ ਸਤਿਸੰਗ ਵਿਚ ਨਹੀਂ ਆਉਣ ਦਿੰਦੇ। ਸਤਿਸੰਗ ਵਿਚ ਆਉਣ ਤੋਂ ਕੋਈ ਰੋਕਦਾ ਨਹੀਂ ਹੈ ਲੇਕਿਨ ਫੇਰ ਵੀ ਜਿਹੜੇ ਐਸੇ ਕਰਮ ਕੀਤੇ ਹੋਏ ਨੇ ਉਹ ਮਨ ਦੀ ਰੁਚੀ ਨਹੀਂ ਬਣਨ ਦਿੰਦੇ। ਜੇ ਭਲਾਂ ਆ ਵੀ ਜਾਵੇ ਤਾਂ ਉਸਨੂੰ ਕੱਟ ਦਿੰਦੇ ਨੇ। ਸੋ ਉਹ ਸਤਿਸੰਗ ਵਿਚ ਨਹੀਂ ਆ ਸਕਦਾ।

***ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ॥*** ***ਅੰਗ - 95***

ਇਹ ਭਾਗਾਂ ਵਾਲੀ ਚੀਜ਼ ਹੈ ਉਂਜ ਨਹੀਂ ਪ੍ਰਾਪਤ ਹੋਇਆ ਕਰਦੀ। ਸੋ ਇਨ੍ਹਾਂ ਦੋ ਚੀਜ਼ਾਂ ਦਾ ਬਣਿਆ ਹੋਇਆ ਸਰੀਰ ਪਾਪ ਤੇ ਪੁੰਨ ਦਾ ਘੁੰਮਦਾ ਫਿਰਦਾ ਹੈ। ਹੁਣ ਇਸ ਦਾ ਖਾਤਮਾ ਵੀ ਕਿਤੇ ਹੋਵੇ? ਮਹਾਰਾਜ ਕਹਿੰਦੇ ਇਕੋ ਤਰੀਕਾ ਹੈ ਹੋਰ ਕੋਈ ਤਰੀਕਾ ਨਹੀਂ ਕਿ ਕਦੇ ਇਸ ਨੂੰ ਫਿਰਦੇ-ਫਿਰਦੇ ਨੂੰ ਸਤਿਸੰਗ ਦਾ ਮਿਲਾਪ ਹੋ ਜਾਵੇ -

***ਕਬਹੂ ਸਾਧਸੰਗਤਿ ਇਹੁ ਪਾਵੈ॥*** **ਅੰਗ - 278**

ਸਾਧਨਾ ਸੰਪੰਨ, ਜਾਗੇ ਹੋਏ ਪੁਰਸ਼ ਜਿਸ ਦੇ ਅੰਦਰੋਂ ਅਗਿਆਨ ਦਾ ਨਾਸ਼ ਹੋ ਗਿਆ, ਜਿਸਨੂੰ ਪ੍ਰਮੇਸ਼ਰ ਪ੍ਰਤੱਖ ਹਰੇਕ ਚੀਜ਼ ਦੇ ਵਿਚ ਨਜ਼ਰ ਆਉਂਦਾ ਹੈ।

***............. ਰਵਿ ਰਹਿਆ ਭਰਪੂਰੇ ਰਾਮ॥*** **ਅੰਗ - 568**

ਉਸ ਨੂੰ ਸੰਤ ਕਹਿੰਦੇ ਨੇ, ਸਾਧੂ ਕਹਿੰਦੇ ਨੇ। ਕਹਿੰਦੇ ਉਸ ਦੀ ਸੰਗਤ ਮਿਲ ਜਾਵੇ ਕਦੇ ਇਸ ਨੂੰ, ਫਿਰਦੇ-ਫਿਰਦੇ ਨੂੰ। ਕੋਈ ਐਸਾ ਪੁੰਨ ਕਰਮ ਇਸ ਦਾ ਜਾਗ ਪਏ ਕਿ ਇਸਨੂੰ ਸੰਗਤ ਮਿਲ ਜਾਏ। ਸੰਗਤ ਮਿਲਣ ਤੋਂ ਫੇਰ ਇਹ ਉਥੋਂ ਬਾਹਰ ਨਹੀਂ ਆਉਂਦਾ।

***ਉਸੁ ਅਸਥਾਨ ਤੇ ਬਹੁਰਿ ਨ ਆਵੈ॥***
***ਅੰਤਰਿ ਹੋਇ ਗਿਆਨ ਪਰਗਾਸੁ॥*** **ਅੰਗ - 278**

ਕਿਉਂਕਿ ਜਦੋਂ ਲਗਨ ਦੇ ਨਾਲ ਸੰਗਤ ਕਰਦਾ ਹੈ, ਆਪਾ ਭਾਵ ਮਿਟਾ ਕੇ ਜਦੋਂ ਸੰਗਤ ਕਰਦਾ ਹੈ, ਪਿਆਰ ਨਾਲ ਕਰਦਾ ਹੈ ਤੇ ਉਸ ਦੇ ਉਤੇ ਆਪਣਾ-ਆਪ ਕੁਰਬਾਨ ਕਰ ਦਿੰਦਾ ਹੈ, ਫੇਰ ਉਹ ਸੰਗਤ ਏਸ ਨੂੰ ਖਿਚਦੀ ਰਹਿੰਦੀ ਹੈ ਫੇਰ ਇਹ ਉਥੋਂ ਨਹੀਂ ਆਉਂਦਾ, ਮੁੜਦਾ ਨਹੀਂ ਹੈ - ਅੱਗੇ ਨੂੰ ਤਾਂ ਵਧਦਾ ਹੈ, ਪਿਛੇ ਨੂੰ ਨਹੀਂ ਆਉਂਦਾ ਤੇ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ, ਕਿਰਨ ਆ ਜਾਂਦੀ ਹੈ, ਸੋਝੀ ਆ ਜਾਂਦੀ ਹੈ ਕਿ ਮੈਂ ਕੌਣ ਹਾਂ? ਕਿਥੋਂ ਮੈਂ ਆਇਆ ਹਾਂ ਤੇ ਉਥੋਂ ਫੇਰ ਨਾਮ ਦੀ ਪ੍ਰਾਪਤੀ ਹੋ ਕੇ ਮੰਤਰ ਮਿਲ ਜਾਂਦਾ ਹੈ, ਗੁਰੂ ਧਾਰਨ ਕਰ ਲੈਂਦਾ ਹੈ। ਗੁਰੂ ਧਾਰਨ ਕਰਕੇ ਉਸ ਮੰਤਰ ਦਾ ਜਦੋਂ ਜਾਪ ਕਰਦਾ ਹੈ ਤਾਂ ਹਉਮੈ ਦੇ ਹਨ੍ਹੇਰੇ ਵਾਲੀ ਜੋ ਕੰਧ ਹੈ ਉਹ ਹਟਣੀ ਸ਼ੁਰੂ ਹੋ ਜਾਂਦੀ ਹੈ ਪ੍ਰਕਾਸ਼ ਆ ਜਾਂਦਾ ਹੈ ਅੰਦਰ। ਉਹ ਗਿਆਨ ਦਾ ਪ੍ਰਕਾਸ਼ ਅੰਦਰ ਪੈਦਾ ਹੋ ਜਾਂਦਾ ਹੈ ਤੇ ਉਸ ਅਸਥਾਨ ਦਾ ਜਿੱਥੇ ਉਸ ਦੀ ਸੋਚ ਪਹੁੰਚ ਜਾਂਦੀ ਹੈ, ਜਿੱਥੇ ਉਸ ਦਾ ਅਨੁਭਵ ਜਾਗ ਜਾਂਦਾ ਹੈ ਉਸ ਦਾ ਕਦੇ ਨਾਸ਼ ਨਹੀਂ ਹੁੰਦਾ ਉਹ ਸਦਾ ਹੀ ਥਿਰ ਥਾਂ ਹੈ, ਅਵਚਲ ਹੈ ਉਹ -

***ਮਨ ਤਨ ਨਾਮਿ ਰਤੇ ਇਕ ਰੰਗਿ॥*** **ਅੰਗ - 278**

ਫੇਰ ਨਾਮ ਦੇ ਰੰਗ ਵਿਚ ਪਿਆਰ ਵਿਚ ਇਸ ਦਾ ਮਨ ਰੰਗਿਆ ਜਾਂਦਾ ਹੈ ਤੇ ਪਾਰਬ੍ਰਹਮ ਪ੍ਰਮੇਸ਼ਰ ਇਸ ਨੂੰ ਅੰਦਰ-ਬਾਹਰ ਸਾਰੇ ਅਨੁਭਵ ਦੇ ਵਿਚ ਪ੍ਰਗਟ ਹੋ ਜਾਂਦਾ ਹੈ, ਉਸ ਦੇ ਨਾਲ ਰਹਿੰਦਾ ਹੈ -

***ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥*** **ਅੰਗ - 278**

ਕਹਿੰਦੇ ਜਦੋਂ ਏਸ ਤਰ੍ਹਾਂ ਹੋ ਜਾਵੇ, ਸੰਗਤ ਵਿਚ ਆਵੇ ਤਾਂ ਪਹਿਲਾ ਕੰਮ ਏਸ ਦਾ ਹੁੰਦਾ ਹੈ ਕਿ ਜਿਉਂ-ਜਿਉਂ ਬਾਣੀ ਸੁਣਦਾ ਹੈ, ਜਿਉਂ-ਜਿਉਂ ਬਚਨਾਂ ਨੂੰ ਸੁਣ ਕੇ ਹਿਰਦੇ 'ਚ ਧਾਰਨ ਕਰਦਾ ਹੈ - ਹਿਰਦੇ 'ਚ ਧਾਰਨ ਕਰਕੇ ਜਦੋਂ ਕਮਾਈ ਕਰਦਾ ਹੈ, ਫੇਰ ਕੀ ਹੁੰਦਾ ਹੈ? ਇਸ ਦੇ ਪਾਪ ਉਤਰਨੇ ਸ਼ੁਰੂ ਹੋ ਜਾਂਦੇ ਨੇ। ਸੋ ਉਹ ਸੰਗਤ ਜੋ ਰਾਮ ਦੇ ਦਾਸਾਂ ਦੀ ਹੈ - ਜਿਸਨੂੰ ਸਤਿਸੰਗ ਵੀ ਕਿਹਾ ਹੈ, ਰਾਮਦਾਸ ਸੰਗਤ ਵੀ ਕਿਹਾ ਹੈ, ਸਰੋਵਰ ਵੀ ਕਿਹਾ ਹੈ ਏਸ ਨੂੰ, ਜੋ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਆਉਂਦਾ ਹੈ ਕਿ -

***ਰਾਮਦਾਸਿ ਸਰੋਵਰ ਨਾਤੇ॥*** **ਅੰਗ - 624**

ਉਹ ਸਤਿਸੰਗ ਦੇ ਵਿਚ ਆ ਕੇ ਜਦੋਂ ਮਨ ਦਾ ਇਸ਼ਨਾਨ ਕਰਾਉਂਦਾ ਹੈ ਫੇਰ ਉਸ ਦਾ ਅਸਰ ਇਹ ਹੁੰਦਾ ਹੈ ਕਿ ਜਿੰਨੇ ਪਾਪ ਕੀਤੇ ਹੋਏ ਨੇ, ਜਨਮਾਂ-ਜਨਮਾਂਤਰਾਂ ਦੇ ਅੰਦਰ ਉਨ੍ਹਾਂ ਦੇ ਕੱਟਣ ਦੀ ਵਿਧੀ ਇਸਨੂੰ ਪ੍ਰਾਪਤ ਹੋ ਜਾਂਦੀ ਹੈ। ਉਹ ਇਸ ਤਰ੍ਹਾਂ ਹੈ ਜਿਵੇਂ ਇਕ ਕੋਠਾ ਭਰਿਆ ਹੋਵੇ ਦਾਣਿਆਂ ਦਾ, ਬੀਜ ਰੱਖਿਆ ਹੋਵੇ ਉਸ ਦੇ ਵਿਚ। ਉਥੇ ਸੇਕ ਲੱਗ ਜਾਵੇ, ਸੇਕ ਲੱਗਣ ਦੇ ਨਾਲ ਜਿਹੜੇ ਦਾਣੇ ਨੇ ਉਹ ਝੁਲਸੇ ਜਾਂਦੇ ਨੇ, ਮੁੜ ਕੇ ਉਹ ਹਰੇ ਨਹੀਂ ਹੁੰਦੇ। ਇਸੇ ਤਰ੍ਹਾਂ ਜਦੋਂ ਇਹ ਸਤਿਸੰਗ ਦੇ ਵਿਚ ਆਉਂਦਾ ਹੈ, ਇਸ ਨੂੰ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਸਾਧੂ ਦੀ ਸੰਗਤ ਕਰਨ ਨਾਲ। ਉਸ ਵੇਲੇ ਗਿਆਨ ਦੇ ਪ੍ਰਕਾਸ਼ ਤੇ ਤੇਜ਼ ਦੇ ਨਾਲ ਇਸ ਦੇ ਜੋ ਪਾਪ ਨੇ ਉਹ ਜਲੇ ਸ਼ੁਰੂ ਹੋ ਜਾਂਦੇ ਨੇ, ਉਨ੍ਹਾਂ ਵਿਚ ਮੁੜ ਕੇ ਜੰਮਣ ਦੀ ਸ਼ਕਤੀ ਖਤਮ ਹੋ ਜਾਂਦੀ ਹੈ। ਜਿਹੜੇ ਅੱਗੇ ਕਰਮ ਕਰਦਾ ਹੈ, ਉਹ ਕਰਦਾ ਹੀ ਨਹੀਂ ਕਿਉਂਕਿ ਉਸ ਦੇ ਅੰਦਰ ਗਿਆਨ ਹੁੰਦਾ ਹੈ ਉਹ ਕਹਿੰਦਾ ਹੈ ਮੈਂ ਕੁਝ ਕਰਦਾ ਹੀ ਨਹੀਂ ਹਾਂ ਜੋ ਕੁਝ ਹੋ ਰਿਹਾ ਹੈ ਹੁਕਮ ਦੀ ਖੇਡ ਹੋ ਰਹੀ ਹੈ। ਕੋਈ ਗਾਲ੍ਹਾਂ ਕੱਢ ਗਿਆ ਉਹ ਵੀ ਹੁਕਮ ਦੀ ਖੇਡ ਹੈ, ਕੋਈ ਮੰਦੇ ਸ਼ਬਦ ਬੋਲ ਗਿਆ ਉਹ ਵੀ ਹੁਕਮ ਦੀ ਖੇਡ ਹੈ, ਕਿਸੇ ਨੇ ਪ੍ਰਸੰਸਾ ਕਰ ਦਿਤੀ ਉਹ ਵੀ ਹੁਕਮ ਦੀ ਖੇਡ ਹੈ ਉਹ ਆਪਣੇ ਆਪ ਤੇ ਲੈਂਦਾ ਹੀ ਨਹੀਂ ਹੈ, ਅਪਣਾਉਂਦਾ ਨਹੀਂ ਹੈ।

ਸੋ ਜਦੋਂ ਇਸ ਗੱਲ ਦਾ ਪ੍ਰਤੱਖ ਗਿਆਨ ਹੋ ਜਾਂਦਾ ਹੈ, ਇਕ ਤਾਂ ਮੂੰਹ ਨਾਲ ਹੀ ਕਹਿੰਦਾ ਹੈ ਕਿ ਮੈਂ ਤਾਂ ਜੀ ਕੁਝ ਨਹੀਂ ਕਰਦਾ ਦਾਸ ਹਾਂ ਲੇਕਿਨ ਜੇ ਦੂਸਰਾ ਆਦਮੀ ਕਹਿ ਦੇਵੇ ਕਿ ਹਾਂ ਤੂੰ ਕੁਝ ਨਹੀਂ ਕਰਦਾ, ਇਸ ਨੇ ਕੀ ਕਰਿਆ ਹੈ ਕੁਝ ਵੀ ਨਹੀਂ ਕਰਿਆ ਤਾਂ ਗੁੱਸਾ ਆਏਗਾ ਓਸਨੂੰ ਕਿ ਮੈਂ ਤਾਂ ਬੜਾ ਕੁਝ ਕਰਿਆ ਹੈ ਤੇ ਮੈਨੂੰ ਐਉ ਕਹਿੰਦੇ ਨੇ। ਆਪਣੇ ਆਪ ਹੀ ਕਹੀ ਜਾਏਗਾ ਕਿ ਮੈਂ ਤਾਂ ਜੀ ਦਾਸ ਹਾਂ ਮੈਥੋਂ ਤਾਂ ਕੁਝ ਹੁੰਦਾ ਨਹੀਂ। ਇਸ ਦਾ ਮਤਲਬ ਇਹ ਹੈ ਕਿ ਅੰਦਰ ਅਗਿਆਨ ਤਾਂ ਹੈ ਪਰ ਉਪਰੋਂ ਮੂੰਹ ਨਾਲ ਗੱਲਾਂ ਕਰਦਾ ਹੈ ਲੇਕਿਨ ਜਦੋਂ ਅੰਦਰੋਂ ਗਿਆਨ ਦਾ ਪ੍ਰਕਾਸ ਹੋ ਜਾਵੇ ਤੇ ਤੱਤ ਦੀ ਸੋਝੀ ਆ ਜਾਵੇ, ਵਾਹਿਗੁਰੂ ਜਿਹੜਾ ਪਰੀਪੂਰਨ ਹੈ ਉਸ ਦੇ ਵਿਚ ਇਸ ਦਾ ਹਰ ਵਕਤ ਦਾ ਵਾਸਾ ਹੋ ਜਾਵੇ ਤਾਂ ਉਸ ਗਿਆਨ ਦੇ ਪ੍ਰਕਾਸ਼ ਨਾਲ ਅੰਤਸ਼ਕਰਣ ਦੇ ਵਿਚੋਂ ਅਗਿਆਨ ਦਾ ਨਾਸ਼ ਹੋ ਜਾਂਦਾ ਹੈ। ਐਉਂ ਸਮਝ ਲਓ ਕਿ ਭਾਂਡਾ ਟੁੱਟ ਜਾਂਦਾ ਹੈ ਜੋ ਅਗਿਆਨ ਨੇ ਬਣਾਇਆ ਸੀ। ਭਾਂਡਾ ਟੁੱਟਣ ਨਾਲ ਜਿਹੜੀ ਵਸਤੂ ਉਸ ਦੇ ਵਿਚ ਪਈ ਸੀ ਉਹ ਸਾਰੀ ਖਿੰਡ ਜਾਂਦੀ ਹੈ, ਉਹ ਨਾਸ਼ ਹੋ ਜਾਂਦੀ ਹੈ ਮੁੜ ਕੇ ਉਸ ਦੇ ਵਿਚ ਜੰਮਣ ਦੀ ਤਾਕਤ ਨਹੀਂ ਰਹਿੰਦੀ ਫੇਰ ਜਿਹੜੇ ਕਰਮ ਅੱਗੇ ਕਰਦਾ ਹੈ ਉਹ ਹਉਂ ਧਾਰ ਕੇ ਨਹੀਂ ਕਰਦਾ ਹੁਕਮ ਵਿਚ ਕਰਦਾ ਹੈ, ਹੁਕਮ ਦੀ ਸੋਝੀ ਆ ਜਾਂਦੀ ਹੈ ਓਸ ਨੂੰ, ਅੰਦਰੋਂ ਬਾਹਰੋਂ ਜਾਣਦਾ ਹੈ। ਮੂੰਹ ਨਾਲ ਨਹੀਂ ਕਹਿੰਦਾ -

***ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥*** ***ਅੰਗ - 930***

ਮੂੰਹ ਨਾਲ ਤਾਂ ਕਹੀ ਜਾਂਦਾ ਹੈ ਕਿ ਵਾਹਿਗੁਰੂ ਹੀ ਹੈ ਇਥੇ ਕੋਈ ਨਹੀਂ ਲੇਕਿਨ ਅੰਦਰ ਹਉਮੈ ਵੀ ਹੈ ਤੇ ਅਭਿਮਾਨ ਵੀ ਹੈ।

***ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ॥*** ***ਅੰਗ - 930***

ਜੇ ਤਾਂ ਅੰਦਰ ਤੇ ਬਾਹਰ ਇਕੋ ਹੀ ਕਰ ਲਿਆ ਓਸ ਨੇ ਕਿ ਬਾਹਰ ਵੀ ਤੂੰ ਹੈ ਤੇ ਮੈਂ ਅੰਦਰ ਵੀ ਤੂੰ ਹੈ। ਕਹਿੰਦੇ ਫੇਰ ਤਾਂ ਮਹੱਲ ਮਿਲ ਜਾਂਦਾ ਹੈ ਵਾਹਿਗੁਰੂ ਦਾ ਨਹੀਂ ਤਾਂ ਗੱਲਾਂ ਬਾਤਾਂ ਲੰਘ ਜਾਂਦੀਆਂ ਨੇ।

ਸੋ ਏਸ ਤਰ੍ਹਾਂ ਦਾ ਜਦੋਂ ਗਿਆਨ ਪ੍ਰਕਾਸ਼ ਹੁੰਦਾ ਹੈ ਤਾਂ ਫੇਰ ਉਹ ਕਰਮ ਨਹੀਂ ਕਰਦਾ ਤੇ ਕਰਮ ਓਸਨੂੰ ਚਿੰਬੜਦੇ ਨਹੀਂ ਹਨ ਨਾ ਚੰਗੇ ਕਰਮ ਫਲ ਦਿੰਦੇ ਨੇ ਤੇ ਨਾ ਮੰਦੇ ਕਰਮ ਫਲ ਦਿੰਦੇ ਨੇ। ਫੇਰ ਜਿਹੜਾ ਉਨ੍ਹਾਂ ਕਰਮਾਂ ਦਾ ਫਲ ਹੁੰਦਾ ਹੈ ਉਹ ਤਾਂ ਰਹਿੰਦਾ ਹੈ ਲੇਕਿਨ ਉਹ ਓਸ ਦੇ ਹਿੱਸੇ ਵਿਚ ਨਹੀਂ ਆਉਂਦਾ, ਕਿਸੇ ਹੋਰ ਪਾਸੇ ਚਲਿਆ ਜਾਂਦਾ ਹੈ। ਫੇਰ ਜਿਹੜੇ ਉਸ ਦੇ ਨਾਲ ਪਿਆਰ ਕਰਦੇ ਨੇ, ਉਸ ਦੀ ਉਪਮਾ

ਕਰਦੇ ਨੇ, ਓਸ ਦੀ ਸੇਵਾ ਕਰਦੇ ਨੇ। ਉਨ੍ਹਾਂ ਨੂੰ ਉਹ ਸਾਰੇ ਹੀ ਪੁੰਨ ਜਿਹੜੇ ਉਸ ਨੇ ਕੀਤੇ ਹੁੰਦੇ ਨੇ, ਕਿਉਂਕਿ ਉਹ ਤਾਂ ਸਾਂਭਦਾ ਨਹੀਂ ਤੇ ਜਿਹੜਾ ਉਨ੍ਹਾਂ ਪੁੰਨਾਂ ਦਾ ਫਲ ਪਿਆ ਹੈ ਉਹ ਉਨ੍ਹਾਂ ਦੇ ਹਿੱਸੇ ਵਿਚ ਆ ਜਾਂਦਾ ਹੈ। ਜਿਹੜੇ ਕਿਤੇ ਅਚੇਤ ਪਾਪ ਹੋ ਜਾਂਦੇ ਨੇ ਉਨ੍ਹਾਂ ਦਾ ਫਲ ਨਿੰਦਿਆ ਕਰਨ ਵਾਲਿਆਂ ਦੇ, ਦੋਖੀਆਂ ਦੇ, ਮਾੜੇ ਬੰਦਿਆਂ ਦੇ ਜਿਹੜੇ ਨਫਰਤ ਕਰਦੇ ਨੇ, ਉਨ੍ਹਾਂ ਦੇ ਹਿੱਸੇ ਵਿਚ ਉਹ ਆ ਜਾਂਦੇ ਨੇ ਤੇ ਉਹ ਆਪ ਖਾਲੀ ਰਹਿੰਦਾ ਹੈ। ਫੇਰ ਕਰਮ ਨਹੀਂ ਲਗਦਾ। ਸੋ ਨਾ ਲੱਗਣ ਕਾਰਨ ਅੱਗੇ ਕਰਮ ਸ਼ੁਰੂ ਨਹੀਂ ਹੁੰਦਾ। ਜਿਹੜੇ ਪ੍ਰਾਲਬਧ ਲਿਖਾ ਕੇ ਲਿਆਇਆ ਹੈ ਕਰਮ, ਜਿਹੜੇ ਤੀਰ ਦੇ ਚਿੱਲ੍ਹੇ ਵਿਚੋਂ ਛੁਟ ਚੁੱਕੇ ਹਨ ਸਾਰੇ ਬਾਣ, ਸਾਰੀ ਜ਼ਿੰਦਗੀ ਵਾਸਤੇ, ਉਹ ਤਾਂ ਨਹੀਂ ਹਟਿਆ ਕਰਦੇ ਉਹ ਤਾਂ ਆਦਮੀ ਨੂੰ ਭੋਗਣੇ ਪੈਂਦੇ ਨੇ –

***ਭੋਗੈ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ।***

ਨਰਮ ਤਾਂ ਹੋ ਜਾਂਦੇ ਨੇ ਲੇਕਿਨ ਭੋਗਣੇ ਪੈਂਦੇ ਨੇ। ਈਸ਼ਵਰ-ਕੋਟੀ ਦੇ ਬੰਦੇ ਨੂੰ ਵੀ ਭੋਗਣੇ ਪੈਂਦੇ ਨੇ, ਆਮ ਜੀਵ ਨੂੰ ਵੀ ਭੋਗਣੇ ਪੈਂਦੇ ਨੇ ਕਿਉਂਕਿ ਉਹ ਛੁਟ ਚੁੱਕੇ ਨੇ ਤੇ ਉਨ੍ਹਾਂ ਨੂੰ ਪ੍ਰਾਲਬਧ ਕਰਮ ਕਹਿੰਦੇ ਨੇ। ਇਵੇਂ ਹੀ ਪ੍ਰਾਲਬਧ ਭੋਗ ਹੋਇਆ ਕਰਦੇ ਨੇ। ਜਿਹੜੀਆਂ ਚੀਜ਼ਾਂ ਉਸ ਦੇ ਹਿੱਸੇ ਵਿਚ ਆਉਣੀਆਂ ਨੇ ਸੰਸਾਰ ਦੇ ਅੰਦਰ ਉਹ ਆ ਹੀ ਜਾਣੀਆਂ ਨੇ।

ਸੋ ਇਸ ਤਰ੍ਹਾਂ ਮਹਾਰਾਜ ਇਸ ਸ਼ਬਦ ਦੇ ਅੰਦਰ ਫੁਰਮਾਨ ਕਰਦੇ ਨੇ ਜੋ ਸਾਡੇ ਸਮਝਣ ਦੀ ਗੱਲ ਹੈ ਕਿ –

***ਰਾਮਦਾਸਿ ਸਰੋਵਰ ਨਾਤੇ॥*** ***ਅੰਗ – 624***

ਜਿੱਥੇ ਰਾਮ ਦੇ ਦਾਸਾਂ ਦਾ ਸਰੋਵਰ ਹੈ, ਸਤਿਸੰਗ ਹੈ।

***ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥*** ***ਅੰਗ – 72***

ਜਿੱਥੇ ਇਕੋ ਨਾਮ ਦੀ ਵਿਆਖਿਆ ਹੋਵੇ, ਹਰ ਵਕਤ ਨਾਮ ਦੀ ਬਾਤ ਚਲਦੀ ਹੋਵੇ ਕਿਉਂਕਿ ਸੰਤਾਂ ਦੀ ਜਿਹੜੀ ਵਰਤਣ ਹੁੰਦੀ ਹੈ ਉਹ ਕੇਵਲ ਨਾਮ ਹੋਇਆ ਕਰਦੀ ਹੈ। ਉਹ ਨਾਮ ਦੀ ਹੀ ਬਾਤ ਕਰਦੇ ਨੇ ਦੂਜੀਆਂ ਗੱਲਾਂ ਦਾ ਉਨ੍ਹਾਂ ਨੂੰ ਧਿਆਨ ਨਹੀਂ ਹੁੰਦਾ, ਨਾ ਉਨ੍ਹਾਂ ਨੂੰ ਲੋੜ ਹੁੰਦੀ ਹੈ, ਇਸੇ ਕਰਕੇ ਨਾਮ ਦੀ ਦਾਤ ਉਨ੍ਹਾਂ ਦੇ ਘਰ ਹੁੰਦੀ ਹੈ। ਸੰਤਾਂ ਦੀ ਵਰਤਣ ਨਾਮ ਹੋਇਆ ਕਰਦੀ ਹੈ। ਸੋ ਨਾਮ ਦੀ ਵਰਤਣ ਨਾਮ ਹੋਇਆ ਕਰਦੀ ਹੈ। ਸੋ ਨਾਮ ਦੀ ਵਰਤਣ ਹਰ ਵਕਤ ਰਹਿਣ ਕਰਕੇ ਉਹ ਥਾਂ ਪਵਿੱਤਰ ਰਹਿੰਦਾ ਹੈ। ਜਿਸ ਵਕਤ ਓਸ ਸੰਗਤ ਵਿਚ ਜੀਵ ਆਉਂਦਾ ਹੈ, ਰਾਮ ਦੇ ਦਾਸਾਂ ਦੀ ਸੰਗਤ ਦੇ ਅੰਦਰ ਤਾਂ ਉਹ ਸਰੋਵਰ ਬਣ ਜਾਂਦਾ ਹੈ ਇਕੱਠਾ ਹੋ ਕੇ। ਸਾਰਿਆਂ ਦੇ ਅੰਦਰੋਂ ਪ੍ਰਮੇਸ਼ਰ ਦੀ ਲੋਅ ਜੋ ਹੈ ਉਸ ਦਾ ਪ੍ਰਕਾਸ਼ ਹੁੰਦਾ ਹੈ। ਉਸ ਦਾ ਕੰਮ ਇਹ ਹੁੰਦਾ ਹੈ ਕਿ ਉਹ ਪਾਪਾਂ ਨੂੰ ਨਾਸ਼ ਕਰੀ ਜਾਂਦੀ ਹੈ।

ਸੋ ਮਹਾਰਾਜ ਕਹਿੰਦੇ ਜਦੋਂ ਇਸ ਦੇ ਵਿਚ ਮਨ ਦਾ ਇਸ਼ਨਾਨ ਹੋ ਜਾਵੇ, ਮਨ ਇਸ਼ਨਾਨ ਕਰਨ ਲੱਗ ਜਾਵੇ......, ਇਸ ਦੇ ਦੋ ਰੂਪ ਨੇ। ਇਕ ਤਾਂ ਬਾਣੀ ਦਾ ਰੂਪ.......ਖਿਆਲ ਜਿਹੜੇ ਨੇ, ਗਿਆਨ ਦਾ ਪ੍ਰਕਾਸ਼। ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਜੋ ਬਾਣੀ ਹੈ ਇਹ ਰਾਮਦਾਸ ਸਰੋਵਰ ਹੈ। ਦੂਸਰਾ ਹੈ ਜਿੱਥੇ ਰਾਮ ਦੇ ਪਿਆਰੇ ਬੈਠ ਕੇ ਹਰੀ ਦਾ ਜਸ ਕਰਦੇ ਹੋਣ ਉਹ ਵੀ ਰਾਮਦਾਸ ਸਰੋਵਰ ਹੁੰਦਾ ਹੈ – ਉਸਨੂੰ ਸਤਿਸੰਗ ਕਹਿੰਦੇ ਨੇ। ਇਸ ਦੇ ਵਿਚ ਜਦੋਂ ਮਨ ਦਾ ਇਸ਼ਨਾਨ ਹੁੰਦਾ ਹੈ ਤਾਂ ਇਸਨੂੰ ਅੰਮ੍ਰਿਤ ਇਸ਼ਨਾਨ ਕਹਿੰਦੇ ਨੇ, ਅੰਮ੍ਰਿਤਸਰ ਦਾ ਸਰੋਵਰ ਇਸਨੂੰ ਕਹਿੰਦੇ ਨੇ। 'ਅੰਮ੍ਰਿਤਸਰ' ਜਿੱਥੇ ਮੌਤ ਨਾ ਆਵੇ, ਉਹ ਸਰੋਵਰ ਜੋ ਹੈ ਉਸਨੂੰ 'ਅੰਮ੍ਰਿਤਸਰ' ਕਹਿੰਦੇ ਨੇ। ਉਹ ਸਤਿਗੁਰੂ ਹੋਇਆ ਕਰਦਾ ਹੈ। ਜਦੋਂ ਇਸ ਦੇ ਵਿਚ ਇਸ਼ਨਾਨ ਕਰਦਾ ਹੈ ਉਸ ਦੇ ਬਚਨਾਂ ਦੇ ਅੰਦਰ, ਉਸ ਦੀ ਬਾਣੀ ਦੇ ਅੰਦਰ ਤਾਂ ਓਸ ਵੇਲੇ ਕੀ ਹੁੰਦਾ ਹੈ ਕਿ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਤੇ ਸਾਰਿਆਂ ਦੇ ਸਾਰੇ ਪਾਪ ਲਹਿ ਜਾਂਦੇ ਨੇ। ਪਾਪ ਲਹਿਣ ਦੇ ਨਾਲ ਫੇਰ ਓਸ ਦਾ ਜਨਮ-ਮਰਨ ਕੱਟਿਆ ਜਾਂਦਾ ਹੈ। ਅਸਲੀ ਚੀਜ਼ ਦੀ ਸੋਝੀ ਆ ਜਾਂਦੀ ਹੈ, ਅੰਦਰ ਜਾਗ ਆ ਜਾਂਦੀ ਹੈ ਜੇ ਇਸੇ

ਸਰੀਰ ਦੇ ਅੰਦਰ ਹੀ ਇਸਨੂੰ ਇਹ ਪ੍ਰਾਪਤੀ ਹੋ ਜਾਵੇ ਤਾਂ ਇਸਦੇ ਸਾਰੇ ਪਾਪਾਂ ਦਾ ਖਾਤਮਾ ਹੋ ਕੇ ਕਿਸੇ ਕਰਮ ਦਾ ਦੇਣਾ-ਲੈਣਾ ਇਸ ਦੇ ਸਿਰ ਤੇ ਬਕਾਇਆ ਨਹੀਂ ਰਹਿੰਦਾ ਕਿਉਂਕਿ ਨਵੇਂ ਬੀਜਦਾ ਨਹੀਂ ਹੈ ਤੇ ਪਹਿਲੇ ਜਲ ਜਾਂਦੇ ਨੇ ਫੇਰ ਇਹ ਆਪਣੇ ਘਰ ਦੇ ਵਿਚ ਜਿਸਨੂੰ 'ਨਿਜ-ਘਰ' ਕਹਿੰਦੇ ਨੇ -

***ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥*** ***ਅੰਗ - 1291***

ਸੋ ਓਸ ਘਰ ਦੀ ਪ੍ਰਾਪਤੀ ਹੋ ਜਾਂਦੀ ਹੈ। ਉਸ ਦੇ ਵਾਸਤੇ ਸਤਿਸੰਗ ਦੇ ਵਿਚ ਆਉਣਾ, ਸਤਿਸੰਗ ਨਾਲ ਪਿਆਰ ਕਰਨਾ, ਬਾਣੀ ਨੂੰ ਸਰਵਣ ਕਰਨਾ, ਬਾਣੀ ਦਾ ਅਭਿਆਸ ਕਰਨਾ ਇਹ ਸਾਰੇ ਸਾਧਨ ਹੋਇਆ ਕਰਦੇ ਨੇ।

***ਵਾਹਿਗੁਰੂ ਜੀ ਕਾ ਖਾਲਸਾ***

***ਵਾਹਿਗੁਰੂ ਜੀ ਕੀ ਫਤਹਿ।***



# 28

ਸੋਰਠਿ ਮਹਲਾ ੫
ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ॥
ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ॥
ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ॥
ਮੇਰੇ ਮਨ ਹਰਿ ਹਰਿ ਧਿਆਇ ਸੁਖੁ ਪਾਇਆ॥
ਹਰਿ ਹਰਿ ਨਾਮੁ ਨਿਧਾਨੁ ਹੈ ਪਿਆਰਾ
ਗੁਰਿ ਪੂਰੈ ਮੀਠਾ ਲਾਇਆ॥ ਰਹਾਉ॥
ਆਪੇ ਧਰਤੀ ਆਪਿ ਜਲੁ ਪਿਆਰਾ ਆਪੇ ਕਰੇ ਕਰਾਇਆ॥
ਆਪੇ ਹੁਕਮਿ ਵਰਤਦਾ ਪਿਆਰਾ ਜਲੁ ਮਾਟੀ ਬੰਧਿ ਰਖਾਇਆ॥
ਆਪੇ ਹੀ ਭਉ ਪਾਇਦਾ ਪਿਆਰਾ ਬੰਨਿ ਬਕਰੀ ਸੀਹੁ ਹਢਾਇਆ॥
ਆਪੇ ਕਾਸਟ ਆਪਿ ਹਰਿ ਪਿਆਰਾ ਵਿਚਿ ਕਾਸਟ ਅਗਨਿ ਰਖਾਇਆ॥
ਆਪੇ ਮਾਰਿ ਜੀਵਾਇਦਾ ਪਿਆਰਾ ਸਾਹ ਲੈਦੇ ਸਭਿ ਲਵਾਇਆ॥
ਆਪੇ ਤਾਣੁ ਦੀਬਾਣੁ ਹੈ ਪਿਆਰਾ ਆਪੇ ਕਾਰੈ ਲਾਇਆ॥
ਜਿਉ ਆਪਿ ਚਲਾਏ ਤਿਉ ਚਲੀਐ ਪਿਆਰੇ
ਜਿਉ ਹਰਿ ਪ੍ਰਭ ਮੇਰੇ ਭਾਇਆ॥
ਆਪੇ ਜੰਤੀ ਜੰਤੁ ਹੈ ਪਿਆਰਾ ਜਨ ਨਾਨਕ ਵਜਹਿ ਵਜਾਇਆ॥ ਅੰਗ - 605

ਸਾਧਸੰਗਤ ਜੀ!

ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫਤਹਿ।

ਅੰਮ੍ਰਿਤ ਵੇਲੇ ਤੋਂ ਆਪ ਹਰੀ ਦਾ ਜਸ ਸਰਵਣ ਕਰ ਰਹੇ ਸੀ ਉਪਰੰਤ ਆਪ ਨੇ ਮਹਾਰਾਜ ਜੀ ਦਾ ਹੁਕਮ ਸਰਵਣ ਕੀਤਾ ਜੋ ਅੱਖਰਾਂ ਦੇ ਵਿਚ ਸਮਝਣ ਵਾਸਤੇ ਬਹੁਤ ਹੀ ਆਸਾਨ ਹੈ। ਇਕ ਸਾਧਾਰਨ ਬੰਦਾ ਜਿਸਨੂੰ ਕੋਈ ਅਰਥ ਨਾ ਆਉਂਦਾ ਹੋਵੇ ਉਹ ਵੀ ਇਹ ਬਚਨ ਸਮਝ ਸਕਦਾ ਹੈ। ਮੋਟੇ ਤੌਰ ਤੇ ਮਹਾਰਾਜ ਜੀ ਨੇ ਸੱਚ ਨੂੰ ਪ੍ਰਗਟ ਕਰਕੇ ਫੁਰਮਾਨ ਕੀਤਾ ਕਿ ਇਥੇ ਵਾਹਿਗੁਰੂ ਤੋਂ ਬਗੈਰ ਹੋਰ ਕੋਈ ਹੈ ਨਹੀਂ, ਆਪੇ ਹੀ ਹੈ ਉਹ - ਅਨੇਕਾਂ ਹੀ ਰੂਪ ਧਾਰੇ ਹੋਏ ਨੇ। ਜੋ ਕੁਝ ਨਜ਼ਰ ਆਉਂਦਾ ਹੈ ਉਹ ਆਪ ਹੀ ਹੈ। ਇਹ ਗੱਲ ਕਹਿਣ ਨੂੰ ਬਹੁਤ ਸੁਖਾਲੀ ਹੈ ਪਰ ਮਹਾਂਪੁਰਸ਼ਾਂ ਦਾ ਇਹ ਮੱਤ ਹੈ ਕਿ ਜੇ ਸੌ ਜਨਮ ਤਪ ਕਰੇ, ਸਾਧਨਾ ਕਰੇ, ਭਗਤੀ ਕਰੇ ਤਾਂ ਇਹ ਗੱਲ ਸ਼ਾਇਦ ਸਮਝ ਵਿਚ ਆ ਜਾਵੇ ਤਾਂ ਆ ਜਾਵੇ ਨਹੀਂ ਤਾਂ ਸਮਝ 'ਚ ਆਇਆ ਨਹੀਂ ਕਰਦੀ। ਕੋਈ ਵਿਰਲਾ ਹੈ ਕਰੋੜਾਂ ਦੇ ਵਿਚ ਇਕ ਬੰਦਾ ਜਿਹੜਾ ਇਸ ਦਾ ਗਹਿਰਾ ਮਤਲਬ ਸਮਝ ਲਵੇ। ਉਹ ਸਮਝ ਕੇ ਇਹ ਨਹੀਂ ਸਮਝਦਾ, ਫੇਰ 'ਮੈਂ' ਇਸ ਦੀ ਬਾਕੀ ਰਹਿ ਜਾਂਦੀ ਹੈ ਕਿਉਂਕਿ 'ਮੈਂ' ਐਸਾ ਪੜਦਾ ਪਾਇਆ ਹੈ ਪ੍ਰਮੇਸ਼ਰ ਨੇ, ਜਿਹੜਾ ਨਾ ਜਪਣ ਨਾਲ ਹਟਦਾ ਹੈ, ਨਾ ਤਪਾਂ ਨਾਲ ਹਟਦਾ ਹੈ, ਨਾ ਤੀਰਥਾਂ ਤੇ ਜਾ ਕੇ ਹਟਦਾ ਹੈ, ਨਾ ਦਾਨ ਕਰਕੇ ਹਟਦਾ ਹੈ, ਨਾ ਭਲੇ ਕੰਮ ਕਰਕੇ ਹਟਦਾ ਹੈ ਉਹ ਸਗੋਂ ਵਧਦਾ ਹੀ ਚਲਿਆ ਜਾਂਦਾ ਹੈ, ਮੋਟਾ ਹੀ ਹੁੰਦਾ ਚਲਿਆ ਜਾਂਦਾ ਹੈ ਜਿਵੇਂ - ਮੈਂ ਦਾਨ ਕਰਿਆ, ਮੈਂ ਕੀਰਤਨ ਕਰਿਆ, ਮੈਂ ਵਖਿਆਨ ਕਰਿਆ, ਮੈਂ ਐਨਾ ਨਾਮ ਜਪਿਆ, ਹੋਰ ਵਧ ਜਾਂਦਾ ਹੈ। ਜਦੋਂ ਤੱਕ ਪੂਰੇ ਸਤਿਗੁਰੂ ਦਾ ਮਿਲਾਪ

ਨਹੀਂ ਹੁੰਦਾ ਤੇ ਸਾਧੂ ਦੀ ਸੰਗਤ ਪ੍ਰਾਪਤ ਨਹੀਂ ਹੁੰਦੀ, ਪਿਛਲੇ ਜਨਮਾਂ ਦੇ ਬੇਅੰਤ ਤਪ, ਸਾਧਨ ਤੇ ਭਗਤੀ ਜਦੋਂ ਤੱਕ ਇਕੱਠੀ ਨਹੀਂ ਹੁੰਦੀ, ਓਨੀ ਦੇਰ ਤੱਕ ਇਹ ਬਚਨ ਸਮਝ ਵਿਚ ਨਹੀਂ ਆਉਂਦਾ। ਮਹਾਰਾਜ ਫੁਰਮਾਨ ਕਰਦੇ ਨੇ ਕਿ ਜਿਸ ਦੇ ਇਹ ਸਮਝ ਵਿਚ ਆ ਜਾਵੇ ਉਹ ਉਸੇ ਵੇਲੇ ਵਾਹਿਗੁਰੂ ਦਾ ਰੂਪ ਬਣ ਜਾਂਦਾ ਹੈ। ਇਸੇ ਨੂੰ ਕਹਿੰਦੇ ਨੇ ਨਾਮ।

***ਕਬਹੂ ਸਾਧਸੰਗਤਿ ਇਹੁ ਪਾਵੈ॥*** ***ਅੰਗ - 278***

ਫਿਰਦਾ-ਫਿਰਦਾ ਕਰੋੜਾਂ ਜਨਮਾਂ ਦੇ ਵਿਚ ਕਦੇ ਇਸ ਨੂੰ ਸਾਧੂ ਦੀ ਸੰਗਤ ਮਿਲ ਗਈ, ਪੂਰਨ ਤੱਤ ਬੇਤੇ ਮਹਾਂਪੁਰਸ਼, ਜਿਹੜਾ ਪ੍ਰਮੇਸ਼ਰ ਵਿਚ ਅਭੇਦ ਅਵਸਥਾ ਦਾ ਹੈ ਉਸ ਦੀ ਸੰਗਤ ਇਸਨੂੰ ਪ੍ਰਾਪਤ ਹੋ ਗਈ, ਫਿਰਦੇ-ਫਿਰਦੇ ਨੂੰ, ਕਰੋੜਾਂ ਜਨਮਾਂ ਤੋਂ ਕਿਉਂਕਿ ਕਰੋੜਾਂ ਜਨਮਾਂ ਵਿਚ ਇਹ ਕਰਮ ਤੇ ਹਉਮੈ ਦਾ ਬੰਨ੍ਹਿਆ ਫਿਰਦਾ ਹੈ।

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥*** ***ਅੰਗ - 466***

ਆਹ ਜਿਹੜੀ ਅਸੀਂ ਕਹਿੰਦੇ ਹਾਂ 'ਮੈਂ' ਇਸੇ ਨੂੰ ਹੀ ਹਉਮੈ ਕਹਿੰਦੇ ਨੇ। 'ਮੈਂ' ਅੱਖਰ ਨੂੰ ਨਹੀਂ ਕਹਿੰਦੇ ਸਗੋਂ ਜਿਹੜਾ 'ਮੈਂ' ਕਹਿੰਦੇ ਹਾਂ ਕਿ ਮੈਂ ਫਲਾਣਾ ਸਿੰਘ ਹਾਂ। ਆਪਣਾ ਵਜੂਦ ਜਿਹੜਾ ਹੈ ਕਿ ਮੈਂ ਗੁਰਨਾਮ ਸਿੰਘ ਹਾਂ, ਮੈਂ ਦਿਆਲ ਸਿੰਘ ਹਾਂ, ਉਹ ਧਿਆਨ ਸਿੰਘ ਨਾਉਂ ਨਹੀਂ ਹੈ ਸਗੋਂ ਅੰਗੂਠੇ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਜਿਹੜਾ ਕੁਝ ਆਹ ਵਜੂਦ ਜਿਹਾ ਬਣਿਆ ਹੋਇਆ ਹੈ - ਸਰੀਰ ਇਸ ਨੂੰ 'ਮੈਂ' ਕਹਿੰਦੇ ਨੇ। ਅੱਖਰ ਨਹੀਂ ਹੈ 'ਮੈਂ'। ਇਸ ਨੂੰ ਕੋਈ ਸਮਝ 'ਚ ਨਹੀਂ ਆਉਂਦੀ ਕਿਉਂਕਿ ਮਹਾਰਾਜ ਕਹਿੰਦੇ-

***ਹਉਮੈ ਏਹਾ ਜਾਤਿ ਹੈ..............॥*** ***ਅੰਗ - 466***

ਆਹ ਜਿਹੜਾ ਮੈਂ ਸਮਝਣਾ ਹੈ ਇਸੇ ਨੂੰ ਹਉਮੈ ਕਹਿੰਦੇ ਨੇ ਤੇ ਸਰੀਰ ਫੇਰ ਕੰਮ ਕਰਦਾ ਹੈ। ਨੇਕ ਵੀ ਹੁੰਦੇ ਨੇ (ਕੰਮ) ਤੇ ਬੁਰੇ ਵੀ ਹੁੰਦੇ ਨੇ ਇਸ ਤੋਂ ਤੇ ਜਦੋਂ ਬਹੁਤ ਵਧੀਆ ਕੰਮ ਕਰੇ ਤੇ ਕੋਈ ਇਸ ਦੀ ਪ੍ਰਸੰਸਾ ਨਾ ਕਰੇ ਤਾਂ ਇਹ ਨਰਾਜ਼ ਹੋ ਜਾਂਦਾ ਹੈ। ਉਹ ਨਰਾਜ਼ ਕਿਉਂ ਹੁੰਦਾ ਹੈ ਕਿਉਂਕਿ ਉਹ 'ਮੈਂ' ਕੰਮ ਕਰੇ ਨੇ ਤੇ ਮੈ ਕਿਸੇ ਨੇ ਚੰਗਾ ਨਹੀਂ ਕਿਹਾ। ਇਹ ਜਿਹੜੀ ਭਾਵਨਾ ਹੈ ਕਿ ਮੈਂ ਕੰਮ ਕਰੇ ਨੇ ਤੇ ਚੰਗਾ ਨਹੀਂ ਕੋਈ ਮੈਨੂੰ ਕਹਿੰਦਾ। ਮਹਾਰਾਜ ਕਹਿੰਦੇ ਇਹ ਚਿੰਬੜ ਜਾਂਦਾ ਹੈ ਫੇਰ ਕਰਮ, ਨਾਲ ਜੁੜ ਜਾਂਦਾ ਹੈ। ਇਹ ਜਮ੍ਹਾਂ ਹੋ ਜਾਂਦਾ ਹੈ ਗੁਦਾਮ ਦੇ ਵਿਚ। ਇਸ ਦਾ ਫਲ ਮਿਲਦਾ ਹੈ - ਚਾਹੇ ਸਵਰਗਾਂ ਵਿਚ ਮਿਲ ਜਾਵੇ, ਚਾਹੇ ਨਰਕਾਂ ਵਿਚ ਮਿਲ ਜਾਵੇ, ਚਾਹੇ ਸੁੱਖ ਵਿਚ ਮਿਲ ਜਾਵੇ - ਚਾਹੇ ਦੁੱਖ ਵਿਚ ਮਿਲ ਜਾਵੇ। ਇਹ ਇਸ ਤਰ੍ਹਾਂ ਕਰਮ ਕਰਦਾ ਰਹਿੰਦਾ ਹੈ ਤੇ ਫਸਿਆ ਰਹਿੰਦਾ ਹੈ, ਬੰਨ੍ਹਿਆ ਹੀ ਰਹਿੰਦਾ ਹੈ। ਫੇਰ ਮਨੁੱਖ ਬਣਦਾ ਹੈ, ਫੇਰ ਕਰਮ ਕਰਦਾ ਹੈ, ਫੇਰ ਬੰਨ੍ਹ ਹੋ ਜਾਂਦਾ ਹੈ। ਇਹ ਗੋਲ ਕਿਲ੍ਹੇ ਵਿਚ ਆ ਕੇ ਜਿਸ ਦੇ ਸਾਰੇ ਹੀ ਦਰਵਾਜ਼ੇ ਬੰਦ ਨੇ, ਨਿਕਲ ਨਹੀਂ ਸਕਦਾ ਬਾਹਰ, ਉਥੇ ਹੀ ਘੁੰਮੇਟਣੀਆਂ ਖਾਈ ਜਾਂਦਾ ਹੈ। ਆਹ ਮੁਸ਼ਕਲ ਹੈ, ਸਾਨੂੰ, ਕੋਈ ਤਰੀਕਾ ਨਹੀਂ ਨਿਕਲਣ ਦਾ ਕਿਉਂਕਿ 'ਮੈਂ' ਜਿਹੜੀ ਹੈ ਉਹ ਮਰਦੀ ਨਹੀਂ ਹੈ, ਨਾ ਮਰਨ ਕਰਕੇ ਇਹ ਕਰਮ ਚਿੰਬੜੀ ਜਾਂਦੇ ਨੇ। ਮੂੰਹ ਨਾਲ ਕਹੇ ਤੋਂ ਨਹੀਂ ਹਟਦੀ ਜੇ ਕਹੀਏ ਕਿ ਦਾਸ ਹਾਂ, ਮੈਂ ਦਾਸ ਹਾਂ ਤੇ ਕਹੇ ਜੀ ਇਹ ਸਰੀਰ ਹੈ ਇਹ ਤਾਂ ਗੱਲਾਂ-ਬਾਤਾਂ ਨੇ। ਆਪਣੇ-ਆਪ ਨੂੰ ਸਰੀਰ ਹੀ ਸਮਝਦਾ ਹੈ ਕਿ ਮੈਂ ਸਰੀਰ ਹਾਂ, ਮੈਂ ਕੰਮ ਕਰਦਾ ਹਾਂ। ਫੇਰ ਸਰੀਰ ਦੇ ਜਿਹੜੇ ਸਬੰਧੀ ਨੇ ਉਨ੍ਹਾਂ ਨੂੰ ਕਹਿੰਦਾ ਹੈ ਕਿ ਮੇਰੇ ਸਬੰਧੀ ਨੇ। ਪਹਿਲਾਂ ਉਹ ਹੈ ਹੀ ਨਹੀਂ ਸਨ, ਕੁਝ ਸਮੇਂ ਬਾਅਦ ਉਹ ਫੇਰ ਨਹੀਂ ਰਹਿੰਦੇ। ਪਹਿਲਾਂ ਮਾਂ-ਬਾਪ ਸੀ, ਜਦੋਂ ਆਪ ਹੋ ਗਿਆ ਵੱਡਾ ਤਾਂ ਉਸ ਵੇਲੇ ਮਾਂ-ਬਾਪ ਕਿਥੇ ਚਲੇ ਗਏ, ਨਾ ਕਿਤੇ ਲੱਭੇ ਹੋਏ ਲੱਭਦੇ ਨੇ, ਨਾ ਕਿਤੇ ਦੱਸ ਪੈਂਦੀ ਹੈ, ਉਹ ਕਿਥੇ ਚਲੇ ਗਏ? ਉਨ੍ਹਾਂ ਨਾਲ ਸਬੰਧ ਕੋਈ ਨਹੀਂ। ਜੇ ਘਰ ਵਿਚ ਬੈਲ ਬਣ ਜਾਣ ਆ ਕੇ ਫੇਰ ਉਹ ਮੰਨਦਾ ਨਹੀਂ ਹੈ। ਜੇ ਉਸਨੂੰ ਕਹੋ ਕਿ ਤੇਰੇ ਮਾਂ ਬਾਪ ਨੇ ਇਹ, ਉਹ ਬਿਲਕੁਲ ਨਹੀਂ ਮੰਨਦਾ ਲੇਕਿਨ ਜਿੰਨਾ ਚਿਰ 'ਮੈਂ' ਦੇ ਨਾਲ ਸਬੰਧ ਹੈ ਉਨਾਂ ਚਿਰ ਮੰਨਦਾ ਹੈ,-- ਫੇਰ ਨਹੀਂ ਉਹ ਮੰਨਦਾ।

ਸੋ ਇਸ ਮੈਂ ਤੋਂ ਖਹਿੜਾ ਨਹੀਂ ਛੁਟਦਾ। ਮਹਾਰਾਜ ਕਹਿੰਦੇ ਇਹ ਮੂੰਹ ਨਾਲ ਤਾਂ ਕਹਿੰਦਾ ਹੈ ਕਿ ਵਾਹਿਗੁਰੂ ਹੀ ਹੈ ਇਥੇ ਹੋਰ ਕੋਈ ਹੋਇਆ ਹੀ ਨਹੀਂ ਲੇਕਿਨ ਰਹਿੰਦਾ 'ਮੈਂ' ਦੇ ਵਿਚ ਹੀ ਹੈ।

***ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ॥*** ***ਅੰਗ - 930***

ਕਹਿੰਦੇ ਸਾਰੇ ਹੀ ਇਕ-ਇਕ ਨੇ ਪਰ ਹਉਮੈ ਤੇ ਗਰਭ ਦੇ ਵਿਚ ਵਿਆਪ ਕੇ ਕਹਿੰਦੇ ਨੇ -

***ਅੰਤਰਿ ਬਾਹਰਿ ਏਕੁ ਪਛਾਣੈ .........॥*** ***ਅੰਗ - 930***

ਪਰ ਆਹ ਪਛਾਣ ਨਹੀਂ ਆਉਂਦੀ ਕਿ ਅੰਦਰ ਵੀ ਉਹੀ ਹੈ ਤੇ ਬਾਹਰ ਵੀ ਓਹੀ ਹੈ। ਦੱਸਣ ਵੇਲੇ ਤਾਂ ਆ ਜਾਏਗੀ ਕਿਸਨੂੰ ਪਰ ਪੱਕਾ ਵਿਸ਼ਵਾਸ਼ ਨਹੀਂ ਬੱਝਦਾ ਇਸ ਤੇ। ਕਹਿੰਦੇ ਜੇ ਆ ਜਾਵੇ ਤਾਂ -

***.............ਇਉ ਘਰੁ ਮਹਲੁ ਸਿਞਾਪੈ॥*** ***ਅੰਗ - 930***

ਫੇਰ ਤਾਂ ਮਹਿਲ ਦਾ ਪਤਾ ਲਗ ਜਾਂਦਾ ਹੈ ਨਹੀਂ ਤਾਂ ਪਤਾ ਨਹੀਂ ਲਗਦਾ। ਸੋ ਇਹ ਮਹਾਰਾਜ ਕਹਿੰਦੇ ਕਰਦਾ ਹੈ, ਕਰਮ ਕਰਿਆ ਹੋਇਆ ਬੰਨ੍ਹ ਲਿਆ ਜਾਂਦਾ ਹੈ ਤੇ ਬੰਨ੍ਹਿਆ ਹੋਇਆ ਇਹ ਬਾਰ-ਬਾਰ ਜੰਮਦਾ ਰਹਿੰਦਾ ਹੈ। ਰਾਜਾ ਵੀ ਬਣਦਾ ਹੈ, ਭਿਖਾਰੀ ਵੀ ਬਣਦਾ ਹੈ, ਸੂਰਮਾ ਵੀ ਬਣਦਾ ਹੈ, ਡਰਪੋਕ ਵੀ ਬਣਦਾ ਹੈ, ਪਾਪੀ ਵੀ ਬਣ ਜਾਂਦਾ ਹੈ, ਪੁੰਨੀ ਵੀ ਬਣ ਜਾਂਦਾ ਹੈ, ਕਿਤੇ ਬਹੁਤ ਵੱਡਾ ਸਾਧੂ ਹੈ, ਕਿਤੇ ਬਹੁਤ ਮਾੜਾ ਆਦਮੀ ਹੈ। ਇਸ ਤਰ੍ਹਾਂ ਫਿਰਦੇ-ਫਿਰਦੇ ਦੀ ਕਿਤੇ ਕਿਸਮਤ ਜਾਗ ਪਏ, ਕੋਈ ਕਰਮ ਜਾਗ ਪਏ ਤਾਂ ਇਸ ਨੂੰ ਸਾਧੂ ਦੀ ਸੰਗਤ ਹੋ ਜਾਵੇ -

***ਕਬਹੂ ਸਾਧਸੰਗਤਿ ਇਹੁ ਪਾਵੈ॥***
***ਉਸੁ ਅਸਥਾਨ ਤੇ ਬਹੁਰਿ ਨ ਆਵੈ॥*** ***ਅੰਗ - 278***

ਜਿਹੜੀ ਸਾਧੂ ਦੀ ਸੰਗਤ ਹੈ - ਸੰਤਾਂ ਨੂੰ ਮਿਲ ਲੈਣਾ, ਨੇੜੇ-ਨੇੜੇ ਰਹਿਣਾ ਇਹ ਸੰਗਤ ਨਹੀਂ ਹੁੰਦੀ। ਸੰਗਤ ਕਹਿੰਦੇ ਨੇ ਜੁੜ ਜਾਣਾ ਉਸ ਦੇ ਨਾਲ। ਸਭ ਕੁਝ ਉਸ ਦੇ ਹਵਾਲੇ ਕਰਕੇ ਬਾਕੀ ਕੁਝ ਨਾ ਰੱਖਣਾ ਆਪਣੇ ਪਾਸ, ਮੈਂ ਵੀ ਉਸ ਦੇ ਹਵਾਲੇ ਕਰ ਦੇਣੀ। ਸੰਗਤ ਕਹਿੰਦੇ ਨੇ ਜੁੜਨ ਨੂੰ, ਸੰਗ ਹੋ ਜਾਣਾ। ਉਸ ਦੇ ਬਚਨਾਂ ਨੂੰ ਐਉਂ ਮੰਨਣਾ ਕਿ ਹੋਰ ਕੋਈ ਗੱਲ ਨਹੀਂ ਹੈ ਜਿਹੜੀ ਅਸਲੀ ਹੈ ਉਹ ਇਹੀ ਹੈ। ਕਿੰਨਾ ਹੀ ਨੁਕਸਾਨ ਹੋ ਜਾਵੇ। ਉਹ ਹੰਗਤਾ ਤੇ ਮਮਤਾ ਉਸ ਦੇ ਹਵਾਲੇ ਕਰ ਦੇਣੀ, 'ਮੈਂ' ਤੇ 'ਮੇਰੀ' ਕੋਈ ਚੀਜ਼ ਨਾ ਕੋਲ ਰੱਖਣੀ ਫੇਰ ਕਹਿੰਦੇ ਉਥੋਂ ਨਹੀਂ ਗਿਰਦਾ ਕਿਉਂਕਿ ਉਹ ਦੇ ਦਿਤੀ ਜਿਹੜੀ ਚੀਜ਼ ਇਸ ਨੂੰ ਜੋੜਦੀ ਹੈ ਨਠਾਈ ਫਿਰਦੀ ਹੈ, ਉਹ ਸੰਤਾਂ ਨੂੰ ਦੇ ਦਿਤੀ -

***ਅੰਤਰਿ ਹੋਇ ਗਿਆਨ ਪਰਗਾਸੁ॥*** ***ਅੰਗ - 278***

ਫੇਰ ਸੰਤਾਂ ਦੇ ਬਚਨ ਦੇ ਨਾਲ, ਸ਼ਬਦ ਦੇ ਨਾਲ ਅੰਦਰ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਜਿਹੜਾ ਸ਼ਬਦ ਹੁਣ ਆਇਆ ਤੇ ਤੁਸੀਂ ਸੁਣਿਆ ਹੈ। ਇਸ ਦਾ ਪ੍ਰਕਾਸ਼ ਹੁੰਦਾ ਹੈ ਅੰਦਰ। ਕੰਨਾਂ ਦੇ ਨਾਲ ਸੁਣੇ ਤੋਂ ਨਹੀਂ ਹੁੰਦਾ ਕਿਉਂਕਿ ਕੰਨ ਤਾਂ ਕੰਧ ਵਰਗੇ ਹੁੰਦੇ ਨੇ ਜਿਵੇਂ ਬੋਲ ਕੰਧ ਦੇ ਨਾਲ ਲਗ ਕੇ ਮੁੜ ਆਉਂਦੇ ਨੇ ਇਵੇਂ ਇਹ ਕੰਨਾਂ ਨਾਲ ਲੱਗ ਕੇ ਮੁੜ ਆਉਂਦਾ ਹੈ ਅੰਦਰ ਨਹੀਂ ਜਾਂਦਾ ਜੇ ਅੰਦਰ ਜਾਂਦਾ ਹੋਵੇ ਤਾਂ ਇਕੋ ਦਿਨ ਵਿਚ ਉਧਾਰ ਹੋ ਜਾਵੇ ਸਾਡਾ। ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ -

***ਉਸੁ ਅਸਥਾਨ ਕਾ ਨਹੀ ਬਿਨਾਸੁ॥***
***ਮਨ ਤਨ ਨਾਮਿ ਰਤੇ ਇਕ ਰੰਗਿ॥*** ***ਅੰਗ - 278***

ਇਸ ਦੇ ਜਿਹੜਾ ਮਨ ਤੇ ਤਨ ਨੇ ਇਹ ਫੇਰ ਨਾਮ ਦੇ ਪਿਆਰ ਵਿਚ ਰੰਗੇ ਜਾਂਦੇ ਨੇ ਤੇ ਹਰ ਵਕਤ ਵਾਹਿਗੁਰੂ ਦੀ ਹਜ਼ੂਰੀ ਵਿਚ ਰਹਿੰਦਾ ਹੈ।

***ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥*** ***ਅੰਗ - 278***

ਇਹ ਜਿਹੜਾ ਸ਼ਬਦ ਹੈ ਇਸ ਦਾ ਸਿਧਾਂਤ ਹਰ ਵਕਤ ਇਸ ਦੇ ਸਾਮ੍ਹਣੇ ਰਹਿੰਦਾ ਹੈ। ਫੇਰ ਉਹ ਮੈਂ ਨਹੀਂ ਰਹਿੰਦਾ, 'ਮੈਂ' ਮਰ ਜਾਂਦੀ ਹੈ। ਇਹੀ ਸਾਮ੍ਹਣੇ ਹੋ ਜਾਂਦਾ ਹੈ। ਮਹਾਰਾਜ ਕਹਿੰਦੇ ਫੇਰ ਇਹ ਸਦਾ ਹੀ ਪਾਰਬ੍ਰਹਮ ਦੇ ਨਾਲ ਰਹਿਣ ਲਗ ਜਾਂਦਾ ਹੈ। ਉਸ ਦੇ ਨਾਲ ਇਹ ਆਏਂ ਮਿਲ ਜਾਂਦਾ ਹੈ -

***ਜਿਉ ਜਲ ਮਹਿ ਜਲੁ ਆਇ ਖਟਾਨਾ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ॥***
***ਮਿਟਿ ਗਏ ਗਵਨ ਪਾਏ ਬਿਸ੍ਰਾਮ॥***
***ਨਾਨਕ ਪ੍ਰਭ ਕੈ ਸਦ ਕੁਰਬਾਨ॥*** ***ਅੰਗ - 278***

ਸੋ ਇਹ ਸਾਡਾ ਟੀਚਾ ਹੈ ਜਿਥੇ ਅਸੀਂ ਪਹੁੰਚਣਾ ਹੈ। ਇਕ ਜਨਮ ਵਿਚ ਪਹੁੰਚ ਜਾਈਏ, ਹਜ਼ਾਰ ਜਨਮ ਵਿਚ ਪਹੁੰਚ ਜਾਈਏ, ਲੱਖ ਵਿਚ ਪਹੁੰਚ ਜਾਈਏ। ਮਹਾਰਾਜ ਕਹਿੰਦੇ ਜਨਮ ਤਾਂ ਮਿਲ ਜਾਂਦਾ ਹੈ ਪਰ ਇਹ ਘੇਰਿਆ ਜਾਂਦਾ ਹੈ ਹਰ ਵਾਰੀ -

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥***
***ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥*** ***ਅੰਗ - 268***

ਬਹੁਤ ਜਨਮ ਇਸਨੂੰ ਮਿਲੇ ਨੇ ਇਕ ਵਾਰੀ ਤਾਂ ਨਹੀਂ ਆਇਆ, ਕਰੋੜਾਂ ਵਾਰੀ ਮਨੁੱਖ ਬਣਿਆ ਹੈ ਲੇਕਿਨ ਹਰ ਵਾਰੀ ਖੁੰਝ ਜਾਂਦਾ ਹੈ। ਇਹ ਕਰਮ ਕਰਦਾ ਹੈ, ਕਰਮਾਂ ਨਾਲ ਬੰਨ੍ਹਿਆ ਜਾਂਦਾ ਹੈ, ਮੁੜ ਕੇ ਭੋਗਣ ਨੂੰ ਫੇਰ ਤਿਆਰ ਹੋ ਜਾਂਦਾ ਹੈ ਪਰ ਹਉਂ ਨੂੰ ਨਹੀਂ ਛੱਡਦਾ। ਮਹਾਂਪੁਰਸ਼ ਕਹਿੰਦੇ ਇਹ ਤੂੰ ਛੱਡ ਦੇਹ, ਇਹ ਵਾਧੂ ਚੀਜ਼ ਹੈ। ਇਹ ਤੈਨੂੰ ਲਈ ਫਿਰਦੀ ਹੈ ਤੂੰ ਇਸ ਨੂੰ ਗੁਰੂ ਦੇ ਹਵਾਲੇ ਕਰ ਦੇਹ, ਹਵਾਲੇ ਕਰਕੇ ਦੇਖ ਤਾਂ ਸਹੀ ਬਾਕੀ ਕੀ ਬਚਦਾ ਹੈ?

ਇਸ ਸਰੀਰ ਵਿਚ ਦੋ ਰਹਿੰਦੇ ਨੇ ਇਕ ਤਾਂ ਵਾਹਿਗੁਰੂ ਜੀ ਨੇ ਇਕ ਜਿਹੜੀ ਉਸ ਦੀ ਸੱਤਾ ਹੈ ਉਸ ਦਾ ਪਰਛਾਵਾਂ ਪੈਂਦਾ ਹੈ। ਜਿਵੇਂ ਇਕ ਤਾਂ ਸੂਰਜ ਹੋਵੇ ਤੇ ਇਕ ਸ਼ੀਸ਼ੇ ਦੇ ਵਿਚੀਂ ਸੂਰਜ ਦੀਆਂ ਕਿਰਨਾਂ ਅੱਗੇ ਲੰਘਦੀਆਂ ਨੇ। ਅੱਗੇ ਲੰਘ ਕੇ ਅੱਗ ਬਣ ਜਾਂਦੀਆਂ ਨੇ। ਜੇ ਕੱਪੜਾ ਹੋਵੇ ਹੇਠਾਂ ਤਾਂ ਉਸ ਨੂੰ ਇਹ (ਸਾੜ) ਜਾਲ ਦਿੰਦੀਆਂ ਨੇ। ਇਸੇ ਤਰ੍ਹਾਂ ਜਦੋਂ ਹਉਮੈ ਵਿਚ ਪ੍ਰਕਾਸ਼ ਪੈਂਦਾ ਹੈ ਤਾਂ ਇਹ ਵੱਖਰਾ ਹੋ ਜਾਂਦਾ ਹੈ, ਵੱਖਰੀ ਸੋਝੀ ਆ ਜਾਂਦੀ ਹੈ ਤੇ ਮੈਂ ਬਣ ਜਾਂਦਾ ਹੈ ਪਰ ਹੈ ਕੁਝ ਵੀ ਨਹੀਂ ਇਹ। ਕੇਵਲ ਇਹ ਹਉਮੈ ਦੇ ਉਤੇ ਵਾਹਿਗੁਰੂ ਦੀ ਸ਼ਕਤੀ ਪੈ ਰਹੀ ਹੈ ਉਸ ਤੋਂ ਬਾਅਦ ਜਿਹੜੀ ਇਸ ਦੇ ਅੰਦਰ ਜਾਗਰਤ ਹੈ ਉਹ 'ਮੈਂ' ਬਣ ਕੇ ਫਿਰ ਰਹੀ ਹੈ। ਉਸ ਨੂੰ ਇਹ ਛੱਡਦਾ ਨਹੀਂ ਤੇ ਅਸਲੀ ਨੂੰ ਇਹ ਪਛਾਣਦਾ ਨਹੀਂ ਹੈ।

ਗੁਰੂ ਚੌਥੇ ਪਾਤਸ਼ਾਹ ਮਹਾਰਾਜ ਜੀ ਨੇ ਜਿਹੜਾ ਫੁਰਮਾਨ ਕੀਤਾ ਹੈ ਕਿ ਇਥੇ ਆਪੇ ਹੀ ਹੈ ਉਹ ਹਰ ਥਾਂ ਦੇ ਉਤੇ। ਜੋ ਕੁਝ ਵੀ ਨਜ਼ਰ ਆਉਂਦਾ ਹੈ ਉਹ ਆਪਣੀ ਖੇਡ ਆਪ ਕਰਦਾ ਹੈ। ਜੇ ਇਹ ਸਾਰੀ ਸਮਝ ਵਿਚ ਆ ਜਾਵੇ, ਵਰਤੋਂ ਵਿਚ ਆ ਜਾਵੇ, ਮੰਨ ਲਈਏ ਏਸ ਨੂੰ ਫੇਰ ਕੀ ਹੁੰਦਾ ਹੈ? ਕਹਿੰਦੇ -

***ਜਿਨ੍ਹਾ ਨ ਵਿਸਰੈ ਨਾਮੁ ਸੇ ਕਿਨੇਹਿਆ॥***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥*** ***ਅੰਗ - 397***

ਉਹ ਸਰੀਰ ਫੇਰ ਵਾਹਿਗੁਰੂ ਹੀ ਹੋਇਆ ਕਰਦਾ ਹੈ ਇਸੇ ਕਰਕੇ ਵਿਚੋਂ ਫੁਰਮਾਨ ਆਉਂਦਾ ਹੈ -

***ਸੰਤ ਅਨੰਤਹਿ ਅੰਤਰੁ ਨਾਹੀ॥*** ***ਅੰਗ - 486***

ਵਾਹਿਗੁਰੂ ਤੇ ਸਾਧੂਆਂ ਵਿਚ ਕੋਈ ਫਰਕ ਨਹੀਂ ਹੁੰਦਾ ਕਿਉਂਕਿ ਜਿਸਨੂੰ ਸਾਧੂ ਕਹਿੰਦੇ ਨੇ ਉਹ ਹੁੰਦਾ ਹੀ ਨਹੀਂ, ਉਹ ਵਿਚੋਂ ਖਤਮ ਹੋਇਆ ਹੁੰਦਾ ਹੈ ਤੇ ਉਹ ਪ੍ਰਮੇਸ਼ਰ ਹੀ ਹੁੰਦਾ ਹੈ। ਸੋ ਇਸ ਦੀ ਪ੍ਰਾਪਤੀ ਸਾਨੂੰ ਸਤਿਸੰਗ ਤੋਂ ਹੁੰਦੀ ਹੈ। ਬਾਰ-ਬਾਰ ਸੰਗਤ ਮਿਲੀ ਜਾਵੇ ਤੇ ਹਿੰਮਤ ਕਰੀਏ, ਬਾਣੀ ਸੁਣੀਏ, ਪੁੰਨ ਕਰਮ ਬਣਨਗੇ, ਪੁੰਨ ਕਰਮਾਂ ਦਾ ਫਲ ਸਾਨੂੰ ਗੁਰੂ ਮਿਲੇਗਾ। ਜਦੋਂ ਹੋਰ ਪੁੰਨ ਕਰਮ ਕਰਕੇ ਗੁਰੂ ਨੂੰ ਅਰਪਣ ਕਰਾਂਗੇ। ਹਰ ਰੋਜ਼ ਸਿੱਖ ਅਰਦਾਸ ਕਰਦਾ ਹੈ ਪਰ ਸਾਨੂੰ ਪਤਾ ਨਹੀਂ ਕਿ ਅਸੀਂ ਪਤਾ ਨਹੀਂ ਕਿ ਅਸੀਂ ਕੀ ਅਰਦਾਸ ਕਰਦੇ ਹਾਂ। ਅਸੀਂ ਕਹਿੰਦੇ ਹਾਂ 'ਸੱਚੇ ਪਾਤਸ਼ਾਹ! ਅੰਮ੍ਰਿਤ ਵੇਲੇ ਤੋਂ ਜੋ ਵੀ ਸ਼ੁਭ ਕਰਮ ਕਰੇ ਨੇ, ਤੇਰੀ ਬਾਣੀ ਹੈ ਇਸ ਨੂੰ ਸੋਧ ਕੇ ਆਪਣੇ ਖਜ਼ਾਨੇ ਵਿਚ ਪਾ ਲੈ, ਦਾਖਲ ਕਰ ਲੈ। ਖਜ਼ਾਨੇ ਦਾ ਮਤਲਬ ਹੁੰਦਾ ਹੈ ਕਿ ਮੈਂ ਨਹੀਂ ਰੱਖਣਾ ਇਸ ਦਾ ਫਲ ਤੂੰ ਹੀ ਰੱਖ ਲੈ, ਤੇਰੇ ਹੀ ਅਰਪਨ ਕਰ ਦਿਤਾ ਹੈ। ਜੇ ਤਾਂ ਇਸ ਨੂੰ ਇਸ ਦੀ ਸੋਝੀ ਹੋਵੇ ਤੇ ਸੋਝੀ ਨਾਲ ਕਹੇ ਫੇਰ ਤਾਂ ਕਰਮਾਂ ਤੋਂ ਬਚ ਜਾਂਦਾ ਹੈ ਜੇ ਸੋਝੀ ਨਾਲ ਨਹੀਂ ਕਹਿੰਦਾ ਫੇਰ ਕਰਮ ਏਸ ਨੂੰ ਬੰਨ੍ਹ ਲੈਂਦੇ ਨੇ।

ਸੋ ਇਸ ਕਰਕੇ ਸੰਗਤ ਵਿਚ ਆਉਂਦੇ ਹੋ, ਵਾਹਿਗੁਰੂ ਦੀ ਕ੍ਰਿਪਾ ਹੈ ਕਿ ਅੰਮ੍ਰਿਤ ਵੇਲੇ ਜਾਗਦੇ ਹਾਂ। ਹੌਲੀ-ਹੌਲੀ ਚਲੇ ਚੱਲੋ, ਆਹਿਸਤਾ-ਆਹਿਸਤਾ ਜੀਵਨ ਬਦਲਦਾ ਜਾਏਗਾ ਤੇ ਮਹਾਰਾਜ ਜੀ ਦੀ ਕ੍ਰਿਪਾ ਹੋ ਜਾਏਗੀ।

ਦੂਸਰੀ ਮੇਰੀ ਇਕ ਬੇਨਤੀ ਹੈ ਕਿ ਜੋਂ ਅਸੀਂ ਦੇਗ ਵਰਤਾਉਂਦੇ ਹਾਂ। ਬਹੁਤ ਚੀਜ਼ਾਂ ਨੂੰ ਸਾਡੇ ਹੱਥ ਲੱਗੇ ਹੋਏ ਹੁੰਦੇ ਨੇ। ਜੇ ਸਾਬਣ ਨਾਲ ਹੱਥ ਧੋ ਕੇ ਦੇਖੋ ਤਾਂ ਮੈਲ ਲਹਿ ਜਾਂਦੀ ਹੈ ਥੋੜ੍ਹੀ ਦੇਰ ਬਾਅਦ ਹੀ ਤੇ ਅਸੀਂ ਕੀ ਕਰਦੇ ਹਾਂ ਹੱਥ ਜਦੋਂ ਧੋਣ ਲਗਦੇ ਹਾਂ, ਚੁਲ੍ਹੀ ਕੁ ਪਾਣੀ ਲੈ ਕੇ ਜਿਹੜੀ ਮੈਲ ਲੱਗੀ ਹੋਈ ਹੁੰਦੀ ਹੈ ਉਹ ਉਗਲ ਆਉਂਦੀ ਹੈ ਸਾਡੇ ਹੱਥਾਂ ਤੇ ਪਾਣੀ ਨਾਲ ਉਹ ਅਸੀਂ ਪ੍ਰਸ਼ਾਦ ਵਿਚ ਪਾ ਦਿੰਦੇ ਹਾਂ ਤੇ ਉਹ ਸਾਡੇ ਅੰਦਰ ਪ੍ਰਸ਼ਾਦ ਨਾਲ ਲੱਗ ਕੇ ਜਾਂਦੀ ਹੈ। ਇਹ ਵਿਗਿਆਨਕ ਖੋਜ ਹੋਈ ਹੋਈ ਹੈ, ਅੱਜਕੱਲ੍ਹ ਇਹ ਕੋਈ ਲੁਕਵੀਂ-ਛਿਪਵੀਂ ਗੱਲ ਨਹੀਂ ਹੈ।

ਇਕ ਪ੍ਰੇਮੀ ਚੜ੍ਹਾਈ ਕਰ ਗਿਆ ਉਸ ਦੀ ਤਫਤੀਸ਼ ਹੋਈ ਕਿ ਇਸ ਦੀ ਮੌਤ ਹੋਈ ਕਿਵੇਂ? ਅਖੀਰ ਪਤਾ ਲੱਗ ਗਿਆ ਕਿ ਜਿਹੜਾ ਰਸੋਈਆ ਸੀ ਉਸ ਨੇ ਨਹੁੰ ਨਹੀਂ ਸੀ ਕੱਟੇ ਹੋਏ ਤੇ ਕੰਨਾਂ ਦੀ ਮੈਲ ਲੱਗੀ ਹੋਈ ਸੀ ਨਹੁੰਆਂ ਨੂੰ, ਉਹ ਜ਼ਹਿਰ ਸੀ, ਉਸ ਦੇ ਨਾਲ ਉਹ ਚੜ੍ਹਾਈ ਕਰ ਗਿਆ।

ਸੋ ਨਹੁੰਆਂ ਦੇ ਵਿਚ ਮੈਲ ਹੁੰਦੀ ਹੈ ਦਿਨ ਭਰ ਦੀ, ਕੰਮ ਕਰਦੇ ਹਾਂ ਉਹ ਨਾਲ ਲੱਗੀ ਰਹਿੰਦੀ ਹੈ। ਇਕ ਤਾਂ ਦੇਗ ਵਰਤਾਉਣ ਵਾਲੇ ਜਿਹੜੇ ਪ੍ਰੇਮੀ ਨੇ ਉਨ੍ਹਾਂ ਦੇ ਹੱਥ ਬਿਲਕੁਲ ਸੁੱਚੇ ਹੋਣੇ ਚਾਹੀਦੇ ਨੇ। ਹੱਥਾਂ ਨੂੰ ਧੋ ਕੇ ਖੁਲ੍ਹੇ ਪਾਣੀ ਵਿਚ ਚੰਗੀ ਤਰ੍ਹਾਂ ਪੂੰਝਣੇ ਚਾਹੀਦੇ ਹਨ। ਦੂਸਰਾ ਇਹ ਕਿ ਨਹੁੰ ਆਦਿ ਵੱਡੇ ਨਹੀਂ ਹੋਣੇ ਚਾਹੀਦੇ ਇਨ੍ਹਾਂ ਨੂੰ ਸਾਫ ਕਰਕੇ ਰੱਖੋ ਜੇ ਸੇਵਾ ਕਰਨੀ ਹੈ ਤਾਂ ਐਵੇਂ ਹੀ ਨਾ ਕਿਸੇ ਨੂੰ ਕੋਈ ਬਿਮਾਰੀ ਹੋ ਜਾਵੇ ਤੇ ਬਹੁਤ ਸਾਰੇ ਬੰਦਿਆਂ ਨੂੰ ਨਹੁੰਆਂ ਦੇ ਨਾਲ ਬਿਮਾਰੀ ਅੱਗੇ ਚਲੇ ਜਾਂਦੀ ਹੈ। ਸੋ ਇਸ ਕਰਕੇ ਇਸ ਦੇ ਵਿਚ ਪੂਰੀ ਸੋਧ ਰੱਖਿਆ ਕਰੋ। ਇਹ ਨਹੀਂ ਕਿ ਚੁਲੀ ਵਿਚ ਪਾਣੀ ਲੈ ਲਿਆ, ਮਾੜਾ ਜਿਹਾ ਮਲਿਆ, ਮੈਲ ਉਗਲ ਆਈ ਤੇ ਉਹ ਫੇਰ ਦੇ ਦਿੰਦੇ ਨੇ।

ਅੰਗਰੇਜ਼ ਨਹੀਂ ਲੈਂਦੇ ਪ੍ਰਸਾਦ ਉਹ ਕਹਿੰਦੇ ਇਹ ਹੱਥ ਲਾ ਕੇ ਦਿੰਦੇ ਨੇ। ਉਨ੍ਹਾਂ ਦੇਸ਼ਾਂ ਨੂੰ ਅਸੀਂ ਮਾੜੇ ਕਹਿੰਦੇ ਹਾਂ ਉਹ ਮਾੜੇ ਨਹੀਂ, ਸਫਾਈ ਉਨ੍ਹਾਂ ਵਿਚ ਬਹੁਤ ਹੈ। ਉਹ ਜਦੋਂ ਵੀ ਖਾਣ ਵਾਲੀ ਕੋਈ ਚੀਜ਼ ਲੈਣਗੇ ਤਾਂ ਉਹ ਹੱਥ ਨਹੀਂ ਲਾਉਣਗੇ ਉਹ ਕਾਂਟੇ, ਛੁਰੀਆਂ ਨਾਲ ਖਾਂਦੇ ਨੇ ਕਿਉਂਕਿ ਹੱਥਾਂ ਦੇ ਵਿਚ

ਬਹੁਤ ਚੀਜ਼ ਲੱਗੀ ਰਹਿ ਜਾਂਦੀ ਹੈ। ਇਕ ਆਦਮੀ ਸਪਰੇਅ ਕਰਦਾ ਹੈ ਇਕ ਕੀਟਨਾਸ਼ਕ ਦਵਾਈ ਨੂੰ ਹੱਥ ਲਗ ਗਿਆ। ਜਦੋਂ ਤੱਕ ਉਹ 20-25 ਵਾਰ ਨਹੀਂ ਧੋਂਦਾ ਉਦੋਂ ਤੱਕ ਉਸ ਦਾ ਅਸਰ ਨਿਕਲਦਾ ਨਹੀਂ ਹੈ, ਜ਼ਹਿਰ ਅੰਦਰ ਨੂੰ ਜਾਣੀ ਸ਼ੁਰੂ ਹੋ ਜਾਂਦੀ ਹੈ। ਸੋ ਇਸ ਕਰਕੇ ਸਾਧ-ਸੰਗਤ ਜੀ! ਇਸ ਦੀ ਸਾਵਧਾਨੀ ਵਰਤਿਆ ਕਰੋ। ਸਭ ਕਿਸਮ ਦੇ ਸੰਗਤ ਵਿਚ ਬੰਦੇ ਹੁੰਦੇ ਨੇ, ਸਫਾਈ ਪਸੰਦ ਵੀ ਹੁੰਦੇ ਨੇ। ਤਰਕ ਕਰੇ ਤਾਂ ਫੇਰ ਚੰਗੀ ਚੀਜ਼ ਨਹੀਂ ਹੁੰਦੀ। ਸੋ ਆਪੇ ਹੀ ਜਿਹੜੇ ਸਾਫ-ਸੁਥਰੇ ਬੰਦੇ ਨੇ ਉਹ ਪ੍ਰਸ਼ਾਦ ਵਰਤਾਉਣ। ਦੂਸਰਾ ਇਹ ਹੈ ਕਿ ਪ੍ਰਸ਼ਾਦ ਦਿੰਦੇ ਕਦੇ ਨਹੀਂ ਬੋਲਣਾ। ਜਦੋਂ ਬੋਲਦਾ ਹੈ ਤਾਂ ਆਦਮੀ ਦਾ ਥੁੱਕ ਗਿਰਦਾ ਹੈ। ਸੋ ਇਨ੍ਹਾਂ ਚੀਜ਼ਾਂ ਦਾ ਖੁਦ ਧਿਆਨ ਰੱਖਿਆ ਕਰੋ, ਪ੍ਰਸ਼ਾਦ ਬੜੀ ਸੋਧ ਨਾਲ ਵੰਡਿਆ ਕਰੋ।

***ਵਾਹਿਗੁਰੂ ਜੀ ਕਾ ਖਾਲਸਾ***
***ਵਾਹਿਗੁਰੂ ਜੀ ਕੀ ਫਤਹਿ।***